ਅੰਤਰ-ਭਾਰਤੀ ਪੁਸਤਕ-ਮਾਲਾ

# ਰਾਗ ਦਰਬਾਰੀ

ਸ਼੍ਰੀਲਾਲ ਸ਼ੁਕਲ

ਅਨੁਵਾਦ

ਪ੍ਰੀਤਮ ਸਿੰਘ



ਨੈਸ਼ਨਲ ਬੁਕ ਟਰੱਸਟ, ਇੰਡੀਆ

ਪਹਿਲਾ ਸੰਸਕਰਣ 1976 (ਸ਼ੱਕ ਸੰਮਤ 1898)
ਦੂਜਾ ਸੰਸਕਰਣ 1989 (ਸ਼ੱਕ ਸੰਮਤ 1911)

Raag Darbari by Srilal Shukla. Punjabi translation
of Raag Darbari, originally published in Hindi.
ਮੁੱਲ : 27.00
ਡਾਇਰੈਕਟਰ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ,
ਨਵੀਂ ਦਿੱਲੀ-110016 ਵਲੋਂ ਪ੍ਰਕਾਸ਼ਤ।

# ਭੂਮਿਕਾ

ਹਿੰਦੀ ਨਾਵਲ ਦਾ ਪਿੱਛਾ ਤਾਂ ਉਨ੍ਹੀਵੀਂ ਸਦੀ ਦੇ ਆਖ਼ਰੀ ਦਹਾਕੇ ਵਿਚ ਜਾ ਪੈਂਦਾ ਹੈ, ਪਰ ਕਿਸੇ ਗੰਭੀਰ ਤੇ ਸਪੱਸ਼ਟ ਪਰੰਪਰਾ ਵਜੋਂ ਇਸ ਦਾ ਆਰੰਭ ਪ੍ਰੇਮ ਚੰਦ ਨਾਲ ਹੀ ਹੁੰਦਾ ਹੈ। ਇਹ ਗੱਲ ਹੈ ਤਾਂ ਅਚਰਜ ਕਿ ਵੀਹਵੀਂ ਸਦੀ ਦੇ ਮੁੱਢਲੇ ਦਹਾਕਿਆਂ ਵਿਚ, ਜਦੋਂ ਪੱਛਮੀ ਦੁਨੀਆਂ ਦਾ ਨਾਵਲ-ਸਾਹਿੱਤ ਆਪਣੇ ਵਿਕਾਸ ਦੇ ਸਿਖਰ ਉਤੇ ਪਹੁੰਚ ਚੁਕਿਆ ਸੀ, ਓਦੋਂ ਹਿੰਦੀ ਨਾਵਲ ਅਜੇ ਆਪਣੇ ਬਾਲਪਨ ਦੇ ਅਬੋਧ ਜਹੇ ਉਪਨਿਆਸਿਕ ਚਰਿੱਤਰ ਤੋਂ ਮੁਕਤੀ ਪਾਉਣ ਲਈ ਹੰਭਲੇ ਮਾਰ ਰਿਹਾ ਸੀ। ਪ੍ਰੇਮ ਚੰਦ ਦੇ ਨਾਵਲਾਂ ਨੇ ਥੋੜੇ ਚਿਰ ਵਿਚ ਹੀ ਨਵੇਂ ਮਿਆਰ ਸਥਾਪਿਤ ਕਰ ਦਿੱਤੇ ਤੇ ਸਫਲ ਹਿੰਦੀ ਨਾਵਲ ਨੂੰ ਨਾਵਲ-ਜਗਤ ਦੇ ਨਕਸ਼ੇ ਵਿਚ ਟਿਕਾ ਦਿੱਤਾ।

ਵੀਹਵੀਂ ਸਦੀ ਰਾਜਨੀਤਿਕ ਕ੍ਰਾਂਤੀਆਂ, ਸਾਂਸਕ੍ਰਿਤਿਕ ਉਥਲ ਪੁਥਲ ਅਤੇ ਮਨੁੱਖੀ ਹੋਣੀ ਉਤੇ ਪ੍ਰਸ਼ਨ-ਚਿੰਨ੍ਹ ਲਾਉਣ ਵਾਲੀ ਸਦੀ ਹੈ। ਵਿਗਿਆਨ ਤੇ ਟੈਕਨਾਲੋਜੀ ਦੀ ਪ੍ਰਗਤੀ ਨੇ, ਸੰਸਕ੍ਰਿਤੀ ਤੇ ਕਲਾ-ਵਿੱਦਿਆਵਾਂ ਨੂੰ ਕੇਵਲ ਨਿਰਾਰਥਕ ਸਿੱਧ ਕਰਨ ਵਾਲੇ ਹਾਲਤ ਹੀ ਪੈਦਾ ਨਹੀਂ ਕੀਤੇ, ਇਨ੍ਹਾਂ ਨੂੰ ਇਕ ਤਿੱਖੀ ਵੰਗਾਰ ਦੇ ਸਾਹਮਣੇ ਵੀ ਲਿਆ ਖੜਾ ਕੀਤਾ ਹੈ। ਵਿਗਿਆਨ ਤੇ ਤਕਨੀਕ ਦੀਆਂ ਵੰਗਾਰਾਂ ਦੇ ਸਨਮੁਖ, ਨਾਵਲ ਅੱਗੇ ਵਾਂਗ ਹੀ ਖੜਾ ਹੈ। ਨਾਵਲ ਦੀਆਂ ਕਲਪਣਾ-ਉਡਾਰੀਆਂ ਨੂੰ ਗਿਆਨ ਨੇ ਸਾਕਾਰ ਤਾਂ ਕੀਤਾ ਹੈ, ਪਰ ਮਨੋ-ਕਾਮਨਾਵਾਂ ਦਾ ਅਮੁੱਕ ਭੰਡਾਰ ਅਜੇ ਬਾਕੀ ਪਿਆ ਹੈ। ਤਕਨੀਕ ਦੇ ਸਾਹਮਣੇ ਛੋਟੇ ਹੁੰਦੇ ਮਾਨਵੀ ਇਤਿਹਾਸ ਨੂੰ, ਉਸ ਦੀ ਸਮੁੱਚੀ ਵਿਰੂਪਤਾ ਨੂੰ, ਨਾਵਲ ਚਿਤ੍ਰਿਤ ਕਰਦਾ ਹੈ। ਸਾਡੇ ਅੱਜ ਦੇ ਸਮਾਜਿਕ ਤੇ ਨਿਜੀ ਜੀਵਨ ਦੇ ਨਰਕ ਨੂੰ ਵੀ ਨਾਵਲ ਨੇ ਤੀਬਰਤਾ ਨਾਲ ਆਪਣਾ ਵਿਸ਼ਾ ਬਣਾਇਆ ਹੈ। ਇਹ ਕਹਿਣਾ ਅਤਿ ਕਥਨੀ ਨਹੀਂ ਕਿ ਹਿੰਦੀ ਨਾਵਲ-ਸਾਹਿੱਤ ਵਿਚ ਵੀ ਮਾਨਵੀ ਸਥਿਤੀਆਂ ਦੇ ਐਸੇ ਚਿੱਤਰ ਪ੍ਰਾਪਤ ਹਨ ਜੋ ਕਿਸੇ ਮਹੱਤਵ ਭਰੀ ਭਾਸ਼ਾ ਦੀ ਪ੍ਰਾਪਤੀ ਮੰਨੇ ਜਾ ਸਕਦੇ ਹਨ। ਹਾਲਾਂਕਿ ਹਿੰਦੀ ਨਾਵਲ ਦਾ ਇਤਿਹਾਸ ਬਹੁਤ ਪੁਰਾਣਾ ਨਹੀਂ ਹੈ, ਫੇਰ ਵੀ ਉਸ ਦੀ ਪ੍ਰਾਪਤੀ ਦੇ ਪੜਾਉ ਮਹੱਤਵ ਭਰੇ ਹਨ।

ਪ੍ਰੇਮ ਚੰਦ ਤੋਂ ਪਹਿਲਾਂ ਨਾਵਲ ਤਿਲਿਸਮੀ ਤੇ ਇਤਿਹਾਸਿਕ ਚਮਤਕਾਰਾਂ ਨਾਲ ਭਰਪੂਰ ਹੈ। ਉਸ ਦੀ ਮਹੱਤਵ ਹੀਨਤਾ ਦਾ ਸਭ ਤੋਂ ਠੋਸ ਪ੍ਰਮਾਣ ਇਹੋ ਹੈ ਕਿ ਉਹ ਆਪਣੀ ਕਿਸੇ ਵੀ ਪਰੰਪਰਾ ਨੂੰ ਤਿਆਗ ਨਹੀਂ ਸਕਿਆ। ਭਾਸ਼ਾ ਤੇ ਕਲਾ ਦੀ ਦ੍ਰਿਸ਼ਟੀ

ਤੋਂ ਇਸ ਨਾਵਲ ਦੀ ਕੋਈ ਦੇਣ ਨਹੀਂ ਮੰਨੀ ਜਾ ਸਕਦੀ। ਪ੍ਰੇਮ ਚੰਦ ਨੇ ਪਹਿਲੀ ਵਾਰੀ ਸਮਾਜਿਕ ਚੇਤਨਾ ਦੇ ਉਨ੍ਹਾਂ ਨੁਕਤਿਆਂ ਨੂੰ ਫੜਨ ਦੀ ਕੋਸ਼ਿਸ਼ ਕੀਤੀ ਜਿਨ੍ਹਾਂ ਵਿਚ ਸਮਾਜਿਕ ਤਬਦੀਲੀ, ਅਜ਼ਾਦੀ, ਰੂੜ੍ਹ ਅਤੇ ਮਰ ਰਹੀ ਮੁੱਲ ਵਿਵਸਥਾ ਦਾ ਵਿਰੋਧ ਅਤੇ ਹਰ ਤਰ੍ਹਾਂ ਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਦੀਆਂ ਮਾਨਵੀ ਕੋਸ਼ਿਸ਼ਾਂ ਸ਼ਾਮਿਲ ਸਨ। ਪ੍ਰੇਮ ਚੰਦ ਦਾ ਨਾਵਲ 'ਗੋਦਾਨ' ਇਕ ਐਸਾ ਮੀਲ-ਪੱਥਰ ਹੈ ਜਿੱਥੋਂ ਆਧੁਨਿਕ ਹਿੰਦੀ ਨਾਵਲ ਦੇ ਨਵੇਂ ਜੁਗ ਦਾ ਸ੍ਰੀ ਗਣੇਸ਼ ਹੁੰਦਾ ਹੈ। 'ਗੋਦਾਨ' ਵਿਚ ਕਿਸਾਨ ਦੇ ਮਜ਼ਦੂਰ ਬਣ ਜਾਣ ਦੀ ਕਰੁਣ ਕਥਾ ਮਿਲਦੀ ਹੈ। ਇਹ ਇਕ ਸੂਤਰ ਹੈ ਜਿਸ ਰਾਹੀਂ ਪ੍ਰੇਮ ਚੰਦ ਹੁਰੀਂ, ਇਕ ਪਾਸੇ ਮਹਾਜਨੀ ਜਾਂ ਪੂੰਜੀਵਾਦੀ ਵਿਵਸਥਾ ਉਤੇ ਹੱਲਾ ਬੋਲਦੇ ਹਨ ਤੇ ਦੂਜੇ ਪਾਸੇ ਇਹ ਦੱਸਣਾ ਚਾਹੁੰਦੇ ਹਨ ਕਿ ਕਿਸਾਨ ਤੋਂ ਮਜ਼ਦੂਰ ਬਣਨ ਦੀ ਤ੍ਰਾਸਦੀ, ਸ਼ਹਿਰੀਕਰਨ ਦੀ ਭਿਆਨਕ ਭੂਮਿਕਾ ਦਾ ਸਬੂਤ ਹੈ। ਸ਼ਹਿਰ ਤੇ ਪਿੰਡ ਦੇ ਦੋ ਵੱਖ ਵੱਖ ਪੱਖਾਂ ਨੂੰ ਛੂਹਣ ਵਾਲੀ ਇਹ ਕਥਾ, ਸਾਡੇ ਵਰਤਮਾਨ ਦੀ ਇਕ ਇਤਿਹਾਸਿਕ ਦਸਤਾਵੇਜ਼ ਹੈ। ਪ੍ਰੇਮ ਚੰਦ ਤੇ ਉਨ੍ਹਾਂ ਦੇ ਕਈ ਸਮਕਾਲੀਆਂ ਨੇ 'ਸਮਾਜਿਕ ਯਥਾਰਥ' ਨੂੰ ਹੀ ਆਪਣਾ ਵਿਸ਼ਾ ਬਣਾਇਆ ਸੀ। ਲੋਕ-ਜੀਵਨ ਦੇ ਵੱਖ ਵੱਖ ਦ੍ਰਿਸ਼ਾਂ ਨਾਲ ਭਰੇ ਪ੍ਰੇਮ ਚੰਦ ਦੇ ਸਮੇਂ ਦੇ ਨਾਵਲਾਂ ਵਿਚ, ਲੋਕ-ਸੰਸਕ੍ਰਿਤੀ ਦੀਆਂ ਉਹ ਸਾਰੀਆਂ ਵੰਨਗੀਆਂ ਮੌਜੂਦ ਹਨ, ਜਿਨ੍ਹਾਂ ਵਿਚ ਦਾਸਤਾ ਤੋਂ ਮੁਕਤੀ, ਕਿਸਾਨਾਂ ਮਜ਼ਦੂਰਾਂ ਦਾ ਆਰਥਿਕ ਸੰਘਰਸ਼ ਤੇ ਭਾਰਤੀ ਸਮਾਜ ਵਿਚ ਨਿਆਇ ਪੂਰਵਕ ਸਮਾਜਵਾਦ ਵਰਤਾਉਣ ਵਾਲੇ ਸੰਕਲਪ ਦਾ ਮਹੱਤਵ ਪੂਰਣ ਅਮਲ ਅੰਕਿਤ ਹੈ। ਦੁਨੀਆਂ ਭਰ ਵਿਚ ਫ਼ਾਸਇਜ਼ਮ, ਵਿਸ਼ਵ ਯੁੱਧ ਤੇ ਤੇ ਸਾਮਰਾਜਵਾਦੀ ਮਨੋਬਿਰਤੀ ਨੇ ਭੈ ਦਾ ਜੋ ਆਲਾ ਦੁਆਲਾ ਉਪਜਾਇਆ ਸੀ, ਹਿੰਦੀ ਵਿਚ ਉਸ ਦਾ ਗੁੰਦਵਾਂ ਰੂਪ, ਆਜ਼ਾਦੀ ਲਈ ਹੋਏ ਸੰਘਰਸ਼ ਦੀਆਂ ਘਟਨਾਵਾਂ ਵਿਚੋਂ ਅੱਜ ਵੀ ਖੋਜਿਆ ਜਾ ਸਕਦਾ ਹੈ। ਜਨ-ਅੰਦੋਲਨਾਂ ਦੇ ਯਥਾਰਥ ਤੋਂ ਉਪਜੀ ਰਾਸ਼ਟ੍ਰੀ ਮਾਨਸਿਕਤਾ ਦਾ ਇਹ ਨਾਵਲ, ਦੂਜੇ ਵਿਸ਼ਵ ਯੁੱਧ ਤੋਂ ਪਿੱਛੋਂ ਦੇ ਮਨੁੱਖ ਨੂੰ ਕੇਂਦਰ ਬਣਾ ਕੇ, ਵਿਅੱਕਤੀ ਦੇ ਅੰਦਰਲੇ ਸੰਸਾਰ ਦੀਆਂ ਕਥਾਵਾਂ ਦਾ ਨਾਵਲ ਕਿਵੇਂ ਬਣ ਗਿਆ ? ਇਸ ਦੀ ਦਿਲਚਸਪ ਗੱਲ ਛਿੜ ਸਕਦੀ ਹੈ, ਪਰ ਇਸ ਵਿਚ ਕੋਈ ਸ਼ੱਕ ਨਹੀਂ ਕਿ ਸਮਾਜਿਕ ਆਧਾਰਾਂ ਦੇ ਪਿੱਛੋਂ, ਵਿਅੱਕਤੀ ਦੀ ਨਿੱਜੀ ਦੁਨੀਆਂ ਦਾ ਅੰਕਣ, ਕੋਈ ਅਚਾਨਕ ਵਾਪਰੀ ਘਟਨਾ ਨਹੀਂ ਹੈ। ਅਸਲ ਵਿਚ 'ਵਿਅੱਕਤੀ ਦੇ ਵਿਸ਼ਲੇਸ਼ਣ' ਦੀ ਇਹ ਧਾਰਾ 'ਵਿਅੱਕਤੀ ਦੀ ਖੋਜ' ਦੀ ਧਾਰਾ ਹੈ। ਅਗਯੇਯ, ਜੈਨੇਂਦ੍ਰ, ਇਲਾ ਚੰਦ੍ਰ ਜੋਸ਼ੀ, ਭਗਵਤੀ ਚਰਣ ਸ਼ਰਮਾ, ਆਦਿ ਦੇ ਨਾਵਾਂ ਦੇ ਨਾਲ ਨਾਲ ਯਸ਼ਪਾਲੇ, ਅਸ਼ਕ, ਅਮ੍ਰਿਤ ਲਾਲ ਨਾਗਰ, ਵ੍ਰਿੰਦਾਵਨ ਲਾਲ ਸ਼ਰਮਾ, ਆਦਿ ਨਾਵਲਕਾਰਾਂ ਦੀਆਂ ਰਚਨੋਂਵਾਂ, ਠੀਕ ਅਰਥਾਂ ਵਿਚ, ਭਾਰਤੀ ਜਨ-ਜੀਵਨ ਦੇ ਰੰਗਾ ਰੰਗ ਸੰਸਕ੍ਰਿਤੀ ਖੇਤਰਾਂ ਦੀਆਂ ਕਥਾਵਾਂ ਪੇਸ਼ ਕਰਦੀਆਂ ਹਨ।

ਸਵੈਧੀਨਤਾ ਇਕ ਐਸੀ ਪੱਕੀ ਰੇਖਾ ਹੈ, ਜਿਸ ਨੂੰ ਆਧਾਰ ਬਣਾ ਕੇ ਸਵੈਧੀਨਤਾ ਤੋਂ ਪਹਿਲਾਂ ਤੇ ਉਸ ਤੋਂ ਪਿੱਛੋਂ ਦੇ ਨਾਵਲਾਂ ਦੀ ਚਰਚਾ ਕੀਤੀ ਜਾ ਸਕਦੀ ਹੈ। ਹਿੰਦੀ ਨਾਵਲਾਂ ਵਿਚ, ਸਮਾਜਿਕ ਯਥਾਰਥ ਤੇ ਮਨੋ-ਵਿਗਿਆਨ ਦੇ ਮਹੱਤਵ ਪੂਰਣ ਪ੍ਰਯੋਗਾਂ ਤੋਂ ਪਿੱਛੋਂ, ਸਵੈਧੀਨਤਾ ਉਪਰੰਤ ਇਕ ਅਸਲੋਂ ਨਵੀਂ ਧਰਤੀ ਦੀ ਛੋਹ ਮਿਲਦੀ ਹੈ। ਰਚਣਹਾਰਿਆਂ ਦੀ ਨਵੀਂ ਪੀੜ੍ਹੀ, ਭਾਰਤੀ ਰਾਜਨੀਤੀ ਅਤੇ ਸਵੈਧੀਨਤਾ ਦੇ ਪਿੱਛੋਂ ਦੇ ਭਾਰਤ ਦੇ ਯਥਾਰਥ ਨੂੰ, ਠੀਕ ਤਰ੍ਹਾਂ ਚਿਤਰਣ ਵਿਚ ਸਫਲ ਹੁੰਦੀ ਹੈ। ਮੋਹਨ ਰਾਕੇਸ਼, ਫਣੀਸ਼ਵਰ ਨਾਥ ਰੇਣੂ, ਕ੍ਰਿਸ਼ਣ ਬਲਦੇਵ ਵੈਦ, ਨਾਗਾਰਜੁਨ, ਭੈਰਵ ਪ੍ਰਸਾਦ ਗੁਪਤ, ਕਮਲੇਸ਼ਵਰ, ਰਾਜੇਂਦ੍ਰ ਯਾਦਵ, ਰਾਂਗੇਯ ਰਾਘਵ, ਨਰੇਸ਼ ਮਹਿਤਾ, ਆਦਿ ਨਾਵਲਕਾਰਾਂ ਦੇ ਨਾਵਲ ਇਸ ਸੰਬੰਧ ਵਿਚ ਦੇਖਣ ਯੋਗ ਹਨ। ਰੇਣੂ ਦਾ 'ਮੈਲਾ ਆਂਚਲ' ਤੇ ਨਾਗਾਰਜੁਨ ਦਾ 'ਬਲਚਨਮਾ', ਐਸੀਆਂ ਕਿਰਤਾਂ ਹਨ, ਜਿਨ੍ਹਾਂ ਵਿਚ ਪ੍ਰੇਮ ਚੰਦ ਦੇ ਸਮੇਂ ਦੇ ਸਮਾਜਿਕ ਯਥਾਰਥ ਦੀ ਮਾਨਸਿਕਤਾ ਦੇ ਵਿਗਸੇ ਹੋਏ ਰੂਪ ਨੂੰ ਚਿਤਰਿਆ ਹੈ। ਇਨ੍ਹਾਂ ਨਾਵਲਾਂ ਵਿਚੋਂ ਬਹੁਤ ਸਾਰੇ ਨਾਵਲ ਸਾਡੇ ਅੱਜ ਦੇ ਸਮੇਂ ਦੇ 'ਕਲਾਸਿਕ ਨਾਵਲ' ਬਣ ਚੁਕੇ ਹਨ। ਇਹ ਗੱਲ ਬੜੀ ਹੈਰਾਨ ਕਰਨ ਵਾਲੀ ਹੈ ਕਿ ਆਧੁਨਿਕ ਕਿਰਤਾਂ ਹੀ ਆਧੁਨਿਕ ਸਮੇਂ ਦੀਆਂ ਕਲਾਸਿਕੀ ਕਿਰਤਾਂ ਬਣ ਗਈਆਂ ਹਨ, ਪਰ ਇਸ ਤੱਥ ਤੋਂ ਇਨਕਾਰ ਨਹੀਂ ਕਿ ਕੇਵਲ ਵਸਤੂ-ਚੇਤਨਾ ਦੀ ਦ੍ਰਿਸ਼ਟੀ ਤੋਂ ਹੀ ਨਹੀਂ, ਕਲਾਤਮਿਕਤਾ ਤੇ ਸੰਵੇਦਨ ਦੀ ਦ੍ਰਿਸ਼ਟੀ ਤੋਂ ਵੀ ਆਜ਼ਾਦੀ ਤੋਂ ਪਿੱਛੋਂ ਦੇ ਕਈ ਨਾਵਲ, 'ਨਾਵਲ ਦੇ ਮੁਹਾਵਰੇ' ਦੀ ਪੁਨਰ ਵਿਆਖਿਆ ਦੇ ਜਤਨ ਹਨ। ਆਜ਼ਾਦੀ ਦੇ ਕੁਝ ਵਰ੍ਹਿਆਂ ਪਿੱਛੋਂ ਜਵਾਨ ਲੇਖਕਾਂ ਦੀ ਜਿਹੜੀ ਨਵੀਂ ਪੀੜ੍ਹੀ ਸਾਹਮਣੇ ਆਈ ਹੈ, ਉਸ ਨੇ ਵੀ ਕੁਝ ਬਹੁ-ਚਰਚਿਤ ਨਾਵਲ ਰਚੇ ਹਨ। ਇਹ ਨਾਵਲ ਆਕਾਰ ਵਜੋਂ ਛੋਟੇ ਹਨ, ਪਰ ਅੱਜ ਦੇ ਯਥਾਰਥ ਨੂੰ ਸਮਝਣ ਲਈ ਇਹ ਆਪਣੇ ਆਪ ਵਿਚ ਇਕ ਤਰ੍ਹਾਂ ਦੇ ਪ੍ਰਮਾਣ ਹਨ। ਸ੍ਰੀਕਾਂਤ ਵਰਮਾ, ਸ੍ਰੀਲਾਲ ਸੁਕਲ, ਰਮੇਸ਼ ਬਕਸ਼ੀ, ਮਹੇਂਦ੍ਰ ਭੱਲਾ, ਆਦਿ ਲੇਖਕਾਂ ਦੇ ਨਾਵਲਾਂ ਨੇ ਆਪਣੇ ਸਮੇਂ ਦੇ 'ਵਿਰੂਪ' ਨੂੰ ਉਸ ਦੀ ਸਮੂਹਕਤਾ ਵਿਚ ਚਿਤਰਿਆ ਹੈ। ਸਾਡੇ ਸਮਾਜਿਕ ਜੀਵਨ ਵਿਚ ਜੋ ਕੁਝ ਹੈ, ਉਸ ਦੀ ਕਲਾਤਮਿਕ ਵਿਆਖਿਆ ਕਿਸੇ ਵੀ ਹੋਰ ਮਾਧਿਅਮ ਰਾਹੀਂ ਸੰਭਵ ਨਹੀਂ, ਕਿਉਂਕਿ ਅੱਜ ਜੋ ਕੁਝ ਹੈ ਉਹ ਇਕ ਵਿਸ਼ਾਲ ਵਿਕਾਸ ਦਾ ਹਿੱਸਾ ਹੈ। ਵਿਅੱਕਤੀ ਪਰਿਵਾਰ, ਜਾਤੀ-ਵਿਵਸਥਾ, ਸੰਸਥਾ, ਵਿਸ਼ਵਾਸ ਤੇ ਮਨ-ਚਿੰਦੇ ਭਵਿੱਖ ਬਾਰੇ ਜੋ ਦ੍ਰਿਸ਼ਟੀ ਕੋਣ ਸਾਹਮਣੇ ਆਇਆ ਹੈ, ਉਸ ਨੂੰ ਸਨਕੀ, ਵਿਦ੍ਰੋਹੀ ਜਾਂ ਨਿਰਾਸਤਾ ਭਰਿਆ ਕਹਿ ਕੇ ਨਹੀਂ ਪ੍ਰਗਟਾਇਆ ਜਾ ਸਕਦਾ। ਇਸ ਬਾਰੇ ਕਹਿਣਾ ਪਵੇਗਾ ਕਿ ਇਹ ਇਕ ਐਸੀ ਤਬਦੀਲੀ ਰਹਿਤ ਸਥਿਤੀ ਹੈ ਜਿਸ ਨੂੰ ਮਿਟਾਇਆ ਹੀ ਜਾ ਸਕਦਾ ਹੈ। ਅਸਲ ਵਿਚ ਕਈ ਨਾਵਲ ਐਸੇ ਹਨ, ਜਿਨ੍ਹਾਂ ਨੇ ਇਸ ਨੂੰ 'ਮਿਟਾਉਣ' ਦੀ ਵਿਚਾਰਿਕ ਭੂਮਿਕਾ ਨਿਭਾਈ ਹੈ। ਆਜ਼ਾਦੀ ਤੋਂ ਪਿੱਛੋਂ ਜਨ-ਤੰਤਰ ਨੂੰ

ਵਰਤੋਂ ਵਿਚ ਲਿਆਉਣ ਦੇ ਕੰਮ ਵਿਚ ਰੁੱਝੀ ਰਾਜਨੀਤੀ ਨੇ, ਕਿਸ ਹੱਦ ਤਕ ਸਾਡੀ ਸਾਂਸਕ੍ਰਿਤਿਕ ਉੱਥਲ ਪੁੱਥਲ ਨੂੰ ਹੋਰ ਵਧੇਰੇ ਸੰਕਟਮਈ ਬਣਾਇਆ ਹੈ, ਇਹ ਇਕ ਅਜੀਬ ਪਰ ਤ੍ਰਾਸਦ ਗਾਥਾ ਹੈ। ਸਮਕਾਲੀ ਨਾਵਲਕਾਰਾਂ ਨੇ ਉਸ ਦੀ ਤ੍ਰਾਸਦੀ ਨੂੰ ਆਪਣੇ ਨਾਵਲਾਂ ਦਾ ਨਿਸ਼ਾਨਾ ਬਣਾਇਆ ਹੈ। ਆਜ਼ਾਦੀ ਤੋਂ ਪਹਿਲਾਂ ਦਾ ਨਾਵਲਕਾਰ ਜਿਸ ਪੱਧਰ ਉਤੇ, ਸਮਾਜ ਤੇ ਮਨੁੱਖ ਦੇ ਅੰਤਰ-ਮਨ ਦੀਆਂ ਸਮੱਸਿਆਵਾਂ ਦਾ ਦਰਦੀਲਾ ਚਿਤ੍ਰਣ ਕਰ ਰਿਹਾ ਸੀ, ਉਸ ਲੀਹ ਨੂੰ ਤਿਆਗ ਕੇ ਤੇ ਆਪਣੇ ਆਪ ਨੂੰ ਸਮਾਜਿਕ ਸਥਿਤੀ ਦੇ ਸਨਮੁਖ ਰਖ ਕੇ, ਨਵੇਂ ਕਥਾਕਾਰ ਨੇ, ਅਸਲ ਵਿਚ, ਸਮਾਜ ਦੇ ਮਰ ਰਹੇ ਵਿਸ਼ਵਾਸਾਂ ਨੂੰ ਨੰਗਾ ਕੀਤਾ ਹੈ। 'ਜਹਾਜ਼ ਕਾ ਪੰਛੀ' ਦੀ ਤੁਲਨਾ 'ਅੰਧੇਰੇ ਬੰਦ ਕਮਰੇ' ਨਾਲ ਨਹੀਂ ਹੋ ਸਕਦੀ। ਸ਼ਾਇਦ ਕੋਈ ਦੋ ਨਾਵਲ, ਕਿਸੇ ਵੀ ਪੱਧਰ ਉਤੇ, ਆਪੋ ਵਿਚੀਂ ਮੇਲੇ ਨਹੀਂ ਜਾ ਸਕਦੇ। ਸਹੂਲਤ ਲਈ, ਕੇਵਲ ਇਹ ਕਿਹਾ ਜਾ ਸਕਦਾ ਹੈ ਕਿ ਦੋ ਨਾਵਲਾਂ ਵਿਚ, ਦੋ ਅੱਡ ਅੱਡ ਦ੍ਰਿਸ਼ਟੀਆਂ ਕਾਰਜਸ਼ੀਲ ਹੁੰਦੀਆਂ ਹਨ। ਇਹ ਦ੍ਰਿਸ਼ਟੀ ਜਾਂ ਮਾਨਸਿਕਤਾ ਇਕ ਤਰ੍ਹਾਂ ਨਾਲ, ਨਾਵਲ ਦੇ ਮੁੱਲ-ਆਧਾਰ ਦਾ ਨਿਰਣਾ ਕਰਦੀ ਹੈ। ਇਸ ਤਰ੍ਹਾਂ, ਆਜ਼ਾਦੀ ਦੇ ਪਿੱਛੋਂ ਲਿਖੇ ਹੋਣ ਦੇ ਬਾਵਜੂਦ, ਦੋ ਨਾਵਲਾਂ ਦੀ ਦ੍ਰਿਸ਼ਟੀ ਵਿਚ ਫ਼ਰਕ ਹੋ ਸਕਦਾ ਹੈ। ਇਸੇ ਲਈ, ਜਦੋਂ ਸਾਨੂੰ ਕਿਸੇ ਨਾਵਲ ਵਿਚ, ਮਾਨਵੀ ਪੱਧਰ ਉਤੇ, 'ਵਿਅੱਕਤੀ' ਦੇ ਅੰਤਰ-ਮਨ ਦਾ ਚਿੱਤਰ ਮਿਲਦਾ ਹੈ ਤੇ ਕਿਸੇ ਹੋਰ ਨਾਵਲ ਵਿਚ ਆਪਣੇ ਯਥਾਰਥ ਦਾ ਸਾਹਮਣਾ ਕਰਨ ਵਾਲੇ ਤ੍ਰਾਸਦ ਦਾ ਮਾਨਵੀ ਰੂਪ ਵੇਖਦੇ ਹਾਂ ਤਾਂ ਦੋਹਾਂ ਦੀਆਂ ਦ੍ਰਿਸ਼ਟੀਆਂ ਦੀ ਭਿੰਨਤਾ ਦੇ ਉਹ ਸੂਤਰ ਲੱਭ ਲੈਂਦੇ ਹਾਂ ਜੋ ਅੱਜ ਦੇ ਨਾਵਲ ਨੂੰ, ਪਹਿਲੇ ਨਾਵਲਾਂ ਤੋਂ ਨਿਖੇੜਦੇ ਹਨ।

'ਗੋਦਾਨ' ਤੋਂ 'ਰਾਗ ਦਰਬਾਰੀ' ਤਕ ਦੀ ਯਾਤਰਾ ਵਿਚ ਕਿੰਨੇ ਮਹੱਤਵ ਪੂਰਣ ਨਾਵਲ ਹਨ, ਜਿਹੜੇ ਕਲਾਸਿਕੀ ਸਾਮਗ੍ਰੀ ਵਾਲੇ ਵੀ ਹਨ ਤੇ ਆਧੁਨਿਕ ਨਾਵਲਾਂ ਵਾਂਗ ਪ੍ਰਯੋਗਵਾਦੀ ਵੀ, ਪਰ 'ਗੋਦਾਨ' ਤੇ 'ਰਾਗ ਦਰਬਾਰੀ' ਦੋ ਅਜੇਹੇ ਸਿਰੇ ਹਨ, ਜਿਨ੍ਹਾਂ ਵਿਚ ਰਚਨਾ-ਧਰਮ ਦੀ ਭਾਵੇਂ ਕੋਈ ਸਮਤਾ ਨਾ ਹੋਵੇ; ਪਰ ਭਾਰਤੀ ਜੀਵਨ-ਜਗਤ ਦੇ ਦੋ ਮਹੱਤਵ ਪੂਰਣ ਨੁਕਤੇ, ਦੋ ਸਭਿਆਚਾਰਕ ਦ੍ਰਿਸ਼ਟੀਆਂ, ਇਨ੍ਹਾਂ ਨਾਵਲਾਂ ਵਿਚ ਮੌਜੂਦ ਹਨ। ਪ੍ਰੇਮ ਚੰਦ ਹੁਰੀਂ ਪ੍ਰਸਿੱਧ ਨਾਵਲਕਾਰ ਹਨ, ਸਾਹਿੱਤ ਜਗਤ ਵਿਚ ਉਨ੍ਹਾਂ ਦੀ ਮਾਨਤਾ 'ਰਾਗ ਦਰਬਾਰੀ' ਦੇ ਲੇਖਕ ਸ੍ਰੀ ਲਾਲ ਸ਼ੁਕਲ ਤੋਂ ਬਿਲਕੁਲ ਭਿੰਨ ਤਰ੍ਹਾਂ ਦੀ ਹੈ। ਸ੍ਰੀ ਲਾਲ ਸ਼ੁਕਲ ਨਵੀਂ ਲਿਖਤ ਦੇ ਉਨ੍ਹਾਂ ਰਚਨਕਾਰਾਂ ਵਿਚੋਂ ਹਨ ਜਿਨ੍ਹਾਂ ਨੇ, ਬੁਨਿਆਦੀ ਤੌਰ ਉਤੇ, ਸਾਹਿੱਤ ਵਿਚ, ਆਪਣੇ ਪ੍ਰਯੋਗਾਂ ਭਰੇ ਰਚਨਾ-ਕਾਰਜ ਨਾਲ ਹੀ ਆਪਣੀ ਥਾਂ ਬਣਾਈ ਹੈ। 'ਰਾਗ ਦਰਬਾਰੀ' ਤੋਂ ਪਹਿਲਾਂ ਹਿੰਦੀ ਜਗਤ ਵਿਚ ਸ੍ਰੀ ਲਾਲ ਸ਼ੁਕਲ, ਇਕ ਵਿਅੰਗ-ਲੇਖਕ ਦੇ ਰੂਪ ਵਿਚ ਪ੍ਰਸਿੱਧ ਸਨ। ਅਚਾਨਕ 'ਰਾਗ ਦਰਬਾਰੀ' ਨਾਵਲ ਦੇ ਨਾਲ ਉਹ ਮਹੱਤਵ ਪੂਰਣ ਲੇਖਕ ਦੀ ਹੈਸੀਅਤ ਵਿਚ ਸਾਹਮਣੇ ਆਏ। ਏਥੇ ਇਹ

ਦੱਸਣਾ ਜ਼ਰੂਰੀ ਭਾਸਦਾ ਹੈ ਕਿ ਜਿਸ 'ਗੰਭੀਰਤਾ' ਦੀ ਚਰਚਾ ਸ੍ਰੀ ਲਾਲ ਸ਼ੁਕਲ ਦੇ ਵਿਅੰਗ ਭਰੇ ਲੇਖਾਂ ਬਾਰੇ (ਵਿਸ਼ੇਸ਼ ਤੌਰ ਉਤੇ, 'ਅੰਗਦ ਕਾ ਪਾਂਵ' ਸੰਗ੍ਰਹਿ ਦੇ ਪ੍ਰਸੰਗ ਵਿਚ) ਕੀਤੀ ਜਾਂਦੀ ਸੀ, ਉਹੀ 'ਗੰਭੀਰਤਾ' ਉਨ੍ਹਾਂ ਦੇ ਨਾਵਲ ਵਿਚ ਵੀ ਮੌਜੂਦ ਹੈ। ਚਾਹੇ ਕੁਝ ਆਲੋਚਕਾਂ ਨੇ **ਰਾਗ ਦਰਬਾਰੀ** ਨੂੰ ਵਿਅੰਗਮਈ ਲੇਖਾਂ ਦਾ ਸੰਗ੍ਰਹਿ ਮਾਤਰ ਹੀ ਦੱਸਿਆ ਹੈ। 'ਗੋਦਾਨ' ਤੇ 'ਰਾਗ ਦਰਬਾਰੀ' ਅਸਲ ਵਿਚ ਲੇਖ ਦੀ 'ਗੰਭੀਰਤਾ' ਵਾਲੀਆਂ ਕ੍ਰਿਤਾਂ ਹਨ। ਇਹ ਉਨ੍ਹਾਂ ਦੋ ਲੇਖਕਾਂ ਦੀਆਂ ਰਚਨਾਵਾਂ ਹਨ ਜਿਨ੍ਹਾਂ ਦੀ ਰਚਨਾ ਦੇ ਆਧਾਰ ਉਤੇ ਕੋਈ ਸੰਦੇਹ ਨਹੀਂ ਕੀਤਾ ਜਾ ਸਕਦਾ। ਇਹ ਦਿਲਚਸਪ ਗੱਲ ਹੈ ਕਿ ਜਿੱਥੇ 'ਗੋਦਾਨ' ਵਿਚ ਪਿੰਡ ਤੋਂ ਸ਼ਹਿਰ ਵਲ ਦੀ ਜਾਂ ਸ਼ਹਿਰੀਕਰਣ ਦੀ ਪ੍ਰਕਿਰਿਆ ਦੇ ਦੁਖ ਭਰੇ ਦੌਰ ਦੀ ਕਥਾ ਹੈ, ਓਥੇ 'ਰਾਗ ਦਰਬਾਰੀ' ਦਾ ਵਿਸ਼ਾ ਸ਼ਹਿਰ ਤੋਂ ਪਿੰਡ ਵਲ ਦੀ ਯਾਤਰਾ ਦਾ ਹੈ। ਆਜ਼ਾਦੀ ਤੋਂ ਪਹਿਲਾਂ ਸ਼ਹਿਰੀਕਰਣ ਦੀ ਅੰਨ੍ਹੀ ਦੌੜ ਵਿਚ 'ਸ਼ਹਿਰ' ਦਾ ਜੋ ਮਹੱਤਵ ਸੀ, ਉਹ ਅਜੇ ਘਟ ਨਹੀਂ ਹੋਇਆ; ਫੇਰ ਵੀ ਰਾਜਨੀਤਿਕ ਭ੍ਰਿਸ਼ਟਾਚਾਰ ਅਤੇ ਹੋਰ ਸ਼ਹਿਰੀ ਦਬਾਵਾਂ ਤੋਂ ਬਚਣ ਲਈ, ਪਿੰਡ ਵਲ ਜਾਣ ਵਾਲਾ ਸੂਤਰ ਅੱਜ ਦੇ ਭਾਰਤ ਦੀ ਅਸਲੀ ਤਸਵੀਰ ਨੂੰ ਨੰਗਾ ਕਰਦਾ ਹੈ। 'ਪਿੰਡ' ਤੇ 'ਸ਼ਹਿਰ', ਭਾਰਤ ਦੀ ਜਾਗ੍ਰਿਤੀ ਜਾਂ ਪਤਨ ਦੇ ਦੋ ਸਾਂਸਕ੍ਰਿਤਿਕ ਕੇਂਦਰ ਹਨ। ਏਥੇ ਜ਼ਿੰਦਗੀ ਦੀ ਹਰ ਭਿੰਨ ਧੜਕਣ ਮੌਜੂਦ ਹੈ, ਪਰ ਜਨ-ਤੰਤਰੀਕਰਣ ਨੇ ਇਨ੍ਹਾਂ ਧੜਕਣਾਂ ਨੂੰ ਜੋ 'ਸੰਸਕਾਰ' ਦਿੱਤੇ ਹਨ, ਉਹ ਤਕਰੀਬਨ ਇਕੋ ਹਨ। ਕੋਈ ਛੋਟਾ, ਪਿੰਡ-ਨੁਮਾ ਕਸਬਾ, ਜਿੱਥੇ ਪੇਂਡੂ ਹਲਚਲ, ਕੌਮੀ ਪ੍ਰਭਾਵ ਤੋਂ ਮੁਕਤ ਨਹੀਂ, ਬਿਲਕੁਲ ਉਸੇ ਤਰ੍ਹਾਂ ਰਾਜਨੀਤਿਕ ਸਰਗਰਮੀ ਵਿਚ ਉਲਝਿਆ ਹੋਇਆ ਹੈ, ਜਿਸ ਤਰ੍ਹਾਂ, ਕੁਝ ਵਡੇਰੇ ਪੈਮਾਨੇ ਉਤੇ, ਸ਼ਹਿਰ ਤੇ ਮਹਾ ਨਗਰ। 'ਰਾਗ ਦਰਬਾਰੀ' ਦੇ ਇਸ ਸੱਚ ਦੀ ਗੂੰਜ ਉਸ ਦੇ ਸਿਰਲੇਖ ਤੋਂ ਵੀ ਸੁਣੀ ਜਾ ਸਕਦੀ ਹੈ। ਕਸਬਿਆਂ ਤੇ ਵੱਡੇ ਸ਼ਹਿਰਾਂ ਦਾ ਰਾਜਨੀਤਿਕ ਕਾਰ-ਵਿਹਾਰ ਜਿਸ ਨਵੇਂ ਸੁਭਾ ਨੂੰ ਵਿਗਸਿਤ ਕਰ ਰਿਹਾ ਹੈ, ਉਸ ਨਾਲ ਅਨੇਕ ਪੱਧਰਾਂ ਉਤੇ ਇਕ ਨਵੇਂ ਢੰਗ ਦਾ ਸਾਮੰਤੀ ਕਾਰ-ਵਿਹਾਰ ਪੈਦਾ ਹੋ ਰਿਹਾ ਹੈ। 'ਰਾਗ ਦਰਬਾਰੀ' ਦੀਆਂ ਵਿਅੰਗ ਕਥਾਵਾਂ ਦਾ ਹੱਲਾ ਇਸੇ ਕਾਰ-ਵਿਹਾਰ ਉਤੇ ਹੈ, ਜੋ ਅਣਮਨੁੱਖੀ ਹੀ ਨਹੀਂ, ਅਤਿਅੰਤ ਕੋਝਾ, ਘ੍ਰਿਣਿਤ ਅਤੇ ਅਸਹਿ ਹੈ।

ਕਥਾਕਾਰੀ ਦੀਆਂ ਵੱਖ ਵੱਖ ਸ਼ੈਲੀਆਂ ਦੇ ਅਨੇਕ ਨਵੇਂ ਪ੍ਰਯੋਗਾਂ ਅਤੇ ਭਾਸ਼ਾ ਦੀ ਰੋਚਕਤਾ ਦੇ ਕਾਰਣ 'ਰਾਗ ਦਰਬਾਰੀ' ਕਿਸੇ ਵੀ ਕਲਾਸਿਕ ਨਾਵਲ ਤੋਂ ਘਟ ਨਹੀਂ ਹੈ, ਪਰ ਇਸ ਨੂੰ ਸਿੱਧਾ ਆਧੁਨਿਕ ਕਲਾਸਿਕ ਕਹਿ ਦੇਣਾ, ਠੀਕ ਨਹੀਂ ਹੋਵੇਗਾ। ਇਹ ਤ੍ਰਾਸਦ ਦਾ ਇਕ ਸਾਰਥਕ ਵਿਅੰਗ ਹੈ। ਇਹ, ਇਕ ਤਰ੍ਹਾਂ ਨਾਲ, ਪ੍ਰਬੰਧ ਦੀ ਸਾਰੀ ਖੇਡ ਦੇ ਅੰਦਰ ਹੁੰਦਿਆਂ ਸੁੰਦਿਆਂ, ਆਪਣੇ ਆਪ ਨੂੰ ਲੋਪ ਰਖਣਾ ਹੈ। ਆਪ ਹੁੰਦਿਆਂ ਹੋਇਆਂ, ਆਪਣੀ ਹੋਂਦ ਨੂੰ ਮਿਟਾਉਣਾ, ਇਕ ਅੱਛੀ ਰਚਨਾ ਦਾ ਨਿਸ਼ਾਨਾ ਹੋ ਸਕਦਾ ਹੈ, ਪਰ ਮੇਰਾ ਪ੍ਰਯੋਜਨ ਏਥੇ 'ਰਾਗ ਦਰਬਾਰੀ' ਦੀਆਂ ਚੰਗਿਆਈਆਂ ਦੱਸਣਾ ਨਹੀਂ।

(ਕਲਾ ਦੀ ਦ੍ਰਿਸ਼ਟੀ ਤੋਂ ਇਹ ਕੋਈ ਮਹੱਤਵ ਪੂਰਣ ਆਧਾਰ ਨਹੀਂ ਹੈ, ਕਿਉਂਕਿ ਅਖੌਤੀ ਕਲਾਤਮਕ ਦ੍ਰਿਸ਼ਟੀ ਤੋਂ ਰਹਿਤ, ਕਲਾਹੀਨ ਕ੍ਰਿਤੀ, ਸ੍ਰੇਸ਼ਟ ਹੋ ਸਕਦੀ ਹੈ)। ਜਾਂ ਦੂਜੇ ਆਧਾਰਾਂ ਅਨੁਸਾਰ 'ਰਾਗ ਦਰਬਾਰੀ' ਕਿਤੇ ਕਿਤੇ ਕਮਜ਼ੋਰ ਹੋ ਸਕਦਾ ਹੈ, ਪਰ ਸੰਵੇਦਨਾ ਦੀ ਪੱਧਰ ਉਤੇ ਇਹ ਇਕ ਈਮਾਨਦਾਰ ਕੋਸ਼ਿਸ਼ ਹੈ — ਸਾਡੀ ਸਮਾਜਿਕ ਬੇਈਮਾਨੀ, ਮੱਕਾਰੀ ਤੇ ਦੰਭ ਨੂੰ ਨੰਗਿਆਂ ਕਰਨ ਦਾ ਇਕ ਸਿਦਕਵਾਨ ਜਤਨ।

ਇਕ ਸਮੀਖਿਅਕ ਨੇ 'ਰਾਗ ਦਰਬਾਰੀ' ਨੂੰ ਆਂਚਲਿਕ ਨਾਵਲਾਂ ਦੀ ਅੰਤਿਮ ਕਿਰਤ ਕਿਹਾ ਹੈ। ਮੈਂ ਨਹੀਂ ਜਾਣਦਾ ਕਿ ਉਹ ਆਂਚਲਿਕ ਨਾਵਲਾਂ ਦਾ ਆਰੰਭ ਕਿੱਥੋਂ ਮੰਨਦੇ ਹਨ, ਪਰ ਇਹ ਦਾਅਵਾ ਜ਼ਰੂਰ ਕੀਤਾ ਜਾ ਸਕਦਾ ਹੈ ਕਿ 'ਰਾਗ ਦਰਬਾਰੀ' ਇਕ ਵਿਅੰਗ ਭਰੀ ਸਾਰਥਕ ਸ਼ੈਲੀ ਦਾ ਮੁੱਢ ਹੈ। ਉਸ ਵਿਚ ਕੋਝੇ ਵਿਅੰਗਮਈ ਪ੍ਰਸੰਗ ਵੀ ਹਨ, ਪਰ ਹਰ ਵਿਅੰਗਮਈ ਪ੍ਰਸੰਗ ਆਪਣੇ ਉੱਪਰਲੇ ਅਰਥਾਂ ਵਿਚ ਕੁਰੂਪ ਲੱਗਦਾ ਹੁੰਦਾ ਹੈ। ਹਰ ਚੋਟ, ਤਰਕ ਦੀ ਭਾਸ਼ਾ ਵਿਚ, ਆਕ੍ਰਮਣ ਹੈ ਅਤੇ ਹਰ ਆਕ੍ਰਮਣ ਇਕ ਲਹੂ-ਭਿੱਜੀ ਕੁਰੂਪਤਾ ਦਾ ਮੁੱਢ ਹੁੰਦਾ ਹੈ। ਅੱਜ ਦੀ ਭਾਸ਼ਾ ਵਿਚ ਜਿਸ ਨੂੰ ਵਿਰੋਧ ਜਾਂ ਵਿਦ੍ਰੋਹ ਕਿਹਾ ਜਾਂਦਾ ਹੈ, ਵਿਅੰਗ ਦੀ ਭਾਸ਼ਾ ਵਿਚ ਉਸੇ ਨੂੰ ਅਨੁਸਾਰਤਾ ਕਹਿ ਕੇ ਉਸ ਦੇ ਅੰਦਰਲੇ ਅਰਥਾਂ-ਸਵੈਅਰਥਾਂ ਦੀਆਂ ਨੀਹਾਂ ਨੂੰ ਉਖੇੜਿਆ ਜਾਂਦਾ ਹੈ; ਉਸ ਨੂੰ ਉਸ ਦੇ ਠੀਕ ਅਰਥਾਂ ਦੇ ਪ੍ਰਸੰਗ ਵਿਚ ਵੇਖਣ-ਪਛਾਣਨ ਦਾ ਜਤਨ ਕੀਤਾ ਜਾਂਦਾ ਹੈ। ਕਿਸੇ ਵਿਅੰਗਮਈ ਕਥਾ-ਕਿਰਤ ਦੀ ਹੈਸੀਅਤ ਵਿਚ 'ਰਾਗ ਦਰਬਾਰੀ' ਦੀ ਸਫਲਤਾ ਉਤੇ ਬਹਿਸ ਹੋ ਸਕਦੀ ਹੈ, ਪਰ, ਨਿਰਸੰਦੇਹ, ਇਹ ਵਿਅੰਗ ਦੀ ਇਕ ਤ੍ਰਾਸਦ ਪਰ ਸਾਖਿਆਤ ਰਚਨਾ ਹੈ। ਇਸ ਦਾ ਆਪਣਾ ਹੀ ਨਜ਼ਰੀਆ ਹੈ। ਕਿਹਾ ਜਾ ਸਕਦਾ ਹੈ ਕਿ ਇਸ ਨੂੰ ਸਮਝਣ ਦਾ ਕੋਈ ਵੱਖਰਾ ਢੰਗ ਵੀ ਹੋਵੇਗਾ! ਸ਼ਾਇਦ ਇਹ 'ਕ੍ਰਿਤੀ ਦੇ ਪੱਖੋਂ' ਦੇਖਣ ਦੀ ਗੁੰਜਾਇਸ਼ ਨਾਲ ਭਰਿਆ ਹੋਇਆ ਨਾਵਲ ਹੈ — ਸ਼ਾਇਦ ਇਸ ਕਰ ਕੇ ਕਿ ਇਹ ਨਾਵਲ ਵੀ ਹੈ ਤੇ ਵਿਅੰਗ ਵੀ। ਪ੍ਰਬੰਧ ਦੇ ਕੁਰੂਪ ਚਿਹਰੇ ਤੇ ਰਾਜਨੀਤੀ ਦੀਆਂ ਘ੍ਰਿਣਿਤ ਹਰਕਤਾਂ ਨੂੰ ਸਾਹਮਣੇ ਲਿਆਉਣ ਦਾ ਕੰਮ 'ਅਖ਼ਬਾਰ' ਵੀ ਕਰ ਸਕਦਾ ਹੈ, ਪਰ ਇਸ ਦ੍ਰਿਸ਼ਟੀ ਤੋਂ 'ਰਾਗ ਦਰਬਾਰੀ' ਤੇ ਅਖ਼ਬਾਰ ਦੇ ਘਟਨਾ ਪ੍ਰਸੰਗ ਵਿਚ ਫ਼ਰਕ ਹੈ। ਅਖ਼ਬਾਰ ਕਲਾ-ਕਿਰਤ ਨਹੀਂ ਹੁੰਦੀ ਜਦ ਕਿ 'ਰਾਗ ਦਰਬਾਰੀ' ਇਕ ਕਲਾ-ਕਿਰਤ ਹੈ। ਅਤੇ ਕਲਾ-ਕਿਰਤ ਹੋਣ ਦੀ ਪਹਿਲੀ ਸ਼ਰਤ ਇਹ ਹੁੰਦੀ ਹੈ ਕਿ ਉਹ ਚਰਚਾ ਨੂੰ ਜਨਮ ਦੇਵੇ; ਹਰ ਤਰ੍ਹਾਂ ਦੇ ਸੰਦੇਹਾਂ ਨਾਲ ਭਰੀ ਹੋਵੇ। ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ ਕਿ 'ਰਾਗ ਦਰਬਾਰੀ' ਚਰਚਾ ਭਰਪੂਰ ਨਾਵਲ ਹੀ ਨਹੀਂ, 'ਸੰਦੇਹ' ਦਾ ਕੇਂਦਰ ਵੀ ਹੈ।

**— ਗੰਗਾ ਪ੍ਰਸਾਦ ਵਿਮਲ**

# 1

ਸ਼ਹਿਰ ਦਾ ਸਿਰਾ। ਉਸ ਨੂੰ ਲੰਘਦੇ ਸਾਰ ਭਾਰਤੀ ਪਿੰਡਾਂ ਦਾ ਮਹਾਂਸਾਗਰ ਸ਼ੁਰੂ ਹੋ ਜਾਂਦਾ ਸੀ।

ਓਥੇ ਇਕ ਟਰੱਕ ਖੜਾ ਸੀ। ਉਸ ਨੂੰ ਦੇਖਦੇ ਹੀ ਯਕੀਨ ਹੋ ਜਾਂਦਾ ਸੀ ਕਿ ਇਸ ਦਾ ਜਨਮ ਸਿਰਫ਼ ਸੜਕਾਂ ਨਾਲ ਧੱਕੇਸ਼ਾਹੀ ਕਰਨ ਲਈ ਹੋਇਆ ਹੈ। ਸੱਚ ਵਾਂਗ ਇਸ ਟਰੱਕ ਦੇ ਵੀ ਕਈ ਪੱਖ ਸਨ। ਉਸ ਨੂੰ ਇਕ ਪਾਸਿਓਂ ਦੇਖ ਕੇ ਪੁਲਿਸ ਵਾਲੇ ਕਹਿ ਸਕਦੇ ਸਨ ਕਿ ਉਹ ਸੜਕ ਦੇ ਵਿਚਕਾਰ ਖੜਾ ਹੈ, ਦੂਜੇ ਪਾਸਿਓਂ ਦੇਖ ਕੇ ਡਰਾਈਵਰ ਕਹਿ ਸਕਦਾ ਸੀ ਕਿ ਉਹ ਸੜਕ ਦੇ ਕੰਢੇ ਉਤੇ ਹੈ। ਚਾਲੂ ਫ਼ੈਸ਼ਨ ਦੇ ਹਿਸਾਬ ਨਾਲ ਡਰਾਈਵਰ ਨੇ ਟਰੱਕ ਦਾ ਸੱਜਾ ਦਰਵਾਜ਼ਾ ਖੋਲ੍ਹ ਕੇ ਪਰਾਂ ਵਾਂਗ ਫੈਲਾਇਆ ਹੋਇਆ ਸੀ। ਇਸ ਨਾਲ ਟਰੱਕ ਦੀ ਖ਼ੂਬਸੂਰਤੀ ਵਧ ਗਈ ਸੀ; ਲੱਗਦੇ ਹੱਥ ਉਸ ਦੇ ਉਥੇ ਖੜੋਤਿਆਂ ਕਿਸੇ ਹੋਰ ਸਵਾਰੀ ਦੇ ਸੜਕ ਉਤੋਂ ਲੰਘ ਸਕਣ ਵਾਲਾ ਖ਼ਤਰਾ ਵੀ ਟਲ ਗਿਆ ਸੀ।

ਸੜਕ ਦੇ ਇਕ ਪਾਸੇ ਪੈਟਰੋਲ-ਪੰਪ ਸੀ, ਦੂਜੇ ਪਾਸੇ ਲੱਕੜਾਂ, ਟੀਨ ਦੇ ਜੰਗਾਲ-ਖਾਧੇ ਟੁਕੜੇ ਅਤੇ ਉਸ ਥਾਂ ਦੀ ਸਮਰੱਥਾ ਅਨੁਸਾਰ ਮਿਲ ਸਕਣ ਵਾਲੇ ਕਬਾੜ ਤੇ ਛੱਪਰਾਂ ਦੀ ਮਦਦ ਨਾਲ ਖੜੇ ਕੀਤੇ ਕਈ ਖੋਖੇ ਸਨ। ਪਹਿਲੀ ਨਜ਼ਰੇ ਹੀ ਇਹ ਦਿੱਸ ਪੈਂਦਾ ਸੀ ਕਿ ਇਨ੍ਹਾਂ ਦੀ ਗਿਣਤੀ ਸੰਭਵ ਨਹੀਂ। ਆਮ ਤੌਰ ਉਤੇ ਹਰੇਕ ਵਿਚ ਪੀਣ ਲਈ ਜਨਤਾ ਦੀ ਪਸੰਦ ਵਾਲੀ ਚੀਜ਼ ਮਿਲਦੀ ਸੀ, ਜਿਸ ਨੂੰ ਉਥੇ ਮਿੱਟੀ, ਗਾਰੇ, ਚਾਹ ਦੀ ਕਈ ਵਾਰੀ ਵਰਤੀ ਹੋਈ ਪੱਤੀ ਅਤੇ ਉਬਲਦੇ ਪਾਣੀ ਨਾਲ ਤਿਆਰ ਕੀਤਾ ਜਾਂਦਾ ਸੀ। ਇਨ੍ਹਾਂ ਵਿਚ ਮਠਿਆਈਆਂ ਵੀ ਮਿਲਦੀਆਂ ਸਨ ਜੋ ਦਿਨ-ਰਾਤ ਹਨੇਰੀ, ਮੀਂਹ-ਕਣੀ ਅਤੇ ਮੱਖੀਆਂ-ਮੱਛਰਾਂ ਦੇ ਹੱਲਿਆਂ ਦਾ ਬੜੀ ਬਹਾਦਰੀ ਨਾਲ ਮੁਕਾਬਲਾ ਕਰਦੀਆਂ ਸਨ। ਉਹ ਸਾਡੇ ਦੇਸੀ ਕਾਰੀਗਰਾਂ ਦੀ ਹੱਥ ਦੀ ਕਾਰੀਗਰੀ ਅਤੇ ਉਨ੍ਹਾਂ ਦੀ ਵਿਗਿਆਨਿਕ ਨਿਪੁੰਨਤਾ ਦਾ ਜੀਊਂਦਾ ਜਾਗਦਾ ਸਬੂਤ ਸਨ। ਇਨ੍ਹਾਂ ਤੋਂ ਪਤਾ ਲੱਗ ਜਾਂਦਾ ਸੀ ਕਿ ਸਾਨੂੰ ਕੋਈ ਵਧੀਆ ਰੇਜ਼ਰ-ਬਲੇਡ ਬਣਾਉਣ ਦਾ ਨੁਸਖ਼ਾ ਆਉਂਦਾ ਹੋਵੇ ਜਾਂ ਨਾਂਹ, ਪਰ ਕੂੜੇ ਨੂੰ ਖਾਣ ਵਾਲੇ ਸੁਆਦੀ ਪਦਾਰਥਾਂ ਵਿਚ ਬਦਲ ਦੇਣ ਦੀ ਤਰਕੀਬ ਸਾਰੀ ਦੁਨੀਆਂ ਵਿਚ ਕੇਵਲ ਸਾਨੂੰ ਹੀ ਆਉਂਦੀ ਹੈ।

ਟਰੱਕ ਦਾ ਡਰਾਈਵਰ ਤੇ ਕਲੀਨਰ ਇਕ ਖੋਖੇ ਦੇ ਸਾਹਮਣੇ ਖੜੇ ਚਾਹ ਪੀ ਰਹੇ ਸਨ।

ਰੰਗਨਾਥ ਨੇ ਦੂਰੋਂ ਇਸ ਟਰੱਕ ਨੂੰ ਦੇਖਿਆ ਅਤੇ ਦੇਖਦੇ ਹੀ ਉਸ ਦੇ ਪੈਰ ਤੇਜ਼ੀ ਨਾਲ ਚੱਲਣ ਲੱਗ ਪਏ।

ਅੱਜ ਰੇਲਵੇ ਨੇ ਉਸ ਨੂੰ ਧੋਖਾ ਦਿੱਤਾ ਸੀ। ਸਥਾਨਕ ਮੁਸਾਫ਼ਰ-ਗੱਡੀ ਨੂੰ, ਰੋਜ਼ ਦੀ ਤਰ੍ਹਾਂ, ਦੋ ਘੰਟੇ ਲੇਟ ਸਮਝ ਕੇ ਉਹ ਘਰੋਂ ਚਲਿਆ ਸੀ, ਪਰ ਉਹ ਸਿਰਫ਼ ਡੇਢ ਘੰਟਾ ਲੇਟ ਹੋ ਕੇ ਜਾ ਚੁਕੀ ਸੀ। ਸ਼ਿਕਾਇਤੀ ਕਿਤਾਬ ਦੇ ਕਥਾ-ਸਾਹਿੱਤ ਵਿਚ ਆਪਣਾ ਹਿੱਸਾ ਪਾ ਕੇ, ਅਤੇ ਰੇਲਵੇ ਅਧਿਕਾਰੀਆਂ ਦੀ ਨਿਗਾਹ ਵਿਚ ਉੱਲੂ ਬਣ ਕੇ, ਉਹ ਸਟੇਸ਼ਨ ਤੋਂ ਬਾਹਰ ਨਿਕਲ ਆਇਆ ਸੀ। ਰਾਹ ਵਿਚ ਟਰੱਕ ਵੇਖ ਕੇ ਉਸ ਦਾ ਚਿੱਤ ਖਿੜ ਉਠਿਆ ਸੀ।

ਜਦ ਉਹ ਟਰੱਕ ਦੇ ਕੋਲ ਪਹੁੰਚਿਆ, ਕਲੀਨਰ ਤੇ ਡਰਾਈਵਰ ਚਾਹ ਦੀਆਂ ਆਖ਼ਰੀ ਚੁਸਕੀਆਂ ਲੈ ਰਹੇ ਸਨ। ਏਧਰ ਓਧਰ ਦੇਖ ਕੇ, ਆਪਣੀ ਖ਼ੁਸ਼ੀ ਨੂੰ ਲੁਕਾਉਂਦਿਆਂ ਉਸ ਨੇ ਡਰਾਈਵਰ ਨੂੰ ਨਿਰਵਿਕਾਰ ਢੰਗ ਨਾਲ ਪੁੱਛਿਆ, "ਕਿਉਂ ਡਰਾਈਵਰ ਸਾਹਿਬ, ਕੀ ਇਹ ਟਰੱਕ ਸ਼ਿਵਪਾਲਗੰਜ ਵਲ ਜਾਏਗਾ ?"

ਡਰਾਈਵਰ, ਜੋ ਪੀਣ ਨੂੰ ਤਾਂ ਚਾਹ ਪੀ ਰਿਹਾ ਸੀ; ਪਰ ਦੇਖ ਰਿਹਾ ਸੀ ਦੁਕਾਨਦਾਰ ਨੂੰ, ਲਾਪਰਵਾਹੀ ਨਾਲ ਬੋਲਿਆ, "ਜਾਏਗਾ।"

"ਸਾਨੂੰ ਵੀ ਲੈ ਚੱਲੋਗੇ ਆਪਣੇ ਨਾਲ ? ਪੰਦਰ੍ਹਵੇਂ ਮੀਲ ਉਤੇ ਉਤਰ ਪਵਾਂਗੇ। ਸ਼ਿਵਪਾਲਗੰਜ ਤਕ ਜਾਣੈਂ।"

ਡਰਾਈਵਰ ਨੇ ਦੁਕਾਨਦਾਰ ਦੀਆਂ ਸਾਰੀਆਂ ਸੰਭਾਵਨਾਵਾਂ ਇਕੋ ਵਾਰੀ ਦੇਖ ਕੇ ਆਪਣੀ ਨਿਗਾਹ ਰੰਗਨਾਥ ਵਲ ਘੁਮਾਈ। ਅਹਾ ! ਕਿਆ ਹੁਲੀਆ ਸੀ ! ਟੰਗਾਂ ਖੱਦਰ ਦੇ ਪਜਾਮੇ ਵਿਚ; ਸਿਰ ਖੱਦਰ ਦੀ ਟੋਪੀ ਵਿਚ; ਸਰੀਰ ਖੱਦਰ ਦੇ ਕੁੜਤੇ ਵਿਚ। ਮੋਢੇ ਤੋਂ ਲਟਕਦਾ ਹੋਇਆ ਭੂਦਾਨੀ ਝੋਲਾ; ਹੱਥ ਵਿਚ ਚਮੜੇ ਦਾ ਅਟੈਚੀ। ਡਰਾਈਵਰ ਨੇ ਉਸ ਨੂੰ ਦੇਖਿਆ ਤੇ ਦੇਖਦਾ ਹੀ ਰਹਿ ਗਿਆ। ਫੇਰ ਕੁਝ ਸੋਚ ਕੇ ਬੋਲਿਆ, "ਬੈਠ ਜਾਓ, ਸ੍ਰੀਮਾਨ ਜੀ ! ਹੁਣੇ ਚੱਲਦੇ ਆਂ।"

ਘਰਘਰਾ ਕੇ ਟਰੱਕ ਚੱਲਿਆ। ਸ਼ਹਿਰ ਦੀ ਟੇਢੀ ਮੇਢੀ ਲਪੇਟ ਤੋਂ ਨਿਕਲ ਕੇ, ਕੁਝ ਦੂਰ ਅੱਗੇ, ਸਾਫ਼ ਤੇ ਉਜਾੜ ਸੜਕ ਆ ਗਈ। ਏਥੇ ਡਰਾਈਵਰ ਨੇ ਪਹਿਲੀ ਵਾਰੀ

ਟੌਪ ਗੀਅਰ ਦੀ ਵਰਤੋਂ ਕੀਤੀ, ਪਰ ਉਹ ਤਿਲਕ ਤਿਲਕ ਕੇ ਨਿਊਟ੍ਰਲ ਵਿਚ ਡਿੱਗਣ ਲੱਗਾ। ਹਰ ਸੌ ਗਜ਼ ਬਾਅਦ ਗੀਅਰ ਤਿਲਕ ਜਾਂਦਾ ਅਤੇ ਐਕਸੀਲੇਟਰ ਦੱਬਿਆ ਹੋਣ ਕਾਰਨ ਟਰੱਕ ਦੀ ਘਰਘਰਾਹਟ ਹੋਰ ਵਧ ਜਾਂਦੀ ਤੇ ਰਫ਼ਤਾਰ ਹੌਲੀ ਹੋ ਜਾਂਦੀ। ਰੰਗਨਾਥ ਨੇ ਕਿਹਾ, "ਡਰਾਈਵਰ ਸਾਹਿਬ, ਤੁਹਾਡਾ ਗੀਅਰ ਤਾਂ ਬਿਲਕੁਲ ਆਪਣੇ ਦੇਸ ਦੀ ਹਕੂਮਤ ਵਰਗੈ।"

ਡਰਾਈਵਰ ਨੇ ਮੁਸਕਰਾ ਕੇ ਇਹ ਪ੍ਰਸੰਸਾ-ਪੱਤਰ ਗ੍ਰਹਿਣ ਕੀਤਾ। ਰੰਗਨਾਥ ਨੇ ਆਪਣੀ ਗੱਲ ਸਾਫ਼ ਕਰਨ ਦੀ ਕੋਸ਼ਿਸ਼ ਕੀਤੀ। ਕਿਹਾ, "ਉਸ ਨੂੰ ਚਾਹੇ ਜਿੰਨੀ ਵਾਰ ਮਰਜ਼ੀ ਟੌਪ ਗੀਅਰ ਵਿਚ ਪਾਓ, ਦੋ ਗਜ਼ ਚਲ ਕੇ ਹੀ ਮੁੜ ਆਪਣੇ ਖਾਂਚੇ ਵਿਚ ਆ ਡਿੱਗਦੀ ਐ।"

ਡਰਾਈਵਰ ਹੱਸਿਆ। ਬੋਲਿਆ, "ਉੱਚੀ ਗੱਲ ਕਹਿ ਦਿੱਤੀ ਜੇ, ਸ੍ਰੀਮਾਨ ਜੀ।"

ਇਸ ਵਾਰ ਉਸ ਨੇ ਗੀਅਰ ਨੂੰ ਟੌਪ ਵਿਚ ਪਾ ਕੇ ਆਪਣੀ ਇਕ ਲੱਤ ਲਗਭਗ ਨੱਬੇ ਅੰਸ਼ ਦੇ ਕੋਣ ਉਤੇ ਚੁੱਕੀ ਤੇ ਗੀਅਰ ਨੂੰ ਲੱਤ ਥੱਲੇ ਦੱਬ ਲਿਆ। ਰੰਗਨਾਥ ਨੇ ਕਹਿਣਾ ਚਾਹਿਆ ਕਿ ਹਕੂਮਤ ਨੂੰ ਚਲਾਉਣ ਦਾ ਵੀ ਇਹੀ ਨੁਸਖ਼ਾ ਹੈ, ਪਰ ਇਹ ਸੋਚ ਕੇ ਕਿ ਗੱਲ ਜ਼ਰਾ ਵਧੇਰੇ ਉੱਚੀ ਹੋ ਜਾਏਗੀ, ਉਹ ਚੁਪ ਬੈਠਾ ਰਿਹਾ।

ਓਧਰ ਡਰਾਈਵਰ ਨੇ ਆਪਣੀ ਲੱਤ ਗੀਅਰ ਤੋਂ ਹਟਾ ਕੇ ਪਹਿਲੀ ਥਾਂ ਉਤੇ ਕਰ ਲਈ ਸੀ। ਗੀਅਰ ਉਤੇ ਉਸ ਨੇ ਇਕ ਲੰਮੀ ਲੱਕੜੀ ਲਾ ਦਿੱਤੀ ਸੀ, ਜਿਸ ਦਾ ਇਕ ਸਿਰਾ ਪੈਨਲ ਦੇ ਹੇਠਾਂ ਠੋਕ ਦਿੱਤਾ ਸੀ। ਟਰੱਕ ਤੇਜ਼ੀ ਨਾਲ ਚਲਦਾ ਰਿਹਾ। ਉਸ ਨੂੰ ਦੇਖਦੇ ਹੀ ਸਾਈਕਲ ਸਵਾਰ, ਪੈਦਲ, ਯੱਕੇ — ਸਾਰੀਆਂ ਸਵਾਰੀਆਂ ਕਈ ਫ਼ਰਲਾਂਗ ਪਹਿਲਾਂ ਹੀ ਡਰ ਦੇ ਮਾਰੇ, ਸੜਕ ਤੋਂ ਉਤਰ ਕੇ ਥੱਲੇ ਚਲੀਆਂ ਜਾਂਦੀਆਂ। ਜਿਸ ਤੇਜ਼ੀ ਨਾਲ ਉਹ ਨੱਠ ਰਹੀਆਂ ਸਨ, ਉਸ ਤੋਂ ਲੱਗਦਾ ਸੀ ਕਿ ਉਨ੍ਹਾਂ ਦੀਆਂ ਨਜ਼ਰਾਂ ਵਿਚ ਉਹ ਟਰੱਕ ਨਹੀਂ, ਅੱਗ ਦੀ ਲਹਿਰ ਸੀ, ਬੰਗਾਲ ਦੀ ਖਾੜੀ ਤੋਂ ਉਠਿਆ ਹੋਇਆ ਤੂਫ਼ਾਨ ਸੀ, ਜਨਤਾ ਉਤੇ ਛੱਡਿਆ ਹੋਇਆ ਕੋਈ ਮੰਦਾ ਬੋਲਣ ਵਾਲਾ ਅਹਿਲਕਾਰ ਸੀ; ਪਿੰਡਾਰਿਆਂ ਦਾ ਟੋਲਾ ਸੀ। ਰੰਗਨਾਥ ਨੇ ਸੋਚਿਆ, ਉਸ ਨੂੰ ਪਹਿਲੇ ਹੀ ਐਲਾਨ ਕਰਵਾ ਦੇਣਾ ਚਾਹੀਦਾ ਸੀ ਕਿ ਆਪੋ ਆਪਣੇ ਜਾਨਵਰ ਤੇ ਬੱਚੇ ਘਰਾਂ ਵਿਚ ਬੰਦ ਕਰ ਲਓ, ਸ਼ਹਿਰ ਤੋਂ ਹੁਣੇ ਹੁਣੇ ਇਕ ਟਰੱਕ ਨਿਕਲ ਪਿਆ ਜੇ।

ਉਸ ਵੇਲੇ ਡਰਾਈਵਰ ਨੇ ਪੁੱਛਿਆ, "ਸ੍ਰੀਮਾਨ ਜੀ! ਕੀ ਹਾਲ ਚਾਲ ਐ? ਬਹੁਤ ਦਿਨਾਂ ਪਿਛੋਂ ਦੇਹਾਤ ਵਲ ਜਾ ਰਹੇ ਓ।"

ਰੰਗਨਾਥ ਨੇ ਸਦਾਚਾਰ ਦੀ ਇਸ ਕੋਸ਼ਿਸ਼ ਨੂੰ ਮੁਸਕਰਾ ਕੇ ਹਲਾਸ਼ੇਰੀ ਦਿੱਤੀ। ਡਰਾਈਵਰ ਨੇ ਕਿਹਾ, "ਸ੍ਰੀਮਾਨ ਜੀ, ਅੱਜ ਕਲ੍ਹ ਕਰ ਕੀ ਰਹੇ ਨੇ?"

"ਘਾਹ ਖੋਤਦੇ ਨੇ।"

ਡਰਾਈਵਰ ਹੱਸਿਆ। ਦੁਰਘਟਨਾ-ਵਸ ਇਕ ਦਸਾਂ ਸਾਲਾਂ ਦਾ ਨੰਗ-ਧੜੰਗ ਬੱਚਾ ਟਰੱਕ ਤੋਂ ਬਿਲਕੁਲ ਹੀ ਬਚ ਗਿਆ। ਬਚ ਕੇ ਉਹ ਇਕ ਪੁਲੀ ਦੇ ਕੋਲ ਕਿਰਲੀ ਵਾਂਗ ਜਾ ਡਿੱਗਾ। ਡਰਾਈਵਰ ਇਸ ਤੋਂ ਪ੍ਰਭਾਵਿਤ ਨਹੀਂ ਹੋਇਆ। ਐਕਸੀਲੇਟਰ ਦਬਾ ਕੇ ਹੱਸਦਿਆਂ ਹੋਇਆਂ ਬੋਲਿਆ, "ਕਿਆ ਗੱਲ ਕੀਤੀ ਐ! ਜ਼ਰਾ ਖੋਲ੍ਹ ਕੇ ਤਾਂ ਦੱਸੋ।"

"ਕਿਹਾ ਤਾਂ ਹੈ, ਘਾਹ ਖੋਤ ਰਿਹਾਂ। ਇਸ ਨੂੰ ਅੰਗਰੇਜ਼ੀ ਵਿਚ 'ਰਿਸਰਚ' ਕਹਿੰਦੇ ਨੇ। ਪਿਛਲੇ ਸਾਲ ਐਮ.ਏ. ਕੀਤਾ ਸੀ। ਇਸ ਸਾਲ ਤੋਂ ਰਿਸਰਚ ਸ਼ੁਰੂ ਕੀਤੀ ਐ।"

ਡਰਾਈਵਰ ਜਿਵੇਂ 'ਅਲਿਫ਼-ਲੈਲਾ' ਦੀਆਂ ਕਹਾਣੀਆਂ ਸੁਣ ਰਿਹਾ ਹੋਵੇ, ਮੁਸਕ੍ਰਾਉਂਦਾ ਹੋਇਆ ਬੋਲਿਆ, "ਅਤੇ ਸ੍ਰੀਮਾਨ ਜੀ, ਸ਼ਿਵਪਾਲਗੰਜ ਕੀ ਕਰਨ ਜਾ ਰਹੇ ਨੇ?"

"ਉਥੇ ਮੇਰਾ ਮਾਮਾ ਰਹਿੰਦੈ। ਬਿਮਾਰ ਹੋ ਗਿਆ ਸਾਂ। ਕੁਝ ਦਿਨ ਪਿੰਡ ਵਿਚ ਜਾ ਕੇ ਸਿਹਤ ਬਣਾਵਾਂਗਾ।"

ਇਸ ਵਾਰੀ ਡਰਾਈਵਰ ਕਾਫ਼ੀ ਦੇਰ ਤਕ ਹੱਸਦਾ ਰਿਹਾ। ਬੋਲਿਆ, "ਗੱਲ ਕੈਸੀ ਬਣਾਈ ਏ, ਸ੍ਰੀਮਾਨ ਜੀ ਨੇ!"

ਰੰਗਨਾਥ ਨੇ ਉਸ ਨੂੰ ਸ਼ੱਕੀ ਨਜ਼ਰ ਨਾਲ ਦੇਖ ਕੇ ਪੁੱਛਿਆ, "ਜੀ! ਇਸ ਵਿਚ ਬਣਾਉਣ ਵਾਲੀ ਕਿਹੜੀ ਗੱਲ ਐ?"

ਉਹ ਇਸ ਮਸੂਮਪੁਣੇ ਉਤੇ ਲੋਟਪੋਟ ਹੋ ਗਿਆ। ਪਹਿਲਾਂ ਵਾਂਗ ਹੀ ਹੱਸਦਿਆਂ ਬੋਲਿਆ, "ਕਿਆ ਕਹਿਣੇ! ਚਲੋ ਛੱਡੋ ਏਸ ਗੱਲ ਨੂੰ। ਇਹ ਦੱਸੋ, ਮਿੱਤਲ ਸਾਹਿਬ ਦਾ ਕੀ ਹਾਲ ਐ? ਹਵਾਲਾਤੀ ਦੇ ਖ਼ੂਨ ਵਾਲੇ ਮਾਮਲੇ ਦਾ ਕੀ ਹੋਇਆ?"

ਰੰਗਨਾਥ ਦਾ ਖ਼ੂਨ ਸੁਕ ਗਿਆ। ਭਰੇ ਹੋਏ ਗਲੇ ਨਾਲ ਬੋਲਿਆ, "ਜੀ, ਮੈਨੂੰ ਕੀ ਪਤਾ, ਇਸ ਮਿੱਤਲ ਮੁੱਤਲ ਦਾ?"

ਡਰਾਈਵਰ ਦੇ ਹਾਸੇ ਵਿਚ ਬ੍ਰੇਕ ਲੱਗ ਗਈ। ਟਰਕ ਦੀ ਰਫ਼ਤਾਰ ਵੀ ਕੁਝ ਹੌਲੀ ਹੋ ਗਈ। ਉਸ ਨੇ ਰੰਗਨਾਥ ਨੂੰ ਇਕ ਵਾਰੀ ਧਿਆਨ ਨਾਲ ਦੇਖ ਕੇ ਪੁੱਛਿਆ, "ਤੁਸੀਂ ਮਿੱਤਲ ਸਾਹਿਬ ਨੂੰ ਨਹੀਂ ਜਾਣਦੇ?"

"ਨਹੀਂ।"

"ਜੈਨ ਸਾਹਿਬ ਨੂੰ?"

"ਨਹੀਂ।"

ਡਰਾਈਵਰ ਨੇ ਖਿੜਕੀ ਦੇ ਬਾਹਰ ਥੁੱਕ ਸੁੱਟੀ ਤੇ ਸਾਫ਼ ਆਵਾਜ਼ ਵਿਚ ਸਵਾਲ ਕੀਤਾ, "ਤੁਸੀਂ ਸੀ.ਆਈ.ਡੀ. ਵਿਚ ਕੰਮ ਨਹੀਂ ਕਰਦੇ?"

ਰੰਗਨਾਥ ਨੇ ਖਿੱਝ ਕੇ ਕਿਹਾ, "ਸੀ.ਆਈ.ਡੀ.? ਇਹ ਕਿਸ ਜਾਨਵਰ ਦਾ ਨਾਂ ਏ?"

ਡਰਾਈਵਰ ਨੇ ਜ਼ੋਰ ਦੀ ਸਾਹ ਛੱਡਿਆ ਤੇ ਸਾਹਮਣੇ ਸੜਕ ਦੀ ਹਾਲਤ ਦਾ ਮੁਆਇਨਾ ਕਰਨ ਲੱਗਾ । ਕੁਝ ਗੱਡੇ ਜਾ ਰਹੇ ਸਨ। ਜਦੋਂ ਕਦੀ ਅਤੇ ਜਿਥੇ ਵੀ ਕਿਤੇ ਮੌਕਾ ਮਿਲੇ, ਉਥੇ ਹੀ ਲੱਤਾਂ ਫੈਲਾ ਦੇਣੀਆਂ ਚਾਹੀਦੀਆਂ ਹਨ, ਲੋਕਾਂ ਦੇ ਏਸ ਮਨ-ਪਸੰਦ ਸਿਧਾਂਤ ਅਨੁਸਾਰ ਗਾਡੀ ਗੱਡਿਆਂ ਵਿਚ ਲੇਟੇ ਹੋਏ ਸਨ ਅਤੇ ਮੂੰਹ ਸਿਰ ਵਲ੍ਹੇਟ ਕੇ ਸੁੱਤੇ ਹੋਏ ਸਨ। ਬੈਲ ਆਪਣੀ ਸਿਆਣਪ ਕਰ ਕੇ ਨਹੀਂ, ਬਲਕਿ ਅਭਿਆਸ ਦੇ ਸਹਾਰੇ, ਚੁਪਚਾਪ ਸੜਕ ਉਤੇ ਗੱਡੇ ਘੜੀਸੀ ਲਿਜਾਂਦੇ ਸਨ। ਇਹ ਵੀ ਮਜ਼ਮੂਨ ਤਾਂ ਜਨਤਾ ਦੇ ਜਨਾਰਧਨ ਵਾਲਾ ਸੀ, ਪਰ ਰੰਗਨਾਥ ਨੂੰ ਕੁਝ ਕਹਿਣ ਦੀ ਹਿੰਮਤ ਨਾ ਪਈ। ਉਹ ਸੀ.ਆਈ.ਡੀ. ਦੀ ਗੱਲ ਤੋਂ ਉਖੜ ਗਿਆ ਸੀ। ਡਰਾਈਵਰ ਨੇ ਪਹਿਲਾਂ ਰਬੜ ਵਾਲਾ ਹਾਰਨ ਵਜਾਇਆ, ਫੇਰ ਇਕ ਅਜਿਹਾ ਹਾਰਨ ਵਜਾਇਆ ਜੋ ਸੰਗੀਤ ਦੇ ਆਰੋਹ-ਅਵਰੋਹ ਦੇ ਬਾਵਜੂਦ ਬੜਾ ਹੀ ਡਰਾਉਣਾ ਸੀ, ਪਰ ਗੱਡੇ ਆਪਣੀ ਚਾਲੇ ਚਲਦੇ ਰਹੇ। ਡਰਾਈਵਰ ਕਾਫ਼ੀ ਤੇਜ਼ੀ ਨਾਲ ਟਰੱਕ ਲਿਆ ਰਿਹਾ ਸੀ ਅਤੇ ਗੱਡਿਆਂ ਦੇ ਉੱਪਰ ਦੀ ਲੰਘਾ ਦੇਣ ਵਾਲਾ ਹੀ ਸੀ ਕਿ ਗੱਡਿਆਂ ਦੇ ਕੋਲ ਪੁਜਦੇ ਪੁਜਦੇ ਉਸ ਨੂੰ ਇਕ ਦਮ ਖੁੜਕੀ ਕਿ ਉਹ ਟਰੱਕ ਚਲਾ ਰਿਹਾ ਹੈ, ਹੈਲੀਕੌਪਟਰ ਨਹੀਂ। ਉਸ ਨੇ ਇਕ ਦਮ ਬ੍ਰੇਕ ਲਾਈ, ਪੈਨਲ ਨਾਲ ਲੱਗੀ ਹੋਈ ਲਕੜੀ ਹੇਠਾਂ ਡੇਗ ਦਿੱਤੀ, ਗੀਅਰ ਬਦਲਿਆ ਤੇ ਗੱਡਿਆਂ ਨੂੰ ਲਗਪਗ ਛੂੰਹਦਾ ਹੋਇਆ ਉਨ੍ਹਾਂ ਤੋਂ ਅੱਗੇ ਨਿਕਲ ਗਿਆ। ਅੱਗੇ ਜਾ ਕੇ ਉਸ ਨੇ ਬੜੀ ਘਿਰਣਾ ਨਾਲ ਰੰਗਨਾਥ ਨੂੰ ਕਿਹਾ, "ਜੇ ਤੂੰ ਸੀ.ਆਈ.ਡੀ ਨਹੀਂ, ਤਾਂ ਇਹ ਖੱਦਰ ਕਿਉਂ ਪਾਇਐ ?"

ਰੰਗਨਾਥ ਇਹਨਾਂ ਹਮਲਿਆਂ ਨਾਲ ਡੋਲ ਗਿਆ ਸੀ, ਪਰ ਉਸ ਨੇ ਇਸ ਨੂੰ ਮਾਮੂਲੀ ਪੁੱਛ-ਪਰਤੀਤ ਵਾਲਾ ਸਵਾਲ ਮੰਨ ਕੇ ਸਰਲਤਾ ਨਾਲ ਜਵਾਬ ਦਿੱਤਾ, "ਖੱਦਰ ਤਾਂ ਅੱਜ ਕਲ੍ਹ ਸਾਰੇ ਪਾਉਂਦੇ ਨੇ।"

"ਕੋਈ ਠੁੱਕ ਦਾ ਬੰਦਾ ਤਾਂ ਪਾਉਂਦਾ ਨਹੀਂ।" ਕਹਿ ਕੇ ਉਸ ਨੇ ਫੇਰ ਖਿੜਕੀ ਦੇ ਬਾਹਰ ਥੁੱਕਿਆ ਤੇ ਗੀਅਰ ਨੂੰ ਟੌਪ ਵਿਚ ਪਾ ਦਿੱਤਾ।

ਟਰੱਕ ਦੇ ਪਿਛੇ ਕਾਫ਼ੀ ਦੇਰ ਤੋਂ ਇਕ ਹਾਰਨ ਵੱਜਦਾ ਆ ਰਿਹਾ ਸੀ। ਰੰਗਨਾਥ ਉਸ ਨੂੰ ਸੁਣਦਾ ਰਿਹਾ ਸੀ ਅਤੇ ਡਰਾਈਵਰ ਉਸ ਨੂੰ ਅਣਸੁਣਿਆ ਕਰਦਾ ਰਿਹਾ ਸੀ। ਕੁਝ ਦੇਰ ਪਿਛੋਂ ਕਲੀਨਰ ਨੇ ਲਮਕ ਕੇ ਡਰਾਈਵਰ ਦੇ ਕੰਨਾਂ ਕੋਲ ਖਿੜਕੀ ਉਤੇ ਖੱਟ ਖੱਟ ਕਰਨਾ

ਸ਼ੁਰੂ ਕਰ ਦਿੱਤਾ । ਡਰਾਈਵਰ ਨੇ ਰਫ਼ਤਾਰ ਘਟ ਕਰ ਦਿੱਤੀ ਅਤੇ ਟਰੱਕ ਨੂੰ ਸੜਕ ਦੀ ਖੱਬੀ ਪਟੜੀ ਉਤੇ ਕਰ ਲਿਆ ।

ਹਾਰਨ ਦੀ ਆਵਾਜ਼ ਇਕ ਸਟੇਸ਼ਨ ਵੈਗਨ ਤੋਂ ਆ ਰਹੀ ਸੀ। ਉਹ ਸੱਜੇ ਪਾਸਿਓਂ ਅੱਗੇ ਨਿਕਲ ਕੇ ਹੌਲੀ ਹੋ ਗਈ ਅਤੇ ਉਸ ਵਿਚੋਂ ਬਾਹਰ ਨਿਕਲੇ ਇਕ ਖ਼ਾਕੀ ਹੱਥ ਨੇ ਟਰੱਕ ਨੂੰ ਰੁਕਣ ਦਾ ਇਸ਼ਾਰਾ ਦਿੱਤਾ । ਦੋਨੋਂ ਗੱਡੀਆਂ ਖੜੀਆਂ ਹੋ ਗਈਆਂ ।

ਸਟੇਸ਼ਨ ਵੈਗਨ ਵਿਚੋਂ ਇਕ ਅਫ਼ਸਰ-ਨੁਮਾ ਚਪੜਾਸੀ ਅਤੇ ਇਕ ਚਪੜਾਸੀ-ਨੁਮਾ ਅਫ਼ਸਰ ਉਤਰਿਆ। ਖ਼ਾਕੀ ਕਪੜਿਆਂ ਵਾਲੇ ਦੋ ਸਿਪਾਹੀ ਵੀ ਉਤਰੇ। ਉਨ੍ਹਾਂ ਦੇ ਉਤਰਦੇ ਹੀ ਪਿੰਡਾਰਿਆਂ ਵਰਗੀ ਲੁੱਟ-ਮਾਰ ਸ਼ੁਰੂ ਹੋ ਗਈ । ਕਿਸੇ ਨੇ ਡਰਾਈਵਰ ਦਾ ਡਰਾਈਵਿੰਗ ਲਾਈਸੈਂਸ ਖਿਚਿਆ, ਕਿਸੇ ਨੇ ਰਜਿਸਟ੍ਰੇਸ਼ਨ-ਕਾਰਡ, ਕੋਈ ਬੈਕ-ਵਿਊ ਸ਼ੀਸ਼ਾ ਖੜਕਾਉਣ ਲੱਗਾ, ਕੋਈ ਟਰੱਕ ਦਾ ਹਾਰਨ ਵਜਾਉਣ ਲੱਗਾ ਤੇ ਕੋਈ ਬਰੇਕ ਦੇਖਣ ਲੱਗਾ। ਉਨ੍ਹਾਂ ਨੇ ਫ਼ੁਟ-ਬੋਰਡ ਹਿਲਾ ਕੇ ਦੇਖਿਆ, ਬੱਤੀਆਂ ਜਗਾਈਆਂ, ਪਿਛੇ ਵੱਜਣ ਵਾਲੀ ਘੰਟੀ ਟੁਣਟੁਣਾਈ। ਉਨ੍ਹਾਂ ਨੇ ਜੋ ਕੁਝ ਵੀ ਦੇਖਿਆ, ਖ਼ਰਾਬ ਨਿਕਲਿਆ, ਜਿਸ ਚੀਜ਼ ਨੂੰ ਛੋੜਿਆ, ਉਸੇ ਵਿਚ ਗੜਬੜ ਆ ਗਈ। ਇਉਂ ਉਨ੍ਹਾਂ ਚਾਰ ਆਦਮੀਆਂ ਨੇ ਚਾਰ ਮਿੰਟਾਂ ਵਿਚ ਲਗਭਗ 40 ਦੋਸ਼ ਕੱਢੇ ਅਤੇ ਫੇਰ ਦਰੱਖ਼ਤ ਦੇ ਹੇਠਾਂ ਖੜੇ ਹੋ ਕੇ ਇਸ ਉਤੇ ਬਹਿਸ ਕਰਨੀ ਸ਼ੁਰੂ ਕਰ ਦਿੱਤੀ ਕਿ ਦੁਸ਼ਮਨ ਨਾਲ ਕਿਹੋ ਜਿਹਾ ਸਲੂਕ ਕੀਤਾ ਜਾਵੇ ।

ਰੰਗਨਾਥ ਇਕ ਦੂਜੇ ਦਰੱਖ਼ਤ ਥੱਲੇ ਜਾ ਕੇ ਖੜਾ ਹੋ ਗਿਆ । ਓਧਰ ਡਰਾਈਵਰ ਤੇ ਚੈਕਿੰਗ-ਜੱਥੇ ਵਿਚਕਾਰ ਟਰੱਕ ਦੇ ਇਕ ਇਕ ਪੁਰਜ਼ੇ ਉਤੇ ਬਹਿਸ ਚਲ ਰਹੀ ਸੀ। ਦੇਖਦਿਆਂ ਦੇਖਦਿਆਂ ਬਹਿਸ ਪੁਰਜ਼ਿਆਂ ਤੋਂ ਫਿਸਲ ਕੇ ਦੇਸ਼ ਦੀ ਆਮ ਹਾਲਤ ਤੇ ਆਰਥਿਕ ਮੰਦਹਾਲੀ ਉਤੇ ਆ ਪਹੁੰਚੀ ਅਤੇ ਝਟ ਹੀ ਪਿਛੋਂ ਹਾਜ਼ਰ ਬੰਦਿਆਂ ਦੀਆਂ ਛੋਟੀਆਂ ਛੋਟੀਆਂ ਸਬ-ਕਮੇਟ੍ਰੀਆਂ ਬਣ ਗਈਆਂ । ਉਹ ਵਖ ਵਖ ਦਰੱਖ਼ਤਾਂ ਹੇਠਾਂ ਇਕ ਇਕ ਵਿਸ਼ੇ ਉਤੇ ਵਿਸ਼ੇਸ਼ੱਗਾਂ ਦੀ ਹੈਸੀਅਤ ਵਿਚ ਵਿਚਾਰ ਕਰਨ ਲੱਗ । ਕਾਫ਼ੀ ਬਹਿਸ ਹੋ ਜਾਣ ਪਿਛੋਂ ਇਕ ਦਰੱਖਤ ਦੇ ਹੇਠਾਂ ਖੁਲ੍ਹਾ ਸਮਾਗਮ ਸ਼ੁਰੂ ਹੋ ਗਿਆ। ਕੁਝ ਦੇਰ ਬਾਅਦ ਇਉਂ ਲੱਗਿਆ ਜਿਵੇਂ ਸਮਾਗਮ ਮੁੱਕਣ ਵਾਲਾ ਹੈ ।

ਅਖ਼ੀਰ ਵਿਚ ਰੰਗਨਾਥ ਨੂੰ ਅਫ਼ਸਰ ਦੀ ਮਿਮਿਆਉਂਦੀ ਆਵਾਜ਼ ਸੁਣਾਈ ਪਈ, "ਕਿਉਂ ਮੀਆਂ ਅਸ਼ਫ਼ਾਕ, ਕੀ ਰਾਏ ਹੈ ? ਮਾਫ਼ ਕੀਤਾ ਜਾਏ ?"

ਚਪੜਾਸੀ ਨੇ ਕਿਹਾ, "ਹੋਰ ਕਹਿ ਹੀ ਕੀ ਸਕਦੇ ਆਂ, ਹਜ਼ੂਰ ? ਕਿਥੋਂ ਤਕ ਚਲਾਨ ਕਰੋਗੇ ? ਇਕ ਅੱਧ ਗੜਬੜ ਹੋਵੇ ਤਾਂ ਚਲਾਨ ਵੀ ਕਰੀਏ ?"

ਏਧਰ ਓਧਰ ਦੀਆਂ ਗੱਲਾਂ ਪਿਛੋਂ ਅਫ਼ਸਰ ਬੋਲਿਆ, "ਅੱਛਾ ਜਾ ਭਈ ਬੰਟਾ ਸਿੰਘ, ਤੈਨੂੰ ਮਾਫ਼ ਕੀਤਾ ।"

ਡਰਾਈਵਰ ਨੇ ਖ਼ੁਸ਼ਾਮਦ ਨਾਲ ਕਿਹਾ,"ਐਸਾ ਕੰਮ ਸ੍ਰੀਮਾਨ ਜੀ ਹੀ ਕਰ ਸਕਦੇ ਨੇ।"

ਅਫ਼ਸਰ ਕਾਫ਼ੀ ਦੇਰ ਤੋਂ ਦੂਜੇ ਦਰੱਖ਼ਤ ਹੇਠਾਂ ਖੜਾ ਰੰਗਨਾਥ ਵਲ ਦੇਖ ਰਿਹਾ ਸੀ। ਸਿਗਰਟ ਸੁਲਗਾਉਂਦਾ ਹੋਇਆ ਉਹ ਉਸ ਵਲ ਆਇਆ। ਕੋਲ ਆ ਕੇ ਪੁੱਛਿਆ, "ਤੁਸੀਂ ਵੀ ਇਸ ਟਰੱਕ ਤੇ ਜਾ ਰਹੇ ਹੋ ?"

"ਜੀ ਹਾਂ।"

"ਤੁਹਾਡੇ ਕੋਲੋਂ ਇਨ੍ਹਾਂ ਨੇ ਕੋਈ ਕਿਰਾਇਆ ਤਾਂ ਨਹੀਂ ਲਿਆ ?"

"ਜੀ ਨਹੀਂ।"

ਅਫ਼ਸਰ ਬੋਲਿਆ, "ਉਹ ਤਾਂ ਮੈਂ ਤੁਹਾਡੀ ਪੁਸ਼ਾਕ ਦੇਖ ਕੇ ਹੀ ਸਮਝ ਗਿਆ ਸਾਂ, ਪਰ ਪੜਤਾਲ ਕਰਨੀ ਮੇਰਾ ਫ਼ਰਜ਼ ਸੀ।"

ਰੰਗਨਾਥ ਨੇ ਉਸ ਨੂੰ ਚਿੜਾਉਂਦਿਆਂ ਕਿਹਾ, "ਇਹ ਅਸਲੀ ਖਾਦੀ ਥੋੜਾ ਈ ਐ, ਇਹ ਤਾਂ ਮਿੱਲ ਦੀ ਐ।"

ਉਸ ਨੇ ਇੱਜ਼ਤ ਨਾਲ ਕਿਹਾ, "ਵਾਹ ਸਾਹਿਬ, ਖਾਦੀ ਤਾਂ ਖਾਦੀ ਹੈ। ਉਸ ਵਿਚ ਅਸਲੀ ਨਕਲੀ ਦਾ ਕੀ ਫ਼ਰਕ।"

ਅਫ਼ਸਰ ਦੇ ਚਲੇ ਜਾਣ ਪਿਛੋਂ ਡਰਾਈਵਰ ਤੇ ਚਪੜਾਸੀ ਰੰਗ ਨਾਥ ਕੋਲ ਆਏ। ਡਰਾਈਵਰ ਨੇ ਕਿਹਾ, "ਜ਼ਰਾ ਦੋ ਰੁਪਏ ਤਾਂ ਕੱਢਣਾ ਜੀ।"

ਉਸ ਨੇ ਮੂੰਹ ਫੇਰ ਕੇ ਰੁੱਖਾ ਜਿਹਾ ਜਵਾਬ ਦਿੱਤਾ, "ਕੀ ਮਤਲਬ ? ਮੈਂ ਰੁਪਏ ਕਿਉਂ ਦਿਆਂ ?"

ਡਰਾਈਵਰ ਨੇ ਚਪੜਾਸੀ ਦਾ ਹੱਥ ਫੜ ਕੇ ਕਿਹਾ, "ਆਓ ਸ੍ਰੀਮਾਨ ਜੀ, ਮੇਰੇ ਨਾਲ ਆਓ।" ਜਾਂਦਿਆਂ ਜਾਂਦਿਆਂ ਉਹ ਰੰਗ ਨਾਥ ਨੂੰ ਕਹਿਣ ਲੱਗਾ, "ਤੇਰੀ ਵਜ੍ਹਾ ਨਾਲ ਮੇਰੀ ਤਲਾਸ਼ੀ ਹੋਈ ਅਤੇ ਤੂੰ ਈ ਮੁਸੀਬਤ ਵਿਚ ਮੇਰੇ ਨਾਲ ਇਉਂ ਗੱਲ ਕਰਦੈਂ ? ਏਹੋ ਐ ਤੇਰੀ ਪੜ੍ਹਾਈ ?"

ਵਰਤਮਾਨ ਵਿਦਿਆ-ਪ੍ਰਣਾਲੀ ਰਸਤੇ ਵਿਚ ਲੇਟੀ ਹੋਈ ਕੁੱਤੀ ਦੀ ਤਰ੍ਹਾਂ ਹੈ, ਜਿਸ ਨੂੰ ਕੋਈ ਵੀ ਲੱਤ ਮਾਰ ਸਕਦਾ ਹੈ। ਡਰਾਈਵਰ ਨੇ ਵੀ ਜਾਂਦਿਆਂ ਜਾਂਦਿਆਂ ਉਸ ਉਤੇ ਇਕ ਟਕੋਰ ਮਾਰੀ ਤੇ ਚਪੜਾਸੀ ਨੂੰ ਨਾਲ ਲੈ ਕੇ ਟਰੱਕ ਵਲ ਚਲਾ ਗਿਆ। ਰੰਗ ਨਾਥ ਨੇ ਦੇਖਿਆ, ਸ਼ਾਮ ਹੋ ਰਹੀ ਹੈ, ਉਸ ਦਾ ਅਟੈਚੀ ਟਰੱਕ ਵਿਚ ਪਿਆ ਹੈ, ਸ਼ਿਵਪਾਲ ਗੰਜ ਹਾਲੇ ਪੰਜ ਮੀਲ ਦੂਰ ਹੈ ਅਤੇ ਉਸ ਨੂੰ ਇਨ੍ਹਾਂ ਲੋਕਾਂ ਦੀ ਸਦਭਾਵਨਾ ਦੀ ਲੋੜ ਹੈ। ਉਹ ਹੌਲੀ ਹੌਲੀ ਟਰੱਕ ਵਲ ਹੋਇਆ। ਓਧਰ ਸਟੇਸ਼ਨ ਵੈਗਨ ਦਾ ਡਰਾਈਵਰ ਹਾਰਨ ਵਜਾ ਵਜਾ ਕੇ ਚਪੜਾਸੀ ਨੂੰ ਵਾਪਸ ਬੁਲਾ ਰਿਹਾ ਸੀ। ਰੰਗ ਨਾਥ ਨੇ ਦੋ ਰੁਪਏ ਡਰਾਈਵਰ ਨੂੰ ਦੇਣੇ ਚਾਹੇ। ਉਸ ਨੇ ਕਿਹਾ, "ਹੁਣ ਦੇ ਈ ਰਿਹੈਂ ਤਾਂ ਅਰਦਲੀ ਸਾਹਿਬ ਨੂੰ ਫੜਾ। ਮੈਂ ਤੇਰੇ ਰੁਪਿਆਂ ਦਾ ਅਚਾਰ ਪਾਉਣੈਂ ?"

ਕਹਿੰਦੇ ਕਹਿੰਦੇ ਉਸ ਦੀ ਆਵਾਜ਼ ਵਿਚ ਉਨ੍ਹਾਂ ਸੰਨਿਆਸੀਆਂ ਦੀ ਟੁਣਕਾਰ ਆ ਗਈ ਜੋ ਪੈਸੇ ਨੂੰ ਹੱਥ ਨਹੀਂ ਲਾਉਂਦੇ, ਕੇਵਲ ਦੂਜਿਆਂ ਨੂੰ ਇਹ ਦੱਸਦੇ ਹਨ ਕਿ ਤੁਹਾਡਾ ਪੈਸਾ ਹੱਥ ਦੀ ਮੈਲ ਹੈ। ਚਪੜਾਸੀ ਰੁਪਿਆ ਨੂੰ ਜੇਬ ਵਿਚ ਪਾ, ਬੀੜੀ ਦਾ ਆਖ਼ਰੀ ਕਸ਼ ਖਿੱਚ, ਉਸ ਦਾ ਅੱਧ-ਸੜਿਆ ਟੁਕੜਾ ਤਕਰੀਬਨ ਰੰਗਨਾਥ ਦੇ ਪਜਾਮੇ ਉਤੇ ਸੁੱਟ ਕੇ ਸਟੇਸ਼ਨ ਵੈਗਨ ਵਲ ਚਲਾ ਗਿਆ। ਉਸ ਦੇ ਚਲੇ ਜਾਣ ਪਿਛੋਂ ਡਰਾਈਵਰ ਨੇ ਵੀ ਟਰੱਕ ਤੋਰ ਲਿਆ ਅਤੇ ਗੀਅਰ ਨੂੰ 'ਟਾਪ' ਵਿਚ ਪਾ ਕੇ ਰੰਗ ਨਾਥ ਨੂੰ ਫੜਾ ਦਿੱਤਾ।

ਥੋੜੀ ਦੇਰ ਪਿਛੋਂ ਹੀ, ਸ਼ਾਮ ਦੇ ਪੱਸਰਦੇ ਹਨੇਰੇ ਵਿਚ, ਪਟੜੀ ਦੇ ਦੋਵੇਂ ਪਾਸੇ ਕੁਝ ਗੰਢਾਂ ਜਿਹੀਆਂ ਪਈਆਂ ਦਿੱਸਣ ਲੱਗੀਆਂ। ਇਹ ਔਰਤਾਂ ਸਨ; ਜੋ ਕਤਾਰ ਬੰਨ੍ਹ ਕੇ ਬੈਠੀਆਂ ਸਨ। ਉਹ ਅਰਾਮ ਨਾਲ ਬੈਠੀਆਂ ਹਵਾ ਖਾ ਰਹੀਆਂ ਸਨ ਅਤੇ ਲੱਗਦੇ ਹੱਥ ਪੇਟ ਨੂੰ ਮਲ-ਮੂਤਰ ਤੋਂ ਵੀ ਸਾਫ਼ ਕਰ ਰਹੀਆਂ ਸਨ। ਸੜਕ ਦੇ ਹੇਠਾਂ ਟੋਏ ਪੁੱਟੇ ਹੋਏ ਸਨ ਅਤੇ ਉਨ੍ਹਾਂ ਦੀ ਬਦਬੂ ਦੇ ਬੋਝ ਨਾਲ ਸ਼ਾਮ ਦੀ ਹਵਾ ਕਿਸੇ ਗਰਭਵਤੀ ਦੀ ਤਰ੍ਹਾਂ ਅਲਸਾਈ ਹੋਈ ਚਲ ਰਹੀ ਸੀ। ਕੁਝ ਦੂਰ ਕੁੱਤਿਆਂ ਦੇ ਭੌਂਕਣ ਦੀ ਆਵਾਜ਼ ਸੁਣਾਈ ਦਿੱਤੀ। ਅੱਖਾਂ ਅੱਗੇ ਧੂੰਏਂ ਦੇ ਬੱਦਲ ਉੱਡਦੇ ਨਜ਼ਰ ਆਏ, ਜਿਨ੍ਹਾਂ ਤੋਂ ਪਤਾ ਲੱਗਿਆ ਕਿ ਉਹ ਕਿਸੇ ਪਿੰਡ ਦੇ ਨੇੜੇ ਆ ਢੁੱਕੇ ਹਨ। ਇਹ ਸ਼ਿਵਪਾਲ ਗੰਜ ਸੀ।

# 2

ਥਾਣਾ ਸ਼ਿਵਪਾਲ ਗੰਜ ਵਿਚ ਇਕ ਆਦਮੀ ਨੇ ਹੱਥ ਜੋੜ ਕੇ ਦਰੋਗਾ ਜੀ ਨੂੰ ਕਿਹਾ, "ਅੱਜ ਕਲ੍ਹ ਕਰਦਿਆਂ ਕਰਦਿਆਂ ਕਈ ਮਹੀਨੇ ਬੀਤ ਗਏ ਨੇ। ਹਜ਼ੂਰ ਹੁਣ ਸਾਡਾ ਚਲਾਨ ਕਰਨ ਵਿਚ ਦੇਰ ਨਾ ਕਰੋ।"

ਮੱਧ ਕਾਲ ਦਾ ਕੋਈ ਤਖ਼ਤ ਰਿਹਾ ਹੋਵੇਗਾ ਜੋ ਹੁਣ ਘਸ ਕੇ ਅਰਾਮ-ਕੁਰਸੀ ਬਣ ਗਿਆ ਸੀ। ਦਰੋਗਾ ਜੀ ਉਸ ਉਤੇ ਬੈਠੇ ਹੋਏ ਵੀ ਸਨ ਤੇ ਲੇਟੇ ਹੋਏ ਵੀ। ਇਹ ਅਰਜ਼ ਸੁਣੀ ਤਾਂ ਸਿਰ ਚੁਕ ਕੇ ਬੋਲੇ, 'ਚਲਾਨ ਵੀ ਹੋ ਜਾਏਗਾ। ਜਲਦੀ ਕਾਹਦੀ ਐ? ਕਿਹੜੀ ਆਫ਼ਤ ਆ ਪਈ ਐ?"

ਇਹ ਆਦਮੀ ਅਰਾਮ ਕੁਰਸੀ ਦੇ ਕੋਲ ਪਏ ਇਕ ਪੁਰਾਣੇ ਮੂੜ੍ਹੇ ਉਤੇ ਬੈਠ ਗਿਆ ਤੇ ਕਹਿਣ ਲੱਗਾ, "ਮੇਰੇ ਲਈ ਤਾਂ ਆਫ਼ਤ ਹੀ ਐ। ਤੁਸੀਂ ਚਲਾਨ ਕਰ ਦਿਓ ਤਾਂ ਸਿਆਪਾ ਮੁੱਕ ਜਾਵੇ।"

ਦਰੋਗਾ ਜੀ ਬੁੜਬੁੜਾਉਂਦੇ ਹੋਏ ਕਿਸੇ ਨੂੰ ਗਾਲ੍ਹਾਂ ਦੇਣ ਲੱਗ ਪਏ। ਕੁਝ ਚਿਰ ਪਿਛੋਂ ਉਸ ਦਾ ਇਹ ਮਤਲਬ ਨਿਕਲਿਆ ਕਿ ਕੰਮ ਕਰ ਕੇ ਨੱਕ ਵਿਚ ਦਮ ਹੈ; ਇੰਨਾ ਕੰਮ ਹੈ ਕਿ ਅਪਰਾਧਾਂ ਦੀ ਪੜਤਾਲ ਨਹੀਂ ਹੋ ਸਕਦੀ, ਮੁਕੱਦਮਿਆਂ ਦਾ ਚਲਾਨ ਨਹੀਂ ਹੋ ਸਕਦਾ ਤੇ ਅਦਾਲਤਾਂ ਵਿਚ ਗਵਾਹੀ ਨਹੀਂ ਹੋ ਸਕਦੀ — ਇੰਨਾ ਕੰਮ ਹੈ ਕਿ ਸਾਰਾ ਕੰਮ ਠੱਪ ਪਿਆ ਹੈ।

ਮੂੜ੍ਹਾ, ਅਰਾਮ ਕੁਰਸੀ ਦੇ ਕੋਲ ਖਿੱਚ ਕੇ ਉਸ ਨੇ ਕਿਹਾ, "ਹਜ਼ੂਰ, ਦੁਸ਼ਮਣਾਂ ਨੇ ਕਹਿਣਾ ਸ਼ੁਰੂ ਕਰ ਦਿੱਤੈ ਕਿ ਸ਼ਿਵਪਾਲ ਗੰਜ ਵਿਚ ਦਿਨ-ਦਿਹਾੜੇ ਜੂਆ ਹੁੰਦੈ। ਕਪਤਾਨ ਦੇ ਕੋਲ ਇਕ ਗੁਮਨਾਮ ਸ਼ਿਕਾਇਤ ਗਈ ਐ। ਉਂਜ ਵੀ, ਵਰ੍ਹੇ ਵਿਚ ਇਕ ਵਾਰ ਚਲਾਨ ਕਰਨ ਦਾ ਆਪਣਾ ਸਮਝੌਤਾ ਐ। ਇਸ ਸਾਲ ਦਾ ਚਲਾਨ ਕਰਨ ਵਿਚ ਦੇਰ ਕਿਉਂ ਹੋ ਰਹੀ ਐ? ਇਸੇ ਵੇਲੇ ਹੋ ਜਾਏ ਤਾਂ ਲੋਕਾਂ ਦੀ ਸ਼ਿਕਾਇਤ ਵੀ ਖ਼ਤਮ ਹੋ ਜਾਏਗੀ।"

ਅਰਾਮ ਕੁਰਸੀ ਹੀ ਨਹੀਂ, ਸਭ ਕੁਝ ਮਧ ਕਾਲ ਦਾ ਸੀ। ਤਖ਼ਤ, ਉਸ ਦੇ ਉਤੇ ਪਈ ਹੋਈ ਦਰੀ, ਕਲਮਦਾਨ, ਸਿਆਹੀ ਦੀਆਂ ਸੁੱਕੀਆਂ ਹੋਈਆਂ ਦਵਾਤਾਂ, ਨੁੱਕਰਾਂ ਤੋਂ ਮਰੂੰਡੇ ਹੋਏ ਮਿੱਟੀ-ਰੰਗੇ ਰਜਿਸਟਰ — ਸਾਰਾ ਕੁਝ ਕਈ ਸਦੀਆਂ ਪੁਰਾਣਾ ਦਿੱਸ ਰਿਹਾ ਸੀ।

ਏਥੇ ਬਹਿ ਕੇ ਜੇ ਕੋਈ ਚਾਰੇ ਪਾਸੇ ਨਜ਼ਰ ਫੇਰਦਾ ਤਾਂ ਉਸ ਨੂੰ ਪਤਾ ਲੱਗਦਾ ਕਿ ਉਹ ਇਤਿਹਾਸ ਦੀ ਕਿਸੇ ਨੁੱਕਰ ਵਿਚ ਖੜਾ ਹੈ। ਹਾਲੇ ਇਸ ਥਾਣੇ ਵਾਸਤੇ ਫ਼ਾਊਨਟੇਨ ਪੈਨ ਨਹੀਂ ਬਣਿਆ ਸੀ, ਇਸ ਦਿਸ਼ਾ ਵਲ ਸਿਰਫ਼ ਏਨੀ ਤਰੱਕੀ ਹੋਈ ਸੀ ਕਿ ਕਲਮ ਸਰਕੰਡੇ ਦੀ ਨਹੀਂ ਸੀ। ਏਥੋਂ ਲਈ ਅਜੇ ਟੈਲੀਫ਼ੋਨ ਦੀ ਕਾਢ ਹੀ ਨਹੀਂ ਸੀ ਨਿਕਲੀ। ਹਥਿਆਰਾਂ ਵਿਚ ਕੁਝ ਪੁਰਾਣੀਆਂ ਰਾਈਫ਼ਲਾਂ ਸਨ ਜੋ ਲੱਗਦਾ ਸੀ, ਗ਼ਦਰ ਦੇ ਦਿਨਾਂ ਵਿਚ ਵਰਤੀਆਂ ਗਈਆਂ ਹੋਣਗੀਆਂ। ਉਂਜ, ਸਿਪਾਹੀਆਂ ਦੀ ਆਮ ਵਰਤੋਂ ਲਈ ਬਾਂਸ ਦੀ ਲਾਠੀ ਸੀ, ਜਿਸ ਦੇ ਬਾਰੇ ਇਕ ਕਵੀ ਨੇ ਕਿਹਾ ਹੈ ਕਿ ਉਹ ਨਦੀ-ਨਾਲੇ ਪਾਰ ਕਰਨ ਅਤੇ ਝਪਟ ਕੇ ਕੁੱਤੇ ਨੂੰ ਮਾਰਨ ਵਿਚ ਲਾਹੇਵੰਦ ਹੁੰਦੀ ਹੈ। ਏਥੋਂ ਲਈ ਹਾਲੇ ਜੀਪ ਵੀ ਹੋਂਦ ਵਿਚ ਨਹੀਂ ਸੀ ਆਈ। ਉਸ ਵਾਲਾ ਕੰਮ ਨਿਭਾਉਣ ਲਈ

ਦੋ ਤਿੰਨ ਚੌਕੀਦਾਰਾਂ ਦੇ ਪਿਆਰ ਦੀ ਛਾਂ ਥੱਲੇ ਪਲਣ ਵਾਲੀ 'ਘੋੜਾ' ਨਾਂ ਦੀ ਉਹ ਸਵਾਰੀ ਸੀ, ਜੋ ਕਦੀ ਸ਼ੇਰਸ਼ਾਹ ਦੇ ਜ਼ਮਾਨੇ ਵਿਚ ਹੋਇਆ ਕਰਦੀ ਸੀ।

ਥਾਣੇ ਦੇ ਅੰਦਰ ਦਾਖ਼ਲ ਹੁੰਦੇ ਸਾਰ ਬੰਦੇ ਨੂੰ ਲੱਗਦਾ ਸੀ, ਜਿਵੇਂ ਉਸ ਨੂੰ ਕਿਸੇ ਨੇ ਚੁੱਕ ਕੇ ਕਈ ਸੌ ਸਾਲ ਪਿਛੇ ਸੁੱਟ ਦਿੱਤਾ ਹੋਵੇ। ਜੇ ਉਸ ਨੇ ਅਮਰੀਕੀ ਜਸੂਸੀ ਨਾਵਲ ਪੜ੍ਹੇ ਹੋਣ, ਤੇ ਉਹ ਘਬਰਾ ਕੇ ਦੇਖਣਾ ਚਾਹੇ ਕਿ ਉਂਗਲੀਆਂ ਦੇ ਨਿਸ਼ਾਨ ਦੇਖਣ ਵਾਲੇ ਸ਼ੀਸ਼ੇ, ਕੈਮਰੇ, ਵਾਇਰਲੈਸ ਨਾਲ ਲੇਸ ਗੱਡੀਆਂ — ਇਹ ਸਭ ਕਿੱਥੇ ਹਨ ਤਾਂ ਬਦਲੇ ਵਿਚ ਉਸ ਨੂੰ ਸਿਰਫ਼ ਉਹੋ ਕੁਝ ਦਿੱਸਦਾ, ਜਿਸ ਦਾ ਜ਼ਿਕਰ ਉੱਪਰ ਆ ਚੁੱਕਾ ਹੈ। ਨਾਲ ਹੀ, ਇਕ ਨੰਗ-ਧੜੰਗ ਲੰਗੋਟ ਵਾਲਾ ਆਦਮੀ ਨਜ਼ਰੀਂ ਪੈਂਦਾ, ਜੋ ਸਾਹਮਣੇ ਇਮਲੀ ਦੇ ਦਰੱਖ਼ਤ ਹੇਠਾਂ ਭੰਗ ਘੋਟ ਰਿਹਾ ਹੁੰਦਾ। ਬਾਅਦ ਵਿਚ ਪਤਾ ਲੱਗਦਾ ਕਿ ਇਹ ਇਕੱਲਾ ਆਦਮੀ ਵੀਹਾਂ ਪਿੰਡਾਂ ਦੀ ਸੁਰੱਖਿਆ ਉਤੇ ਲੱਗਾ ਹੋਇਆ ਹੈ ਤੇ ਜਿਸ ਹਾਲਤ ਵਿਚ ਜਿਥੇ ਹੈ, ਓਥੋਂ ਹੀ, ਉਸੇ ਹਾਲਤ ਵਿਚ, ਉਹ ਵੀਹਾਂ ਪਿੰਡਾਂ ਦੇ ਅਪਰਾਧ ਰੋਕ ਸਕਦਾ ਹੈ, ਅਪਰਾਧ ਹੋ ਗਿਆ ਹੋਏ ਤਾਂ ਉਸ ਦਾ ਪਤਾ ਲਾ ਸਕਦਾ ਹੈ ਅਤੇ ਅਪਰਾਧ ਨਾ ਹੋਇਆ ਹੋਵੇ, ਤਾਂ ਉਸ ਨੂੰ ਕਰਵਾ ਸਕਦਾ ਹੈ। ਕੈਮਰਾ, ਸ਼ੀਸ਼ਾ, ਕੁੱਤੇ, ਵਾਇਰਲੈਸ, ਸਭ ਉਸ ਲਈ ਵਰਜਿਤ ਹਨ। ਇਸ ਤਰ੍ਹਾਂ ਥਾਣੇ ਦਾ ਵਾਤਾਵਰਨ ਬਹੁਤ ਹੀ ਸੁਹਾਵਣਾ ਤੇ ਬੀਤ ਚੁਕੇ ਦਿਨਾਂ ਦੇ ਗੌਰਵ ਦੇ ਅਨੁਕੂਲ ਸੀ।

ਜਨਤਾ ਨੂੰ ਦਰੋਗਾ ਜੀ ਤੇ ਥਾਣੇ ਦੇ ਦਸ-ਬਾਰਾਂ ਸਿਪਾਹੀਆਂ ਤੋਂ ਬਹੁਤ ਵੱਡੀਆਂ ਉਮੀਦਾਂ ਸਨ। ਢਾਈ ਤਿੰਨ ਸੌ ਪਿੰਡਾਂ ਦੇ ਉਸ ਥਾਣੇ ਵਿਚ, ਜੇ ਅੱਠ ਮੀਲ ਦੂਰ ਕਿਸੇ ਪਿੰਡ ਵਿਚ ਸੰਨ੍ਹ ਲੱਗ ਜਾਂਦੀ ਤਾਂ ਵਿਸ਼ਵਾਸ ਕੀਤਾ ਜਾਂਦਾ ਸੀ ਕਿ ਇਨ੍ਹਾਂ ਵਿਚੋਂ ਕੋਈ ਨਾ ਕੋਈ ਉਸ ਨੂੰ ਦੇਖ ਜ਼ਰੂਰ ਲਏਗਾ। ਬਾਰਾਂ ਮੀਲ ਦੇ ਫ਼ਾਸਲੇ ਉਤੇ ਜੇ ਰਾਤ ਵੇਲੇ ਡਾਕਾ ਪਏ ਤਾਂ ਉਨ੍ਹਾਂ ਤੋਂ ਉਮੀਦ ਹੁੰਦੀ ਸੀ ਕਿ ਉਹ ਡਾਕੂਆਂ ਤੋਂ ਪਹਿਲਾਂ ਓਥੇ ਪਹੁੰਚ ਜਾਣਗੇ। ਇਸੇ ਵਿਸ਼ਵਾਸ ਕਰ ਕੇ ਕਿਸੇ ਵੀ ਪਿੰਡ ਵਿਚ ਕੱਲੀ ਦੁਕੱਲੀ ਬੰਦੂਕ ਤੋਂ ਬਿਨਾਂ ਕੋਈ ਹਥਿਆਰ ਨਹੀਂ ਸੀ ਦਿੱਤਾ ਗਿਆ। ਹਥਿਆਰ ਦੇਣ ਵਿਚ ਖ਼ਤਰਾ ਸੀ ਕਿ ਪਿੰਡ ਵਿਚ ਰਹਿਣ ਵਾਲੇ ਅਸੱਭਯ ਅਤੇ ਉਜੱਡ ਲੋਕ ਬੰਦੂਕ ਚਲਾਉਣੀ ਸਿਖ ਜਾਣਗੇ ਤੇ ਇਕ ਦੂਜੇ ਨੂੰ ਮਾਰ ਮੁਕਾਉਣਗੇ, ਖ਼ੂਨ ਦੀਆਂ ਨਦੀਆਂ ਵਹਿਣ ਲੱਗ ਪੈਣਗੀਆਂ। ਡਾਕੂਆਂ ਤੋਂ ਉਨ੍ਹਾਂ ਦੀ ਸੁਰੱਖਿਆ ਦਾ ਸਵਾਲ ਦਰੋਗਾ ਜੀ ਤੇ ਉਨ੍ਹਾਂ ਦੇ ਦਸ-ਬਾਰਾਂ ਆਦਮੀਆਂ ਦੀ ਜਾਦੂਗਰੀ ਉਤੇ ਛੱਡ ਦਿੱਤਾ ਗਿਆ ਸੀ।

ਉਨ੍ਹਾਂ ਦੀ ਜਾਦੂਗਰੀ ਦੇ ਸਭ ਤੋਂ ਵੱਡੇ ਦਿਖਾਵੇ ਦੀ ਆਸ ਖ਼ੂਨ ਦੇ ਮਾਮਲਿਆਂ ਵਿਚ ਹੁੰਦੀ ਸੀ ਕਿਉਂਕਿ ਸਮਝਿਆ ਇਹ ਜਾਂਦਾ ਸੀ ਕਿ ਇਹਨਾਂ ਤਿੰਨ ਸੌ ਪਿੰਡਾਂ ਦੇ ਕਿਹੜੇ ਵਸਨੀਕ ਦੇ ਮਨ ਵਿਚ ਕਿਸ ਦੇ ਲਈ ਨਫ਼ਰਤ ਹੈ, ਕਿਸ ਨਾਲ ਦੁਸ਼ਮਣੀ ਹੈ, ਕਿਸ ਨੂੰ ਕੱਚਾ ਖਾ ਜਾਣ ਲਈ ਤਿਆਰ ਹੈ, ਇਸ ਸਭ ਕੁਝ ਦਾ ਪੂਰਾ ਪੂਰਾ ਵੇਰਵਾ ਉਨ੍ਹਾਂ ਪਾਸ

ਹੋਵੇਗਾ, ਅਤੇ ਉਹ ਪਹਿਲਾਂ ਤੋਂ ਹੀ ਕੋਈ ਇਹੋ ਜਿਹੀ ਤਰਕੀਬ ਵਰਤਣਗੇ ਕਿ ਕੋਈ ਕਿਸੇ ਨੂੰ ਮਾਰ ਹੀ ਨਾ ਸਕੇ, ਅਤੇ ਜੇ ਕੋਈ ਕਿਸੇ ਨੂੰ ਮਾਰ ਦੇਵੇ ਤਾਂ ਉਹ ਹਵਾ ਦੀ ਤਰ੍ਹਾਂ ਮੌਕੇ ਉਤੇ ਜਾ ਕੇ ਮਾਰਨ ਵਾਲੇ ਨੂੰ ਫੜ ਲੈਣਗੇ, ਮਰੇ ਹੋਏ ਨੂੰ ਕਬਜ਼ੇ ਵਿਚ ਕਰ ਲੈਣਗੇ, ਉਸ ਦੇ ਖ਼ੂਨ ਨਾਲ ਭਰੀ ਹੋਈ ਮਿੱਟੀ ਨੂੰ ਕਿਸੇ ਭਾਂਡੇ ਵਿਚ ਭਰ ਲੈਣਗੇ ਤੇ ਉਸ ਦੇ ਮਰਨ ਦਾ ਨਜ਼ਾਰਾ ਦੇਖਣ ਵਾਲਿਆਂ ਨੂੰ ਦਿੱਬ-ਦ੍ਰਿਸ਼ਟੀ ਬਖ਼ਸ਼ ਦੇਣਗੇ ਤਾਂ ਜੋ ਉਹ ਕਿਸੇ ਵੀ ਅਦਾਲਤ ਵਿਚ ਮਹਾਭਾਰਤ ਦੇ ਸੰਜੇ ਦੀ ਤਰ੍ਹਾਂ ਅੱਖੀਂ ਦੇਖਿਆ ਹਾਲ ਇੰਨ-ਬਿੰਨ ਦਸ ਸਕਣ। ਸੰਖੇਪ ਵਿਚ, ਦਰੋਗ਼ਾ ਜੀ ਤੇ ਉਸ ਦੇ ਸਿਪਾਹੀਆਂ ਨੂੰ ਓਥੇ ਮਨੁੱਖ ਨਹੀਂ, ਬਲਕਿ ਅੱਲਾਦੀਨ ਦੇ ਚਿਰਾਗ਼ ਤੋਂ ਨਿਕਲਣ ਵਾਲਾ ਦੈਂਤ ਸਮਝ ਕੇ ਰਖਿਆ ਗਿਆ ਸੀ। ਉਨ੍ਹਾਂ ਨੂੰ ਇਸ ਤਰ੍ਹਾਂ ਰਖ ਕੇ 1947 ਵਿਚ ਅੰਗਰੇਜ਼ ਆਪਣੇ ਦੇਸ ਵਿਚ ਚਲੇ ਗਏ ਸਨ ਤੇ ਉਨ੍ਹਾਂ ਤੋਂ ਪਿਛੋਂ ਹੀ, ਹੌਲੀ ਹੌਲੀ, ਲੋਕਾਂ ਉਤੇ ਇਹ ਭੇਤ ਖੁਲ੍ਹਣ ਲੱਗ ਪਿਆ ਸੀ ਕਿ ਇਹ ਲੋਕ ਦੈਂਤ ਨਹੀਂ, ਮਨੁੱਖ ਹਨ ਅਤੇ ਐਸੇ ਮਨੁੱਖ ਹਨ ਜੋ ਆਪ ਦੈਂਤ ਕੱਢਣ ਦੀ ਉਮੀਦ ਵਿਚ ਦਿਨ ਰਾਤ ਆਪੋ ਆਪਣਾ ਚਿਰਾਗ਼ ਘਸਾਉਂਦੇ ਰਹਿੰਦੇ ਹਨ।

ਸ਼ਿਵਪਾਲ ਗੰਜ ਦੇ ਜੁਆਰੀ ਸੰਘ ਦੇ ਮੈਨੇਜਿੰਗ ਡਾਇਰੈਕਟਰ ਦੇ ਚਲੇ ਜਾਣ ਉਤੇ ਦਰੋਗ਼ਾ ਜੀ ਨੇ ਇਕ ਵਾਰ ਸਿਰ ਚੁਕ ਕੇ ਚਾਰੇ ਪਾਸੇ ਨਜ਼ਰ ਦੁੜਾਈ, ਸਭ ਪਾਸੇ ਸ਼ਾਂਤੀ ਸੀ। ਇਮਲੀ ਦੇ ਦਰੱਖ਼ਤ ਹੇਠਾਂ ਭੰਗ ਘੋਟਣ ਵਾਲਾ ਲੰਗੋਟਬੰਦ ਸਿਪਾਹੀ ਹੁਣ ਨੇੜੇ ਹੀ ਰਖੇ ਹੋਏ ਇਕ ਸ਼ਿਵਲਿੰਗ ਉਤੇ ਭੰਗ ਚੜ੍ਹਾ ਰਿਹਾ ਸੀ, ਇਕ ਚੌਕੀਦਾਰ ਘੋੜੇ ਦੀ ਪਿੱਠ ਉਤੇ ਖਰਖਰਾ ਕਰ ਰਿਹਾ ਸੀ, ਹਵਾਲਾਤ ਵਿਚ ਬੈਠਾ ਇਕ ਡਾਕੂ ਜ਼ੋਰ ਜ਼ੋਰ ਨਾਲ ਹਨੂਮਾਨ ਚਾਲੀਸਾ ਪੜ੍ਹ ਰਿਹਾ ਸੀ, ਬਾਹਰ ਦਰਵਾਜ਼ੇ ਉਤੇ ਡਿਊਟੀ ਦੇਣ ਵਾਲਾ ਸਿਪਾਹੀ — ਯਕੀਨਨ ਰਾਤ ਨੂੰ ਸਾਵਧਾਨੀ ਨਾਲ ਜਾਗਣ ਦੀ ਖ਼ਾਤਰ — ਇਕ ਖੰਭੇ ਦੇ ਨਾਲ ਢਾਸਣਾ ਲਾਈ ਸੁੱਤਾ ਹੋਇਆ ਸੀ।

ਦਰੋਗ਼ਾ ਜੀ ਨੇ ਊਂਘਣ ਲਈ ਅੱਖ ਬੰਦ ਕਰਨੀ ਚਾਹੀ, ਪਰ ਉਸੇ ਵੇਲੇ ਉਸ ਨੂੰ ਰੁੱਪਨ ਬਾਬੂ ਆਉਂਦੇ ਹੋਏ ਦਿਖਾਈ ਦਿੱਤੇ। ਉਹ ਬੁੜਬੁੜਾਏ ਕਿ ਅੱਖ ਝਪਕਣ ਦੀ ਫ਼ੁਰਸਤ ਨਹੀਂ। ਰੁੱਪਨ ਬਾਬੂ ਦੇ ਆਉਂਦੇ ਹੀ ਉਹ ਕੁਰਸੀ ਤੋਂ ਖੜੇ ਹੋ ਗਏ ਤੇ ਨਿਮਰਤਾ-ਸਪਤਾਹ ਬਹੁਤ ਪਹਿਲਾਂ ਲੰਘ ਚੁਕਣ ਦੇ ਬਾਵਜੂਦ ਉਨ੍ਹਾਂ ਨੇ ਨਿਮਰਤਾ ਨਾਲ ਹੱਥ ਮਿਲ ਦਿਆ। ਰੁੱਪਨ ਬਾਬੂ ਨੇ ਬੈਠਦਿਆਂ ਹੀ ਕਿਹਾ, "ਰਾਮਾਧੀਨ ਵਲ ਲਾਲ ਸ਼ਾਹੀ

ਨਾਲ ਲਿਖੀ ਇਕ ਚਿੱਠੀ ਆਈ ਐ। ਡਾਕੂਆਂ ਨੇ ਪੰਜ ਹਜ਼ਾਰ ਰੁਪਿਆ ਮੰਗਿਐ। ਲਿਖਿਐ, ਮੱਸਿਆ ਦੀ ਰਾਤ ਨੂੰ ਦੱਖਣ ਵਾਲੇ ਟੀਲੇ ਉਤੇ......।"

ਦਰੋਗਾ ਜੀ ਮੁਸਕਰਾ ਕੇ ਬੋਲੇ, "ਇਹ ਤਾਂ, ਸਾਹਬ, ਬੜੀ ਜ਼ਿਆਦਤੀ ਐ। ਕਿੱਥੇ ਉਹ ਪਹਿਲੇ ਡਾਕੂ ਕਿ ਨਦੀ ਪਹਾੜ ਝਾਗ ਕੇ ਅਗਲੇ ਦੇ ਘਰ ਰੁਪਿਆ ਲੈਣ ਆਉਂਦੇ, ਤੇ ਹੁਣ ਉਹ ਚਾਹੁੰਦੇ ਨੇ ਕਿ ਕੋਈ ਜਾਵੇ ਤੇ ਜਾ ਕੇ ਉਹਨਾਂ ਦੇ ਘਰ ਰੁਪਿਆ ਦੇ ਆਵੇ !"

ਰੁੱਪਨ ਬਾਬੂ ਬੋਲੇ, "ਜੀ ਹਾਂ। ਇਹ ਤਾਂ ਦੇਖ ਰਿਹਾਂ। ਡਕੈਤੀ ਨਾ ਹੋਈ, ਰਿਸ਼ਵਤ ਹੋ ਗਈ।"

ਦਰੋਗਾ ਜੀ ਨੇ ਉਸੇ ਲਹਿਜੇ ਵਿਚ ਕਿਹਾ, "ਰਿਸ਼ਵਤ, ਚੋਰੀ, ਡਕੈਤੀ — ਹੁਣ ਤਾਂ ਸਭ ਇਕ ਹੋ ਗਿਐ। ਪੂਰਾ ਸਾਮਵਾਦ ਐ।"

ਰੁੱਪਨ ਬਾਬੂ ਬੋਲੇ, "ਪਿਤਾ ਜੀ ਵੀ ਇਹੀ ਕਹਿੰਦੇ ਨੇ।"

"ਉਹ ਕੀ ਕਹਿੰਦੇ ਨੇ ?"

"ਇਹੀ ਕਿ ਪੂਰਾ ਸਾਮਵਾਦ ਐ।"

ਦੋਵੇਂ ਹੱਸ ਪਏ। ਰੁੱਪਨ ਬਾਬੂ ਨੇ ਕਿਹਾ, "ਨਹੀਂ। ਮੈਂ ਮਜ਼ਾਕ ਨਹੀਂ ਕਰਦਾ। ਰਾਮਾਧੀਨ ਦੇ ਘਰ ਸੱਚਮੁੱਚ ਹੀ ਇਹੋ ਜਿਹੀ ਚਿੱਠੀ ਆਈ ਐ। ਪਿਤਾ ਜੀ ਨੇ ਮੈਨੂੰ ਇਸੇ ਲਈ ਭੇਜਿਐ। ਉਹ ਕਹਿੰਦੇ ਨੇ ਕਿ ਰਾਮਾਧੀਨ ਸਾਡਾ ਵਿਰੋਧੀ ਹੈ ਤਾਂ ਕੀ ਹੋਇਆ, ਉਸ ਨੂੰ ਇਸ ਤਰ੍ਹਾਂ ਨਾ ਸਤਾਇਆ ਜਾਏ।"

"ਬਹੁਤ ਅੱਛੀ ਗੱਲ ਕਹਿੰਦੇ ਨੇ। ਤੁਸੀਂ ਜਿਸ ਨੂੰ ਕਹੋ ਉਸ ਨੂੰ ਕਹਿ ਦਿਆਂਗਾ।"

ਰੁੱਪਨ ਬਾਬੂ ਨੇ ਆਪਣੀਆਂ ਟੋਏ ਵਿਚ ਖੁੱਭੀਆਂ ਅੱਖਾਂ ਸੁੰਗੇੜ ਕੇ ਦਰੋਗਾ ਜੀ ਵਲ ਦੇਖਿਆ। ਦਰੋਗਾ ਜੀ ਨੇ ਵੀ ਉਨ੍ਹਾਂ ਨੂੰ ਘੂਰ ਕੇ ਦੇਖਿਆ ਤੇ ਮੁਸਕਰਾ ਪਏ। ਬੋਲੇ, "ਘਬਰਾਓ ਨਹੀਂ, ਮੇਰੇ ਏਥੇ ਹੁੰਦਿਆਂ ਕੋਈ ਡਾਕਾ ਨਹੀਂ ਪਏਗਾ।"

ਰੁੱਪਨ ਬਾਬੂ ਹੌਲੀ ਜਿਹੀ ਬੋਲੇ, "ਇਹ ਤਾਂ ਮੈਂ ਜਾਣਦਾਂ। ਇਹ ਚਿੱਠੀ ਜਾਅਲੀ ਐ। ਜ਼ਰਾ ਆਪਣੇ ਸਿਪਾਹੀਆਂ ਤੋਂ ਪੁਛਵਾ ਲਓ, ਸ਼ਾਇਦ ਉਨ੍ਹਾਂ ਵਿਚੋਂ ਈ ਕਿਸੇ ਨੇ ਲਿਖ ਦਿੱਤੀ ਹੋਵੇ।"

"ਇਹ ਨਹੀਂ ਹੋ ਸਕਦਾ। ਮੇਰੇ ਸਿਪਾਹੀ ਲਿਖਣਾ ਨਹੀਂ ਜਾਣਦੇ। ਇਕ ਅੱਧ ਹੈ, ਉਹ ਵੀ ਦਸਖ਼ਤ ਹੀ ਕਰ ਸਕਦੈ।"

ਰੁੱਪਨ ਬਾਬੂ ਕੁਝ ਹੋਰ ਕਹਿਣਾ ਚਾਹੁੰਦੇ ਸਨ, ਪਰ ਵਿਚੋਂ ਹੀ ਦਰੋਗਾ ਜੀ ਬੋਲੇ, "ਜਲਦੀ ਕੀ ਐ ? ਹਾਲੇ ਰਾਮਾਧੀਨ ਨੂੰ ਰਪੋਟ ਲਿਖਵਾਉਣ ਦਿਓ। ਚਿੱਠੀ ਤਾਂ ਸਾਹਮਣੇ ਆਏ।"

ਥੋੜ੍ਹੀ ਦੇਰ ਦੋਨੋਂ ਚੁੱਪ ਰਹੇ। ਫੇਰ ਕੁਝ ਸੋਚ ਕੇ ਦਰੋਗਾ ਜੀ ਬੋਲੇ, "ਸੱਚ ਪੁੱਛੋ ਤਾਂ ਦੱਸਾਂ। ਮੈਨੂੰ ਤਾਂ ਇਸ ਦਾ ਸੰਬੰਧ ਸਿੱਖਿਆ ਵਿਭਾਗ ਨਾਲ ਲੱਗਦੈ।"

"ਕਿਵੇਂ ?"

"ਅਤੇ ਸਿੱਖਿਆ ਵਿਭਾਗ ਨਾਲ ਵੀ ਕੀ, ਤੁਹਾਡੇ ਕਾਲਜ ਨਾਲ ਲੱਗਦੈ ।"

ਰੁੱਪਨ ਬਾਬੂ ਨੇ ਬੁਰਾ ਮਨਾਇਆ, "ਤੁਸੀਂ ਤਾਂ ਮੇਰੇ ਕਾਲਜ ਦੇ ਪਿਛੇ ਪਏ ਹੋਏ ਓ ।"

"ਮੈਨੂੰ ਲੱਗਦੈ ਕਿ ਰਾਮਾਧੀਨ ਦੇ ਘਰ ਇਹ ਚਿੱਠੀ ਤੁਹਾਡੇ ਕਾਲਜ ਦੇ ਕਿਸੇ ਲੜਕੇ ਨੇ ਭੇਜੀ ਐ। ਤੁਹਾਡਾ ਕੀ ਖਿਆਲ ਐ ?"

"ਤੁਹਾਡੀ ਨਜ਼ਰ ਵਿਚ ਤਾਂ ਸਾਰੇ ਜੁਰਮ ਸਕੂਲ ਦੇ ਮੁੰਡੇ ਹੀ ਕਰਦੇ ਨੇ ।" ਰੁੱਪਨ ਬਾਬੂ ਨੇ ਫਿਟਕਾਰਦਿਆਂ ਕਿਹਾ, "ਜੇ ਤੁਹਾਡੇ ਸਾਹਮਣੇ ਕੋਈ ਆਦਮੀ ਜ਼ਹਿਰ ਖਾ ਕੇ ਮਰ ਜਾਏ ਤਾਂ ਤੁਸੀਂ ਲੋਕ ਉਸ ਨੂੰ ਵੀ ਆਤਮ-ਹੱਤਿਆ ਨਹੀਂ ਮੰਨੋਗੇ। ਇਹੀ ਕਹੋਗੇ ਕਿ ਇਸ ਨੂੰ ਕਿਸੇ ਵਿਦਿਆਰਥੀ ਨੇ ਜ਼ਹਿਰ ਦਿੱਤੈ ।"

"ਤੁਸੀਂ ਠੀਕ ਕਹਿੰਦੇ ਓ, ਰੁੱਪਨ ਬਾਬੂ । ਲੋੜ ਪਈ ਤਾਂ ਮੈਂ ਇੰਜੇ ਈ ਕਹਾਂਗਾ । ਮੈਂ ਬਖ਼ਤਾਵਰ ਸਿੰਘ ਦਾ ਚੇਲਾ ਆਂ । ਸ਼ਾਇਦ ਤੁਸੀਂ ਇਹ ਨਹੀਂ ਜਾਣਦੇ ।"

ਇਸ ਦੇ ਪਿਛੋਂ ਸਰਕਾਰੀ ਨੌਕਰਾਂ ਦੀ ਗੱਲਬਾਤ ਦਾ ਓਹੋ ਇਕੋ ਇਕ ਮਜ਼ਮੂਨ ਸ਼ੁਰੂ ਹੋ ਗਿਆ ਕਿ ਪਹਿਲੇ ਸਰਕਾਰੀ ਨੌਕਰ ਕਿਹੋ ਜਿਹੇ ਹੁੰਦੇ ਸਨ ਅਤੇ ਅੱਜ ਦੇ ਕਿਹੋ ਜਿਹੇ ਹਨ । ਕਿਸੇ ਬਖਤਾਵਰ ਸਿੰਘ ਦੀ ਗੱਲ ਛਿੜ ਪਈ।

ਰੁੱਪਨ ਬਾਬੂ ਅਠਾਰਾਂ ਸਾਲ ਦੇ ਸਨ । ਸਥਾਨਕ ਕਾਲਜ ਦੀ ਦਸਵੀਂ ਜਮਾਤ ਵਿਚ ਪੜ੍ਹਨ ਨਾਲ ਉਨ੍ਹਾਂ ਨੂੰ ਬਹੁਤ ਪਿਆਰ ਸੀ, ਇਸ ਲਈ ਉਹ ਪਿਛਲੇ ਤਿੰਨ ਸਾਲ ਤੋਂ ਉਸੇ ਵਿਚ ਪੜ੍ਹ ਰਹੇ ਸਨ ।

ਰੁੱਪਨ ਬਾਬੂ ਸਥਾਨਕ ਨੇਤਾ ਸਨ । ਉਨ੍ਹਾਂ ਦੀ ਸ਼ਖ਼ਸੀਅਤ ਇਸ ਅਲਜ਼ਾਮ ਨੂੰ ਕਟ ਦਿੰਦੀ ਸੀ ਕਿ ਇੰਡੀਆ ਵਿਚ ਨੇਤਾ ਹੋਣ ਲਈ ਪਹਿਲਾਂ ਧੁੱਪ ਵਿਚ ਵਾਲ ਚਿੱਟੇ ਕਰਨੇ ਪੈਂਦੇ ਹਨ । ਉਨ੍ਹਾਂ ਦੇ ਨੇਤਾ ਹੋਣ ਦਾ ਸਭ ਤੋਂ ਵੱਡਾ ਆਧਾਰ ਇਹ ਸੀ ਕਿ ਉਹ ਸਭ ਨੂੰ ਇਕੋ ਨਜ਼ਰ ਨਾਲ ਵੇਖਦੇ ਸਨ । ਥਾਣੇ ਵਿਚ ਦਰੋਗ਼ਾ ਅਤੇ ਹਵਾਲਾਤ ਵਿਚ ਬੈਠਾ ਹੋਇਆ ਚੋਰ — ਦੋਨੋਂ ਉਨ੍ਹਾਂ ਦੀ ਨਿਗਾਹ ਵਿਚ ਇਕੋ ਸਨ । ਇੰਜ ਹੀ ਇਮਤਿਹਾਨ ਵਿਚ ਨਕਲ ਕਰਨ ਵਾਲਾ ਵਿਦਿਆਰਥੀ ਅਤੇ ਕਾਲਜ ਦੇ ਪ੍ਰਿੰਸੀਪਲ, ਉਨ੍ਹਾਂ ਦੀ ਨਿਗਾਹ ਵਿਚ ਇਕ ਸਨ । ਉਹ ਸਭ ਨੂੰ ਦਇਆ ਦਾ ਪਾਤਰ ਸਮਝਦੇ ਸਨ, ਸਭ ਦਾ ਕੰਮ ਕਰਦੇ ਸਨ, ਸਭ ਤੋਂ ਕੰਮ ਲੈਂਦੇ ਸਨ । ਉਨ੍ਹਾਂ ਦੀ ਇੰਨੀ ਇੱਜ਼ਤ ਸੀ ਕਿ ਪੂੰਜੀਵਾਦ ਦੇ ਪ੍ਰਤੀਕ ਦੁਕਾਨਦਾਰ ਉਨ੍ਹਾਂ ਨੂੰ ਸਾਮਾਨ ਵੇਚਦੇ ਨਹੀਂ, ਅਰਪਿਤ ਕਰਦੇ ਸਨ ਅਤੇ ਲੁੱਟ-ਖਸੁੱਟ

ਦੇ ਪ੍ਰਤੀਕ ਯੱਕੇ ਵਾਲੇ ਓਨ੍ਹਾਂ ਨੂੰ ਸ਼ਹਿਰ ਤਕ ਪੁਚਾ ਕੇ ਕਿਰਾਏ ਦੀ ਥਾਂ ਆਸ਼ੀਰਵਾਦ ਮੰਗਦੇ ਸਨ। ਉਨ੍ਹਾਂ ਦੀ ਨੇਤਾਗੀਰੀ ਦਾ ਮੁਢਲਾ ਤੇ ਆਖ਼ਰੀ ਖੇਤਰ ਓਥੋਂ ਦਾ ਕਾਲਜ ਸੀ, ਜਿਥੇ ਉਨ੍ਹਾਂ ਦਾ ਇਸ਼ਾਰਾ ਪਾ ਕੇ ਸੈਂਕੜੇ ਵਿਦਿਆਰਥੀ ਤਿੱਲ ਦਾ ਤਾੜ ਬਣਾ ਸਕਦੇ ਸਨ ਅਤੇ ਲੋੜ ਪਵੇ ਤਾਂ ਉਸ ਉਤੇ ਚੜ੍ਹ ਵੀ ਸਕਦੇ ਸਨ।

# 3

ਦੋ ਵੱਡੇ ਤੇ ਦੋ ਛੋਟੇ ਕਮਰਿਆਂ ਦਾ ਇਕ ਡਾਕ ਬੰਗਲਾ ਸੀ, ਜਿਸ ਨੂੰ ਡਿਸਟ੍ਰਿਕਟ ਬੋਰਡ ਨੇ ਛੱਡ ਦਿੱਤਾ ਹੋਇਆ ਸੀ। ਉਸ ਦੇ ਤਿੰਨ ਪਾਸੇ ਕੱਚੀਆਂ ਕੰਧਾਂ ਉਤੇ ਛੱਪਰ ਪਾ ਕੇ ਕੁਝ ਅਸਤਬਲ ਬਣਾਏ ਹੋਏ ਸਨ। ਅਸਤਬਲਾਂ ਤੋਂ ਕੁਝ ਦੂਰੀ ਉਤੇ ਪੱਕੀਆਂ ਇੱਟਾਂ ਦੀ ਕੰਧ ਉਤੇ ਟੀਨ ਪਾ ਕੇ ਇਕ ਦੁਕਾਨ ਜਿਹੀ ਖੋਲ੍ਹੀ ਗਈ ਸੀ। ਇਕ ਪਾਸੇ ਰੇਲਵੇ ਫਾਟਕ ਕੋਲ ਉੱਸਰੀ ਇਕ ਕਮਰੇ ਦੀ ਗੁੰਮਟੀ ਸੀ। ਦੂਜੇ ਪਾਸੇ ਇਕ ਵੱਡੇ ਬੋੜ੍ਹ ਦੇ ਰੁੱਖ ਥੱਲੇ ਕਬਰ ਵਰਗਾ ਇਕ ਥੜ੍ਹਾ ਸੀ। ਅਸਤਬਲਾਂ ਕੋਲ ਨਵੇਂ ਢੰਗ ਦੀ ਇਕ ਇਮਾਰਤ ਬਣੀ ਹੋਈ ਸੀ, ਜਿਸ ਉੱਪਰ ਲਿਖਿਆ ਸੀ, "ਸਮੁਦਾਇਕ ਮਿਲਨ ਕੇਂਦਰ, ਸ਼ਿਵਪਾਲ ਗੰਜ।" ਇਨ੍ਹਾਂ ਸਭ ਦੇ ਪਿਛਵਾੜੇ ਤਿੰਨ ਚਾਰ ਏਕੜ ਦਾ ਇਕ ਕੱਲਰ ਪਿਆ ਸੀ ਜਿਸ ਵਿਚ ਚਰ੍ਹੀ ਬੀਜੀ ਹੋਈ ਸੀ। ਕਿਤੇ ਕਿਤੇ ਸੱਚਮੁੱਚ ਹੀ ਚਰ੍ਹੀ ਉੱਗ ਆਈ ਸੀ।

ਇਨ੍ਹਾਂ ਸਾਰੀਆਂ ਇਮਾਰਤਾਂ ਦੇ ਮਿਲੇ ਜੁਲੇ ਰੂਪ ਨੂੰ ਛੰਗਾ ਮਲ ਵਿਦਿਆਲਾ ਇੰਟਰਮੀਡੀਏਟ ਕਾਲਜ, ਸ਼ਿਵਪਾਲ ਗੰਜ, ਕਿਹਾ ਜਾਂਦਾ ਸੀ।

ਛੰਗਾ ਮਲ ਕਦੇ ਜ਼ਿਲਾ ਬੋਰਡ ਦੇ ਚੇਅਰਮੈਨ ਸਨ। ਇਕ ਫ਼ਰਜ਼ੀ ਮਤਾ ਲਿਖਵਾ ਕੇ ਉਨ੍ਹਾਂ ਨੇ ਬੋਰਡ ਦੇ ਡਾਕ ਬੰਗਲੇ ਨੂੰ ਇਸ ਕਾਲਜ ਦੀ ਪ੍ਰਬੰਧ ਸਮਿਤੀ ਦੇ ਨਾਂ ਉਸ ਵੇਲੇ ਲਿਖ ਦਿੱਤਾ ਸੀ ਜਦੋਂ ਕਾਲਜ ਕੋਲ ਪ੍ਰਬੰਧ ਕਮੇਟੀ ਨੂੰ ਛੱਡ ਕੇ ਹੋਰ ਕੁਝ ਵੀ ਨਹੀਂ ਸੀ। ਲਿਖਣ ਦੀ ਸ਼ਰਤ ਅਨੁਸਾਰ ਕਾਲਜ ਦਾ ਨਾਂ ਛੰਗਾ ਮਲ ਵਿਦਿਆਲਾ ਪੈ ਗਿਆ ਸੀ।

ਵਿਦਿਆਲੇ ਦੇ ਇਕ ਇਕ ਟੁਕੜੇ ਦਾ ਵੱਖ ਵੱਖ ਇਤਿਹਾਸ ਸੀ। ਸਮੁਦਾਇਕ ਮਿਲਨ ਕੇਂਦਰ ਪਿੰਡ ਸਭਾ ਦੇ ਨਾਂ ਉਤੇ ਲਏ ਹੋਏ ਸਰਕਾਰੀ ਪੈਸੇ ਨਾਲ ਬਣਵਾਇਆ ਗਿਆ ਸੀ। ਉਸ ਵਿਚ ਪ੍ਰਿੰਸੀਪਲ ਦਾ ਦਫ਼ਤਰ ਸੀ ਅਤੇ ਗਿਆਰਵੀਂ ਤੇ ਬਾਰਵੀਂ ਕਲਾਸਾਂ ਦੀ ਪੜ੍ਹਾਈ ਹੁੰਦੀ ਸੀ। ਅਸਤਬਲ ਵਰਗੀਆਂ ਇਮਾਰਤਾਂ ਸ੍ਰਮ ਦਾਨ ਨਾਲ

ਬਣੀਆਂ ਸਨ । ਟੀਨ-ਸ਼ੈੱਡ, ਕਿਸੇ ਫ਼ੌਜੀ ਛਾਉਣੀ ਦੇ ਥੇਹ ਨੂੰ ਰਾਤੋ ਰਾਤ ਹਟਾ ਕੇ ਖੜਾ ਕੀਤਾ ਗਿਆ ਸੀ । ਵਾਹਿਆ ਹੋਇਆ ਕੱਲਰ ਖੇਤੀ ਵਿਗਿਆਨ ਦੀ ਪੜ੍ਹਾਈ ਦੇ ਕੰਮ ਆਉਂਦਾ ਸੀ । ਉਸ ਵਿਚ ਜਗ੍ਹਾ ਜਗ੍ਹਾ ਉੱਗੀ ਹੋਈ ਚਰ੍ਹੀ ਪ੍ਰਿੰਸੀਪਲ ਦੀ ਮੱਝ ਦੇ ਕੰਮ ਆਉਂਦੀ ਸੀ ।

ਸਾਇੰਸ ਦੀ ਕਲਾਸ ਲੱਗੀ ਹੋਈ ਸੀ । ਸ਼੍ਰੇਣੀ ਸੀ ਨੌਵੀਂ । ਮਾਸਟਰ ਮੋਤੀ ਰਾਮ, ਜੋ ਇਕ ਤਰ੍ਹਾਂ ਨਾਲ ਬੀ.ਐਸ.ਸੀ. ਪਾਸ ਸਨ, ਲੜਕਿਆਂ ਨੂੰ ਆਪੇਖਿਕ ਸੰਘਣਤਾ ਪੜ੍ਹਾ ਰਹੇ ਸਨ । ਬਾਹਰਵਾਰ, ਉਸ ਛੋਟੇ ਜਿਹੇ ਪਿੰਡ ਵਿਚ, ਛੋਟਾਪਨ ਪੱਸਰਿਆ ਹੋਇਆ ਸੀ । ਸੜਕ ਤੋਂ ਕਮਾਦ ਨਾਲ ਭਰੇ ਹੋਏ ਗੱਡੇ ਸ਼ੱਕਰ-ਮਿੱਲ ਵਲ ਜਾ ਰਹੇ ਸਨ । ਕੁਝ ਮਰੀਅਲ ਲੜਕੇ ਪਿਛੋਂ ਗੰਨੇ ਖਿੱਚ ਖਿੱਚ ਕੇ ਨੱਸ ਰਹੇ ਸਨ । ਅੱਗੇ ਬੈਠਾ ਹੋਇਆ ਗਾਡੀਵਾਨ ਗਾਲ੍ਹਾਂ ਕੱਢ ਰਿਹਾ ਸੀ । ਗਾਲ੍ਹਾਂ ਤੇ ਜਵਾਬੀ ਗਾਲ੍ਹਾਂ ਇਕ ਦੂਜੇ ਦੀ ਉਚਾਈ ਨੂੰ ਕੱਟ ਰਹੀਆਂ ਸਨ ਅਤੇ ਖਿੜਕੀ ਦੇ ਰਸਤੇ ਕਲਾਸ ਵਿਚ ਆ ਕੇ ਪਿਛੋਕੜੀ ਸੰਗੀਤ ਦਾ ਕੰਮ ਕਰ ਰਹੀਆਂ ਸਨ । ਲੜਕੇ ਨਾਟਕ ਦਾ ਮਜ਼ਾ ਲੈ ਰਹੇ ਸਨ । ਸਾਇੰਸ ਪੜ੍ਹ ਰਹੇ ਸਨ ।

ਇਕ ਲੜਕੇ ਨੇ ਕਿਹਾ, "ਮਾਸਟਰ ਸਾਹਿਬ, ਆਪੇਖਿਕ ਸੰਘਣਤਾ ਕਹਿੰਦੇ ਕਿਸ ਨੂੰ ਨੇ ?"

ਉਹ ਬੋਲੇ, "ਆਪੇਕਸ਼ਿਕ ਘਣਤ੍ਵ ਦਾ ਮਤਲਬ ਹੈ ਰੈਲੇਟਿਵ ਡੈਨਸਿਟੀ ।"

ਇਕ ਹੋਰ ਲੜਕੇ ਨੇ ਕਿਹਾ, "ਹੁਣ ਤੁਸੀਂ, ਦੇਖੋ, ਸਾਇੰਸ ਨਹੀਂ ਅੰਗਰੇਜ਼ੀ ਪੜ੍ਹਾ ਰਹੇ ਓ ।"

ਉਹ ਬੋਲੇ, "ਸਾਇੰਸ ਸਾਲੀ ਅੰਗਰੇਜ਼ੀ ਤੋਂ ਬਿਨਾਂ ਕਿਵੇਂ ਆ ਸਕਦੀ ਐ ।"

ਲੜਕਿਆਂ ਨੇ ਜਵਾਬ ਵਿਚ ਹੱਸਣਾ ਸ਼ੁਰੂ ਕਰ ਦਿੱਤਾ । ਹੱਸਣ ਦਾ ਕਾਰਨ ਹਿੰਦੀ ਅੰਗ੍ਰੇਜ਼ੀ ਦੀ ਬਹਿਸ ਨਹੀਂ, 'ਸਾਲਾ' ਦਾ ਮੁਹਾਵਰੇਦਾਰ ਪ੍ਰਯੋਗ ਸੀ ।

ਉਹ ਬੋਲੇ, "ਇਹ ਹਾਸੇ ਦੀ ਗੱਲ ਨਹੀਂ ।"

ਲੜਕਿਆਂ ਨੂੰ ਯਕੀਨ ਨਹੀਂ ਆਇਆ । ਉਹ ਹੋਰ ਜ਼ੋਰ ਦੀ ਹੱਸੇ । ਫੇਰ ਮਾਸਟਰ ਮੋਤੀ ਰਾਮ ਖ਼ੁਦ ਉਨ੍ਹਾਂ ਨਾਲ ਹੱਸਣ ਲੱਗ ਪਏ । ਲੜਕੇ ਚੁੱਪ ਹੋ ਗਏ ।

ਉਨ੍ਹਾਂ ਨੇ ਲੜਕਿਆਂ ਨੂੰ ਮੁਆਫ਼ ਕਰ ਦਿੱਤਾ । ਬੋਲੇ, "ਰੈਲੇਟਿਵ ਡੈਨਸਿਟੀ ਨੂੰ ਨਹੀਂ ਸਮਝਦੇ ਤਾਂ ਆਪੇਕਸ਼ਿਕ ਘਣਤ੍ਵ ਨੂੰ ਇਕ ਹੋਰ ਢੰਗ ਨਾਲ ਸਮਝੋ । ਆਪੇਕਸ਼ਿਕ ਮਤਲਬ 'ਕਿਸੇ ਦੇ ਮੁਕਾਬਲੇ ਦਾ' । ਫ਼ਰਜ਼ ਕਰੋ, ਤੁਸੀਂ ਇਕ ਆਟਾ ਚੱਕੀ ਖੋਲ੍ਹ ਰਖੀ ਹੈ ਅਤੇ ਤੁਹਾਡੇ ਗੁਆਂਢ ਤੁਹਾਡੇ ਗੁਆਂਢੀ ਨੇ ਦੂਜੀ ਆਟਾ ਚੱਕੀ ਖੋਲ੍ਹੀ ਐ । ਤੁਸੀਂ ਮਹੀਨੇ ਵਿਚ ਉਸ ਵਿਚੋਂ ਪੰਜ ਸੌ ਰੁਪਿਆ ਕਮਾਉਂਦੇ ਓ ਅਤੇ ਤੁਹਾਡੇ ਗੁਆਂਢੀ ਚਾਰ ਸੌ ਤਾਂ ਤੁਹਾਨੂੰ ਉਸ ਦੇ ਮੁਕਾਬਲੇ ਜ਼ਿਆਦਾ ਲਾਭ ਹੋਇਆ । ਇਸ ਨੂੰ ਸਾਇੰਸ ਦੀ ਭਾਸ਼ਾ ਵਿਚ ਕਹਿ

ਸਕਦੇ ਆਂ ਕ੍ਰਿ ਤੁਹਾਡਾ ਆਪੇਕਸ਼ਿਕ ਲਾਭ ਜ਼ਿਆਦਾ ਐ। ਸਮਝ ਗਏ ?"

ਇਕ ਲੜਕਾ ਬੋਲਿਆ, "ਸਮਝ ਤਾਂ ਗਏ, ਮਾਸਟਰ ਸਾਹਿਬ, ਪਰ ਪੂਰੀ ਗੱਲਬਾਤ ਸ਼ੁਰੂ ਤੋਂ ਹੀ ਗਲਤ ਐ। ਪਿੰਡ ਵਿਚ ਆਟਾ ਚੱਕੀ ਤੋਂ ਕੋਈ ਵੀ ਪੰਜ ਸੌ ਰੁਪਏ ਮਹੀਨਾ ਪੈਦਾ ਨਹੀਂ ਕਰ ਸਕਦਾ।"

ਮਾਸਟਰ ਮੋਤੀ ਰਾਮ ਨੇ ਮੇਜ਼ ਉਤੇ ਹੱਥ ਮਾਰ ਕੇ ਕਿਹਾ, "ਕਿਉਂ ਨਹੀਂ ਕਰ ਸਕਦਾ ? ਕਰਨ ਵਾਲਾ ਕੀ ਨਹੀਂ ਕਰ ਸਕਦਾ ?"

ਲੜਕੇ ਉਤੇ ਇਸ ਗੱਲ ਦਾ ਤੇ ਗੱਲ ਕਰਨ ਦੀ ਇਸ ਕਲਾ ਦਾ ਕੋਈ ਅਸਰ ਨਾ ਪਿਆ। ਬੋਲਿਆ, "ਕੁਝ ਨਹੀਂ ਕਰ ਸਕਦਾ। ਮੇਰੇ ਚਾਚੇ ਦੀ ਚੱਕੀ ਧੱਕੇ-ਧੋੜੇ ਨਾਲ ਚਲਦੀ ਐ, ਪਰ ਮੁਸ਼ਕਲ ਨਾਲ ਦੋ ਸੌ ਰੁਪਿਆ ਮਹੀਨਾ ਨਿਕਲਦੈ।"

"ਕੌਣ ਏ ਤੇਰਾ ਚਾਚਾ ?" ਮਾਸਟਰ ਮੋਤੀ ਰਾਮ ਦੀ ਆਵਾਜ਼ ਜਿਵੇਂ ਪਸੀਨੇ ਨਾਲ ਭਿੱਜ ਗਈ। ਉਨ੍ਹਾਂ ਨੇ ਉਸ ਲੜਕੇ ਨੂੰ ਧਿਆਨ ਨਾਲ ਦੇਖ ਕੇ ਪੁੱਛਿਆ, "ਤੂੰ ਉਸ ਬੇਈਮਾਨ ਮੁੰਨੂੰ ਦਾ ਭਤੀਜਾ ਤਾਂ ਨਹੀਂ ?"

ਲੜਕੇ ਨੇ ਆਪਣੇ ਅਭਿਮਾਨ ਨੂੰ ਲੁਕਾਉਣ ਦੀ ਕੋਸ਼ਿਸ਼ ਨਹੀਂ ਕੀਤੀ। ਲਾਪਰਵਾਹੀ ਨਾਲ ਬੋਲਿਆ, "ਨਹੀਂ, ਤਾਂ ਹੋਰ ਕੀ ?"

ਬੇਈਮਾਨ ਮੁੰਨੂੰ ਬੜੇ ਇੱਜ਼ਤਦਾਰ ਆਦਮੀ ਸਨ। ਅੰਗਰੇਜ਼ੀ ਵਿਚ (ਉਨ੍ਹਾਂ ਦੇ ਗੁਲਾਬਾਂ ਵਿਚ ਸ਼ਾਇਦ ਹੀ ਕੋਈ ਖ਼ੁਸ਼ਬੂ ਹੋਵੇ) ਇਕ ਕਹਾਵਤ ਹੈ, ਗੁਲਾਬ ਨੂੰ ਕਿਸੇ ਵੀ ਨਾਂ ਨਾਲ ਪੁਕਾਰੋ, ਉਹ ਉਂਜ ਦੀ ਉਂਜ ਸੁਗੰਧੀ ਦੇਵੇਗਾ। ਇਸੇ ਤਰ੍ਹਾਂ, ਉਸ ਨੂੰ ਕਿਸੇ ਵੀ ਨਾਂ ਨਾਲ ਕਿਉਂ ਨਾ ਬੁਲਾਇਆ ਜਾਏ, ਬੇਈਮਾਨ ਮੁੰਨੂੰ ਬੜੇ ਅਰਾਮ ਨਾਲ ਚੱਕੀ ਚਲਾਉਂਦੇ ਸਨ, ਪੈਸੇ ਕਮਾਉਂਦੇ ਸਨ, ਇੱਜ਼ਤਦਾਰ ਆਦਮੀ ਸਨ। ਵੈਸੇ ਬੇਈਮਾਨ ਮੁੰਨੂੰ ਨੇ ਇਹ ਨਾਂ ਖ਼ੁਦ ਨਹੀਂ ਕਮਾਇਆ ਸੀ। ਇਹ ਉਨ੍ਹਾਂ ਨੂੰ ਵਿਰਾਸਤ ਵਿਚ ਮਿਲਿਆ ਸੀ। ਬਚਪਨ ਵਿਚ ਉਨ੍ਹਾਂ ਦੇ ਪਿਤਾ ਪਿਆਰ ਨਾਲ ਉਨ੍ਹਾਂ ਨੂੰ ਬੇਈਮਾਨ ਕਹਿੰਦੇ ਸਨ, ਮਾਂ ਉਨ੍ਹਾਂ ਨੂੰ ਪਿਆਰ ਨਾਲ ਮੁੰਨੂੰ ਕਹਿੰਦੀ ਸੀ। ਪੂਰਾ ਪਿੰਡ ਹੁਣ ਉਨ੍ਹਾਂ ਨੂੰ ਪਿਆਰ ਨਾਲ 'ਬੇਈਮਾਨ ਮੁੰਨੂੰ' ਕਹਿੰਦਾ ਸੀ।

ਮਾਸਟਰ ਮੋਤੀ ਰਾਮ ਬੇਈਮਾਨ ਮੁੰਨੂੰ ਦੇ ਭਤੀਜੇ ਨੂੰ ਥੋੜੀ ਦੇਰ ਘੂਰਦੇ ਰਹੇ। ਫੇਰ ਉਨ੍ਹਾਂ ਨੇ ਸਾਹ ਲੈ ਕੇ ਕਿਹਾ, "ਛੱਡੋ ਪਰ੍ਹਾਂ।"

ਉਨ੍ਹਾਂ ਨੇ ਖੁਲ੍ਹੀ ਹੋਈ ਕਿਤਾਬ ਉਤੇ ਨਿਗਾਹ ਗੱਡ ਦਿੱਤੀ। ਜਦ ਉਨ੍ਹਾਂ ਨੇ ਨਜ਼ਰ ਚੁੱਕੀ ਤਾਂ ਦੇਖਿਆ, ਲੜਕਿਆਂ ਦੀਆਂ ਨਜ਼ਰਾਂ ਪਹਿਲਾਂ ਹੀ ਉਨ੍ਹਾਂ ਵਲ ਉੱਠੀਆਂ ਹੋਈਆਂ ਸਨ। ਉਨ੍ਹਾਂ ਨੇ ਕਿਹਾ, "ਕੀ ਗੱਲ ਐ ?"

ਇਕ ਲੜਕਾ ਬੋਲਿਆ, "ਤਾਂ ਇਹੀ ਫ਼ੈਸਲਾ ਹੋਇਆ ਕਿ ਆਟਾ ਚੱਕੀ ਤੋਂ ਮਹੀਨੇ ਵਿਚ ਪੰਜ ਸੌ ਰੁਪਿਆ ਮਹੀਨਾ ਪੈਦਾ ਕੀਤਾ ਜਾ ਸਕਦਾ ਹੈ ?"

"ਕੌਣ ਕਹਿੰਦੈ", ਮਾਸਟਰ ਸਾਹਿਬ ਬੋਲੇ, "ਮੈਂ ਖ਼ੁਦ ਆਟਾ ਚੱਕੀ ਤੋਂ ਸਤ-ਸਤ ਸੌ ਰੁਪਏ ਤਕ ਇਕ ਮਹੀਨੇ ਵਿਚ ਕਮਾਇਐ। ਪਰ ਬੇਈਮਾਨ ਮੁੰਨੂ ਦੇ ਕਾਰਨ ਸਭ ਕੁਝ ਚੌੜ ਹੁੰਦਾ ਜਾ ਰਿਹੈ।"

ਬੇਈਮਾਨ ਮੁੰਨੂ ਦੇ ਭਤੀਜੇ ਨੇ ਬੇਸ਼ਰਮੀ ਨਾਲ ਕਿਹਾ, "ਇਹਦਾ ਕਾਹਦਾ ਅਫ਼ਸੋਸ ਐ, ਮਾਸਟਰ ਸਾਹਿਬ ! ਇਹ ਤਾਂ ਵਪਾਰ ਐ। ਕਦੇ ਪੌਂ ਬਾਰਾਂ, ਕਦੇ ਤਿੰਨ ਕਾਣੇ। ਕੰਪੀਟੀਸ਼ਨ ਵਿਚ ਏਵੇਂ ਈ ਹੁੰਦੈ।"

"ਈਮਾਨਦਾਰ ਤੇ ਬੇਈਮਾਨ ਦਾ ਕੀ ਕੰਪੀਟੀਸ਼ਨ ? ਕੀ ਬਕਦੈਂ ?" ਮਾਸਟਰ ਮੋਤੀ ਰਾਮ ਨੇ ਗੁੱਸੇ ਨਾਲ ਕਿਹਾ।

ਇਕ ਲੜਕੇ ਨੇ ਕਿਹਾ, "ਬੜੀ ਮਾੜੀ ਗੱਲ ਐ।"

ਉਹ ਉੱਭੜਵਾਹੇ ਕਲਾਸ ਵਲ ਦੇਖਣ ਲੱਗੇ। ਬੋਲੇ, "ਇਹ ਕੌਣ ਬੋਲਿਐ ?"

ਇਕ ਲੜਕਾ ਆਪਣੀ ਜਗ੍ਹਾ ਤੋਂ ਹੱਥ ਖੜਾ ਕਰ ਕੇ ਬੋਲਿਆ, "ਮੈਂ ਮਾਸਟਰ ਸਾਹਿਬ ! ਮੈਂ ਪੁੱਛ ਰਿਹਾ ਸੀ ਕਿ ਆਪੇਕਸ਼ਿਕ ਘਣਤ੍ਵ ਕੱਢਣ ਦਾ ਤਰੀਕਾ ਕੀ ਐ ?"

ਮਾਸਟਰ ਮੋਤੀ ਰਾਮ ਨੇ ਕਿਹਾ, "ਆਪੇਕਸ਼ਿਕ ਘਣਤ੍ਵ ਕੱਢਣ ਲਈ ਉਸ ਚੀਜ਼ ਦਾ ਵਜ਼ਨ ਅਤੇ ਆਇਤਨ ਮਤਲਬ ਵੋਲਿਊਮ ਜਾਣਨ ਦੀ ਲੋੜ ਐ। ਜਿਥੋਂ ਤਕ ਤਰੀਕੇ ਦੀ ਗੱਲ ਐ, ਹਰ ਚੀਜ਼ ਦੇ ਦੋ ਤਰੀਕੇ ਹੁੰਦੇ ਨੇ। ਇਕ ਠੀਕ ਤਰੀਕਾ, ਇਕ ਗ਼ਲਤ ਤਰੀਕਾ। ਠੀਕ ਤਰੀਕੇ ਦਾ ਠੀਕ ਨਤੀਜਾ ਨਿਕਲਦੈ, ਗ਼ਲਤ ਦਾ ਗ਼ਲਤ। ਇਸ ਨੂੰ ਇਕ ਉਦਾਹਰਣ ਦੇ ਕੇ ਸਮਝਾਣਾ ਜ਼ਰੂਰੀ ਐ। ਫ਼ਰਜ਼ ਕਰੋ, ਤੁਸੀਂ ਇਕ ਆਟੇ ਦੀ ਚੱਕੀ ਲਾਈ, ਆਟੇ ਦੀ ਚੱਕੀ ਦੀ ਮਸ਼ੀਨ ਵਧੀਆ ਤੇ ਨਵੀਂ ਏ, ਖ਼ੂਬ ਚਮਕਾ ਕੇ ਰਖੀ ਐ, ਖ਼ੂਬ ਗਰੀਜ਼ ਲਾਈ ਐ। ਇੰਜਨ ਨਵਾਂ ਏ, ਪਟਾ ਨਵਾਂ ਏ। ਸਭ ਕੁਝ ਹੈ, ਪਰ ਬਿਜਲੀ ਹੈ ਨਹੀਂ ਤਾਂ ਨਤੀਜਾ ਕੀ ਨਿਕਲੇਗਾ ?"

ਪਹਿਲਾਂ ਬੋਲਣ ਵਾਲੇ ਮੁੰਡੇ ਨੇ ਕਿਹਾ, "ਤਾਂ ਡੀਜ਼ਲ ਇੰਜਨ ਵਰਤਣਾ ਪਏਗਾ। ਮੁੰਨੂ ਚਾਚਾ ਨੇ ਇਵੇਂ ਈ ਕੀਤਾ ਸੀ।"

ਮਾਸਟਰ ਮੋਤੀ ਰਾਮ ਬੋਲੇ, "ਏਥੇ ਇਕੱਲੇ ਮੁੰਨੂ ਚਾਚੇ ਨੇ ਹੀ ਅਕਲ ਦਾ ਠੇਕਾ ਨਹੀਂ ਲਿਆ ਹੋਇਆ। ਇਸ ਕਸਬੇ ਵਿਚ ਸਭ ਤੋਂ ਪਹਿਲਾ ਡੀਜ਼ਲ ਇੰਜਨ ਕੌਣ ਲਿਆਇਆ ਸੀ ? ਜਾਣਦੈ ਕੋਈ ?"

ਲੜਕਿਆਂ ਨੇ ਹੱਥ ਖੜੇ ਕਰ ਕੇ ਇਕੱਠਿਆਂ ਕਿਹਾ, "ਤੁਸੀਂ, ਤੁਸੀਂ ਲਿਆਏ ਸੀ।"
ਮਾਸਟਰ ਸਾਹਿਬ ਨੇ ਸ਼ਾਂਤੀ ਨਾਲ ਮੁੰਨੂ ਦੇ ਭਤੀਜੇ ਵਲ ਦੇਖਿਆ ਤੇ ਘ੍ਰਿਣਾ ਨਾਲ ਬੋਲੇ, "ਸੁਣ ਲਿਆ। ਬੇਈਮਾਨ ਮੁੰਨੂ ਨੇ ਤਾਂ ਮੇਰੀ ਦੇਖਾ-ਦੇਖੀ ਚਲਾਇਆ ਸੀ। ਮੇਰੀ ਚੱਕੀ ਤਾਂ ਕਾਲਜ ਖੁਲ੍ਹਣ ਤੋਂ ਪਹਿਲਾਂ ਹੀ ਚਲ ਰਹੀ ਸੀ। ਮੇਰੀਓ ਚੱਕੀ ਤੋਂ, ਕਾਲਜ ਦੀ ਇਮਾਰਤ ਲਈ, ਹਰ ਆਟਾ ਪਿਹਾਉਣ ਵਾਲੇ ਤੋਂ, ਸੇਰ ਸੇਰ ਆਟੇ ਦਾ ਦਾਨ ਲਿਆ

ਗਿਆ। ਮੇਰੀਓ ਚੱਕੀ ਤੋਂ ਉਹ ਆਟਾ ਸ਼ਹਿਰ ਵਿਚ ਵਿਕਣ ਲਈ ਗਿਆ। ਮੇਰੀਓ ਚੱਕੀ ਉਤੇ ਕਾਲਜ ਦੀ ਇਮਾਰਤ ਦਾ ਨਕਸ਼ਾ ਬਣਿਆ ਤੇ ਮੈਨੇਜਰ ਕਾਕਾ ਨੇ ਕਿਹਾ, 'ਮੋਤੀ! ਕਾਲਜ ਵਿਚ ਤੂੰ ਰਹੇਂਗਾ ਤਾਂ ਮਾਸਟਰ ਈ, ਪਰ ਅਸਲੀ ਪ੍ਰਿੰਸੀਪਲੀ ਤੂੰ ਈ ਕਰੇਂਗਾ।' ਸਭ ਕੁਝ ਤਾਂ ਮੇਰੀ ਚੱਕੀ ਉਤੇ ਈ ਹੋਇਆ, ਪਰ ਹੁਣ ਪਿੰਡ ਵਿਚ ਚੱਕੀ ਏ ਤਾਂ ਬੇਈਮਾਨ ਮੁੰਨੂੰ ਦੀ। ਮੇਰੀ ਚੱਕੀ ਕੋਈ ਚੀਜ਼ ਈ ਨਾ ਹੋਈ?"

ਲੜਕੇ ਅਰਾਮ ਨਾਲ ਸੁਣਦੇ ਰਹੇ। ਇਹ ਗੱਲ ਉਹ ਪਹਿਲਾਂ ਵੀ ਸੁਣ ਚੁੱਕੇ ਸਨ ਅਤੇ ਕਿਸੇ ਵੀ ਵੇਲੇ ਸੁਣਨ ਲਈ ਤਿਆਰ ਰਹਿੰਦੇ ਸਨ। ਉਨ੍ਹਾਂ ਉਤੇ ਕੋਈ ਖ਼ਾਸ ਅਸਰ ਨਾ ਪਿਆ, ਪਰ ਮੁੰਨੂੰ ਦੇ ਭਤੀਜੇ ਨੇ ਕਿਹਾ, "ਚੀਜ਼ ਤਾਂ ਮਾਸਟਰ ਸਾਹਿਬ ਤੁਹਾਡੀ ਵੀ ਅੱਛੀ ਹੈ ਤੇ ਮੁੰਨੂੰ ਚਾਚਾ ਦੀ ਵੀ। ਪਰ ਤੁਹਾਡੀ ਚੱਕੀ ਉਤੇ ਧਾਨ ਛੜਨ ਵਾਲੀ ਮਸ਼ੀਨ ਓਵਰਹਾਲਿੰਗ ਮੰਗਦੀ ਹੈ। ਧਾਨ ਉਸ ਵਿਚ ਜ਼ਿਆਦਾ ਟੁੱਟਦਾ ਹੈ।"

ਮਾਸਟਰ ਮੋਤੀ ਰਾਮ ਨੇ ਮਿਲਵਰਤਣ ਦੇ ਤਰੀਕੇ ਨਾਲ ਕਿਹਾ, "ਇਹ ਗੱਲ ਨਹੀਂ। ਮੇਰੇ ਵਰਗੀ ਧਾਨ ਦੀ ਮਸ਼ੀਨ ਤਾਂ ਸਾਰੇ ਇਲਾਕੇ ਵਿਚ ਨਹੀਂ। ਪਰ ਬੇਈਮਾਨ ਮੁੰਨੂੰ ਛੜਾਈ ਪਿਹਾਈ ਦਾ ਰੇਟ ਘਟਾਉਂਦਾ ਜਾ ਰਿਹੈ। ਏਸੇ ਲਈ ਲੋਕ ਓਧਰ ਦੌੜਦੇ ਨੇ। ਹਰ ਹਿੰਦੁਸਤਾਨੀ ਦਾ ਇਹੀ ਹਾਲ ਐ। ਜਿਥੇ ਦੋ ਪੈਸੇ ਦੀ ਬਚਤ ਹੋਵੇ, ਉਹ ਉਸੇ ਪਾਸੇ ਮੂੰਹ ਕਰ ਲੈਂਦੈ।"

"ਇਹ ਤਾਂ ਸਭ ਥਾਂ ਹੁੰਦੈ", ਮੁੰਡੇ ਨੇ ਦਲੀਲ ਦਿੱਤੀ।

"ਸਭ ਥਾਂ ਤੇ ਨਹੀਂ, ਹਿੰਦੁਸਤਾਨ ਵਿਚ ਹੀ ਇਸ ਤਰ੍ਹਾਂ ਹੁੰਦੈ। ਹਾਂ......" ਉਨ੍ਹਾਂ ਨੇ ਕੁਝ ਸੋਚ ਕੇ ਕਿਹਾ, "ਰੇਟ ਘਟਾ ਕੇ ਹੋਰ ਲੋਕ ਤਾਂ ਆਪਣਾ ਆਟਾ ਦੂਜੀ ਤਰ੍ਹਾਂ ਨਾਲ — ਗਾਹਕਾਂ ਦਾ ਆਟਾ ਚੁਰਾ ਕੇ — ਪੂਰਾ ਕਰ ਲੈਂਦੇ ਨੇ; ਪਰ ਮੋਤੀ ਰਾਮ ਜਿਸ ਆਦਮੀ ਦਾ ਨਾਂ ਹੈ, ਉਹ ਸਭ ਕੁਝ ਕਰ ਸਕਦੈ, ਇਹ ਨਹੀਂ ਕਰ ਸਕਦਾ।"

ਇਕ ਮੁੰਡੇ ਨੇ ਕਿਹਾ, "ਤਾਂ ਆਪੇਖਿਕ ਸੰਘਣਤਾ ਕੱਢਣ ਦਾ ਤਰੀਕਾ ਕੀ ਨਿਕਲਿਆ?"

ਉਹ ਕਾਹਲੀ ਨਾਲ ਬੋਲੇ, "ਇਹੀ ਤਾਂ ਦੱਸ ਰਿਹਾ ਸਾਂ।"

ਉਸ ਦੀ ਨਜ਼ਰ ਖਿੜਕੀ ਤੋਂ ਪਾਰ, ਸੜਕ ਉਤੇ ਕਮਾਦ ਦੇ ਗੱਡਿਆਂ ਤੋਂ ਤਿੰਨ ਫ਼ੁਟ ਉਤੇ ਜਾ ਕੇ, ਉਸ ਤੋਂ ਵੀ ਅੱਗੇ ਦੁਮੇਲ ਉਤੇ ਰੁਕ ਗਈ। ਕੁਝ ਸਾਲ ਪਹਿਲਾਂ ਦੇ ਜਜ਼ਬਾਤੀ ਪੋਚ ਵਾਲੇ ਕਵੀਆਂ ਦੀ ਤਰ੍ਹਾਂ ਉਹ ਕਹਿੰਦੇ ਰਹੇ, "ਮਸ਼ੀਨ ਤਾਂ ਪੂਰੇ ਇਲਾਕੇ ਵਿਚ ਇਹ ਇਕੋ ਸੀ; ਸੀ ਲੋਹੇ ਦੀ, ਪਰ ਸ਼ੀਸ਼ੇ ਵਰਗੀ ਡਲ੍ਹਕ ਸੀ ਉਸ ਦੀ......।"

ਅਚਾਨਕ ਉਨ੍ਹਾਂ ਨੇ ਕਲਾਸ ਵਲ ਸਿੱਧੇ ਦੇਖ ਕੇ ਕਿਹਾ, "ਤੂੰ ਕੀ ਪੁੱਛਿਆ ਸੀ?"

ਮੁੰਡੇ ਨੇ ਆਪਣਾ ਸੁਆਲ ਦੁਹਰਾਇਆ, ਪਰ ਇਸ ਤੋਂ ਪਹਿਲਾਂ ਹੀ ਉਨ੍ਹਾਂ ਦਾ ਧਿਆਨ ਦੂਜੇ ਪਾਸੇ ਜਾ ਚੁੱਕਾ ਸੀ। ਲੜਕਿਆਂ ਨੇ ਵੀ ਕੰਨ ਲਾ ਕੇ ਸੁਣਿਆ, ਬਾਹਰ

ਕਮਾਦ ਚੁਰਾਉਣ ਤੇ ਬਚਾਉਣ ਵਾਲਿਆਂ ਦੀਆਂ ਗਾਲ੍ਹਾਂ ਦੇ ਉਤੇ ਦੀ, ਚਪੜਾਸੀ ਉਤੇ ਪੈਣ ਵਾਲੀ ਪ੍ਰਿੰਸੀਪਲ ਦੀ ਫਿਟਕਾਰ ਦੇ ਉਤੇ ਦੀ — ਮਿਊਜ਼ਿਕ ਕਲਾਸ ਤੋਂ ਨਿਕਲਦੀ ਹਾਰਮੋਨੀਅਮ ਦੀ ਮਿਆਊਂ-ਕਿਆਊਂ ਦੇ ਉੱਪਰ ਦੀ ਅਚਾਨਕ 'ਭੱਕ-ਭੱਕ-ਭੱਕ' ਦੀ ਅਵਾਜ਼ ਆਉਣ ਲੱਗ ਪਈ ਸੀ। ਮਾਸਟਰ ਮੋਤੀ ਰਾਮ ਦੀ ਚੱਕੀ ਚਲ ਰਹੀ ਸੀ। ਇਹ ਉਸੇ ਦੀ ਅਵਾਜ਼ ਸੀ। ਇਹੀ ਅਸਲੀ ਅਵਾਜ਼ ਸੀ। ਅੰਨ ਕਪੜੇ ਦੀ ਘਾਟ ਦੀ ਚੀਕ-ਪੁਕਾਰ, ਲੜਾਈ ਝਗੜੇ ਦਾ ਰੌਲਾ-ਰੱਪਾ — ਸੱਚਾ ਨੇਤਾ ਜਿਵੇਂ ਇਨ੍ਹਾਂ ਸਭ ਦੇ ਉਤੇ ਦੀ ਸਿਰਫ਼ ਆਤਮਾ ਦੀ ਅਵਾਜ਼ ਸੁਣਦਾ ਹੈ, ਹੋਰ ਕੁਝ ਨਹੀਂ ਸੁਣ ਸਕਦਾ, ਉਹੀ ਹਾਲ ਮਾਸਟਰ ਮੋਤੀ ਰਾਮ ਦਾ ਸੀ। ਉਸ ਨੇ ਹੋਰ ਕੁਝ ਨਹੀਂ ਸੁਣਿਆ ਸਿਰਫ਼ 'ਭੱਕ-ਭੱਕ-ਭੱਕ' ਸੁਣਿਆ।

ਉਹ ਜ਼ੋਰ ਨਾਲ ਦੌੜੇ।

ਮੁੰਡਿਆਂ ਨੇ ਕਿਹਾ, "ਕੀ ਹੋਇਆ ਮਾਸਟਰ ਸਾਹਿਬ ? ਹਾਲੇ ਤਾਂ ਘੰਟੀ ਨਹੀਂ ਵੱਜੀ।"

ਉਹ ਬੋਲੇ, "ਲੱਗਦਾ ਹੈ, ਮਸ਼ੀਨ ਠੀਕ ਹੋ ਗਈ ਹੈ। ਦੇਖਦੇ ਹਾਂ ਕਿਵੇਂ ਚਲਦੀ ਹੈ ?"

ਉਹ ਦਰਵਾਜ਼ੇ ਤਕ ਗਏ, ਫੇਰ ਇਕ ਦਮ ਮੁੜ ਪਏ। ਮੂੰਹ ਤੇ ਪੀੜ ਜਿਹੀ ਫੈਲ ਗਈ ਸੀ, ਜਿਵੇਂ ਕਿਸੇ ਨੇ ਜ਼ੋਰ ਨਾਲ ਚੂੰਢੀ ਵੱਢੀ ਹੋਵੇ। ਉਹ ਬੋਲੇ, "ਕਿਤਾਬ ਵਿਚ ਪੜ੍ਹ ਲੈਣਾ। ਆਪੇਖਿਕ ਸੰਘਣਤਾ ਦਾ ਕਾਂਡ ਜ਼ਰੂਰੀ ਹੈ।" ਉਹਨਾਂ ਨੇ ਜ਼ਰਾ ਰੁਕ ਕੇ ਫੇਰ ਕਿਹਾ, "ਇਮਪਾਰਟੈਂਟ ਹੈ" ਤੇ ਕਹਿੰਦੇ ਹੀ ਉਹਨਾਂ ਦਾ ਚਿਹਰਾ ਖਿੜ ਗਿਆ।

ਭੱਕ ! ਭੱਕ ! ਭੱਕ ! ਫ਼ਰਜ਼, ਬਾਹਰ ਦੇ ਔਖੇ ਕੰਮ ਵਿਚ ਉਹਨਾਂ ਦੀ ਉਡੀਕ ਕਰ ਰਿਹਾ ਸੀ। ਮੁੰਡੇ ਤੇ ਕਿਤਾਬਾਂ ਦਾ ਪਿਆਰ ਉਨ੍ਹਾਂ ਨੂੰ ਰੋਕ ਨਾ ਸਕਿਆ। ਉਹ ਚਲੇ ਗਏ।

ਦਿਨ ਦੇ ਚਾਰ ਵਜੇ ਪ੍ਰਿੰਸੀਪਲ ਸਾਹਿਬ ਆਪਣੇ ਕਮਰੇ ਵਿਚੋਂ ਨਿਕਲੇ। ਕਮਜ਼ੋਰ ਜਿਸਮ, ਜਿਸ ਦੇ ਕੁਝ ਹਿੱਸੇ ਖ਼ਾਕੀ ਹਾਫ਼ ਪੈਂਟ ਅਤੇ ਕਮੀਜ਼ ਨਾਲ ਢੱਕੇ ਹੋਏ ਸਨ। ਪੁਲਿਸ ਸਾਰਜੈਂਟਾਂ ਵਾਲਾ ਬੈਂਤ ਕੱਛ ਵਿਚ ਦੱਬਿਆ ਹੋਇਆ ਸੀ। ਪੈਰ ਵਿਚ ਸੈਂਡਲ। ਕੁਲ ਮਿਲਾ ਕੇ ਕਾਫ਼ੀ ਚੁਸਤ ਤੇ ਚਲਾਕ ਦਿੱਸਦੇ ਸਨ ਅਤੇ ਜਿੰਨੇ ਸਨ ਉਸ ਤੋਂ ਆਪਣੇ ਆਪ ਨੂੰ ਜ਼ਿਆਦਾ ਚੁਸਤ ਤੇ ਚਲਾਕ ਸਮਝਦੇ ਸਨ।

ਉਨ੍ਹਾਂ ਦੇ ਪਿਛੇ ਪਿਛੇ ਹਮੇਸ਼ਾਂ ਦੀ ਤਰ੍ਹਾਂ ਕਾਲਜ ਦਾ ਕਲਰਕ ਚਲ ਰਿਹਾ ਸੀ। ਪ੍ਰਿੰਸੀਪਲ ਸਾਹਿਬ ਦੀ ਉਸ ਨਾਲ ਪੱਕੀ ਦੋਸਤੀ ਸੀ।

ਉਹ ਦੋਨੋਂ ਮਾਸਟਰ ਮੋਤੀ ਰਾਮ ਦੀ ਕਲਾਸ ਕੋਲੋਂ ਲੰਘੇ, ਕਲਾਸ ਅਸਤਬਲ-ਨੁਮਾ ਇਮਾਰਤ ਵਿਚ ਸੀ। ਦੂਰ ਤੋਂ ਹੀ ਦਿੱਸ ਗਿਆ ਕਿ ਉਸ ਵਿਚ ਕੋਈ ਮਾਸਟਰ ਨਹੀਂ ਹੈ। ਇਕ ਮੁੰਡਾ ਹੇਠਾਂ ਤੋਂ ਪੱਟ ਤਕ ਫਟਿਆ ਹੋਇਆ ਪਜਾਮਾ ਪਾਈ ਮਾਸਟਰ ਦੀ ਮੇਜ਼ ਤੇ ਬੈਠਾ ਰੋ ਰਿਹਾ ਸੀ। ਪ੍ਰਿੰਸੀਪਲ ਨੂੰ ਕੋਲੋਂ ਲੰਘਦਿਆਂ ਵੇਖ ਕੇ ਹੋਰ ਜ਼ੋਰ ਦੀ ਰੋਣ ਲੱਗ ਪਿਆ। ਉਹਨਾਂ ਨੇ ਪੁੱਛਿਆ, "ਕੀ ਗੱਲ ਐ ? ਮਾਸਟਰ ਸਾਹਿਬ ਕਿਥੇ ਗਏ ਨੇ ?"

ਉਹ ਮੁੰਡਾ ਹੁਣ ਖੜਾ ਹੋ ਕੇ ਰੋਣ ਲੱਗ ਪਿਆ। ਇਕ ਦੂਜੇ ਮੁੰਡੇ ਨੇ ਕਿਹਾ, "ਇਹ ਮੋਤੀ ਰਾਮ ਦੀ ਜਮਾਤ ਹੈ।"

ਫੇਰ ਪ੍ਰਿੰਸੀਪਲ ਨੂੰ ਦੱਸਣ ਦੀ ਜ਼ਰੂਰਤ ਨਹੀਂ ਪਈ ਕਿ ਮਾਸਟਰ ਸਾਹਿਬ ਕਿਥੇ ਗਏ ਹਨ। ਕਲਰਕ ਨੇ ਕਿਹਾ, "ਸੈਕਿੰਡ-ਹੈਂਡ ਮਸ਼ੀਨ ਚਵੀ ਘੰਟੇ ਦੀ ਨਿਗਰਾਨੀ ਮੰਗਦੀ ਐ। ਕਿੰਨੀ ਵਾਰ ਮਾਸਟਰ ਮੋਤੀ ਰਾਮ ਨੂੰ ਕਿਹੈ ਕਿ ਵੇਚ ਦਿਓ ਇਸ ਆਟੇ ਦੀ ਚੱਕੀ ਨੂੰ, ਪਰ ਉਹ ਕੁਝ ਸਮਝਦੇ ਈ ਨਹੀਂ। ਮੈਂ ਆਪ ਵੀ ਇਕ ਵਾਰ ਡੇਢ ਹਜ਼ਾਰ ਦੇਣ ਨੂੰ ਤਿਆਰ ਸਾਂ।"

ਪ੍ਰਿੰਸੀਪਲ ਸਾਹਿਬ ਨੇ ਕਲਰਕ ਨੂੰ ਕਿਹਾ, "ਛੱਡੋ ਇਸ ਗੱਲ ਨੂੰ। ਓਧਰੋਂ, ਕਮਰੇ ਵਿਚੋਂ ਮਾਲਵੀ ਨੂੰ ਬੁਲਾ ਲਿਆਓ।"

ਥੋੜੀ ਦੇਰ ਪਿਛੋਂ ਦੇਖਣ ਵਿਚ ਇਕ ਭਲਾ ਜਿਹਾ ਆਦਮੀ ਆਉਂਦਾ ਹੋਇਆ ਨਜ਼ਰ ਆਇਆ। ਪ੍ਰਿੰਸੀਪਲ ਸਾਹਿਬ ਉਸ ਨੂੰ ਦੂਰੋਂ ਵੇਖਦੇ ਹੀ ਉੱਚੀ ਸਾਰੀ ਬੋਲੇ, "ਭਾਈ ਮਾਲਵੀ, ਇਹ ਜਮਾਤ ਵੀ ਦੇਖ ਲੈਣਾ।"

ਮਾਲਵੀ ਨੇੜੇ ਆ ਕੇ ਛੱਪਰ ਦਾ ਇਕ ਬਾਂਸ ਫੜ ਕੇ ਖੜਾ ਹੋ ਗਿਆ ਤੇ ਬੋਲਿਆ, "ਇਕੋ ਹੀ ਪੀਰੀਅਡ ਵਿਚ ਦੋ ਜਮਾਤਾਂ ਕਿਵੇਂ ਲੈ ਸਕਾਂਗਾ ?"

ਰੋਣ ਵਾਲਾ ਮੁੰਡਾ ਰੋ ਰਿਹਾ ਸੀ। ਜਮਾਤ ਦੇ ਪਿਛੇ ਕੁਝ ਮੁੰਡੇ ਜ਼ੋਰ ਸ਼ੋਰ ਨਾਲ ਹੱਸ ਰਹੇ ਸਨ। ਬਾਕੀ ਇਨ੍ਹਾਂ ਲੋਕਾਂ ਦੇ ਕੋਲ ਕੁਝ ਇਸ ਤਰ੍ਹਾਂ ਭੀੜ ਦੀ ਸ਼ਕਲ ਵਿਚ ਖੜੇ ਹੋ ਗਏ, ਜਿਵੇਂ ਚੌਂਕ ਉਤੇ ਹਾਦਸਾ ਹੋ ਗਿਆ ਹੋਵੇ।

ਪ੍ਰਿੰਸੀਪਲ ਸਾਹਿਬ ਨੇ ਅਵਾਜ਼ ਤਿੱਖੀ ਕਰ ਕੇ ਕਿਹਾ, "ਜ਼ਿਆਦਾ ਕਾਨੂੰਨ ਨਾ ਛਾਂਟ। ਜਦ ਤੋਂ ਤੂੰ ਖੰਨੇ ਨਾਲ ਉੱਠਣ ਬੈਠਣ ਲੱਗੈਂ, ਤੈਨੂੰ ਹਰ ਕੰਮ ਵਿਚ ਔਖ ਹੁੰਦੀ ਐ।"

ਮਾਲਵੀ ਪ੍ਰਿੰਸੀਪਲ ਦਾ ਮੂੰਹ ਦੇਖਦਾ ਰਹਿ ਗਿਆ। ਕਲਰਕ ਨੇ ਕਿਹਾ, "ਸਰਕਾਰੀ ਬਸ ਵਾਲਾ ਹਿਸਾਬ ਲਾਓ, ਮਾਲਵੀ। ਇਕ ਬਸ ਵਿਗੜ ਜਾਂਦੀ ਹੈ ਤਾਂ ਸਭ ਸਵਾਰੀਆਂ ਪਿਛੇ ਆਉਣ ਵਾਲੀ ਦੂਜੀ ਬਸ ਵਿਚ ਬਿਠਾ ਦਿੱਤੀਆਂ ਜਾਂਦੀਆਂ ਹਨ। ਇਨ੍ਹਾਂ ਮੁੰਡਿਆਂ ਨੂੰ ਵੀ ਉਸੀ ਤਰ੍ਹਾਂ ਆਪਣੇ ਕਮਰੇ ਵਿਚ ਬਿਠਾ ਲਓ।"

ਉਸ ਨੇ ਬਹੁਤ ਮਿੱਠੀ ਅਵਾਜ਼ ਵਿਚ ਕਿਹਾ, "ਪਰ ਇਹ ਤਾਂ ਨੌਂਵੀਂ ਜਮਾਤ ਹੈ। ਮੈਂ ਓਥੇ ਸਤਵੀਂ ਨੂੰ ਪੜ੍ਹਾ ਰਿਹਾ ਹਾਂ।

ਪ੍ਰਿੰਸੀਪਲ ਸਾਹਿਬ ਦੀ ਧੌਣ ਮੁੜ ਗਈ। ਸਮਝਣ ਵਾਲੇ ਸਮਝ ਗਏ ਕਿ ਹੁਣ ਉਸ ਦੇ ਹੱਥ ਹਾਫ਼ ਪੈਂਟ ਦੀਆਂ ਜੇਬਾਂ ਵਿਚ ਚਲੇ ਜਾਣਗੇ ਅਤੇ ਉਹ ਚੀਕਣਗੇ। ਇਹੀ ਹੋਇਆ। ਉਹ ਬੋਲੇ, "ਮੈਂ ਸਭ ਸਮਝਦਾਂ, ਤੂੰ ਵੀ ਖੰਨੇ ਵਾਂਗ ਸਿੰਗ ਅੜਾਉਣ ਲੱਗ ਪਿਐਂ, ਮੈਨੂੰ ਸਤਵੀਂ ਅਤੇ ਨੌਂਵੀਂ ਦੇ ਫ਼ਰਕ ਦਾ ਪਤੈ। ਹਮਕਾ ਅਬ ਪ੍ਰਿੰਸੀਪਲੀ ਕਰਈ ਨਾ ਸਿਖਾਵ, ਭਈਆ। ਜੌਨੁ ਹੁਕੁਮ ਹੈ, ਤੌਨੁ ਚੁੱਪੇ ਕੈਰੀ ਆਊਟ ਕਰਉ, ਸਮਝਈਅਉ ਕਿ ਨਾਹੀਂ ?"

ਪ੍ਰਿੰਸੀਪਲ ਸਾਹਿਬ ਇਕ ਨੇੜੇ ਦੇ ਪਿੰਡ ਦੇ ਰਹਿਣ ਵਾਲੇ ਸਨ। ਦੂਰ ਦੂਰ ਦੇ ਇਲਾਕਿਆਂ ਵਿਚ ਉਹ ਆਪਣੇ ਦੋ ਗੁਣਾਂ ਕਰ ਕੇ ਮਸ਼ਹੂਰ ਸਨ। ਇਕ ਤਾਂ ਖ਼ਰਚ ਦਾ ਫ਼ਰਜ਼ੀ ਨਕਸ਼ਾ ਬਣਾ ਕੇ ਕਾਲਜ ਦੇ ਲਈ ਜ਼ਿਆਦਾ ਤੋਂ ਜ਼ਿਆਦਾ ਸਰਕਾਰੀ ਪੈਸਾ ਖਿੱਚਣ ਵਿਚ, ਦੂਜਾ ਗੁੱਸੇ ਵੇਲੇ ਆਪਣੀ ਸਥਾਨਕ ਅਵਧੀ ਬੋਲੀ ਬੋਲਣ ਵਿਚ। ਜਦ ਉਹ ਫ਼ਰਜ਼ੀ ਨਕਸ਼ਾ ਬਣਾਉਂਦੇ ਸਨ ਤਾਂ ਵੱਡੇ ਤੋਂ ਵੱਡਾ ਆਡੀਟਰ ਵੀ ਉਸ ਉਤੇ ਉਂਗਲ ਨਹੀਂ ਸੀ ਰਖ ਸਕਦਾ; ਜਦ ਉਹ ਅਵਧੀ ਬੋਲਣ ਲੱਗਦੇ ਸਨ ਤਾਂ ਵੱਡੇ ਤੋਂ ਵੱਡਾ ਤਰਕ-ਸ਼ਾਸਤਰੀ ਵੀ ਉਨ੍ਹਾਂ ਦੀ ਗੱਲ ਦਾ ਜਵਾਬ ਨਹੀਂ ਸੀ ਦੇ ਸਕਦਾ।

ਮਾਲਵੀ ਸਿਰ ਝੁਕਾ ਕੇ ਵਾਪਸ ਚਲੇ ਗਏ। ਪ੍ਰਿੰਸੀਪਲ ਸਾਹਿਬ ਨੇ ਫਟੇ ਪਜਾਮੇ ਵਾਲੇ ਮੁੰਡੇ ਦੀ ਪਿਠ ਉਤੇ ਬੈਂਤ ਮਾਰ ਕੇ ਕਿਹਾ, "ਜਾਓ, ਉਸ ਕਮਰੇ ਵਿਚ ਜਾ ਕੇ ਸਭ ਲੋਕ ਚੁਪਚਾਪ ਬੈਠੋ। ਜ਼ਰਾ ਵੀ ਕੋਈ ਬਿਰਕਿਆ ਤਾਂ ਖੱਲ ਲਾਹ ਦਿਆਂਗਾ।"

ਮੁੰਡਿਆਂ ਦੇ ਚਲੇ ਜਾਣ ਉਤੇ ਕਲਰਕ ਨੇ ਮੁਸਕਰਾ ਕੇ ਕਿਹਾ, "ਚਲੋ, ਹੁਣ ਖੰਨਾ ਮਾਸਟਰ ਦਾ ਵੀ ਨਜ਼ਾਰਾ ਦੇਖੀਏ।"

ਖੰਨਾ ਮਾਸਟਰ ਦਾ ਅਸਲੀ ਨਾਂ ਖੰਨਾ ਸੀ। ਵੈਸੇ ਵੀ, ਤਿਲਕ, ਪਟੇਲ, ਗਾਂਧੀ, ਨਹਿਰੂ ਆਦਿ ਸਾਡੇ ਦੇਸ਼ ਵਿਚ ਜਾਤੀ ਦੇ ਨਹੀਂ, ਬਲਕਿ ਵਿਅੱਕਤੀ ਦੇ ਨਾਂ ਹਨ। ਇਸ ਦੇਸ਼ ਵਿਚ ਜਾਤੀ ਪ੍ਰਥਾ ਨੂੰ ਖ਼ਤਮ ਕਰਨ ਦੀ ਇਹੀ ਇਕ ਸਿੱਧੀ ਤਰਕੀਬ ਹੈ। ਜਾਤੀ ਤੋਂ ਉਸ ਦਾ ਨਾਂ ਖੋਹ ਕੇ ਉਸ ਨੂੰ ਕਿਸੇ ਆਦਮੀ ਦਾ ਨਾਂ ਦਸ ਦੇਣ ਨਾਲ ਜਾਤੀ ਦੇ ਕੋਲ ਹੋਰ ਕੁਝ ਨਹੀਂ ਰਹਿ ਜਾਂਦਾ। ਇਹ ਆਪਣੇ ਆਪ ਖ਼ਤਮ ਹੋ ਜਾਂਦੀ ਹੈ।

ਖੰਨਾ ਮਾਸਟਰ ਇਤਿਹਾਸ ਦੇ ਲੈਕਚਰਾਰ ਸਨ, ਪਰ ਇਸ ਵੇਲੇ ਇੰਟਰਮੀਡੀਏਟ ਦੇ ਇਕ ਕਮਰੇ ਵਿਚ ਅੰਗਰੇਜ਼ੀ ਪੜ੍ਹਾ ਰਹੇ ਸਨ। ਉਹ ਦੰਦ ਪੀਹ ਕੇ ਕਹਿ ਰਹੇ ਸਨ, "ਹਿੰਦੀ ਵਿਚ ਤਾਂ ਵੱਡੀਆਂ ਵੱਡੀਆਂ ਪ੍ਰੇਮ-ਕਹਾਣੀਆਂ ਲਿਖ ਮਾਰਦੇ ਓ, ਪਰ ਅੰਗਰੇਜ਼ੀ ਵਿਚ ਕੋਈ ਜਵਾਬ ਦੇਣ ਵੇਲੇ ਮੂੰਹ ਘੋੜੇ ਵਾਂਗ ਲਟਕ ਜਾਂਦੈ।"

ਇਕ ਮੁੰਡਾ ਕਮਰੇ ਵਿਚ ਸਿਰ ਲਟਕਾ ਕੇ ਖੜਾ ਸੀ। ਵੈਸੇ ਤਾਂ ਘਿਉ ਦੁੱਧ ਦੀ ਘਾਟ

ਅਤੇ ਖੇਡ-ਕੁਦ ਦੀ ਤੰਗੀ ਤੋਂ ਹਰ ਔਸਤ ਵਿਦਿਆਰਥੀ ਮਰੀਅਲ ਘੋੜੇ ਵਰਗਾ ਦਿਸਦਾ ਹੈ, ਪਰ ਇਸ ਮੁੰਡੇ ਦੇ ਮੂੰਹ ਦੀ ਬਣਤਰ ਹੀ ਕੁਝ ਇਹੋ ਜਹੀ ਸੀ ਕਿ ਇਹ ਗੱਲ ਉਸ ਉਤੇ ਬਿਲਕੁਲ ਠੀਕ ਢੁੱਕਦੀ ਸੀ। ਕਮਰੇ ਵਿਚ ਮੁੰਡੇ ਜ਼ੋਰ ਨਾਲ ਹੱਸੇ। ਖੰਨਾ ਮਾਸਟਰ ਨੇ ਅੰਗਰੇਜ਼ੀ ਵਿਚ ਪੁੱਛਿਆ, "ਬੋਲੋ, 'ਮੈਟਾਫ਼ਰ' ਦਾ ਕੀ ਅਰਥ ਹੈ?"

ਮੁੰਡਾ ਉਸੇ ਤਰ੍ਹਾਂ ਖੜਾ ਰਿਹਾ। ਕੁਝ ਦਿਨ ਪਹਿਲਾਂ ਇਸ ਦੇਸ਼ ਵਿਚ ਇਹ ਸ਼ੋਰ ਮਚਿਆ ਸੀ ਕਿ ਅਨਪੜ੍ਹ ਆਦਮੀ ਬਿਨਾਂ ਸਿੰਗ-ਪੂਛ ਦੇ ਜਾਨਵਰ ਹੁੰਦਾ ਹੈ। ਉਸ ਹੱਲੇ ਵਿਚ ਅਨਪੜ੍ਹ ਆਦਮੀਆਂ ਦੇ ਬਹੁਤ ਸਾਰੇ ਮੁੰਡਿਆਂ ਨੇ ਪਿੰਡਾਂ ਵਿਚ ਹਲ-ਪੰਜਾਲੀ ਛੱਡ ਦਿੱਤੀ ਤੇ ਸਕੂਲਾਂ ਉਤੇ ਹੱਲਾ ਬੋਲ ਦਿੱਤਾ। ਹਜ਼ਾਰਾਂ ਦੀ ਗਿਣਤੀ ਵਿਚ ਆਏ ਹੋਏ ਇਹ ਮੁੰਡੇ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਨੂੰ ਬੁਰੀ ਤਰ੍ਹਾਂ ਘੇਰੇ ਵਿਚ ਲਈ ਬੈਠੇ ਸਨ। ਪੜ੍ਹਾਈ ਦੇ ਮੈਦਾਨ ਵਿਚ ਸ਼ੋਰ ਮਚਿਆ ਹੋਇਆ ਸੀ। ਹੁਣ ਕੋਈ ਇਹ ਪ੍ਰਚਾਰ ਕਰਦਾ ਹੋਇਆ ਨਹੀਂ ਸੀ ਦਿਸਦਾ ਕਿ ਅਨਪੜ੍ਹ ਆਦਮੀ ਜਾਨਵਰ ਹੁੰਦਾ ਹੈ, ਪਰ ਮਲਵੀਂ ਜ਼ਬਾਨ ਵਿਚ ਇਹ ਕਿਹਾ ਜਾਣ ਲੱਗ ਪਿਆ ਸੀ ਕਿ ਉੱਚੀ ਵਿੱਦਿਆ ਉਨ੍ਹਾਂ ਨੂੰ ਲੈਣੀ ਚਾਹੀਦੀ ਹੈ ਜੋ ਉਸ ਦੇ ਕਾਬਲ ਹੋਣ। ਇਸ ਦੇ ਲਈ ਸਕਰੀਨਿੰਗ ਹੋਣੀ ਚਾਹੀਦੀ ਹੈ। ਇਸ ਤਰ੍ਹਾਂ ਟੇਢੇ ਮੇਢੇ ਢੰਗ ਨਾਲ ਉਨ੍ਹਾਂ ਪੇਂਡੂ ਮੁੰਡਿਆਂ ਨੂੰ ਫੇਰ ਹਲ ਦੀ ਹੱਥੀ ਫੜਾ ਕੇ ਖੇਤ ਵਲ ਤੋਰ ਦੇਣ ਦੀ ਸਲਾਹ ਦਿੱਤੀ ਜਾ ਰਹੀ ਸੀ। ਪਰ ਹਰ ਸਾਲ ਫ਼ੇਲ ਹੋ ਕੇ, ਕਲਾਸ ਵਿਚ ਸਭ ਤਰ੍ਹਾਂ ਦੀਆਂ ਝਿੜਕਾਂ ਸੁਣ ਕੇ ਅਤੇ ਖੇਤੀ ਦੀ ਵਡਿਆਈ ਉਤੇ ਨੇਤਾਵਾਂ ਦੇ ਧੂੰਆਂਧਾਰ ਲੈਕਚਰ ਸੁਣ ਕੇ ਵੀ ਉਹ ਮੁੰਡੇ ਹਲ-ਪੰਜਾਲੀ ਦੀ ਦੁਨੀਆਂ ਵਿਚ ਵਾਪਸ ਜਾਣ ਨੂੰ ਤਿਆਰ ਨਹੀਂ ਸਨ। ਉਹ ਕੰਨ-ਖਜੂਰੇ ਦੀ ਤਰ੍ਹਾਂ ਸਕੂਲ ਨਾਲ ਚਿੰਬੜੇ ਹੋਏ ਸਨ ਅਤੇ ਹਰ ਕੀਮਤ ਉਤੇ ਉਸ ਨਾਲ ਚਿੰਬੜੇ ਰਹਿਣਾ ਚਾਹੁੰਦੇ ਸਨ।

ਘੋੜੇ ਦੇ ਮੂੰਹ ਵਾਲਾ ਇਹ ਮੁੰਡਾ ਵੀ ਇਸੇ ਭੀੜ ਦਾ ਇਕ ਅੰਗ ਸੀ। ਕਮਰੇ ਵਿਚ ਉਸ ਨੂੰ ਵਲ-ਵਲਾਵੇਂ ਨਾਲ ਰੋਜ਼ ਰੋਜ਼ ਦੱਸਿਆ ਜਾਂਦਾ ਸੀ ਕਿ ਜਾਓ ਬੇਟਾ, ਜਾ ਕੇ ਆਪਣੀ ਮੱਝ ਚੋਵੋ ਅਤੇ ਬੈਲਾਂ ਦੀ ਪੂਛ ਮਰੋੜ, ਸ਼ੈਲੀ ਅਤੇ ਕੀਟਸ ਤੇਰੇ ਲਈ ਨਹੀਂ ਹਨ। ਪਰ ਬੇਟਾ ਆਪਣੇ ਬਾਪ ਨਾਲੋਂ ਕਈ ਸਦੀਆਂ ਅੱਗੇ ਲੰਘ ਚੁੱਕਾ ਸੀ ਅਤੇ ਇਨ੍ਹਾਂ ਇਸ਼ਾਰਿਆਂ ਨੂੰ ਸਮਝਣ ਲਈ ਤਿਆਰ ਨਹੀਂ ਸੀ। ਉਸ ਦਾ ਬਾਪ ਅੱਜ ਵੀ ਆਪਣੇ ਬੈਲਾਂ ਲਈ ਬਾਰ੍ਹਵੀਂ ਸਦੀ ਵਿਚ ਚੱਲੇ ਹੋਏ ਗੰਡਾਸੇ ਨਾਲ ਚਾਰਾ ਕੱਟਦਾ ਸੀ! ਉਸ ਵੇਲੇ ਮੁੰਡਾ ਇਕ ਮੈਲੀ ਜਿਹੀ ਕਿਤਾਬ ਵਿਚ ਆਪਣਾ ਘੋੜੇ ਵਰਗਾ ਮੂੰਹ ਲੁਕਾ ਕੇ ਵੀਹਵੀਂ ਸਦੀ ਦੇ ਕਲਕੱਤੇ ਦੀਆਂ ਰੰਗੀਨ ਰਾਤਾਂ ਵਿਚ ਮਗਨ ਰਹਿੰਦਾ। ਇਸ ਹਾਲਤ ਵਿਚ ਉਹ ਕੋਈ ਤਬਦੀਲੀ ਝੱਲਣ ਨੂੰ ਤਿਆਰ ਨਹੀਂ ਸੀ। ਇਸੇ ਲਈ ਉਹ 'ਮੈਟਾਫ਼ਰ' ਦਾ ਮਤਲਬ ਨਹੀਂ ਸੀ ਦਸ ਸਕਦਾ ਅਤੇ ਨਾ ਆਪਣੇ ਮੂੰਹ ਦੀ ਬਣਤਰ ਉਤੇ ਬਹਿਸ ਕਰਨਾ ਚਾਹੁੰਦਾ ਸੀ।

ਕਾਲਜ ਦੇ ਹਰ ਔਸਤ ਵਿਦਿਆਰਥੀ ਦੀ ਤਰ੍ਹਾਂ ਇਹ ਮੁੰਡਾ ਵੀ ਪਹਿਰਾਵੇ ਵਲ ਕੋਈ ਧਿਆਨ ਨਹੀਂ ਸੀ ਦਿੰਦਾ। ਇਸ ਵੇਲੇ ਉਹ ਪੈਰੋਂ ਵਾਹਣਾਂ, ਇਕ ਇਹੋ ਜਿਹੇ ਧਾਰੀਦਾਰ ਕਪੜੇ ਦਾ ਮੈਲਾ ਪਜਾਮਾ ਪਾਈ ਖੜਾ ਸੀ ਜਿਸ ਨੂੰ ਸ਼ਹਿਰ ਵਾਲੇ ਸਲੀਪਿੰਗ ਸੂਟਾਂ ਲਈ ਵਰਤਦੇ ਹਨ। ਉਹ ਗੂੜ੍ਹੇ ਕਥਈ ਰੰਗ ਦੀ ਮੋਟੀ ਕਮੀਜ਼ ਪਾ ਕੇ ਖੜਾ ਸੀ, ਜਿਸ ਦੇ ਬਟਨ ਟੁੱਟੇ ਹੋਏ ਸਨ। ਸਿਰ ਉਤੇ ਰੁੱਖੇ ਤੇ ਸਖ਼ਤ ਵਾਲ ਸਨ। ਮੂੰਹ ਅਣਧੋਤਾ ਅਤੇ ਅੱਖਾਂ ਗਿੱਡ ਨਾਲ ਭਰੀਆਂ ਹੋਈਆਂ ਸਨ। ਦੇਖਿਆਂ ਇਉਂ ਲੱਗਦਾ ਸੀ ਕਿ ਇਹ ਕਿਸੇ ਪ੍ਰਾਪੇਗੰਡੇ ਦੇ ਚੱਕਰ ਵਿਚ ਫਸ ਕੇ ਕਾਲਜ ਵਲ ਦੌੜ ਆਇਆ ਹੈ।

ਮੁੰਡੇ ਨੇ ਪਿਛਲੇ ਸਾਲ ਕਿਸੇ ਸਸਤੇ ਰਿਸਾਲੇ ਵਿਚੋਂ ਇਕ ਪ੍ਰੇਮ-ਕਥਾ ਨਕਲ ਕਰ ਕੇ ਆਪਣੇ ਨਾਂ ਨਾਲ ਕਾਲਜ ਦੇ ਰਿਸਾਲੇ ਵਿਚ ਛਪਵਾ ਦਿੱਤੀ ਸੀ। ਖੰਨਾ ਮਾਸਟਰ ਉਸ ਦੀ ਇਸੇ ਮਸ਼ਹੂਰੀ ਉਤੇ ਚਿੱਕੜ ਉਛਾਲ ਰਹੇ ਸਨ, ਉਨ੍ਹਾਂ ਨੇ ਅਵਾਜ਼ ਬਦਲ ਕੇ ਕਿਹਾ, "ਕਹਾਣੀਕਾਰ ਜੀ ਕੁਝ ਉਚਰੋ, ਮੈਟਾਫ਼ਰ ਕੀ ਬਲਾ ਹੁੰਦੀ ਹੈ ?

ਖੰਨਾ ਮਾਸਟਰ ਨੇ ਖ਼ਾਕੀ ਪੈਂਟ ਅਤੇ ਨੀਲੇ ਰੰਗ ਦੀ ਬੁਸ਼ਰਟ ਪਾਈ ਹੋਈ ਸੀ ਅਤੇ ਅੱਖਾਂ ਉਤੇ, ਸਿਰਫ਼ ਚੁਸਤ ਦਿੱਸਣ ਲਈ, ਕਾਲੀ ਐਨਕ ਲਾਈ ਹੋਈ ਸੀ। ਕੁਰਸੀ ਦੇ ਕੋਲੋਂ ਲੰਘ ਕੇ ਉਹ ਮੇਜ਼ ਦੇ ਅੱਗੇ ਆ ਗਏ। ਆਪਣੇ ਕੂਲ੍ਹੇ ਦਾ ਇਕ ਖ਼ਾਸ ਹਿੱਸਾ ਉਨ੍ਹਾਂ ਨੇ ਮੇਜ਼ ਨਾਲ ਲਾ ਲਿਆ। ਮੁੰਡੇ ਨੂੰ ਉਹ ਕੁਝ ਹੋਰ ਕਹਿਣ ਵਾਲੇ ਹੀ ਸਨ ਕਿ ਉਨ੍ਹਾਂ ਨੇ ਇਕ ਦਮ ਕਲਾਸ ਦੇ ਪਿਛਲੇ ਦਰਵਾਜ਼ੇ ਵਿਚੋਂ ਪ੍ਰਿੰਸੀਪਲ ਸਾਹਿਬ ਨੂੰ ਘੂਰਦਿਆਂ ਵੇਖ ਲਿਆ। ਉਨ੍ਹਾਂ ਨੂੰ ਵਰਾਂਡੇ ਵਿਚ ਖੜੇ ਹੋਏ ਕਲਰਕ ਦਾ ਮੋਢਾ ਨਾ ਦਿੱਸਿਆ।

ਉਹ ਮੇਜ਼ ਦਾ ਸਹਾਰਾ ਛੱਡ ਕੇ ਸਿੱਧੇ ਖੜੇ ਹੋ ਗਏ ਅਤੇ ਬੋਲੇ, "ਜੀ, ਸ਼ੈਲੀ ਦੀ ਇਕ ਕਵਿਤਾ ਪੜ੍ਹਾ ਰਿਹਾ ਸੀ।"

ਪ੍ਰਿੰਸੀਪਲ ਸਾਹਿਬ ਨੇ ਇਕ ਸ਼ਬਦ ਉਤੇ ਦੂਜਾ ਸ਼ਬਦ ਚੜ੍ਹਾਉਂਦਿਆਂ ਤੇਜ਼ੀ ਨਾਲ ਕਿਹਾ, "ਪਰ ਤੁਹਾਡੀ ਗਲ ਸੁਣ ਕੌਣ ਰਿਹੈ ? ਇਹ ਲੋਕ ਤਾਂ ਤਸਵੀਰਾਂ ਦੇਖ ਰਹੇ ਨੇ।"

ਉਹ ਕਮਰੇ ਦੇ ਅੰਦਰ ਆ ਗਏ। ਵਾਰੀ ਵਾਰੀ ਦੋ ਮੁੰਡਿਆਂ ਦੀ ਪਿੱਠ ਵਿਚ ਉਨ੍ਹਾਂ ਨੇ ਆਪਣਾ ਬੈਂਤ ਚੁਭੋਇਆ। ਉਹ ਉੱਠ ਕੇ ਖੜੇ ਹੋ ਗਏ। ਇਕ ਗੰਦੇ ਪਜਾਮੇ, ਬੁਸ਼ਰਟ ਅਤੇ ਤੇਲ ਵਿਚ ਗੜੁੱਚ ਵਾਲਾਂ ਵਾਲਾ ਮੈਲ-ਭਰਿਆ ਮੁੰਡਾ ਸੀ, ਦੂਜਾ ਘਰੜ ਸਿਰ ਵਾਲਾ, ਕਮੀਜ਼ ਤੇ ਕੱਛੇ ਵਿਚ ਪਹਿਲਵਾਨੀ ਕਿਸਮ ਦਾ। ਪ੍ਰਿੰਸੀਪਲ ਸਾਹਿਬ ਨੇ ਉਨ੍ਹਾਂ ਨੂੰ ਕਿਹਾ, "ਇਹੀ ਪੜ੍ਹਾਇਆ ਜਾ ਰਿਹੈ ?"

ਨਿਉਂ ਕੇ ਉਨ੍ਹਾਂ ਨੇ ਪਹਿਲੇ ਮੁੰਡੇ ਦੀ ਕੁਰਸੀ ਤੋਂ ਇਕ ਰਿਸਾਲਾ ਚੁਕ ਲਿਆ। ਇਹ ਸਿਨੇਮਾ ਦਾ ਸਾਹਿੱਤ ਸੀ। ਇਕ ਸਫ਼ਾ ਖੋਲ੍ਹ ਕੇ ਉਨ੍ਹਾਂ ਨੇ ਹਵਾ ਵਿਚ ਘੁਮਾਇਆ। ਮੁੰਡਿਆਂ ਨੇ ਦੇਖਿਆ, ਕਿਸੇ ਵਲੈਤੀ ਜ਼ਨਾਨੀ ਦੀਆਂ ਛਾਤੀਆਂ ਤਸਵੀਰ ਵਿਚ ਫੜਫੜਾ

ਰਹੀਆਂ ਹਨ। ਉਨ੍ਹਾਂ ਨੇ ਰਿਸਾਲਾ ਜ਼ਮੀਨ ਉਤੇ ਦੇ ਮਾਰਿਆ ਅਤੇ ਚੀਕ ਕੇ ਬੋਲੇ, "ਯਹਈ ਪਢੀ ਰਹੇ ਹਉ ?"

ਕਮਰੇ ਵਿਚ ਚੁੱਪ ਵਰਤ ਗਈ। ਪ੍ਰਿੰਸੀਪਲ ਸਾਹਿਬ ਨੇ ਕਲਾਸ ਦੀ ਇਕ ਨੁੱਕਰ ਤੋਂ, ਦੂਜੀ ਨੁੱਕਰ ਉਤੇ ਖੜੇ ਖੰਨਾ ਮਾਸਟਰ ਨੂੰ ਲਲਕਾਰ ਕੇ ਕਿਹਾ, "ਤੁਹਾਡੀ ਜਮਾਤ ਵਿਚ ਡਿਸਿਪਲਿਨ ਦੀ ਇਹ ਹਾਲਤ ਐ। ਮੁੰਡੇ ਸਿਨੇਮਾ ਦੇ ਰਿਸਾਲੇ ਪੜ੍ਹਦੇ ਨੇ ਅਤੇ ਤੁਸੀਂ ਇਸ ਗੱਲ ਉਤੇ ਜ਼ੋਰ ਪਾ ਰਹੇ ਓ ਕਿ ਤੁਹਾਨੂੰ ਵਾਈਸ ਪ੍ਰਿੰਸੀਪਲ ਬਣਾ ਦਿੱਤਾ ਜਾਏ। ਇਸੇ ਵਿਵੇਕ ਨਾਲ ਵਾਈਸ ਪ੍ਰਿੰਸੀਪਲੀ ਕਰੋਗੇ ? ਪੜ੍ਹਾਈ ਲਿਖਾਈ ਵਿਚ ਰਖਿਆ ਈ ਕੀ ਐ ? ਅਸਲੀ ਗੱਲ ਐ ਡਿਸਿਪਲਿਨ। ਸਮਝੇ, ਮਾਸਟਰ ਸਾਹਿਬ ?" ਇਹ ਕਹਿ ਕੇ ਉਮਰ ਖ਼ਿਆਮ ਦੇ ਹੀਰੋ ਦੀ ਤਰ੍ਹਾਂ, "ਮੈਂ ਪਾਣੀ ਵਾਂਗ ਆਇਆ ਸੀ ਅਤੇ ਹਨੇਰੀ ਵਾਂਗ ਜਾਂਦਾ ਹਾਂ" ਵਾਲੀ ਅਦਾ ਨਾਲ ਚਲ ਪਏ। ਪਿੱਠ ਪਿਛੇ ਉਨ੍ਹਾਂ ਨੂੰ ਖੰਨਾ ਮਾਸਟਰ ਦੀ ਬੁੜ-ਬੁੜ ਸੁਣਾਈ ਦਿੱਤੀ।

ਉਹ ਕਾਲਜ ਦੇ ਫਾਟਕ ਤੋਂ ਬਾਹਰ ਨਿਕਲੇ। ਸੜਕ ਉਤੇ ਪੈਂਟ ਕਮੀਜ਼ ਵਾਲਾ ਇਕ ਆਦਮੀ ਸਾਈਕਲ ਉਤੇ ਆਉਂਦਾ ਦਿੱਸਿਆ। ਕੋਲੋਂ ਲੰਘਦਿਆਂ ਉਸ ਨੇ ਪ੍ਰਿੰਸੀਪਲ ਸਾਹਿਬ ਨੂੰ ਅਤੇ ਪ੍ਰਿੰਸੀਪਲ ਸਾਹਿਬ ਨੇ ਉਸ ਨੂੰ ਸਲਾਮ ਕੀਤਾ। ਉਸ ਦੇ ਜਾਣ ਉਤੇ ਕਲਰਕ ਨੇ ਪੁੱਛਿਆ, "ਇਹ ਕੌਣ ਚਿੜੀਮਾਰ ਐ ?"

"ਮਲੇਰੀਆ ਇੰਨਸਪੈਕਟਰ ਐ। ਨਵਾਂ ਆਇਐ। ਬੀ.ਡੀ.ਓ. ਦਾ ਭਾਣਜਾ ਲੱਗਦੈ। ਬੜਾ ਤੇਜ ਐ। ਮੈਂ ਕੁਝ ਬੋਲਦਾ ਨਹੀਂ। ਸੋਚਦਾਂ, ਕਦੀ ਕੰਮ ਆਏਗਾ।"

ਕਲਰਕ ਨੇ ਕਿਹਾ, "ਅੱਜ ਕਲ੍ਹ ਇਹੋ ਜਿਹੇ ਚਿੜੀਮਾਰਾਂ ਤੋਂ ਈ ਕੰਮ ਨਿਕਲਦੈ। ਕੋਈ ਸ਼ਰੀਫ਼ ਆਦਮੀ ਤਾਂ ਕੁਝ ਕਰ ਕੇ ਦਿੰਦਾ ਈ ਨਹੀਂ।"

ਥੋੜੀ ਦੇਰ ਤਕ ਦੋਨੋਂ ਚੁਪਚਾਪ ਸੜਕ ਉਤੇ ਚਲਦੇ ਰਹੇ। ਪ੍ਰਿੰਸੀਪਲ ਨੇ ਆਪਣੀ ਗੱਲ ਫੇਰ ਸ਼ੁਰੂ ਕੀਤੀ, "ਹਰ ਆਦਮੀ ਨਾਲ ਮੇਲ ਜੋਲ ਰਖਣਾ ਜ਼ਰੂਰੀ ਐ। ਇਸ ਕਾਲਜ ਪਿਛੇ ਤਾਂ ਗਧੇ ਨੂੰ ਵੀ ਬਾਪ ਕਹਿਣਾ ਪੈਂਦੈ।"

ਕਲਰਕ ਨੇ ਕਿਹਾ, "ਉਹ ਤਾਂ ਦੇਖ ਰਿਹਾ ਹਾਂ। ਸਾਰਾ ਦਿਨ ਤੁਹਾਡਾ ਇਹੀ ਕਰਦਿਆਂ ਗੁਜ਼ਰ ਜਾਂਦੈ।"

ਉਹ ਬੋਲੇ, 'ਦੱਸੋ, ਮੇਰੇ ਤੋਂ ਪਹਿਲਾਂ ਵੀ ਏਥੇ ਪੰਜ ਪ੍ਰਿੰਸੀਪਲ ਰਹਿ ਚੁਕੇ ਨੇ। ਕੌਨਊ ਬਨਵਾਯ ਪਾਵਾ ਇੱਤੀ ਬੜੀ ਪੱਕੀ ਇਮਾਰਤ ?" ਉਹ ਕੁਦਰਤੀ ਬਣਦਿਆਂ ਬੋਲੇ, "ਏਥੇ ਸਮੁਦਾਇਕ ਕੇਂਦਰ ਬਣਵਾਉਣਾ ਮੇਰਾ ਈ ਕੰਮ ਸੀ। ਹੈ ਕਿ ਨਹੀਂ ?"

ਕਲਰਕ ਨੇ ਸਿਰ ਹਿਲਾ ਕੇ 'ਹਾਂ' ਕਿਹਾ।

ਕੁਝ ਚਿਰ ਪਿਛੋਂ ਉਹ ਚਿੰਤਾਤੁਰ ਹੋ ਕੇ ਬੋਲੇ, "ਮੈਂ ਫੇਰ ਏਸੇ ਸੋਚ ਵਿਚ ਹਾਂ ਕਿ ਕੋਈ ਚੰਡਾਲ ਫਸ ਜਾਏ ਤਾਂ ਇਮਾਰਤ ਦਾ ਇਕ ਅੱਧ ਬਲਾਕ ਹੋਰ ਬਣਵਾ ਦੇਈਏ।"

ਕਲਰਕ ਚੁਪਚਾਪ ਨਾਲ ਨਾਲ ਤੁਰਦਾ ਰਿਹਾ। ਫੇਰ ਇਕ ਦਮ ਝਟਕੇ ਨਾਲ ਖੜਾ ਹੋ ਗਿਆ। ਪ੍ਰਿੰਸੀਪਲ ਸਾਹਿਬ ਵੀ ਰੁਕ ਗਏ। ਕਲਰਕ ਬੋਲਿਆ, "ਦੋ ਇਮਾਰਤਾਂ ਬਣਨ ਵਾਲੀਆਂ ਹਨ।"

ਪ੍ਰਿੰਸੀਪਲ ਨੇ ਜੋਸ਼ ਨਾਲ ਧੌਣ ਚੁਕ ਕੇ ਕਿਹਾ, "ਕਿਥੇ ?"

"ਇਕ ਤਾਂ ਅਛੂਤਾਂ ਵਾਸਤੇ ਚਮੜਾ ਕਮਾਉਣ ਵਾਲੀ ਇਮਾਰਤ ਬਣੇਗੀ। ਘੋੜਾ-ਡਾਕਟਰ ਦੱਸ ਰਿਹਾ ਸੀ। ਦੂਜਾ ਹਸਪਤਾਲ ਲਈ ਹੈਜ਼ੇ ਦਾ ਵਾਰਡ ਬਣੇਗਾ। ਓਥੇ ਜ਼ਮੀਨ ਦੀ ਘਾਟ ਹੈ। ਟਿੱਪਸ ਰਲਾ ਕੇ ਕਾਲਜ ਦੇ ਆਸ ਪਾਸ ਇਹ ਇਮਾਰਤਾਂ ਬਣਵਾ ਲਵੋ ਫੇਰ ਹੌਲੀ ਹੌਲੀ ਆਪ ਹਥਿਆ ਲਵਾਂਗੇ।"

ਪ੍ਰਿੰਸੀਪਲ ਸਾਹਿਬ ਨਿਰਾਸ਼ਾ ਨਾਲ ਉੱਭਾ ਸਾਹ ਭਰ ਕੇ ਅੱਗੇ ਚਲ ਪਏ। ਕਹਿਣ ਲੱਗੇ, "ਮੈਨੂੰ ਪਹਿਲਾਂ ਹੀ ਪਤਾ ਸੀ ਇਨ੍ਹਾਂ ਵਿਚ ਟਿੱਪਸ ਨਹੀਂ ਚੱਲੇਗੀ।"

ਕੁਝ ਦੇਰ ਦੋਵੇਂ ਚੁਪਚਾਪ ਤੁਰਦੇ ਰਹੇ।

ਸੜਕ ਦੇ ਕੰਢੇ ਇਕ ਆਦਮੀ ਦੋ ਚਾਰ ਮਜ਼ਦੂਰਾਂ ਨੂੰ ਇਕਠਾ ਕਰ ਕੇ ਉਨ੍ਹਾਂ ਨੂੰ ਝਾੜ-ਝੰਬ ਰਿਹਾ ਸੀ। ਪ੍ਰਿੰਸੀਪਲ ਸਾਹਿਬ ਉਨ੍ਹਾਂ ਦੇ ਕੋਲ ਖੜੇ ਹੋ ਗਏ। ਦੋ ਚਾਰ ਮਿੰਟ ਉਨ੍ਹਾਂ ਨੇ ਸਮਝਣ ਦੀ ਕੋਸ਼ਿਸ਼ ਕੀਤੀ ਕਿ ਇਹ ਆਦਮੀ ਕਿਉਂ ਗ਼ੁੱਸੇ ਹੋ ਰਿਹਾ ਹੈ। ਮਜ਼ਦੂਰ ਮਿੰਨਤਾਂ ਕਰ ਰਹੇ ਸਨ। ਪ੍ਰਿੰਸੀਪਲ ਸਾਹਿਬ ਨੇ ਸਮਝ ਲਿਆ ਕਿ ਕੋਈ ਖ਼ਾਸ ਗੱਲ ਨਹੀਂ ਹੈ, ਮਜ਼ਦੂਰ ਅਤੇ ਠੇਕੇਦਾਰ ਸਿਰਫ਼ ਆਪਣੇ ਨਿੱਤ ਦੇ ਤਰੀਕਿਆਂ ਦਾ ਦਿਖਾਵਾ ਕਰ ਰਹੇ ਹਨ ਅਤੇ ਗੱਲਬਾਤ ਵਿਚ ਝਗੜਾ ਪੈਦਾ ਹੋ ਗਿਆ ਹੈ। ਉਨ੍ਹਾਂ ਨੇ ਅੱਗੇ ਵਧ ਕੇ ਮਜ਼ਦੂਰਾਂ ਨੂੰ ਕਿਹਾ, "ਜਾਓ, ਆਪਣਾ ਆਪਣਾ ਕੰਮ ਕਰੋ। ਠੇਕੇਦਾਰ ਸਾਹਿਬ ਨਾਲ ਕੋਈ ਗੜਬੜ ਕੀਤੀ ਤਾਂ ਜੁੱਤੀਆਂ ਪੈਣਗੀਆਂ।"

ਮਜ਼ਦੂਰਾਂ ਨੇ ਪ੍ਰਿੰਸੀਪਲ ਸਾਹਿਬ ਵਲ ਧੰਨਵਾਦੀ ਨਜ਼ਰ ਨਾਲ ਦੇਖਿਆ। ਮੌਕਾ ਤਾੜ ਕੇ ਉਹ ਆਪਣੇ ਆਪਣੇ ਕੰਮ ਉਤੇ ਲੱਗ ਗਏ। ਠੇਕੇਦਾਰ ਨੇ ਪ੍ਰਿੰਸੀਪਲ ਨੂੰ ਅਪਣੱਤ ਨਾਲ ਕਿਹਾ, "ਸਭ ਬੇਈਮਾਨ ਨੇ, ਜ਼ਰਾ ਜਿੰਨੀ ਅੱਖ ਲੱਗ ਜਾਏ ਤਾਂ ਕੰਨ ਦੀ ਮੈਲ ਵੀ ਕੱਢ ਕੇ ਲੈ ਜਾਣ। ਮਜ਼ਦੂਰੀ ਡਿਉੜੀ ਮੰਗਦੇ ਹਨ ਤੇ ਕੰਮ ਦਾ ਨਾਂ ਸੁਣ ਕੇ ਮੌਤ ਪੈਂਦੀ ਐ।"

ਪ੍ਰਿੰਸੀਪਲ ਸਾਹਿਬ ਨੇ ਕਿਹਾ, "ਸਭ ਪਾਸੇ ਇਹੀ ਹਾਲ ਐ। ਸਾਡੇ ਹੀ ਲੈ ਲਵੋ। ਕੋਈ ਮਾਸਟਰ ਪੜ੍ਹਾਉਣਾ ਥੋੜਾ ਹੀ ਚਾਹੁੰਦੈ ? ਪਿਛੇ ਪਏ ਰਹੀਦੈ, ਤਾਂ ਈ ਕਿਤੇ......।"

ਉਹ ਆਦਮੀ ਜ਼ੋਰ ਨਾਲ ਹੱਸਿਆ। ਬੋਲਿਆ, "ਮੈਨੂੰ ਕੀ ਦੱਸਦੇ ਓ ? ਇਹੀ ਝਖ ਮਾਰਦਾ ਰਹਿੰਦਾਂ। ਸਭ ਜਾਣਦਾਂ।" ਕੁਝ ਰੁਕ ਕੇ ਉਸ ਨੇ ਪੁੱਛਿਆ, "ਏਧਰ ਕਿੱਧਰ ਜਾ ਰਹੇ ਸੀ ?"

ਇਸ ਦਾ ਜਵਾਬ ਕਲਰਕ ਨੇ ਦਿੱਤਾ, "ਵੈਦ ਜੀ ਦੇ ਕੋਲ। ਚੈੱਕਾਂ ਉਤੇ ਦਸਖ਼ਤ ਕਰਾਉਣੇ ਨੇ।"

"ਕਰਵਾ ਲਿਆਓ।" ਉਸ ਨੇ ਪ੍ਰਿੰਸੀਪਲ ਨੂੰ ਖਿਸਕਣ ਦਾ ਇਸ਼ਾਰਾ ਕੀਤਾ। ਜਦੋਂ ਉਹ ਤੁਰ ਪਏ ਤਾਂ ਉਸ ਨੇ ਪੁੱਛਿਆ, "ਹੋਰ ਕੀ ਹਾਲ ਚਾਲ ਨੇ ?"

ਪ੍ਰਿੰਸੀਪਲ ਸਾਹਿਬ ਠਹਿਰ ਗਏ। ਬੋਲੇ, "ਠੀਕ ਈ ਐ। ਉਹੀ ਖੰਨਾ ਵੰਨਾ ਘੁਸਰ ਮੁਸਰ ਕਰ ਰਹੇ ਨੇ। ਤੁਹਾਡੇ ਤੇ ਮੇਰੇ ਖ਼ਿਲਾਫ਼ ਪ੍ਰਾਪੇਗੰਡਾ ਕਰਦੇ ਫਿਰਦੇ ਨੇ।"

ਉਸ ਨੇ ਜ਼ੋਰ ਨਾਲ ਕਿਹਾ, "ਤੁਸੀਂ ਫ਼ਿਕਰ ਨਾ ਕਰੋ। ਠਾਠ ਨਾਲ ਪ੍ਰਿੰਸੀਪਲੀ ਕਰੀ ਜਾਓ। ਉਨ੍ਹਾਂ ਨੂੰ ਬਿਸ਼ੱਕ ਦਸ ਦਿਓ ਕਿ ਪ੍ਰਾਪੇਗੰਡੇ ਦਾ ਜਵਾਬ ਡੰਡਾ ਐ। ਕਹਿ ਦਿਓ ਕਿ ਇਹ ਸ਼ਿਵਪਾਲ ਗੰਜ ਹੈ। ਆਪਣਾ ਪੜ੍ਹਿਆ ਲਿਖਿਆ ਵਿਚਾਰ ਲੈਣ।"

ਪ੍ਰਿੰਸੀਪਲ ਸਾਹਿਬ ਜਦੋਂ ਅੱਗੇ ਚਲੇ ਗਏ ਤਾਂ ਕਲਰਕ ਬੋਲਿਆ, "ਠੇਕੇਦਾਰ ਸਾਹਿਬ ਨੂੰ ਵੀ ਕਾਲਜ ਕਮੇਟੀ ਦਾ ਮੈਂਬਰ ਬਣਵਾ ਲਓ। ਕੰਮ ਆਉਣਗੇ।"

ਪ੍ਰਿੰਸੀਪਲ ਸਾਹਿਬ ਸੋਚਦੇ ਰਹੇ। ਕਲਰਕ ਨੇ ਕਿਹਾ, "ਚਾਰ ਸਾਲ ਪਹਿਲਾਂ ਦੀ ਤਰੀਕ ਵਿਚ ਸਰਪ੍ਰਸਤ ਵਾਲੀ ਰਸੀਦ ਕੱਟੀ ਜਾਵੇਗੀ। ਪ੍ਰਬੰਧਕ ਕਮੇਟੀ ਵਿਚ ਵੀ ਇਨ੍ਹਾਂ ਦਾ ਹੋਣਾ ਜ਼ਰੂਰੀ ਹੈ। ਕੰਮ ਤਾਂ ਹੀ ਠੀਕ ਹੋਵੇਗਾ।"

ਪ੍ਰਿੰਸੀਪਲ ਸਾਹਿਬ ਨੇ ਉਸ ਵੇਲੇ ਕੋਈ ਉੱਤਰ ਨਾ ਦਿੱਤਾ। ਕੁਝ ਠਹਿਰ ਕੇ ਬੋਲੇ, "ਵੈਦ ਜੀ ਨਾਲ ਗੱਲ ਕੀਤੀ ਜਾਵੇਗੀ। ਇਹ ਉੱਚੀ ਪਾਲਿਟਿਕਸ ਦੀਆਂ ਗੱਲਾਂ ਨੇ। ਸਾਡੇ ਤੁਹਾਡੇ ਕਹਿਣ ਨਾਲ ਕੀ ਬਣਦੈ ?"

# 4

ਕੁਝ ਢਾਰੇ, ਢਾਰਿਆਂ ਤੋਂ ਵੀ ਗਈਆਂ ਗੁਜ਼ਰੀਆਂ ਦੁਕਾਨਾਂ, ਤਹਿਸੀਲ, ਥਾਣਾ, ਤਾਰ ਘਰ, ਵਿਕਾਸ ਬਲਾਕ ਦਾ ਦਫ਼ਤਰ, ਸ਼ਰਾਬ ਖ਼ਾਨਾ, ਕਾਲਜ — ਸੜਕ ਤੋਂ ਲੰਘਣ ਵਾਲੇ ਨੂੰ ਬਸ ਏਨਾ ਕੁ ਹੀ ਦਿਖਾਈ ਦਿੰਦਾ ਸੀ। ਕੁਝ ਦੂਰ ਅੱਗੇ ਸੰਘਣੇ ਅੰਬਾਂ ਦੀ ਬਗ਼ੀਚੀ ਵਿਚ ਬਣੀ ਹੋਈ ਇਕ ਕੱਚੀ ਕੋਠੜੀ ਵੀ ਸੀ। ਉਸ ਦੀ ਪਿੱਠ ਸੜਕ ਵਲ ਸੀ; ਉਸ ਦਾ ਦਰਵਾਜ਼ਾ, ਜਿਸ ਵਿਚ ਤਖ਼ਤੇ ਨਹੀਂ ਸਨ, ਜੰਗਲ ਵਲ ਸੀ। ਬਰਸਾਤ ਦੇ ਦਿਨਾਂ ਵਿਚ ਹਲ-ਵਾਹ, ਦਰੱਖ਼ਤਾਂ ਦੇ ਥੱਲਿਓਂ ਨਿਕਲ ਕੇ ਇਸ ਕੋਠੜੀ ਵਿਚ ਜੂਆ ਖੇਡਦੇ, ਬਾਕੀ ਦਿਨ ਇਹ ਖ਼ਾਲੀ ਪਈ ਰਹਿੰਦੀ। ਜਦੋਂ ਇਹ ਖ਼ਾਲੀ ਹੁੰਦੀ, ਓਦੋਂ ਵੀ

ਲੋਕ ਉਸ ਨੂੰ ਖ਼ਾਲੀ ਨਹੀਂ ਸਨ ਰਹਿਣ ਦਿੰਦੇ ਅਤੇ ਨਰ ਨਾਰੀ, ਮੌਕਾ ਤਾੜ ਕੇ, ਇਸ ਦੀ ਮਨ-ਭਾਉਂਦੀ ਵਰਤੋਂ ਕਰਦੇ ਸਨ। ਸ਼ਿਵਪਾਲ ਗੰਜ ਵਿਚ ਇਸ ਕੋਠੜੀ ਨੂੰ ਜੋ ਨਾਂ ਦਿੱਤਾ ਗਿਆ ਸੀ ਉਹ ਹੈਨਰੀ ਮਿਲਰ ਦੇ ਕੰਨ ਖੜੇ ਕਰਨ ਲਈ ਵੀ ਕਾਫ਼ੀ ਸੀ। ਉਸ ਵਿਚ ਠੰਢਾ ਪਾਣੀ ਮਿਲਾ ਕੇ ਕਾਲਜ ਦੇ ਇਕ ਮਾਸਟਰ ਨੇ ਉਸ ਦਾ ਨਾਂ 'ਪ੍ਰੇਮ ਭਵਨ' ਰਖ ਦਿੱਤਾ ਸੀ। ਢਾਰਿਆਂ ਤੇ ਪ੍ਰੇਮ ਭਵਨ ਦੇ ਵਿਚਕਾਰ ਆਉਣ ਵਾਲੇ ਸੜਕ ਦੇ ਇਸ ਭਾਗ ਨਾਲ ਸ਼ਿਵਪਾਲ ਗੰਜ ਦਾ ਇਕ ਸਿਰਾ ਹੀ ਮਿਲਦਾ ਸੀ। ਬਾਕੀ ਦਾ ਸ਼ਿਵਪਾਲ ਗੰਜ, ਦੂਜੇ ਪਾਸੇ, ਸੜਕ ਤੋਂ ਪਰੇ ਸੀ। ਅਸਲੀ ਸ਼ਿਵਪਾਲ ਗੰਜ ਵੈਦ ਜੀ ਦੀ ਬੈਠਕ ਦੇ ਵਿਚ ਸੀ।

ਬੈਠਕ ਤਕ ਪਹੁੰਚਣ ਲਈ ਇਕ ਭੀੜੀ ਗਲੀ ਵਿਚ ਉਤਰਨਾ ਪੈਂਦਾ ਸੀ। ਉਨ੍ਹਾਂ ਦੇ ਦੁਹਾਂ ਕੰਢਿਆਂ ਉਤੇ ਛੱਪਰਾਂ ਵਾਲੇ ਉੱਘੜ ਦੁੱਘੜ ਮਕਾਨ ਸਨ। ਉਨ੍ਹਾਂ ਦੇ ਬਾਹਰ ਥੜੇ ਵਧਾ ਲਏ ਗਏ ਸਨ, ਜਿਨ੍ਹਾਂ ਨੇ ਇਸ ਭੀੜੀ ਗਲੀ ਦਾ ਬਹੁਤ ਸਾਰਾ ਭਾਗ ਮਲ ਲਿਆ ਸੀ। ਇਨ੍ਹਾਂ ਨੂੰ ਦੇਖ ਕੇ ਇਸ ਫ਼ਲਾਸਫ਼ੀ ਦਾ ਪਤਾ ਲੱਗਦਾ ਸੀ ਕਿ ਆਪਣੀ ਸੀਮਾ ਦੇ ਨੇੜੇ ਤੇੜੇ, ਜਿਥੇ ਵੀ ਖ਼ਾਲੀ ਜ਼ਮੀਨ ਮਿਲੇ, ਓਥੇ ਹੀ, ਅੱਖ ਬਚਾ ਕੇ ਦੋ ਚਾਰ ਹੱਥ ਜ਼ਮੀਨ ਘੇਰ ਹੀ ਲੈਣੀ ਚਾਹੀਦੀ ਹੈ।

ਅਚਾਨਕ ਇਹ ਗਲਿਆਰਾ ਇਕ ਮੈਦਾਨ ਵਿਚ ਪਹੁੰਚ ਕੇ ਲੋਪ ਹੋ ਜਾਂਦਾ ਸੀ। ਉਸ ਵਿਚ ਨਿੰਮ ਦੇ ਦੋ ਤਿੰਨ ਦਰੱਖ਼ਤ ਲੱਗੇ ਹੋਏ ਸਨ। ਜਿਸ ਤਰ੍ਹਾਂ ਉਹ ਵਧ ਫੁਲ ਰਹੇ ਸਨ, ਉਸ ਤੋਂ ਸਿੱਧ ਸੀ ਕਿ ਉਹ ਵਣ-ਮਹੋਤਸਵਾਂ ਤੋਂ ਪਹਿਲਾਂ ਦੇ ਲੱਗੇ ਹੋਏ ਹਨ। ਉਹ ਨੇਤਾਵਾਂ ਜਾਂ ਅਫ਼ਸਰਾਂ ਦੀ ਛੋਹ ਤੋਂ ਬਚ ਚੁਕੇ ਸਨ ਤੇ ਉਨ੍ਹਾਂ ਨੂੰ ਬੂਟੇ ਲਾਉਣ ਤੇ ਕੈਮਰੇ ਕਲਿੱਕਣ ਦੀਆਂ ਰਸਮਾਂ ਤੋਂ ਬਖ਼ਸ਼ ਦਿੱਤਾ ਗਿਆ ਸੀ।

ਇਸ ਹਰੇ ਭਰੇ ਇਲਾਕੇ ਵਿਚ ਇਕ ਮਕਾਨ ਨੇ, ਮੈਦਾਨ ਦੇ ਇਕ ਪੂਰੇ ਦੇ ਪੂਰੇ ਪਾਸੇ ਨੂੰ ਕੁਝ ਇਸ ਤਰ੍ਹਾਂ ਘੇਰਿਆ ਹੋਇਆ ਸੀ ਕਿ ਓਧਰੋਂ ਅੱਗੇ ਜਾਣਾ ਔਖਾ ਸੀ। ਇਹ ਮਕਾਨ ਵੈਦ ਜੀ ਦਾ ਸੀ। ਉਸ ਦਾ ਅਗਲਾ ਹਿੱਸਾ ਪੱਕਾ ਅਤੇ ਪੇਂਡੂ ਲਿਹਾਜ਼ ਨਾਲ ਕਾਫ਼ੀ ਰੋਹਬ ਵਾਲਾ ਸੀ, ਪਿਛਲੇ ਪਾਸਿਓਂ ਕੰਧਾਂ ਕੱਚੀਆਂ ਸਨ ਤੇ ਲੱਗਦਾ ਇਹ ਸੀ ਕਿ ਉਸ ਦੇ ਪਿਛਵਾੜੀ, ਢਾਰੇ ਹੁੰਦੇ ਹੋਣਗੇ। ਲਿਸ਼ ਲਿਸ਼ ਕਰਦੇ ਹਵਾਈ ਅੱਡਿਆਂ ਅਤੇ ਲਿਸ਼ਕੇ ਪੁਸ਼ਕੇ ਹੋਟਲਾਂ ਰਾਹੀਂ ਜਿਹੜੀ 'ਸਿੰਬਾਲਿਕ ਮਾਡਰਨਾਈਜ਼ੇਸ਼ਨ' ਇਸ ਦੇਸ ਵਿਚ ਹੋ ਰਹੀ ਹੈ, ਉਸ ਦਾ ਅਸਰ ਇਸ ਮਕਾਨ ਦੀ ਉਸਾਰੀ-ਕਲਾ ਵਿਚ ਵੀ ਉਤਰ ਆਇਆ ਸੀ ਅਤੇ ਉਸ ਤੋਂ ਸਿੱਧ ਹੁੰਦਾ ਸੀ ਕਿ ਦਿੱਲੀ ਤੋਂ ਲੈ ਕੇ ਸ਼ਿਵਪਾਲ ਗੰਜ ਤਕ ਕੰਮ ਕਰਨ ਵਾਲੀ ਦੇਸੀ ਬੁੱਧੀ, ਹਰ ਥਾਂ, ਇਕੋ ਜਿਹੀ ਹੈ।

ਮਕਾਨ ਦਾ ਅਗਲਾ ਹਿੱਸਾ, ਜਿਸ ਵਿਚ ਥੜ੍ਹਾ, ਬਰਾਂਡਾ ਅਤੇ ਇਕ ਵੱਡਾ ਕਮਰਾ ਸੀ, 'ਬੈਠਕ' ਦੇ ਨਾਂ ਨਾਲ ਮਸ਼ਹੂਰ ਸੀ। ਇੱਟ-ਗਾਰਾ ਢੋਣ ਵਾਲਾ ਮਜ਼ਦੂਰ ਵੀ ਜਾਣਦਾ ਸੀ

ਕਿ ਬੈਠਕ ਦਾ ਮਤਲਬ ਕੇਵਲ ਇੱਟ ਅਤੇ ਗਾਰੇ ਦੀ ਬਣੀ ਹੋਈ ਇਮਾਰਤ-ਮਾਤਰ ਹੀ ਨਹੀਂ। ਨੰਬਰ 10 ਡਾਊਨਿੰਗ ਸਟ੍ਰੀਟ, ਵ੍ਹਾਈਟ ਹਾਊਸ, ਕ੍ਰੈਮਲਿਨ, ਆਦਿ, ਮਕਾਨਾਂ ਦੇ ਨਹੀਂ, ਤਾਕਤਾਂ ਦੇ ਨਾਂ ਹਨ।

ਥਾਣੇ ਤੋਂ ਮੁੜਦਿਆਂ, ਰੁੱਪਨ ਬਾਬੂ ਨੇ ਦਰਬਾਰਿ-ਆਮ, ਅਰਥਾਤ ਬਤਾਂਡੇ ਵਿਚ ਭੀੜ ਲੱਗੀ ਦੇਖੀ; ਉਨ੍ਹਾਂ ਦੇ ਕਦਮ ਤੇਜ਼ ਹੋ ਗਏ, ਧੋਤੀ ਫੜਫੜ ਉਣ ਲੱਗੀ। ਬੈਠਕ ਵਿਚ ਆਉਂਦੇ ਹੀ ਉਨ੍ਹਾਂ ਨੂੰ ਪਤਾ ਲੱਗਾ ਕਿ ਉਨ੍ਹਾਂ ਦੇ ਮਾਮੇ ਦਾ ਪੁੱਤ-ਭਰਾ ਰੰਗ ਨਾਥ, ਸ਼ਹਿਰੋਂ ਟਰੱਕ ਉਤੇ ਆਇਆ ਹੈ ਤੇ ਰਸਤੇ ਵਿਚ ਡਰਾਈਵਰ ਨੇ ਉਨ੍ਹਾਂ ਕੋਲੋਂ ਦੋ ਰੁਪਏ ਮੁੱਛ ਲਏ ਹਨ।

ਇਕ ਦੁਬਲਾ ਪਤਲਾ ਆਦਮੀ ਗੰਦੀ ਬਨੈਣ ਅਤੇ ਧਾਰੀਦਾਰ ਕੱਛ ਪਾਈ ਬੈਠਾ ਸੀ। ਨਵੰਬਰ ਦਾ ਮਹੀਨਾ ਸੀ ਅਤੇ ਸ਼ਾਮ ਨੂੰ ਕਾਫ਼ੀ ਠੰਢ ਹੋ ਚੱਲੀ ਸੀ, ਪਰ ਉਹ ਬਨੈਣ ਵਿਚ ਕਾਫ਼ੀ ਖ਼ੁਸ਼ ਨਜ਼ਰ ਆ ਰਿਹਾ ਸੀ। ਉਸ ਦਾ ਨਾਂ ਮੰਗਲ ਸੀ, ਪਰ ਲੋਕ ਉਸ ਨੂੰ ਸਨਿੱਚਰ ਕਹਿੰਦੇ ਸਨ। ਉਸ ਦੇ ਵਾਲ ਚਿੱਟੇ ਹੋਣ ਲੱਗ ਪਏ ਸਨ ਅਤੇ ਅਗਲੇ ਦੰਦ ਡਿੱਗ ਪਏ ਸਨ। ਉਸ ਦਾ ਪੇਸ਼ਾ ਵੈਦ ਜੀ ਦੀ ਬੈਠਕ ਵਿਚ ਬੈਠੇ ਰਹਿਣਾ ਸੀ। ਉਹ ਜ਼ਿਆਦਾ ਕਰ ਕੇ ਕੱਛਾ ਹੀ ਪਾਉਂਦਾ ਸੀ। ਉਸ ਨੂੰ ਅੱਜ ਬਨੈਣ ਪਾਈ ਦੇਖ ਕੇ ਰੁੱਪਨ ਬਾਬੂ ਸਮਝ ਗਏ ਕਿ ਸਨਿੱਚਰ 'ਫ਼ਾਰਮਲ' ਹੋਣਾ ਚਾਹੁੰਦਾ ਹੈ। ਉਸ ਨੇ ਰੁੱਪਨ ਬਾਬੂ ਨੂੰ ਇਕੋ ਸਾਹ ਵਿਚ ਹੀ ਰੰਗ ਨਾਥ ਦੀ ਮੁਸੀਬਤ ਦਸ ਦਿੱਤੀ ਅਤੇ ਆਪਣੇ ਨੰਗੇ ਪੱਟਾਂ ਉਤੇ ਤਬਲੇ ਦੇ ਕੁਝ ਔਖੇ ਬੋਲ ਕੱਢਦਿਆਂ ਲਲਕਾਰਿਆ, "ਬਦਰੀ ਭਰਾ ਹੁੰਦਾ ਤਾਂ ਮਜ਼ਾ ਆਉਂਦਾ।"

ਰੁੱਪਨ ਬਾਬੂ ਰੰਗ ਨਾਥ ਨੂੰ ਦੇਖਦੇ ਹੀ ਬੋਲੇ, "ਤੂੰ ਚੰਗਾ ਹੀ ਕੀਤਾ, ਰੰਗ ਨਾਥ ਵੀਰਿਆ! ਦੋ ਰੁਪਿਆਂ ਨਾਲ ਈ ਝਗੜਾ ਮੁਕਾ ਦਿੱਤਾ। ਥੋੜੀ ਥੋੜੀ ਗੱਲ ਉਤੇ ਖ਼ੂਨ-ਖ਼ਰਾਬਾ ਕਰਨਾ ਠੀਕ ਨਹੀਂ।"

ਰੰਗ ਨਾਥ ਰੁੱਪਨ ਬਾਬੂ ਨੂੰ ਡੇੜ੍ਹ ਸਾਲ ਪਿਛੋਂ ਮਿਲ ਰਿਹਾ ਸੀ। ਰੁੱਪਨ ਬਾਬੂ ਦੀ ਗੰਭੀਰਤਾ ਨੂੰ, ਸਾਰੇ ਦਿਨ ਦੀ ਸਭ ਤੋਂ ਦਿਲਚਸਪ ਘਟਨਾ ਮੰਨਦੇ ਹੋਏ, ਰੰਗ ਨਾਥ ਨੇ ਕਿਹਾ, "ਮੈਂ ਤਾਂ ਮਰਨ ਮਾਰਨ ਉਤੇ ਉਤਰ ਆਇਆ ਸੀ, ਪਰ ਕੁਝ ਸੋਚ ਕੇ ਰੁਕ ਗਿਆ।"

ਰੁੱਪਨ ਬਾਬੂ ਨੇ ਮਾਰ ਕੁਟਾਈ ਦੇ ਮਾਹਰ ਦੀ ਹੈਸੀਅਤ ਨਾਲ ਹੱਥ ਚੁਕ ਕੇ ਕਿਹਾ,

"ਤੂੰ ਠੀਕ ਈ ਕੀਤਾ। ਇਹੋ ਜਿਹੇ ਝਗੜਿਆਂ ਕਰ ਕੇ ਹੀ ਇਸਟੂਡੈਂਟ ਕਮੀਊਨਿਟੀ ਬਦਨਾਮ ਹੁੰਦੀ ਐ।"

ਰੰਗ ਨਾਥ ਨੇ ਹੁਣ ਉਸ ਨੂੰ ਧਿਆਨ ਨਾਲ ਦੇਖਿਆ। ਮੋਢੇ ਉੱਤੇ ਟਿਕੀ ਹੋਈ ਧੋਤੀ ਦਾ ਕਿਨਾਰਾ, ਤਾਜ਼ਾ ਖਾਧਾ ਹੋਇਆ ਪਾਨ, ਵਾਲਾਂ ਵਿਚ ਪਿਆ ਹੋਇਆ ਕਈ ਲਿਟਰ ਤੇਲ — ਸਥਾਨਕ ਗੁੰਡਾਗੀਰੀ ਦੇ ਕਿਸੇ ਵੀ ਸਟੈਂਡਰਡ ਤੋਂ ਉਹ ਹੋਣਹਾਰ ਲੱਗ ਰਹੇ ਸਨ। ਰੰਗ ਨਾਥ ਨੇ ਗੱਲ ਬਦਲਣ ਦੀ ਕੋਸ਼ਿਸ਼ ਕੀਤੀ। ਪੁੱਛਿਆ, "ਬਦਰੀ ਦਾਦਾ ਕਿਥੇ ਨੇ ? ਦਿੱਸੇ ਨਹੀਂ।"

ਸਨਿੱਚਰ ਨੇ ਆਪਣੇ ਕੱਛੇ ਨੂੰ ਝਾੜਨਾ ਸ਼ੁਰੂ ਕੀਤਾ, ਜਿਵੇਂ ਕੁਝ ਕੀੜੀਆਂ ਨੂੰ ਬੇਦਖ਼ਲ ਕਰਨਾ ਚਾਹੁੰਦਾ ਹੋਵੇ। ਨਾਲ ਹੀ ਭਰਵੱਟੇ ਸੁੰਗੇੜ ਕੇ ਬੋਲਿਆ, "ਮੈਨੂੰ ਵੀ ਬਦਰੀ ਭਰਾ ਯਾਦ ਆ ਰਿਹੈ। ਉਹ ਹੁੰਦੇ ਤਾਂ ਹੁਣ ਤਕ......।"

"ਬਦਰੀ ਦਾਦਾ ਹੈ ਕਿਥੇ ?" ਰੰਗ ਨਾਥ ਨੇ ਓਧਰ ਧਿਆਨ ਨਾ ਦੇ ਕੇ ਰੁੱਪਨ ਬਾਬੂ ਨੂੰ ਪੁੱਛਿਆ।

ਰੁੱਪਨ ਬਾਬੂ ਅਲਗ਼ਰਜ਼ੀ ਨਾਲ ਬੋਲੇ, "ਸਨਿੱਚਰ ਦਸ ਤਾਂ ਰਿਹੈ। ਮੇਰੇ ਕੋਲੋਂ ਪੁੱਛ ਕੇ ਤੇ ਗਏ ਨਹੀਂ। ਕਿਤੇ ਗਏ ਨੇ। ਬਾਹਰ ਗਏ ਹੋਣਗੇ। ਆ ਜਾਣਗੇ। ਕਲ੍ਹ, ਪਰਸੋਂ, ਚੌਥ ਤਕ ਆ ਈ ਜਾਣਗੇ।"

ਉਨ੍ਹਾਂ ਦੀ ਗੱਲ ਤੋਂ ਪਤਾ ਲਾਉਣਾ ਮੁਸ਼ਕਿਲ ਸੀ ਕਿ ਬਦਰੀ ਉਨ੍ਹਾਂ ਦੇ ਸਕੇ ਭਰਾ ਹਨ ਅਤੇ ਉਨ੍ਹਾਂ ਨਾਲ ਇਕੋ ਹੀ ਘਰ ਵਿਚ ਰਹਿੰਦੇ ਹਨ। ਰੰਗ ਨਾਥ ਨੇ ਜ਼ੋਰ ਦੀ ਸਾਹ ਲਿਆ।

ਉਸ ਨੇ ਇਕ ਦੂਜਾ ਸਵਾਲ ਕੀਤਾ, "ਹੁਣ ਤੂੰ ਕਿਸ ਕਲਾਸ ਵਿਚ ਪੜ੍ਹਦੈਂ, ਰੁੱਪਨ ?"

ਉਨ੍ਹਾਂ ਦੀ ਸ਼ਕਲ ਤੋਂ ਲੱਗਿਆ ਕਿ ਉਨ੍ਹਾਂ ਨੂੰ ਇਹ ਸਵਾਲ ਪਸੰਦ ਨਹੀਂ ਹੈ। ਉਹ ਬੋਲੇ, 'ਦਸਵੀਂ ਕਲਾਸ ਵਿਚ ਹਾਂ। ਤੂੰ ਕਹੇਂਗਾ ਕਿ ਉਸ ਵਿਚ ਤਾਂ ਮੈਂ ਦੋ ਸਲ ਪਹਿਲਾਂ ਵੀ ਸਾਂ। ਪਰ ਮੈਨੂੰ ਤਾਂ ਸ਼ਿਵਪਾਲ ਗੰਜ ਵਿਚ ਇਸ ਕਲਾਸ ਵਿਚੋਂ ਬਾਹਰ ਨਿਕਲਣ ਦਾ ਰਸਤਾ ਈ ਨਹੀਂ ਲੱਭਦਾ। ਤੂੰ ਇਸ ਕਾਲਿਜ ਦਾ ਹਾਲ ਨਹੀਂ ਜਾਣਦਾ। ਲੁੱਚਿਆਂ ਤੇ ਸ਼ੋਹਦਿਆਂ ਦਾ ਅੱਡਾ ਐ। ਮਾਸਟਰ ਪੜ੍ਹਾਉਣਾ ਲਿਖਾਉਣਾ ਛੱਡ ਕੇ ਸਿਰਫ਼ ਪਾਲਿਟਿਕਸ ਲੜਾਉਂਦੇ ਨੇ। ਦਿਨ ਰਾਤ ਪਿਤਾ ਜੀ ਦਾ ਨੱਕ ਵਿਚ ਦਮ ਕਰੀ ਰਖਦੇ ਨੇ। ਏਥੇ ਭਲਾ ਕੋਈ ਇਮਤਿਹਾਨ ਵਿਚ ਪਾਸ ਹੋ ਸਕਦੈ ?"

ਕਮਰੇ ਦੇ ਅੰਦਰ ਵੈਦ ਜੀ ਮਰੀਜ਼ਾਂ ਨੂੰ ਦਵਾਈ ਦੇ ਰਹੇ ਸਨ। ਅਚਾਨਕ ਉਹ ਓਥੋਂ ਹੀ ਬੋਲੇ, "ਸ਼ਾਂਤ ਰਹਿ ਰੁੱਪਨ ! ਇਸ ਬੁਰੀ ਹਾਲਤ ਦਾ ਖ਼ਾਤਮਾ ਹੋਣ ਈ ਵਾਲੈ।"

ਲੱਗਿਆ ਕਿ ਆਕਾਸ਼ ਬਾਣੀ ਹੋ ਰਹੀ ਹੈ : "ਘਬਰਾਓ ਨਹੀਂ, ਵਾਸੁਦੇਵ, ਕੰਸ ਦਾ ਕਾਲ, ਪੈਦਾ ਹੋਣ ਹੀ ਵਾਲਾ ਹੈ।" ਰੁੱਪਨ ਬਾਬੂ ਸ਼ਾਂਤ ਹੋ ਗਏ। ਰੰਗ ਨਾਥ ਨੇ ਕਮਰੇ

ਵਲ ਮੂੰਹ ਕਰ ਕੇ ਜ਼ੋਰ ਨਾਲ ਪੁੱਛਿਆ, "ਮਾਮਾ ਜੀ, ਤੁਹਾਡਾ ਇਸ ਕਾਲਿਜ ਨਾਲ ਕੀ ਰਿਸ਼ਤਾ ਐ ?"

"ਰਿਸ਼ਤਾ ?" ਕਮਰੇ ਵਿਚ ਵੈਦ ਜੀ ਦਾ ਹਾਸਾ ਬੜੇ ਜ਼ੋਰ ਨਾਲ ਗੂੰਜਿਆ। "ਤੂੰ ਜਾਣਨਾ ਚਾਹੁੰਦੈਂ ਕਿ ਮੇਰਾ ਇਸ ਕਾਲਿਜ ਨਾਲ ਕੀ ਸੰਬੰਧ ਐ ? ਰੁੱਪਨ, ਰੰਗ ਨਾਥ ਦੀ ਜਿਗਿਆਸਾ ਸ਼ਾਂਤ ਕਰ।"

ਰੁੱਪਨ ਨੇ ਬੜੇ ਕਾਰੋਬਾਰੀ ਢੰਗ ਨਾਲ ਕਿਹਾ, "ਪਿਤਾ ਜੀ ਕਾਲਿਜ ਦੇ ਮੈਨੇਜਰ ਹਨ। ਮਾਸਟਰਾਂ ਦਾ ਰਖਣਾ-ਕੱਢਣਾ ਇਨ੍ਹਾਂ ਦੇ ਹੱਥ ਹੈ।"

ਰੰਗ ਨਾਥ ਦੇ ਮੂੰਹ ਉਤੇ ਆਪਣੀ ਗੱਲ ਦਾ ਅਸਰ ਹੁੰਦੇ ਦੇਖ ਉਨ੍ਹਾਂ ਨੇ ਫੇਰ ਕਿਹਾ, "ਅਜਿਹਾ ਮੈਨੇਜਰ ਪੂਰੇ ਦੇਸ਼ ਵਿਚ ਨਹੀਂ ਮਿਲੇਗਾ। ਸਿੱਧੇ ਲਈ ਬਿਲਕੁਲ ਸਿੱਧੇ ਤੇ ਹਰਾਮੀ ਲਈ ਖ਼ਾਨਦਾਨੀ ਹਰਾਮੀ।"

ਰੰਗ ਨਾਥ ਨੇ ਇਹ ਸੂਚਨਾ ਚੁਪਚਾਪ ਹਜ਼ਮ ਕਰ ਲਈ ਅਤੇ ਸਿਰਫ਼ ਕੁਝ ਕਹਿਣ ਖ਼ਾਤਰ ਬੋਲਿਆ, "ਅਤੇ ਕੋ-ਔਪਰੇਟਿਵ ਯੂਨੀਅਨ ਦਾ ਕੀ ਹਾਲ ਹੈ ? ਮਾਮਾ ਜੀ ਉਸ ਦੇ ਵੀ ਤਾਂ ਕੁਝ ਸਨ।"

"ਸਨ ਨਹੀਂ, ਹਨ", ਰੁੱਪਨ ਬਾਬੂ ਨੇ ਜ਼ਰਾ ਤਿੱਖੇ ਸੁਰ ਵਿਚ ਕਿਹਾ, "ਮੈਨੇਜਿੰਗ ਡਾਇਰੈਕਟਰ ਸਨ, ਹਨ ਅਤੇ ਰਹਿਣਗੇ।"

ਵੈਦ ਜੀ ਸਨ, ਹਨ ਤੇ ਰਹਿਣਗੇ।

ਅੰਗਰੇਜ਼ਾਂ ਦੇ ਜ਼ਮਾਨੇ ਵਿਚ ਉਹ ਅੰਗਰੇਜ਼ਾਂ ਲਈ ਸ਼ਰਧਾ ਦਿਖਾਉਂਦੇ ਸਨ। ਦੇਸੀ ਹਕੂਮਤ ਦੇ ਦਿਨਾਂ ਵਿਚ ਉਹ ਦੇਸੀ ਹਾਕਮਾਂ ਲਈ ਸ਼ਰਧਾ ਦਿਖਾਉਣ ਲੱਗੇ। ਉਹ ਦੇਸ਼ ਦੇ ਪੁਰਾਣੇ ਸੇਵਕ ਸਨ। ਪਿਛਲੇ ਮਹਾਂਯੁੱਧ ਦੇ ਸਮੇਂ, ਜਦ ਦੇਸ਼ ਨੂੰ ਜਾਪਾਨ ਤੋਂ ਖ਼ਤਰਾ ਪੈਦਾ ਹੋ ਗਿਆ ਸੀ, ਉਨ੍ਹਾਂ ਨੇ ਦੂਰ — ਪੂਰਬ ਵਿਚ ਲੜਨ ਲਈ ਬਹੁਤ ਸਾਰੇ ਸਿਪਾਹੀ ਭਰਤੀ ਕਰਾਏ। ਹੁਣ ਜ਼ਰੂਰਤ ਪੈਣ ਉਤੇ ਰਾਤੋ ਰਾਤ ਆਪਣੇ ਰਾਜਨੀਤਿਕ ਗੁੱਟ ਵਿਚ ਸੈਂਕੜੇ ਮੈਂਬਰ ਭਰਤੀ ਕਰਾ ਦਿੰਦੇ ਸਨ। ਪਹਿਲਾਂ ਵੀ ਉਹ ਜਨਤਾ ਦੀ ਸੇਵਾ ਜੱਜ ਦੇ ਇਜਲਾਸ ਵਿਚ ਜੂਰੀ ਅਤੇ ਅਸੇਸਰ ਬਣ ਕੇ, ਦੀਵਾਨੀ ਦੇ ਮੁਕੱਦਮਿਆਂ ਵਿਚ ਜਾਇਦਾਦਾਂ ਦੇ ਸਿਪੁਰਦਦਾਰ ਹੋ ਕੇ ਅਤੇ ਪਿੰਡ ਦੇ ਜ਼ਿਮੀਂਦਾਰਾਂ ਵਿਚ ਨੰਬਰਦਾਰ ਦੇ ਰੂਪ ਵਿਚ ਕਰਦੇ ਸਨ। ਹੁਣ ਓਹ ਕੋ-ਔਪਰੇਟਿਵ ਯੂਨੀਅਨ ਦੇ ਮੈਨੇਜਿੰਗ ਡਾਇਰੈਕਟਰ ਅਤੇ ਕਾਲਜ ਦੇ ਮੈਨੇਜਰ ਸਨ। ਅਸਲ ਵਿਚ ਉਹ ਇਨ੍ਹਾਂ ਪਦਾਂ ਉਤੇ ਕੰਮ ਨਹੀਂ ਕਰਨਾ

ਚਾਹੁੰਦੇ ਸਨ ਕਿਉਂਕਿ ਉਨ੍ਹਾਂ ਨੂੰ ਪਦਾਂ ਦਾ ਲਾਲਚ ਨਹੀਂ ਸੀ, ਪਰ ਉਸ ਸਾਰੇ ਇਲਾਕੇ ਵਿਚ ਜ਼ਿੰਮੇਵਾਰੀ ਦੇ ਇਨ੍ਹਾਂ ਕੰਮਾਂ ਨੂੰ ਨਿਭਾਉਣ ਵਾਲਾ ਕੋਈ ਆਦਮੀ ਹੈ ਨਹੀਂ ਸੀ। ਅਤੇ ਉਥੇ ਜਿੰਨੇ ਨੌਜਵਾਨ ਸਨ, ਉਹ ਪੂਰੇ ਦੇਸ਼ ਦੇ ਨੌਜਵਾਨਾਂ ਦੀ ਤਰ੍ਹਾਂ ਨਿਕੰਮੇ ਸਨ, ਇਸ ਲਈ ਉਨ੍ਹਾਂ ਨੂੰ ਬੁਢਾਪੇ ਵਿਚ ਵੀ ਇਹ ਪਦ ਸੰਭਾਲਣੇ ਪਏ ਸਨ।

ਬੁਢਾਪਾ ! ਵੈਦ ਜੀ ਲਈ ਇਸ ਸ਼ਬਦ ਦੀ ਵਰਤੋਂ ਤਾਂ ਸਿਰਫ਼ ਹਿਸਾਬ ਦੀ ਮਜਬੂਰੀ ਕਾਰਣ ਕਰਨੀ ਪੈਂਦੀ ਸੀ, ਕਿਉਂਕਿ ਗਿਣਤੀ ਵਿਚ ਉਨ੍ਹਾਂ ਦੀ ਉਮਰ 62 ਸਾਲ ਦੀ ਹੋ ਗਈ ਸੀ। ਪਰ ਰਾਜਧਾਨੀਆਂ ਵਿਚ ਰਹਿ ਕੇ ਦੇਸ਼ ਸੇਵਾ ਕਰਨ ਵਾਲੇ ਸੈਂਕੜੇ ਮਹਾਂਪੁਰਸ਼ਾਂ ਦੀ ਤਰ੍ਹਾਂ, ਉਹ ਵੀ ਉਮਰ ਦੇ ਬਾਵਜੂਦ ਬੁੱਢੇ ਨਹੀਂ ਸਨ ਹੋਏ ਅਤੇ ਉਨ੍ਹਾਂ ਹੀ ਮਹਾਂਪੁਰਸ਼ਾਂ ਦੀ ਤਰ੍ਹਾਂ ਵੈਦ ਜੀ ਦੀ ਇਹ ਪ੍ਰਤਿੱਗਿਆ ਸੀ ਕਿ ਅਸੀਂ ਬੁੱਢੇ ਓਦੋਂ ਹੀ ਹੋਵਾਂਗੇ ਜਦ ਮਰ ਜਾਵਾਂਗੇ ਅਤੇ ਜਦ ਤਕ ਲੋਕ ਸਾਨੂੰ ਯਕੀਨ ਨਹੀਂ ਦਿਵਾ ਦੇਣਗੇ ਕਿ ਤੁਸੀਂ ਮਰ ਗਏ ਹੋ ਤਦ ਤਕ ਆਪਣੇ ਆਪ ਨੂੰ ਜਿਉਂਦਾ ਹੀ ਸਮਝਾਂਗੇ ਅਤੇ ਦੇਸ਼ ਸੇਵਾ ਕਰਦੇ ਰਹਾਂਗੇ। ਰਾਜਨੀਤੀ ਦੇ ਹਰ ਵਿਸ਼ੇਸ਼ੱਗ ਦੀ ਤਰ੍ਹਾਂ ਉਹ ਰਾਜਨੀਤੀ ਨੂੰ ਨਫ਼ਰਤ ਕਰਦੇ ਸਨ ਅਤੇ ਰਾਜਨੀਤੱਗਾਂ ਦਾ ਮਜ਼ਾਕ ਉਡਾਉਂਦੇ ਸਨ। ਗਾਂਧੀ ਦੀ ਤਰ੍ਹਾਂ ਆਪਣੀ ਰਾਜਨੀਤਿਕ ਪਾਰਟੀ ਵਿਚ ਉਨ੍ਹਾਂ ਨੇ ਕੋਈ ਪਦ ਨਹੀਂ ਲਿਆ ਸੀ, ਕਿਉਂਕਿ ਉਹ ਓਥੇ ਨਵੇਂ ਖ਼ੂਨ ਨੂੰ ਉਤਸਾਹਿਤ ਕਰਨਾ ਚਾਹੁੰਦੇ ਸਨ, ਪਰ ਕੋ-ਔਪਰੇਟਿਵ ਅਤੇ ਕਾਲਿਜ ਦੇ ਮਾਮਲਿਆਂ ਵਿਚ ਲੋਕਾਂ ਨੇ ਉਨ੍ਹਾਂ ਨੂੰ ਮਜਬੂਰ ਕਰ ਦਿੱਤਾ ਸੀ ਤੇ ਉਨ੍ਹਾਂ ਮਜਬੂਰ ਹੋਣ ਨੂੰ ਸਵੀਕਾਰ ਕਰ ਲਿਆ ਸੀ।

ਵੈਦ ਜੀ ਦਾ ਇਕ ਪੇਸ਼ਾ ਵੈਦਿਕ ਵੀ ਸੀ।

ਉਨ੍ਹਾਂ ਨੇ ਰੋਗਾਂ ਦੇ ਦੋ ਵਰਗ ਬਣਾ ਰਖੇ ਸਨ : ਪ੍ਰਗਟ ਰੋਗ ਅਤੇ ਗੁਪਤ ਰੋਗ। ਉਹ ਪ੍ਰਗਟ ਰੋਗਾਂ ਦੀ ਪ੍ਰਗਟ ਰੂਪ ਨਾਲ ਅਤੇ ਗੁਪਤ ਰੋਗਾਂ ਦਾ ਗੁਪਤ ਰੂਪ ਨਾਲ ਇਲਾਜ ਕਰਦੇ ਸਨ। ਰੋਗਾਂ ਦੇ ਮਾਮਲਿਆਂ ਵਿਚ ਉਨ੍ਹਾਂ ਦੀ ਇਕ ਥਿਊਰੀ ਇਹ ਸੀ ਕਿ ਸਭ ਰੋਗ ਬ੍ਰਹਮਚਰਜ ਦੇ ਨਾਸ ਹੋਣ ਨਾਲ ਪੈਦਾ ਹੁੰਦੇ ਹਨ। ਕਾਲਜ ਦੇ ਲੜਕਿਆਂ ਦੇ ਤੇਜਹੀਨ, ਮਰੀਅਲ ਚਿਹਰੇ ਦੇਖ ਕੇ ਉਹ, ਆਮ ਤੌਰ ਉਤੇ, ਇਸ ਥਿਊਰੀ ਦੀ ਗੱਲ ਛੋਹ ਲੈਂਦੇ ਸਨ। ਜੇ ਕੋਈ ਕਹਿ ਦਿੰਦਾ ਕਿ ਲੜਕਿਆਂ ਦੀ ਤੰਦਰੁਸਤੀ, ਗ਼ਰੀਬੀ ਅਤੇ ਅੱਛੀ ਖ਼ੁਰਾਕ ਨਾ ਮਿਲਣ ਕਾਰਨ ਵਿਗੜੀ ਹੋਈ ਹੈ, ਤਾਂ ਉਹ ਸਮਝਦੇ ਸਨ ਕਿ ਉਹ ਵਲਾਵਾਂ ਮਾਰ ਕੇ ਬ੍ਰਹਮਚਰਜ ਦੇ ਮਹੱਤਵ ਨੂੰ ਮੰਨਣ ਤੋਂ ਇਨਕਾਰ ਕਰ ਰਿਹਾ ਹੈ, ਅਤੇ ਕਿਉਂਕਿ ਬ੍ਰਹਮਚਰਜ ਨੂੰ ਨਾ ਮੰਨਣ ਵਾਲਾ ਬਦਚਲਨ ਹੁੰਦਾ ਹੈ, ਇਸ ਲਈ ਗ਼ਰੀਬੀ ਅਤੇ ਖ਼ੁਰਾਕ ਦੀ ਕਮੀ ਦੀ ਗੱਲ ਕਰਨੀ ਵੀ ਬਦਚਲਨ ਹੈ।

ਇਕ ਦਿਨ ਉਨ੍ਹਾਂ ਨੇ ਰੰਗ ਨਾਥ ਨੂੰ ਵੀ ਬ੍ਰਹਮਚਰਜ ਦੇ ਲਾਭ ਸਮਝਾਏ। ਉਨ੍ਹਾਂ ਨੇ ਇਕ ਅਜੀਬ ਜਿਹਾ ਸਰੀਰ ਵਿਗਿਆਨ ਸਮਝਾਇਆ। ਜਿਸ ਅਨੁਸਾਰ ਕਈ ਮਣ ਖਾਣੇ

ਤੋਂ ਕੁਝ ਛਟਾਂਕ ਰਸ ਬਣਦਾ ਹੈ, ਰਸ ਤੋਂ ਲਹੂ, ਲਹੂ ਤੋਂ ਕੁਝ ਹੋਰ, ਅਤੇ ਇੰਜ ਅਖ਼ੀਰ ਵਿਚ ਵੀਰਜ ਦੀ ਇਕ ਬੂੰਦ ਬਣਦੀ ਹੈ। ਉਨ੍ਹਾਂ ਨੇ ਸਾਬਤ ਕੀਤਾ ਕਿ ਵੀਰਜ ਦੀ ਇਕ ਬੂੰਦ ਬਣਾਉਣ ਵਿਚ ਜਿੰਨਾ ਖ਼ਰਚ ਹੁੰਦਾ ਹੈ, ਓਨਾ ਇਕ ਐਟਮ ਬੰਬ ਬਣਾਉਣ ਵਿਚ ਵੀ ਨਹੀਂ ਹੁੰਦਾ। ਰੰਗ ਨਾਥ ਨੂੰ ਇਉਂ ਲੱਗਿਆ ਜਿਵੇਂ ਹਿੰਦੁਸਤਾਨ ਦੇ ਕੋਲ ਕੋਈ ਕੀਮਤੀ ਚੀਜ਼ ਹੈ ਤਾਂ ਉਹ ਵੀਰਜ ਹੀ ਹੈ। ਉਨ੍ਹਾ ਨੇ ਕਿਹਾ, ਵੀਰਜ ਦੇ ਕਈ ਹਜ਼ਾਰ ਦੁਸ਼ਮਣ ਹਨ ਅਤੇ ਸਭ ਉਸ ਨੂੰ ਲੁੱਟਣ ਲਈ ਤਿਆਰ। ਜੇ ਕੋਈ ਕਿਸੇ ਤਰਕੀਬ ਨਾਲ ਆਪਣਾ ਵੀਰਜ ਬਚਾ ਲਿਜਾਏ ਤਾਂ ਸਮਝੋ ਪੂਰਾ ਆਚਰਣ ਬਚਾ ਕੇ ਲੈ ਗਿਆ। ਉਨ੍ਹਾਂ ਦੀਆਂ ਗੱਲਾਂ ਤੋਂ ਲੱਗਾ ਕਿ ਪਹਿਲਾਂ ਹਿੰਦੁਸਤਾਨ ਵਿਚ ਵੀਰਜ ਰੱਖਿਆ ਉਤੇ ਬਹੁਤ ਜ਼ੋਰ ਸੀ, ਅਤੇ ਇਕ ਪਾਸੇ ਘਿਉ ਦੁੱਧ ਦੀਆਂ ਅਤੇ ਦੂਜੇ ਪਾਸੇ ਵੀਰਜ ਦੀਆਂ ਨਦੀਆਂ ਵਹਿੰਦੀਆਂ ਸਨ। ਉਨ੍ਹਾਂ ਨੇ ਅਖ਼ੀਰ ਵਿਚ ਇਕ ਸ਼ਲੋਕ ਪੜ੍ਹਿਆ ਜਿਸ ਦਾ ਮਤਲਬ ਸੀ ਕਿ ਵੀਰਜ ਦੀ ਇਕ ਬੂੰਦ ਡਿੱਗਣ ਨਾਲ ਆਦਮੀ ਮਰ ਜਾਂਦਾ ਹੈ ਅਤੇ ਇਕ ਬੂੰਦ ਸਾਂਭ ਲੈਣ ਨਾਲ ਜ਼ਿੰਦਗੀ ਹਾਸਲ ਕਰਦਾ ਹੈ।

ਸੰਸਕ੍ਰਿਤ ਸੁਣਦੇ ਹੀ ਸਨਿੱਚਰ ਨੇ ਹੱਥ ਜੋੜ ਕੇ ਕਿਹਾ, "ਜੈ ਭਗਵਾਨ ਦੀ।" ਉਸ ਨੇ ਸਿਰ ਜ਼ਮੀਨ ਉਤੇ ਟੇਕ ਦਿੱਤਾ ਅਤੇ ਸ਼ਰਧਾ ਦੇ ਆਵੇਸ਼ ਵਿਚ ਆਪਣਾ ਪਿਛਲਾ ਹਿੱਸਾ ਛੱਤ ਵਲ ਚੁੱਕ ਦਿੱਤਾ। ਵੈਦ ਜੀ ਵੀ ਜੋਸ਼ ਵਿਚ ਆ ਗਏ ਅਤੇ ਰੰਗ ਨਾਥ ਨੂੰ ਕਹਿਣ ਲੱਗੇ, "ਬ੍ਰਹਮਚਾਰੀ ਦੇ ਤੇਜ ਦਾ ਕੀ ਕਹਿਣਾ ? ਕੁਝ ਦਿਨ ਬਾਅਦ ਸ਼ੀਸ਼ੇ ਵਿਚ ਆਪਣਾ ਮੂੰਹ ਦੇਖਣਾ, ਤਦ ਪਤਾ ਚੱਲੇਗਾ।"

ਰੰਗ ਨਾਥ ਸਿਰ ਹਿਲਾ ਕੇ ਅੰਦਰ ਜਾਣ ਲਈ ਉਠ ਖੜਾ ਹੋਇਆ। ਆਪਣੇ ਮਾਮੇ ਦੇ ਇਸ ਸੁਭਾ ਨੂੰ ਉਹ ਪਹਿਲਾਂ ਹੀ ਜਾਣਦਾ ਸੀ। ਰੁੱਪਨ ਬਾਬੂ ਦਰਵਾਜ਼ੇ ਕੋਲ ਖੜੇ ਸਨ। ਉਨ੍ਹਾਂ ਉਤੇ ਵੈਦ ਜੀ ਦੇ ਭਾਸ਼ਣ ਦਾ ਕੋਈ ਅਸਰ ਨਹੀਂ ਪਿਆ ਸੀ। ਉਨ੍ਹਾਂ ਨੇ ਰੰਗ ਨਾਥ ਨੂੰ ਹੋਲੀ ਜਿਹੀ ਕਿਹਾ, "ਮੂੰਹ ਤੇ ਤੇਜ ਲਿਆਣ ਲਈ ਅੱਜ ਕਲ੍ਹ ਬ੍ਰਹਮਚਰਜ ਦੀ ਕੀ ਲੋੜ ਐ ? ਉਹ ਤਾਂ ਕਰੀਮ ਤੇ ਪਾਊਡਰ ਦੀ ਵਰਤੋਂ ਨਾਲ ਵੀ ਆ ਸਕਦੈ।"

# 5

ਪੁਨਰ-ਜਨਮ ਦੇ ਸਿਧਾਂਤ ਦੀ ਕਾਢ ਦੀਵਾਨੀ ਦੀਆਂ ਅਦਾਲਤਾਂ ਵਿਚ ਹੋਈ ਹੈ, ਤਾਂ ਜੋ ਵਾਦੀ ਤੇ ਪ੍ਰਤੀਵਾਦੀ ਇਸ ਅਫ਼ਸੋਸ ਨੂੰ ਲੈ ਕੇ ਨਾ ਮਰਨ ਕਿ ਉਨ੍ਹਾਂ ਦਾ ਮੁਕੱਦਮਾ ਅਧੂਰਾ

ਹੀ ਪਿਆ ਰਿਹਾ । ਇਸ ਦੇ ਸਹਾਰੇ ਉਹ ਇਹ ਸੋਚਦੇ ਹੋਏ ਚੈਨ ਨਾਲ ਮਰ ਸਕਦੇ ਹਨ ਕਿ ਮੁਕੱਦਮੇ ਦਾ ਫ਼ੈਸਲਾ ਸੁਣਨ ਲਈ ਹਾਲੇ ਅਗਲਾ ਜਨਮ ਤਾਂ ਪਿਆ ਹੀ ਹੈ ।

ਵੈਦ ਜੀ ਦੀ ਬੈਠਕ ਦੇ ਬਾਹਰ ਥੜ੍ਹੇ ਉਤੇ ਜੋ ਆਦਮੀ ਇਸ ਵੇਲੇ ਬੈਠਾ ਸੀ, ਉਸ ਨੇ ਲਗਪਗ ਸਤ ਸਾਲ ਪਹਿਲਾਂ ਦੀਵਾਨੀ ਦਾ ਇਕ ਮੁਕੱਦਮਾ ਦਾਇਰ ਕੀਤਾ ਸੀ; ਇਸ ਲਈ ਸੁਭਾਵਿਕ ਸੀ ਕਿ ਉਹ ਆਪਣੀਆਂ ਗੱਲਾਂ ਵਿਚ ਪੂਰਬਲੇ ਜਨਮ ਦੇ ਪਾਪ, ਭਾਗ, ਭਗਵਾਨ, ਅਗਲੇ ਜਨਮ ਦੇ ਕਾਰਜ-ਕੰਮ ਆਦਿ ਦਾ ਨਿਯਮਿਤ ਰੂਪ ਨਾਲ ਹਵਾਲਾ ਦਿੰਦਾ ।

ਉਸ ਨੂੰ ਲੋਕ ਲੰਗੜ ਕਹਿੰਦੇ ਸਨ । ਮੱਥੇ ਉਤੇ ਕਬੀਰਪੰਥੀ ਤਿਲਕ, ਗਲੇ ਵਿਚ ਤੁਲਸੀ ਦੀ ਕੈਂਠੀ, ਮੀਂਹ-ਕਣੀ ਸਹਿ ਚੁਕਿਆ ਦਾੜ੍ਹੀਦਾਰ ਚਿਹਰਾ, ਦੁਬਲਾ ਪਤਲਾ ਸਰੀਰ, ਉਤੇ ਫਤੂਹੀ ਪਹਿਨੀ ਹੋਈ । ਇਕ ਪੈਰ ਗੋਡੇ ਕੋਲੋਂ ਕੱਟਿਆ ਹੋਇਆ ਸੀ, ਜਿਸ ਦੀ ਘਾਟ ਇਕ ਲਾਠੀ ਨਾਲ ਪੂਰੀ ਕੀਤੀ ਗਈ ਸੀ । ਚਿਹਰੇ ਉਤੇ ਪੁਰਾਣੇ ਜ਼ਮਾਨੇ ਦੇ ਉਨ੍ਹਾਂ ਈਸਾਈ ਸੰਤਾਂ ਵਾਲਾ ਭਾਵ, ਜੋ ਰੋਜ਼ ਆਪਣੇ ਹੱਥ ਨਾਲ ਆਪਣੀ ਪਿੱਠ ਉਤੇ ਸੌ ਬੈਂਤ ਖਿੱਚ ਕੇ ਮਾਰਦੇ ਸਨ ।

ਉਸ ਵਲ ਸਨਿੱਚਰ ਨੇ ਭੰਗ ਦਾ ਗਿਲਾਸ ਵਧਾਇਆ ਅਤੇ ਕਿਹਾ, "ਲੈ ਭਾਈ ਲੰਗੜ, ਪੀ ਜਾ ! ਇਸ ਵਿਚ ਬੜਾ ਵੱਡਾ ਮਾਲ ਭਰਿਆ ਪਿਐ ।"

ਲੰਗੜ ਨੇ ਜ਼ੋਰ ਦੀ ਸਾਹ ਲਿਆ ਅਤੇ ਅੱਖਾਂ ਬੰਦ ਕਰ ਲਈਆਂ, ਜੋ ਕਿ ਆਤਮ-ਦਇਆ ਨਾਲ ਪੀੜਿਤ ਵਿਅੱਕਤੀਆਂ ਤੋਂ ਲੈ ਕੇ ਜ਼ਿਆਦਾ ਖਾ ਜਾਣ ਵਾਲਿਆਂ ਤਕ, ਸਭ ਵਿਚ, ਭਾਵ-ਪ੍ਰਦਰਸ਼ਨ ਦੀ ਇਕ ਬੜੀ ਹੀ ਲੋਕ-ਪਿਆਰੀ ਮੁਦਰਾ ਮੰਨੀ ਜਾਂਦੀ ਹੈ । ਸਨਿੱਚਰ ਨੇ ਉਸ ਨੂੰ ਛੱਡ ਦਿੱਤਾ ਅਤੇ ਇਕ ਐਸੀ ਬਾਂਦਰਾਂ ਵਾਲੀ ਛਾਲ ਮਾਰ ਕੇ, ਜੋ ਡਾਰਵਿਨ ਦੇ ਵਿਕਾਸ-ਸਿਧਾਂਤ ਦੀ ਪੁਸ਼ਟੀ ਕਰਦੀ ਸੀ, ਬੈਠਕ ਦੇ ਅੰਦਰਲੇ ਹਿੱਸੇ ਉਤੇ ਹੱਲਾ ਬੋਲਿਆ । ਓਥੇ ਪ੍ਰਿੰਸੀਪਲ ਸਾਹਿਬ, ਵੈਦ ਜੀ, ਕਲਰਕ, ਰੰਗ ਨਾਥ ਆਦਿ ਬੈਠੇ ਹੋਏ ਸਨ । ਦਿਨ ਦੇ 10 ਵੱਜਣ ਵਾਲੇ ਸਨ ।

ਸਨਿੱਚਰ ਨੇ ਭੰਗ ਦਾ ਉਹੀ ਗਿਲਾਸ ਹੁਣ ਪ੍ਰਿੰਸੀਪਲ ਸਾਹਿਬ ਵਲ ਵਧਾਇਆ ਅਤੇ ਉਹੀ ਗੱਲ ਕਹੀ, "ਪੀ ਜਾਓ ਮਾਸਟਰ ਸਾਹਿਬ, ਇਸ ਵਿਚ ਬੜਾ ਮਾਲ ਭਰਿਆ ਪਿਐ ।"

ਪ੍ਰਿੰਸੀਪਲ ਸਾਹਿਬ ਨੇ ਵੈਦ ਜੀ ਨੂੰ ਕਿਹਾ, "ਕਾਲਜ ਦਾ ਕੰਮ ਵਿਚੇ ਛੱਡ ਕੇ ਆਇਆਂ । ਇਹ ਸ਼ਾਮ ਨੂੰ ਸਹੀ ।"

ਵੈਦ ਜੀ ਨੇ ਪਿਆਰ ਨਾਲ ਕਿਹਾ, "ਸ਼ਾਮ ਨੂੰ ਫੇਰ ਸਹੀ ।"

"ਕਾਲਜ ਛੱਡ ਕੇ ਆਇਆਂ......।" ਉਹ ਦੋਬਾਰਾ ਬੋਲੇ ।

ਰੁੱਪਨ ਬਾਬੂ ਕਾਲਜ ਜਾਣ ਲਈ ਘਰ ਤੋਂ ਤਿਆਰ ਹੋ ਕੇ ਨਿਕਲੇ । ਰੋਜ਼ ਦੀ ਤਰ੍ਹਾਂ

ਮੋਢੇ ਉਤੇ ਧੋਤੀ ਦੀ ਲੰਗ। ਬੁਸ਼ਰਟ, ਜੋ ਉਨ੍ਹਾਂ ਦੀ ਫ਼ਲਾਸਫ਼ੀ ਦੇ ਵਾਂਗ ਮੈਲੀ ਹੋਣ ਦੇ ਬਾਵਜੂਦ, ਕੀਮਤੀ ਹੋਣ ਕਰ ਕੇ ਪਾਈ ਜਾ ਸਕਦੀ ਸੀ। ਇਸ ਵੇਲੇ ਪਾਨ ਖਾ ਲਿਆ ਹੋਇਆ ਸੀ ਤੇ ਵਾਲ ਠੀਕ ਕਰ ਲਏ ਹੋਏ ਸਨ। ਹੱਥ ਵਿਚ ਇਕ ਮੋਟੀ ਜਿਹੀ ਕਿਤਾਬ, ਜੋ ਖ਼ਾਸ ਕਰ ਕੇ, ਨਾਗਰਿਕ ਸ਼ਾਸਤਰ ਦੇ ਪੀਰੀਅਡ ਵਿਚ ਪੜ੍ਹੀ ਜਾਂਦੀ ਸੀ ਤੇ ਜਿਸ ਦਾ ਨਾਂ ਸੀ 'ਜੇਬੀ ਜਾਸੂਸ'। ਜੇਬ ਵਿਚ ਦੋ ਫ਼ਾਊਨਟੇਨ ਪੈਨ, ਇਕ ਲਾਲ ਤੇ ਇਕ ਨੀਲੀ ਸਿਆਹੀ ਦਾ, ਦੋਨੋਂ ਬਿਨਾਂ ਸਿਆਹੀ ਦੇ। ਬਾਂਹ ਉਤੇ ਘੜੀ, ਜੋ ਸਾਬਤ ਕਰਦੀ ਸੀ ਕਿ ਜੋ ਜੂਆ ਖੇਡਦਾ ਹੈ ਉਸ ਦੀ ਘੜੀ ਤਕ ਗਹਿਣੇ ਪੈ ਜਾਂਦੀ ਹੈ ਅਤੇ ਜੋ ਜੁਆਰੀਆਂ ਦਾ ਮਾਲ ਗਹਿਣੇ ਰਖਦਾ ਹੈ ਉਸ ਨੂੰ ਕੀਮਤੀ ਘੜੀ ਦਸ ਰੁਪਏ ਤਕ ਮਿਲ ਜਾਂਦੀ ਹੈ।

ਬਾਹਰ ਨਿਕਲਦੇ ਨਿਕਲਦੇ ਪ੍ਰਿੰਸੀਪਲ ਸਾਹਿਬ ਦੀ ਗੱਲ ਰੁੱਪਨ ਬਾਬੂ ਦੇ ਕੰਨਾਂ ਵਿਚ ਪੈ ਗਈ ਸੀ; ਉਹ ਉਥੋਂ ਹੀ ਬੋਲੇ, "ਕਾਲਜ ਨੂੰ ਤੁਸੀਂ ਤਾਂ ਹਮੇਸ਼ਾਂ ਦੀ ਛੱਡੀ ਰਖਦੇ ਓ। ਇਹ ਤਾਂ ਕਾਲਜ ਈ ਏ ਜੋ ਤੁਹਾਨੂੰ ਨਹੀਂ ਛੱਡਦਾ।"

ਪ੍ਰਿੰਸੀਪਲ ਸਾਹਿਬ ਕੱਚੇ ਹੋ ਗਏ, ਏਸ ਲਈ ਹੱਸ ਪਏ ਅਤੇ ਜ਼ੋਰ ਨਾਲ ਬੋਲੇ, "ਰੁੱਪਨ ਬਾਬੂ ਦੀ ਗੱਲ ਪੱਕੀ ਐ।"

ਸਨਿੱਚਰ ਨੇ ਉਛਲ ਕੇ ਉਸ ਦੀ ਕਲਾਈ ਫੜ ਲਈ। ਬੋਲਿਆ, "ਤਾਂ ਲਓ, ਇਸੇ ਗੱਲ ਉਤੇ ਪੀ ਜਾਓ ਇਕ ਗਿਲਾਸ।"

ਵੈਦ ਜੀ ਸ਼ਾਂਤੀ ਨਾਲ ਪ੍ਰਿੰਸੀਪਲ ਦਾ ਭੰਗ ਪੀਣਾ ਦੇਖਦੇ ਰਹੇ। ਪੀ ਕੇ ਪ੍ਰਿੰਸੀਪਲ ਸਾਹਿਬ ਬੋਲੇ, "ਸੱਚਮੁੱਚ ਹੀ ਬੜਾ ਵੱਡਾ ਮਾਲ ਪਿਆ ਏ, ਇਸ ਵਿਚ।"

ਵੈਦ ਜੀ ਨੇ ਕਿਹਾ, "ਭੰਗ ਤਾਂ ਨਾਮ-ਮਾਤਰ ਈ ਐ। ਹੈ ਵੀ ਤੇ ਨਹੀਂ ਵੀ। ਅਸਲ ਵਿਚ ਤਾਂ ਬਦਾਮ, ਮੁਨੱਕਾ ਤੇ ਪਿਸਤਾ ਐ। ਬਦਾਮ ਅਕਲ ਅਤੇ ਵੀਰਜ ਨੂੰ ਵਧਾਉਂਦੇ। ਮੁਨੱਕਾ ਕਬਜ਼-ਕੁਸ਼ਾ ਐ। ਇਸ ਵਿਚ ਇਲਾਇਚੀ ਵੀ ਪਈ ਹੋਈ ਐ। ਇਸ ਦਾ ਪ੍ਰਭਾਵ ਸ਼ਾਂਤ ਐ। ਇਸ ਨਾਲ ਵੀਰਜ ਫਟਦਾ ਨਹੀਂ। ਠੋਸ ਤੇ ਸਥਿਰ ਰਹਿੰਦੈ। ਮੈਂ ਤਾਂ ਇਸ ਵਸਤੂ ਦਾ ਇਕ ਛੋਟਾ ਜਿਹਾ ਪ੍ਰਯੋਗ ਰੰਗ ਨਾਥ ਉਤੇ ਵੀ ਕਰ ਰਿਹਾ ਹਾਂ।"

ਪ੍ਰਿੰਸੀਪਲ ਸਾਹਿਬ ਨੇ ਧੌਣ ਚੁਕ ਕੇ ਕੁਝ ਪੁੱਛਣਾ ਚਾਹਿਆ, ਪਰ ਉਹ ਪਹਿਲਾਂ ਹੀ ਬੋਲ ਪਏ, "ਇਨ੍ਹਾਂ ਨੂੰ ਕੁਝ ਦਿਨ ਹੋਏ ਬੁਖ਼ਾਰ ਰਹਿਣ ਲੱਗ ਪਿਆ ਸੀ। ਤਾਕਤ ਘਟਦੀ ਜਾਂਦੀ ਸੀ। ਇਸ ਲਈ ਮੈਂ ਇਨ੍ਹਾਂ ਨੂੰ ਇਥੇ ਬੁਲਾ ਲਿਐ। ਇਨ੍ਹਾਂ ਲਈ ਰੋਜ਼ ਦਾ ਪ੍ਰੋਗਰਾਮ ਬਣਾ ਦਿੱਤੈ। ਤਾਕਤ ਵਾਲੀਆਂ ਖ਼ੁਰਾਕਾਂ ਵਿਚ ਬਦਾਮ ਦਾ ਸੇਵਨ ਵੀ ਹੈ। ਦੋ ਪੱਤੀਆਂ ਭੰਗ ਦੀਆਂ ਵੀ। ਦੇਖਣਾਂ, ਛਿਆਂ ਮਹੀਨਿਆਂ ਪਿਛੋਂ ਜਦੋਂ ਉਹ ਏਥੋਂ ਜਾਣਗੇ ਤਾਂ ਕੀ ਹੋ ਕੇ ਜਾਣਗੇ।"

ਕਾਲਜ ਦੇ ਕਲਰਕ ਨੇ ਕਿਹਾ, ਕਿਰਲੀ ਵਰਗੇ ਆਏ ਸਨ, ਗੈਂਡਾ ਬਣ ਕੇ ਜਾਣਗੇ। ਵੇਖ ਲੈਣਾ, ਚਾਚਾ!"

ਜਦ ਕਦੀ ਕਲਰਕ ਵੈਦ ਜੀ ਨੂੰ ਚਾਚਾ ਕਹਿੰਦੇ ਸਨ, ਪ੍ਰਿੰਸੀਪਲ ਸਾਹਿਬ ਨੂੰ ਬੜਾ ਅਫ਼ਸੋਸ ਹੁੰਦਾ ਸੀ ਕਿ ਉਹ ਉਨ੍ਹਾਂ ਨੂੰ ਪਿਉ ਕਿਉਂ ਨਹੀਂ ਕਹਿ ਸਕਦੇ। ਉਹਨਾਂ ਦਾ ਚਿਹਰਾ ਉਤਰ ਗਿਆ। ਉਹ ਆਪਣੇ ਸਾਹਮਣੇ ਪਈਆਂ ਹੋਈਆਂ ਫ਼ਾਈਲਾਂ ਫਰੋਲਣ ਲੱਗ ਪਏ।

ਤਦ ਤਕ ਲੰਗੜ ਦਰਵਾਜ਼ੇ ਉਤੇ ਆ ਗਿਆ ਸੀ। ਸ਼ਾਸਤਰਾਂ ਵਿਚ ਸ਼ੂਦਰ ਲਈ ਜਿਸ ਆਚਰਣ ਦਾ ਵਿਧਾਨ ਹੈ, ਉਸ ਦੇ ਅਨੁਸਾਰ ਚੁਗਾਠ ਉਤੇ ਕੁਕੜੀ ਬਣ ਕੇ ਉਸ ਨੇ ਵੈਦ ਜੀ ਨੂੰ ਪ੍ਰਣਾਮ ਕੀਤਾ। ਇਸ ਤੋਂ ਸਪੱਸ਼ਟ ਹੋਇਆ ਕਿ ਅੱਜ ਵੀ ਸਾਡੇ ਵਿਚ ਸ਼ਾਸਤਰ ਸਭ ਤੋਂ ਉੱਪਰ ਹੈ ਤੇ ਜ਼ਾਤ ਪਾਤ ਮਿਟਾਉਣ ਦੀਆਂ ਸਾਰੀਆਂ ਕੋਸ਼ਿਸ਼ਾਂ ਜੇ ਧੋਖਾ ਨਹੀਂ ਤਾਂ ਰੋਮਾਂਟਿਕ ਕਾਰਵਾਈਆਂ ਹਨ। ਲੰਗੜ ਨੇ ਭਿੱਛਿਆ ਜਹੀ ਮੰਗਦਿਆਂ ਕਿਹਾ, "ਤਾਂ, ਮੈਂ ਜਾਂਨਾਂ, ਬਾਪੂ।"

ਵੈਦ ਜੀ ਨੇ ਕਿਹਾ, "ਜਾ ਭਈ, ਤੂੰ ਧਰਮ ਦੀ ਲੜਾਈ ਲੜ ਰਿਹੈਂ, ਲੜੀ ਜਾ। ਇਸ ਵਿਚ ਮੈਂ ਕੀ ਮੱਦਦ ਕਰ ਸਕਦਾਂ ?"

ਲੰਗੜ ਨੇ ਸਧਾਰਨ ਢੰਗ ਨਾਲ ਕਿਹਾ, "ਠੀਕ ਈ ਐ, ਬਾਪੂ ! ਇਸ ਤਰ੍ਹਾਂ ਦੀ ਲੜਾਈ ਵਿਚ ਤੁਸੀਂ ਕੀ ਕਰੋਗੇ ? ਜਦੋਂ ਕੋਈ ਸਿਫ਼ਾਰਸ਼-ਵਿਫ਼ਾਰਸ਼ ਦੀ ਗੱਲ ਹੋਏਗੀ ਤਾਂ ਤੁਹਾਡੀ ਦਲ੍ਹੀਜ ਉਤੇ ਆ ਸਿਰ ਰਗੜਾਂਗਾ।"

ਧਰਤੀ ਤਕ ਨਿਉਂ ਕੇ ਉਸ ਨੇ ਉਹਨਾਂ ਨੂੰ ਫੇਰ ਪ੍ਰਣਾਮ ਕੀਤਾ ਅਤੇ ਇਕੋ ਪੈਰ ਉਤੇ, ਲਾਠੀ ਦੇ ਸਹਾਰੇ ਝੂਲਦਾ ਹੋਇਆ ਤੁਰ ਗਿਆ। ਵੈਦ ਜੀ ਜ਼ੋਰ ਦੀ ਹੱਸੇ। ਬੋਲੇ, "ਇਸ ਦੀ ਅਕਲ ਤਾਂ ਬੱਚਿਆਂ ਵਰਗੀ ਐ।"

ਉਹ ਬਹੁਤ ਘਟ ਹੱਸਦੇ ਸਨ। ਰੰਗ ਨਾਥ ਨੇ ਹੈਰਾਨ ਹੋ ਕੇ ਦੇਖਿਆ। ਹੱਸਣ ਕਰ ਕੇ ਵੈਦ ਜੀ ਦਾ ਚਿਹਰਾ ਮੁਲਾਇਮ ਹੋ ਗਿਆ ਸੀ। ਲੀਡਰੀ ਦੀ ਥਾਂ ਭਲਮਣਸਊ ਨੇ ਲੈ ਲਈ ਸੀ। ਇਕ ਆਚਾਰਵਾਨ ਮਹਾਂਪੁਰਸ਼ ਦੀ ਥਾਂ ਉਹ ਬਦਚਲਨ ਜਿਹੇ ਦਿੱਸਣ ਲੱਗ ਪਏ ਸਨ। ਰੰਗ ਨਾਥ ਨੇ ਪੁੱਛਿਆ, "ਇਹ ਲੜਾਈ ਕਿੱਦਾਂ ਦੀ ਲੜ ਰਿਹੈ ?"

ਪ੍ਰਿੰਸੀਪਲ ਸਾਹਿਬ ਸਾਹਮਣੇ ਫੈਲੀਆਂ ਹੋਈਆਂ ਫ਼ਾਈਲਾਂ ਅਤੇ ਚੈੱਕ-ਬੁੱਕਾਂ, ਜਿਸ ਦੀ ਆੜ ਵਿਚ ਉਹ ਕਦੇ ਕਦੇ ਐਥੇ ਸਵੇਰੇ ਸਵੇਰੇ ਭੰਗ ਪੀਣ ਲਈ ਆਉਂਦੇ ਸਨ, ਸਮੇਟਣ ਲੱਗ ਪਏ। ਹੱਥ ਰੋਕ ਕੇ ਬੋਲੇ, "ਇਸ ਨੇ ਤਸੀਲ ਵਿਚੋਂ ਇਕ ਦਸਤਾਵੇਜ਼ ਦੀ ਨਕਲ ਲੈਣੀ ਹੈ। ਇਸ ਨੇ ਕਸਮ ਖਾਧੀ ਹੈ ਕਿ ਮੈਂ ਰਿਸ਼ਵਤ ਨਹੀਂ ਦਿਆਂਗਾ ਅਤੇ ਨਿਯਮਾਂ ਅਨੁਸਾਰ ਨਕਲ ਲਵਾਂਗਾ। ਓਧਰ ਨਕਲ ਬਾਬੂ ਨੇ ਕਸਮ ਖਾਧੀ ਹੈ ਕਿ ਮੈਂ ਰਿਸ਼ਵਤ ਨਹੀਂ ਲਵਾਂਗਾ ਅਤੇ ਨਿਯਮਾਂ ਅਨੁਸਾਰ ਨਕਲ ਦਿਆਂਗਾ। ਬਸ ਇਹੋ ਲੜਾਈ ਚਲ ਰਹੀ ਹੈ।"

ਰੰਗ ਨਾਥ ਨੇ ਇਤਿਹਾਸ ਵਿਚ ਐਮ ਏ ਪਾਸ ਕੀਤਾ ਸੀ ਅਤੇ ਪਤਾ ਨਹੀਂ ਕਿੰਨਿਆਂ

ਲੜਾਈਆਂ ਦੇ ਕਾਰਨ ਪੜ੍ਹੇ ਸਨ। ਸਿਕੰਦਰ ਨੇ ਭਾਰਤ ਉਤੇ ਕਬਜ਼ਾ ਕਰਨ ਲਈ ਹੱਲਾ ਕੀਤਾ ਸੀ; ਪੁਰੂ ਨੇ, ਉਸ ਦੇ ਕਬਜ਼ੇ ਨੂੰ ਰੋਕਣ ਲਈ ਮੁਕਾਬਲਾ ਕੀਤਾ ਸੀ। ਇਹੋ ਲੜਾਈ ਦਾ ਕਾਰਨ ਸੀ। ਅਲਾਉੱਦੀਨ ਨੇ ਕਿਹਾ ਸੀ ਕਿ ਮੈਂ ਪਦਮਨੀ ਨੂੰ ਹਥਿਆਵਾਂਗਾ, ਰਾਣਾ ਨੇ ਕਿਹਾ ਸੀ ਕਿ ਮੈਂ ਪਦਮਨੀ ਨਹੀਂ ਦਿਆਂਗਾ। ਇਸ ਲਈ ਲੜਾਈ ਹੋਈ ਸੀ। ਸਭ ਲੜਾਈਆਂ ਦੀ ਜੜ੍ਹ ਵਿਚ ਇਹੀ ਗੱਲ ਸੀ। ਇਕ ਪਾਸਾ ਕਹਿੰਦਾ ਸੀ, ਲਵਾਂਗਾ; ਦੂਸਰਾ ਕਹਿੰਦਾ ਸੀ, ਨਹੀਂ ਦਿਆਂਗਾ। ਇਸ ਕਰ ਕੇ ਲੜਾਈ ਹੁੰਦੀ ਸੀ।

ਪਰ ਏਥੇ ਲੰਗੜ ਕਹਿੰਦਾ ਸੀ, ਧਰਮ ਨਾਲ ਨਕਲ ਲਵਾਂਗਾ। ਬਾਬੂ ਕਹਿੰਦਾ ਸੀ, ਧਰਮ ਨਾਲ ਨਕਲ ਦਿਆਂਗਾ। ਫੇਰ ਵੀ ਲੜਾਈ ਚਲ ਰਹੀ ਸੀ।

ਰੰਗ ਨਾਥ ਨੇ ਪ੍ਰਿੰਸੀਪਲ ਸਾਹਿਬ ਤੋਂ ਇਸ ਇਤਿਹਾਸਿਕ ਉਲਟੀ ਗਤੀ ਦਾ ਮਤਲਬ ਪੁੱਛਿਆ।

ਉਹਨਾਂ ਵਲੋਂ ਕਲਰਕ ਬੋਲਿਆ, "ਇਹ ਗਾਂਜਾ ਪੀਣ ਵਾਲਿਆਂ ਦੇ ਚੋਂਚਲੇ ਨੇ। ਬੜੀ ਮੁਸ਼ਕਲ ਨਾਲ ਸਮਝ ਵਿਚ ਆਉਂਦੇ ਨੇ।

"ਲੰਗੜ ਏਥੋਂ ਪੰਜ ਮੀਲ ਦੂਰ ਇਕ ਪਿੰਡ ਦਾ ਵਸਨੀਕ ਹੈ। ਘਰ-ਵਾਲੀ ਮਰ ਚੁੱਕੀ ਹੈ। ਮੁੰਡਿਆਂ ਨਾਲ ਇਹ ਨਰਾਜ਼ ਹੈ ਅਤੇ ਉਨ੍ਹਾਂ ਨੂੰ ਆਪਣੇ ਲਈ ਮਰਿਆ ਹੋਇਆ ਸਮਝ ਚੁਕਿਆ ਹੈ। ਭਗਤ ਆਦਮੀ ਹੈ। ਕਬੀਰ ਤੇ ਦਾਦੂ ਦੇ ਭਜਨ ਗਾਉਂਦਾ ਹੁੰਦਾ ਸੀ। ਗਾਉਂਦੇ ਗਾਉਂਦੇ ਥੱਕ ਗਿਆ ਤਾਂ ਬੈਠੇ ਬਿਠਾਏ ਇਕ ਦੀਵਾਨੀ ਦਾ ਮੁਕੱਦਮਾ ਦਾਇਰ ਕਰ ਬੈਠਾ।

"ਮੁਕੱਦਮੇ ਲਈ ਇਕ ਪੁਰਾਣੇ ਫ਼ੈਸਲੇ ਦੀ ਨਕਲ ਚਾਹੀਦੀ ਐ। ਇਸ ਦੇ ਲਈ ਪਹਿਲਾਂ ਤਸੀਲ ਵਿਚ ਦਰਖ਼ਾਸਤ ਦਿੱਤੀ ਸੀ। ਦਰਖ਼ਾਸਤ ਵਿਚ ਕੁਝ ਘਾਟ ਰਹਿ ਗਈ ਸੀ, ਇਸ ਲਈ ਖ਼ਾਰਜ ਹੋ ਗਈ। ਇਸ ਉਤੇ ਉਸ ਨੇ ਦੂਜੀ ਦਰਖ਼ਾਸਤ ਦਿੱਤੀ। ਕੁਝ ਦਿਨ ਹੋਏ ਉਹ ਤਸੀਲ ਵਿਚ ਨਕਲ ਲੈਣ ਗਿਆ। ਨਕਲ ਦੇਣ ਵਾਲਾ ਚਿੜੀਮਾਰ ਨਿਕਲਿਆ, ਉਸ ਨੇ ਪੰਜ ਰੁਪਏ ਮੰਗੇ। ਲੰਗੜ ਬੋਲਿਆ ਕਿ ਰੇਟ ਦੋ ਰੁਪਏ ਦਾ ਐ। ਇਸ ਉਤੇ ਬਹਿਸ ਹੋ ਗਈ। ਦੋ ਚਾਰ ਵਕੀਲ ਉਥੇ ਖੜੇ ਸਨ; ਉਹਨਾਂ ਨੇ ਨਕਲ ਦੇਣ ਵਾਲੇ ਨੂੰ ਕਿਹਾ, 'ਭਾਈ ਦੋ ਰੁਪਏ ਵਿਚ ਹੀ ਮੰਨ ਜਾ, ਇਹ ਵਿਚਾਰਾ ਲੰਗੜੈ, ਨਕਲ ਲੈ ਕੇ ਤੇਰੇ ਗੁਣ ਗਾਏਗਾ।' ਪਰ ਉਹ ਆਪਣੀ ਗੱਲ ਤੋਂ ਵਾਲ ਬਰਾਬਰ ਵੀ ਨਾ ਟਲਿਆ। ਇਕ ਦਮ ਮਰਦ ਬਣ ਗਿਆ ਅਤੇ ਬੋਲਿਆ, 'ਮਰਦ ਦੀ ਗੱਲ ਇਕੋ ਹੁੰਦੀ ਐ। ਜੋ ਕਹਿ ਦਿੱਤਾ ਉਹੀ ਲਵਾਂਗਾ'।"

"ਫੇਰ ਵਕੀਲਾਂ ਨੇ ਲੰਗੜ ਨੂੰ ਸਮਝਾਇਆ। ਬੋਲੇ ਕਿ ਨਕਲ-ਬਾਬੂ ਵੀ ਗ੍ਰਿਹਸਤੀ ਆਦਮੀ ਐ। ਕੁੜੀਆਂ ਵਿਆਹੁਣੀਆਂ ਨੇ। ਇਸ ਲਈ ਰੇਟ ਵਧਾ ਦਿੱਤੈ। ਮੰਨ ਜਾ ਤੇ ਪੰਜ ਰੁਪਏ ਦੇ ਦੇ। ਪਰ ਉਹ ਵੀ ਆਕੜ ਗਿਆ। ਬੋਲਿਆ ਕਿ ਹੁਣ ਇਹੋ ਕੁਝ ਹੁੰਦੈ।

ਤਨਖ਼ਾਹ ਤਾਂ ਨਸ਼ੇ ਪਾਣੀ ਉਤੇ ਖ਼ਰਚ ਕਰਦੇ ਨੇ ਅਤੇ ਕੁੜੀਆਂ ਵਿਆਹੁਣ ਲਈ ਰਿਸ਼ਵਤ ਲੈਂਦੇ ਨੇ। ਨਕਲ-ਬਾਬੂ ਵਿਗੜ ਗਿਆ। ਤੀਂਘੜ ਕੇ ਬੋਲਿਆ, ਜਾਓ, ਅਸੀਂ ਏਸ ਗੱਲ ਕਰ ਕੇ ਰਿਸ਼ਵਤ ਨਹੀਂ ਲਵਾਂਗੇ। ਜੋ ਕੁਝ ਕਰਨਾ ਪਿਆ, ਤਰੀਕੇ ਨਾਲ ਕਰਾਂਗੇ। ਵਕੀਲਾਂ ਨੇ ਬਹੁਤ ਸਮਝਾਇਆ ਕਿ ਏਦਾਂ ਦੀ ਗੱਲ ਨਾ ਕਰੋ, ਲੰਗੜ ਭਗਤ ਆਦਮੀ ਹੈ ਇਸ ਦੀ ਗੱਲ ਦਾ ਗ਼ੁੱਸਾ ਨਾ ਕਰੋ; ਪਰ ਉਸ ਦਾ ਪਾਰਾ ਇਕ ਵਾਰੀ ਚੜ੍ਹਿਆ ਫੇਰ ਉਤਰਿਆ ਨਹੀਂ।"

"ਸੱਚ ਤਾਂ ਇਹ ਹੈ, ਰੰਗ ਨਾਥ ਬਾਬੂ, ਕਿ ਲੰਗੜ ਨੇ ਗ਼ਲਤ ਨਹੀਂ ਸੀ ਕਿਹਾ। ਇਸ ਦੇਸ਼ ਵਿਚ ਕੁੜੀਆਂ ਵਿਆਹੁਣੀਆਂ ਵੀ ਚੋਰੀ ਕਰਨ ਦਾ ਇਕ ਬਹਾਨਾ ਹੋ ਗਿਐ। ਇਕ ਰਿਸ਼ਵਤ ਲੈਂਦਾ ਅਤੇ ਦੂਜਾ ਕਹਿੰਦਾ ਹੈ 'ਵਿਚਾਰਾ ਕੀ ਕਰੇ, ਵੱਡਾ ਖ਼ਾਨਦਾਨ ਹੈ, ਕੁੜੀਆਂ ਵਿਆਹੁਣੀਆਂ ਨੇ।' ਸਾਰੀਆਂ ਬਦਮਾਸ਼ੀਆਂ ਦਾ ਤੋੜ ਕੁੜੀਆਂ ਦੇ ਵਿਆਹ ਉਤੇ ਹੁੰਦੈ।"

"ਗੱਲ ਕੀ, ਲੰਗੜ ਤੇ ਨਕਲ-ਬਾਬੂ ਵਿਚ ਬੜਾ ਬੋਲ-ਵਿਗਾੜ ਹੋਇਆ। ਹੁਣ, ਰਿਸ਼ਵਤ ਦਾ ਮਾਮਲਾ ਐਸਾ ਹੈ ਕਿ ਵਾਰ ਵਾਰ ਝਗੜਾ ਹੁੰਦਾ ਹੀ ਐ। ਅੱਗੇ ਕੰਮ ਬੱਝਾ ਹੁੰਦਾ ਸੀ। ਪੁਰਾਣੇ ਆਦਮੀ ਬਚਨ ਦੇ ਪੱਕੇ ਹੁੰਦੇ ਸਨ। ਇਕ ਰੁਪਿਆ ਟਿਕਾ ਦਿਓ, ਦੂਜੇ ਦਿਨ ਨਕਲ ਤਿਆਰ। ਹੁਣ ਨਵੇਂ ਨਵੇਂ ਸਕੂਲੀ ਮੁੰਡੇ ਦਫ਼ਤਰਾਂ ਵਿਚ ਵੜ ਆਉਂਦੇ ਨੇ ਅਤੇ ਲੈਣ ਦੇਣ ਦਾ ਰੇਟ ਵਿਗਾੜ ਦੇਂਦੇ ਨੇ। ਇਨ੍ਹਾਂ ਦੀ ਦੇਖਾ ਦੇਖੀ ਪੁਰਾਣੇ ਆਦਮੀ ਵੀ ਮਨ-ਮਰਜ਼ੀ ਕਰਨ ਲੱਗ ਪਏ ਨੇ। ਹੁਣ ਰਿਸ਼ਵਤ ਲੈਣਾ ਤੇ ਦੇਣਾ ਦੋਵੇਂ ਹੀ ਬੜੇ ਝੰਝਟ ਦੇ ਕੰਮ ਹੋ ਗਏ ਨੇ।

"ਲੰਗੜ ਨੂੰ ਵੀ ਗ਼ੁੱਸਾ ਆ ਗਿਆ। ਉਸ ਨੇ ਆਪਣੀ ਕੈਂਠੀ ਛੂਹ ਕੇ ਕਿਹਾ ਕਿ ਜਾ ਬਾਬੂ, ਤੂੰ ਕਾਇਦੇ ਨਾਲ ਕੰਮ ਕਰੇਂਗਾ ਤਾਂ ਅਸੀਂ ਵੀ ਕਾਇਦੇ ਨਾਲ ਹੀ ਕੰਮ ਕਰਾਂਗੇ। ਹੁਣ ਤੈਨੂੰ ਇਕ ਕਾਣੀ ਕੌਡੀ ਨਹੀਂ ਮਿਲੇਗੀ। ਅਸੀਂ ਦਰਖ਼ਾਸਤ ਦੇ ਦਿੱਤੀ ਹੈ ਕਦੀ ਨਾ ਕਦੀ ਤਾਂ ਨੰਬਰ ਆਏਗਾ ਈ।

ਇਸ ਦੇ ਪਿਛੋਂ ਲੰਗੜ ਨੇ ਜਾ ਕੇ ਤਸੀਲਦਾਰ ਨੂੰ ਸਾਰੀ ਗੱਲ ਦਸ ਦਿੱਤੀ। ਤਸੀਲਦਾਰ ਬਹੁਤ ਹੱਸਿਆ ਅਤੇ ਲੰਗੜ ਨੂੰ ਸ਼ਾਬਾਸ਼ ਦੇ ਕੇ ਬੋਲਿਆ, ਤੂੰ ਠੀਕ ਹੀ ਕੀਤਾ ਹੈ। ਤੈਨੂੰ ਇਸ ਲੈਣ-ਦੇਣ ਵਿਚ ਪੈਣ ਦੀ ਕੋਈ ਲੋੜ ਨਹੀਂ। ਨੰਬਰ ਆਉਣ ਉਤੇ ਤੈਨੂੰ ਆਪੇ ਨਕਲ ਮਿਲ ਜਾਏਗੀ, ਉਸ ਨੇ ਪੇਸ਼ਕਾਰ ਨੂੰ ਕਿਹਾ, 'ਦੇਖ, ਲੰਗੜ ਵਿਚਾਰਾ ਚਾਰ ਮਹੀਨੇ ਤੋਂ ਹੈਰਾਨ ਹੋ ਰਿਹੈ। ਹੁਣ ਕਾਇਦੇ ਨਾਲ ਕੰਮ ਹੋਣਾ ਚਾਹੀਦਾ ਹੈ। ਉਸ ਨੂੰ ਕੋਈ ਪਰੇਸ਼ਾਨ ਨਾ ਕਰੇ।' ਇਸ ਤੇ ਪੇਸ਼ਕਾਰ ਨੇ ਕਿਹਾ, 'ਸਰਕਾਰ, ਇਹ ਲੰਗੜਾ ਤਾਂ ਬੜੀ ਝਖ ਮਾਰਦੈ। ਤੁਸੀਂ ਇਸ ਦੇ ਝੇੜੇ ਵਿਚ ਨਾ ਪਓ।' ਤਾਂ ਲੰਗੜ ਪੇਸ਼ਕਾਰ ਨਾਲ ਉਲਝ ਪਿਆ। ਲੜਾਈ ਹੋਣ ਲੱਗ ਪਈ। ਕਿਸੇ ਤਰ੍ਹਾਂ ਦੋਨਾਂ ਦੇ ਵਿਚ ਪੈ ਕੇ ਤਸੀਲਦਾਰ ਨੇ ਸੁਲਾਹ ਕਰਾਈ।

"ਲੰਗੜ ਜਾਣਦਾ ਸੀ ਕਿ ਨਕਲ-ਬਾਬੂ ਉਸ ਦੀ ਦਰਖ਼ਾਸਤ ਕਿਸੇ ਨਾ ਕਿਸੇ ਬਹਾਨੇ ਕਢਵਾ ਦੇਵੇਗਾ। ਦਰਖ਼ਾਸਤ ਵਿਚਾਰੀ ਤਾਂ ਕੀੜੀ ਦੀ ਜਾਨ ਵਰਗੀ ਐ। ਉਸ ਨੂੰ ਕੱਢਣ ਲਈ ਕੋਈ ਵੱਡੀ ਤਾਕਤ ਨਹੀਂ ਚਾਹੀਦੀ। ਦਰਖ਼ਾਸਤ ਨੂੰ ਕਿਸੇ ਵੀ ਵਕਤ ਖ਼ਾਰਜ ਕਰਵਾਇਆ ਜਾ ਸਕਦੈ। ਫ਼ੀਸ ਦੀ ਟਿਕਟ ਘਟ ਲੱਗੀ ਐ, ਮਿਸਲ ਦਾ ਨੰਬਰ ਗ਼ਲਤ ਲਿਖਿਐ, ਫ਼ਲਾਣਾ ਖ਼ਾਨਾ ਅਧੂਰਾ ਪਿਐ — ਇਹੋ ਜਿਹੀ ਕੋਈ ਗੱਲ ਲਿਖ ਕੇ ਪਹਿਲਾਂ ਨੋਟਿਸ ਬੋਰਡ ਉਤੇ ਲਾ ਦਿੱਤੀ ਜਾਂਦੀ ਐ ਅਤੇ ਜੇ ਉਸ ਨੂੰ ਦੱਸੀ ਹੋਈ ਤਾਰੀਖ਼ ਤਕ ਠੀਕ ਨਾ ਕੀਤਾ ਜਾਏ ਤਾਂ ਦਰਖ਼ਾਸਤ ਖ਼ਾਰਜ ਕਰ ਦਿੱਤੀ ਜਾਂਦੀ ਐ।

"ਏਸ ਲਈ ਲੰਗੜ ਨੇ ਹੁਣ ਪੂਰੀ ਤਿਆਰੀ ਕਰ ਲਈ ਐ। ਉਹ ਆਪਣੇ ਪਿੰਡ ਤੋਂ ਆ ਗਿਐ। ਆਪਣੇ ਘਰ ਤਾਲਾ ਲਾ ਦਿੱਤੈ। ਖੇਤ-ਬੰਨਾ, ਫ਼ਸਲ-ਪੱਠਾ, ਡੰਗਰ-ਵੱਛਾ, ਸਭ ਰੱਬ ਦੇ ਭਰੋਸੇ ਛੱਡ ਆਇਐ। ਆਪਣੇ ਇਕ ਰਿਸ਼ਤੇਦਾਰ ਦੇ ਘਰ ਡੇਰਾ ਲਾ ਲਿਐ ਅਤੇ ਸਵੇਰੇ ਤੋਂ ਸ਼ਾਮ ਤਕ ਨੋਟਿਸ-ਬੋਰਡ ਦੇ ਆਸ ਪਾਸ ਚੱਕਰ ਕੱਢਦਾ ਰਹਿੰਦੈ। ਉਸ ਨੂੰ ਡਰ ਐ ਕਿਤੇ ਇਹ ਨਾ ਹੋਏ ਕਿ ਨੋਟਿਸ-ਬੋਰਡ ਉਤੇ ਉਸ ਦੀ ਦਰਖ਼ਾਸਤ ਦੀ ਕੋਈ ਖ਼ਬਰ ਨਿਕਲੇ ਅਤੇ ਉਸ ਨੂੰ ਪਤਾ ਈ ਨਾ ਲੱਗੇ। ਉਹ ਅਵੇਸਲਾ ਹੋਇਆ ਨਹੀਂ ਤੇ ਦਰਖ਼ਾਸਤ ਖ਼ਾਰਜ ਹੋਈ ਨਹੀਂ। ਇਕ ਵਾਰੀ ਇਸ ਤਰ੍ਹਾਂ ਹੋ ਵੀ ਚੁੱਕੈ।

"ਉਸ ਨੇ ਨਕਲ ਲੈਣ ਦੇ ਸਾਰੇ ਕਾਇਦੇ ਰਟ ਲਏ ਨੇ। ਫ਼ੀਸਾਂ ਦਾ ਪੂਰਾ ਚਾਰਟ ਯਾਦ ਕਰ ਲਿਐ। ਜਦੋਂ ਆਦਮੀ ਦੇ ਭਾਗ ਪਿੱਠ ਦੇ ਜਾਂਦੇ ਨੇ ਤਾਂ ਹੀ ਉਸ ਨੂੰ ਥਾਣੇ-ਕਚਹਿਰੀ ਦਾ ਮੂੰਹ ਦੇਖਣਾ ਪੈਂਦੈ। ਲੰਗੜ ਦੀ ਵੀ ਕਿਸਮਤ ਮਾੜੀ ਸੀ। ਪਰ ਇਸ ਵਾਰ ਜਿਸ ਤਰ੍ਹਾਂ ਉਸ ਨੇ ਤਸੀਲ ਤੇ ਹੱਲਾ ਬੋਲਿਆ ਹੈ, ਉਸ ਤੋਂ ਲੱਗਦਾ ਹੈ ਕਿ ਪੱਠਾ ਨਕਲ ਲੈ ਕੇ ਈ ਹਟੇਗਾ।"

ਕਲਰਕ ਜਾਣ ਲਈ ਉੱਠ ਕੇ ਖੜਾ ਹੋ ਗਿਆ। ਪ੍ਰਿੰਸੀਪਲ ਨੇ ਚਾਰੇ ਪਾਸੇ ਨਿਗਾਹ ਦੁੜਾ ਕੇ ਕਿਹਾ, 'ਬਦਰੀ ਭੱਈਆ ਕਿਤੇ ਦਿਸ ਨਹੀਂ ਰਹੇ।"

ਵੈਦ ਜੀ ਨੇ ਕਿਹਾ, "ਇਕ ਰਿਸ਼ਤੇਦਾਰ ਡਕੈਤੀ ਵਿਚ ਫਸ ਗਏ ਹਨ। ਪੁਲਿਸ ਦੀ ਲੀਲ੍ਹਾ ਅਪਰ-ਅਪਾਰ ਹੈ। ਜਾਣਦੇ ਹੀ ਹੋ। ਬਦਰੀ ਉਥੇ ਗਿਆ ਸੀ। ਬਸ ਆਉਂਦਾ ਹੀ ਹੋਏਗਾ।"

ਸਨਿੱਚਰ ਦਲ੍ਹੀਜਾਂ ਦੇ ਕੋਲ ਬੈਠਾ ਸੀ। ਮੂੰਹ ਨਾਲ ਸੀਟੀ ਵਜਾਉਂਦਿਆਂ ਬੋਲਿਆ,

"ਜਦ ਤਕ ਨਹੀਂ ਆਉਂਦੇ ਤਦ ਤਕ ਹੀ ਠੀਕ ਐ ।"

ਪ੍ਰਿੰਸੀਪਲ ਸਾਹਿਬ ਭੰਗ ਪੀ ਕੇ ਇਹ ਭੁੱਲ ਚੁੱਕੇ ਸਨ ਕਿ ਅਰਾਮ ਹਰਾਮ ਹੈ। ਇਕ ਵਡਾ ਸਾਰਾ ਸਿਰਹਾਣਾ ਆਪਣੇ ਵਲ ਖਿੱਚ ਕੇ ਬੋਲੇ, "ਗੱਲ ਕੀ ਐ ?"

ਸਨਿੱਚਰ ਨੇ ਹੌਲੀ ਜਿਹੀ ਕਿਹਾ, "ਕੋ-ਔਪਰੇਟਿਵ ਯੂਨੀਅਨ ਵਿਚ ਗ਼ਬਨ ਹੋ ਗਿਐ। ਬਦਰੀ ਭਰਾ ਜੀ ਸੁਣਨਗ ਤਾਂ ਸੁਪਰਵਾਈਜ਼ਰ ਨੂੰ ਖਾ ਜਾਣਗੇ।"

ਪ੍ਰਿੰਸੀਪਲ ਸਾਹਿਬ ਭੈਭੀਤ ਹੋ ਗਏ । ਉਸੇ ਤਰ੍ਹਾਂ ਕੰਨ ਵਿਚ ਬੋਲੇ, "ਅੱਛਾ ਇਹ ਗੱਲ ਐ ?"

ਸਨਿੱਚਰ ਨੇ ਸਿਰ ਨਿਹੁੜਾ ਕੇ ਕੁਝ ਕਹਿਣਾ ਸ਼ੁਰੂ ਕਰ ਦਿੱਤਾ। ਵੈਦ ਜੀ ਕੜਕ ਕੇ ਬੋਲੇ, "ਕੀ ਜਨਾਨੀਆਂ ਵਾਂਗ ਬੁੜਬੁੜ ਕਰ ਰਿਹੈਂ ? ਕੋਔਪਰੇਟਿਵ ਵਿਚ ਗ਼ਬਨ ਹੋ ਗਿਐ ਤਾਂ ਕੀ ਵੱਡੀ ਗੱਲ ਐ ? ਕਿਹੜੀ ਯੂਨੀਅਨ ਐ, ਜਿਸ ਵਿਚ ਇਸ ਤਰ੍ਹਾਂ ਨਹੀਂ ਹੁੰਦਾ ?"

ਕੁਝ ਠਹਿਰ ਕੇ ਸਮਝਾਉਣ ਦੇ ਤਰੀਕੇ ਨਾਲ ਉਹ ਬੋਲੇ, "ਸਾਡੀ ਯੂਨੀਅਨ ਵਿਚ ਗ਼ਬਨ ਨਹੀਂ ਸੀ ਹੋਇਆ, ਇਸ ਕਰ ਕੇ ਲੋਕ ਸ ਨੂੰ ਸ਼ੱਕ ਦੀ ਨਜ਼ਰ ਨਾਲ ਦੇਖਦੇ ਸਨ। ਹੁਣ ਤਾਂ ਅਸੀਂ ਵੀ ਕਹਿ ਸਕਦੇ ਆਂ ਕਿ ਅਸੀਂ ਸੱਚੇ ਆਦਮੀ ਆਂ। ਗ਼ਬਨ ਹੋਇਐ, ਪਰ ਅਸੀਂ ਲੁਕਾਇਆ ਨਹੀਂ। ਜਿਸ ਤਰ੍ਹਾਂ ਹੈ, ਉਸੇ ਤਰ੍ਹਾਂ ਦਸ ਦਿੱਤੈ।"

ਸਾਹ ਖਿੱਚ ਕੇ ਉਨ੍ਹਾਂ ਨੇ ਗੱਲ ਮੁਕਾਉਂਦਿਆਂ ਕਿਹਾ, "ਚਲੋ, ਚੰਗਾ ਈ ਹੋਇਐ। ਇਕ ਕੰਡਾ ਨਿਕਲ ਗਿਆ। ਫ਼ਿਕਰ ਮੁੱਕਿਆ।"

ਪ੍ਰਿੰਸੀਪਲ ਸਾਹਿਬ ਸਿਰਹਾਣੇ ਦੇ ਸਹਾਰੇ ਅਰਾਮ ਨਾਲ ਬੈਠੇ ਰਹੇ। ਅਖ਼ੀਰ ਵਿਚ ਇਕ ਐਸੀ ਗੱਲ ਕਰ ਦਿੱਤੀ ਜਿਸ ਨੂੰ ਸਭ ਜਾਣਦੇ ਸਨ। ਉਨ੍ਹਾਂ ਨੇ ਕਿਹਾ, "ਲੋਕ ਅੱਜ ਕਲ੍ਹ ਬੜੇ ਬੇਈਮਾਨ ਹੋ ਗਏ ਨੇ।"

ਇਹ ਗੱਲ ਬੜੀ ਹੀ ਗੁਣਕਾਰੀ ਹੈ ਅਤੇ ਹਰ ਭਲਾ ਆਦਮੀ ਇਸ ਦਾ ਪ੍ਰਯੋਗ ਮਲਟੀ-ਵਿਟਾਮਿਨ ਦੀਆਂ ਟਿੱਕੀਆਂ ਦੀ ਤਰ੍ਹਾਂ, ਦਿਨ ਵਿਚ ਤਿੰਨ ਵਾਰੀ, ਰੋਟੀ ਖਾਣ ਦੇ ਬਾਅਦ ਕਰ ਸਕਦਾ ਹੈ। ਪਰ ਕਲਰਕ ਨੂੰ ਇਸ ਵਿਚ ਕੁਝ ਜ਼ਾਤੀ ਅਲਜ਼ਾਮ ਲੱਗਣ ਵਰਗੀ ਗੱਲ ਦਿੱਸੀ। ਉਸ ਨੇ ਜਵਾਬ ਦਿੱਤਾ, "ਆਦਮੀ ਆਦਮੀ ਉਤੇ ਐ। ਆਪਣੇ ਕਾਲਜ ਵਿਚ ਤਾਂ ਅੱਜ ਤਕ ਇਸ ਤਰ੍ਹਾਂ ਹੋਇਆ ਨਹੀਂ।"

ਵੈਦ ਜੀ ਨੇ ਉਸ ਵਲ ਦੇਖਿਆ ਤੇ ਹੱਸ ਪਏ। ਕੋਔਪਰੇਟਿਵ ਯੂਨੀਅਨ ਵਾਲਾ ਗ਼ਬਨ ਬੀਜ ਗੁਦਾਮ ਵਿਚੋਂ ਕਣਕ ਕੱਢਣ ਨਾਲ ਹੋਇਆ ਸੀ। ਉਸੇ ਵਲ ਇਸ਼ਾਰਾ ਕਰ ਕੇ ਬੋਲੇ, "ਕਾਲਜ ਵਿਚ ਗ਼ਬਨ ਕਿਸ ਤਰ੍ਹਾਂ ਹੋ ਸਕਦੈ ? ਉਥੇ ਕੋਈ ਕਣਕ ਦਾ ਗੁਦਾਮ ਐ।"

ਇਹ ਮਜ਼ਾਕ ਸੀ। ਪ੍ਰਿੰਸੀਪਲ ਸਾਹਿਬ ਹੱਸੇ, ਇਕ ਵਾਰ ਹਾਸਾ ਸ਼ੁਰੂ ਹੋਇਆ ਤਾਂ ਅੱਗੇ ਦਾ ਕੰਮ ਭੰਗ ਨੇ ਸੰਭਾਲ ਲਿਆ। ਉਹ ਹੱਸਦੇ ਹੀ ਰਹੇ। ਪਰ ਕਲਰਕ ਨੂੰ ਇਸ

ਵਿਅੱਕਤੀਗਤ ਅਲਜ਼ਾਮ ਦੇ ਸ਼ੱਕ ਤੋਂ ਦੁਖ ਹੋਇਆ ਲੱਗਦਾ ਸੀ। ਉਸ ਨੇ ਕਿਹਾ, "ਪਰ ਚਾਚਾ ਕਾਲਜ ਵਿਚ ਤਾਂ ਤੂੜੀ ਦੇ ਕਈ ਗੁਦਾਮ ਨੇ। ਹਰ ਇਕ ਦੇ ਦਿਮਾਗ਼ ਵਿਚ ਤੂੜੀ ਹੀ ਭਰੀ ਪਈ ਐ।"

ਇਹ ਸਾਡੀ ਬੜੀ ਭਾਰੀ ਪਰੰਪਰਾ ਹੈ ਕਿ ਅਸਲ ਗੱਲ ਦੋ ਚਾਰ ਘੰਟੇ ਦੀ ਗੱਲਬਾਤ ਤੋਂ ਪਿਛੋਂ ਅਖ਼ੀਰ ਉਤੇ ਹੀ ਨਿਕਲੇ। ਅਖ਼ੀਰ ਵੈਦ ਜੀ ਨੇ ਹੁਣ ਪ੍ਰਿੰਸੀਪਲ ਸਾਹਿਬ ਤੋਂ ਪੁੱਛਿਆ, "ਹੋਰ ਕੋਈ ਖ਼ਾਸ ਗੱਲ ?"

"ਕੁਝ ਨਹੀਂ। ਉਹੀ ਖੰਨੇ ਵਾਲਾ ਮਾਮਲਾ ਹੈ। ਪਰਸੋਂ ਕਲਾਸ ਵਿਚ ਕਾਲੀ ਐਨਕ ਲਾ ਕੇ ਪੜ੍ਹਾ ਰਹੇ ਸਨ। ਮੈਂ ਉਥੇ ਹੀ ਖਿਚ ਕੇ ਰਖ ਦਿੱਤਾ। ਮੁੰਡਿਆਂ ਨੂੰ ਬਹਿਕਾ ਰਹੇ ਸਨ। ਮੈਂ ਕਿਹਾ, 'ਲੈ ਪੁੱਤਰਾ ! ਤੈਨੂੰ ਘੜੀਸ ਕੇ ਮੈਂ ਏਥੇ ਹੀ ਨਿੱਸਲ ਕਰ ਦਿੰਦਾਂ'।" ਪ੍ਰਿੰਸੀਪਲ ਸਾਹਿਬ ਨੇ ਆਪਣੇ ਉਤੇ ਬੜਾ ਸੰਜਮ ਕੀਤਾ, ਪਰ ਇਹ ਗੱਲ ਖ਼ਤਮ ਕਰਦਿਆਂ ਕਰਦਿਆਂ ਉਨ੍ਹਾਂ ਦੇ ਮੂੰਹ ਵਿਚੋਂ ਫਿਕ-ਫਿਕ' ਵਰਗੀ ਕੋਈ ਚੀਜ਼ ਨਿਕਲ ਹੀ ਗਈ।

ਵੈਦ ਜੀ ਨੇ ਗੰਭੀਰਤਾ ਨਾਲ ਕਿਹਾ, "ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ। ਵਿਰੋਧੀ ਨਾਲ ਵੀ ਇੱਜ਼ਤ ਨਾਲ ਪੇਸ਼ ਆਉਣਾ ਚਾਹੀਦੈ। ਦੇਖੋ ਨਾ, ਹਰ ਵੱਡੇ ਨੇਤਾ ਦਾ ਇਕ ਇਕ ਵਿਰੋਧੀ ਐ। ਸਭ ਨੇ ਆਪਣੀ ਇੱਛਾ ਨਾਲ ਆਪੋ ਆਪਣਾ ਵਿਰੋਧੀ ਫੜਿਆ ਹੋਇਐ। ਇਹ ਜਨ-ਤੰਤਰ ਦਾ ਸਿਧਾਂਤ ਐ। ਸਾਡੇ ਨੇਤਾਗਣ ਕਿੰਨੇ ਸਾਊ ਢੰਗ ਨਾਲ ਵਿਰੋਧੀਆਂ ਨੂੰ ਝਲ ਰਹੇ ਨੇ। ਵਿਰੋਧੀ ਲੋਕ ਬਕਦੇ ਰਹਿੰਦੇ ਨੇ ਤੇ ਨੇਤਾ ਲੋਕ ਚੁਪਚਾਪ ਆਪਣੀ ਚਾਲ ਚਲਦੇ ਰਹਿੰਦੇ ਨੇ। ਕੋਈ ਕਿਸੇ ਤੋਂ ਪ੍ਰਭਾਵਿਤ ਨਹੀਂ ਹੁੰਦਾ। ਇਹੀ ਆਦਰਸ਼ ਵਿਰੋਧ ਹੈ। ਤੁਹਾਨੂੰ ਵੀ ਇਹੀ ਤਰੀਕਾ ਅਪਣਾਉਣਾ ਚਾਹੀਦਾ ਹੈ।"

ਕਲਰਕ ਉਤੇ ਰਾਜਨੀਤੀ ਦੇ ਇਨ੍ਹਾਂ ਮੌਲਿਕ ਸਿਧਾਂਤਾਂ ਦਾ ਕੋਈ ਅਸਰ ਨਾ ਹੋਇਆ। ਉਹ ਬੋਲੇ, "ਏਸ ਨਾਲ ਕੁਝ ਨਹੀਂ ਹੁੰਦਾ, ਚਾਚਾ ! ਖੰਨਾ ਮਾਸਟਰ ਨੂੰ ਮੈਂ ਜਾਣਦਾਂ। ਇਤਿਹਾਸ ਵਿਚ ਐਮ.ਏ. ਪਾਸ ਐ, ਪਰ ਉਸ ਨੂੰ ਆਪਣੇ ਪਿਉ ਤਕ ਦਾ ਨਾਂ ਨਹੀਂ ਆਉਂਦਾ। ਸਿਰਫ਼ ਪਾਰਟੀਬਾਜ਼ੀ ਦੇ ਉਸਤਾਦ ਨੇ। ਆਪਣੇ ਘਰ ਮੁੰਡਿਆਂ ਨੂੰ ਬੁਲਾ ਕੇ ਜੂਆ ਖਿਡਾਉਂਦੇ ਨੇ। ਉਸ ਨੂੰ ਠੀਕ ਕਰਨ ਦਾ ਸਿਰਫ਼ ਇਕੋ ਤਰੀਕਾ ਐ। ਕਦੇ ਚੰਗੀ ਤਰ੍ਹਾਂ ਪਾਸੇ ਸੇਕੇ ਜਾਣ......"

ਇਸ ਗੱਲ ਨੇ ਵੈਦ ਜੀ ਨੂੰ ਹੋਰ ਵੀ ਗੰਭੀਰ ਬਣਾ ਦਿੱਤਾ, ਪਰ ਹੋਰ ਲੋਕ ਉਤਸਾਹਿਤ ਹੋ ਗਏ। ਗੱਲ ਜੁੱਤੀਆਂ ਮਾਰਨ ਦੀ ਪੱਧਤੀ ਤੇ ਪਰੰਪਰਾ ਉਤੇ ਆ ਪਹੁੰਚੀ। ਸਨਿੱਚਰ ਨੇ ਚਹਿਕ ਕੇ ਕਿਹਾ ਕਿ ਜਦ ਖੰਨੇ ਉਤੇ ਦਨਾਦਨ ਪੈਣ ਲੱਗਣ ਤਾਂ ਸਾਨੂੰ ਵੀ ਦੱਸਣਾ। ਬਹੁਤ ਦਿਨਾਂ ਤੋਂ ਅਸੀਂ ਕਿਸੇ ਨੂੰ ਜੁੱਤੀਆਂ ਨਹੀਂ ਮਾਰ ਸਕੇ। ਅਸੀਂ ਵੀ ਦੋ ਚਾਰ ਹੱਥ ਸਫਲੇ ਕਰਨ ਜਾਵਾਂਗੇ। ਇਕ ਆਦਮੀ ਬੋਲਿਆ ਕਿ ਜੇ ਜੁੱਤੀ ਫਟੀ ਹੋਈ ਹੋਵੇ ਅਤੇ

ਤਿੰਨਾਂ ਦਿਨਾਂ ਦੀ ਪਾਣੀ ਵਿਚ ਭਿੱਜੀ ਹੋਈ ਹੋਵੇ ਤਾਂ ਮਾਰਨ ਵੇਲੇ ਅਵਾਜ਼ ਬੜੀ ਅੱਛੀ ਕੱਢਦੀ ਹੈ ਅਤੇ ਦੂਰ ਦੂਰ ਤਕ ਦੇ ਲੋਕਾਂ ਨੂੰ ਖ਼ਬਰ ਮਿਲ ਜਾਂਦੀ ਹੈ ਕਿ ਜੁੱਤੀ ਵਰ੍ਹ ਰਹੀ ਹੈ। ਦੂਜਾ ਬੋਲਿਆ ਕਿ ਪੜ੍ਹੇ ਲਿਖੇ ਬੰਦੇ ਨੂੰ ਜੇ ਜੁੱਤੀਆਂ ਮਾਰਨੀਆਂ ਹੋਣ ਤਾਂ ਗਊ-ਰੱਖਿਅਕ ਜੁੱਤੀ ਦਾ ਪ੍ਰਯੋਗ ਕਰਨਾ ਚਾਹੀਦਾ ਹੈ ਤਾਂ ਜੋ ਮਾਰ ਤਾਂ ਪੈ ਜਾਏ, ਪਰ ਜ਼ਿਆਦਾ ਬੇਇੱਜ਼ਤੀ ਨਾ ਹੋਵੇ। ਥੜ੍ਹੇ ਉਤੇ ਬੈਠੇ ਇਕ ਤੀਜੇ ਆਦਮੀ ਨੇ ਕਿਹਾ ਕਿ ਜੁੱਤੀਆਂ ਮਾਰਨ ਦਾ ਠੀਕ ਢੰਗ ਇਹ ਹੈ ਕਿ ਗਿਣ ਕੇ ਸੌ ਜੁੱਤੀਆਂ ਮਾਰੋ, ਨੜਿੰਨਵੇਂ ਤਕ ਆਉਂਦਿਆਂ ਪਿਛਲੀ ਗਿਣਤੀ ਭੁੱਲ ਜਾਓ ਅਤੇ ਫੇਰ ਨਵੇਂ ਸਿਰਿਓਂ ਇਕ ਤੋਂ ਸ਼ੁਰੂ ਕਰ ਦਿਓ। ਚੌਥੇ ਆਦਮੀ ਨੇ ਇਸ ਦੀ ਪ੍ਰੋੜ੍ਹਤਾ ਕਰਦਿਆਂ ਕਿਹਾ ਕਿ ਸੱਚਮੁੱਚ, ਜੁੱਤੀਆਂ ਮਾਰਨ ਦਾ ਤਰੀਕਾ ਇਹੀ ਹੈ ਅਤੇ ਇਸੇ ਲਈ ਮੈਂ ਵੀ ਸੌ ਤਕ ਗਿਣਤੀ ਯਾਦ ਕਰਨੀ ਸ਼ੁਰੂ ਕਰ ਦਿੱਤੀ ਹੈ।

## 6

ਰਾਮਾਧੀਨ ਦਾ ਪੂਰਾ ਨਾਂ ਬਾਬੂ ਰਾਮਾਧੀਨ ਭੀਖਮਖੇੜਵੀ ਸੀ। ਭੀਖਮਖੇੜਾ, ਸ਼ਿਵਪਾਲਗੰਜ ਦੇ ਨਾਲ ਲੱਗਦਾ ਇਕ ਮੱਕ ਰਿਹਾ ਪਿੰਡ ਸੀ, ਜੋ ਕੁਝ ਝੁੱਗੀਆਂ, ਮਾਲ ਵਿਭਾਗ ਦੇ ਕਾਗਜ਼ਾਂ ਅਤੇ ਬਾਬੂ ਰਾਮਾਧੀਨ ਦੀ ਪੁਰਾਣੀ ਸ਼ਾਇਰੀ ਵਿਚ ਸੁਰੱਖਿਅਤ ਸੀ।

ਬਚਪਨ ਵਿਚ ਬਾਬੂ ਰਾਮਾਧੀਨ ਭੀਖਮਖੇੜਾ ਪਿੰਡ ਤੋਂ ਨਿਕਲ ਕੇ ਰੇਲ ਦੀ ਪਟੜੀਓ ਪਟੜੀ ਸ਼ਹਿਰ ਪਹੁੰਚੇ ਸਨ। ਓਥੋਂ ਕਿਸੇ ਵੀ ਗੱਡੀ ਵਿਚ ਬੈਠਣ ਦੀ ਯੋਜਨਾ ਬਣਾ ਕੇ, ਬਿਨਾਂ ਕਿਸੇ ਯੋਜਨਾ ਦੇ, ਕਲਕੱਤੇ ਪੰਹੁਚ ਗਏ ਸਨ। ਕਲਕੱਤੇ ਵਿਚ ਉਨ੍ਹਾਂ ਨੇ ਪਹਿਲਾਂ ਇਕ ਵਪਾਰੀ ਦੇ ਘਰ ਚਿੱਠੀ ਲਿਜਾਣ ਦਾ ਕੰਮ ਕੀਤਾ, ਫੇਰ ਮਾਲ ਲਿਜਾਣ ਦਾ ਤੇ ਪਿਛੋਂ ਉਸ ਨਾਲ ਸਾਂਝਾ ਕਾਰੋਬਾਰ ਸ਼ੁਰੂ ਕਰ ਲਿਆ ਤੇ ਅੰਤ ਵਿਚ ਉਹ ਪੂਰੇ ਮਾਲਕ ਬਣ ਗਏ।

ਕਾਰੋਬਾਰ ਅਫ਼ੀਮ ਦਾ ਸੀ। ਕੱਚੀ ਅਫ਼ੀਮ ਪੱਛਮ ਤੋਂ ਆਉਂਦੀ ਸੀ। ਉਸ ਨੂੰ ਕਈ ਤਰੀਕਿਆਂ ਨਾਲ, ਕਲਕੱਤੇ ਵਿਚ ਹੀ, ਵੱਡੇ ਵਪਾਰੀਆਂ ਪਾਸ ਪਹੁੰਚਾਉਣ ਦੀ ਆੜ੍ਹਤ ਉਸ ਦੇ ਹੱਥ ਸੀ। ਓਥੋਂ ਦੇਸ਼ ਦੇ ਬਾਹਰ ਭੇਜਣ ਦਾ ਕੰਮ ਵੀ ਉਹ ਆਪਣੇ ਹੱਥ ਵਿਚ ਲੈ ਸਕਦੇ ਸਨ, ਪਰ ਉਹ ਚੁਧਰੰਮੇ ਦੇ ਇੱਛਕ ਨਹੀਂ ਸਨ, ਇਸ ਲਈ ਆਪਣੀ ਆੜ੍ਹਤ ਦਾ

ਕੰਮ ਉਹ ਚੁਪਚਾਪ ਕਰਦੇ ਅਤੇ ਬਚੇ ਹੋਏ ਸਮੇਂ ਵਿਚ ਪੱਛਮ ਦੇ ਜ਼ਿਲਿਆਂ ਤੋਂ ਆਉਣ ਵਾਲੇ ਲੋਕਾਂ ਨੂੰ ਮਿਲ ਮਿਲਾਂ ਲੈਂਦੇ ਸਨ। ਓਥੇ ਉਹ ਆਪਣੇ ਖੇਤਰ ਦੇ ਆਦਮੀਆਂ ਵਿਚ ਕਾਫ਼ੀ ਮਸ਼ਹੂਰ ਸਨ, ਲੋਕ ਉਨ੍ਹਾਂ ਦੀ ਅਨਪੜ੍ਹਤਾ ਦੀ ਤਾਰੀਫ਼ ਕਰਦੇ ਸਨ ਤੇ ਉਨ੍ਹਾਂ ਦਾ ਨਾਂ ਲੈ ਕੇ ਸਮਝਣ ਦਾ ਜਤਨ ਕਰਦੇ ਸਨ ਕਿ ਬਿਨਾਂ ਯੂਨੀਵਰਸਿਟੀ ਦੀ ਡਿਗਰੀ ਲਏ ਅਕਬਰ, ਆਦਿ ਅਨਪੜ੍ਹ ਬਾਦਸ਼ਾਹਾਂ ਨੇ ਕਿੰਨੀ ਖ਼ੂਬੀ ਨਾਲ ਹਕੂਮਤ ਚਲਾਈ ਹੋਵੇਗੀ।

ਅਫ਼ੀਮ ਦੇ ਕਾਰੋਬਾਰ ਵਿਚ ਅੱਛਾ ਪੈਸਾ ਆਉਂਦਾ ਸੀ ਅਤੇ ਦੂਜੇ ਵਪਾਰੀਆਂ ਨਾਲ ਇਸ ਵਿਚ ਕਾਫ਼ੀ ਜ਼ਿਆਦਾ ਮੇਲ ਜੋਲ ਰਖਣਾ ਪੈਂਦਾ ਸੀ। ਇਸ ਵਪਾਰ ਵਿਚ ਸਿਰਫ਼ ਇਕ ਛੋਟੀ ਜਿਹੀ ਇਹੀ ਖ਼ਰਬੀ ਸੀ ਕਿ ਇਹ ਕਾਨੂੰਨ ਦੇ ਵਿਰੁੱਧ ਸੀ। ਇਸ ਦਾ ਜ਼ਿਕਰ ਆਉਣ ਉਤੇ ਬਾਬੂ ਰਾਮਾਧੀਨ ਆਪਣੇ ਦੋਸਤਾਂ ਨੂੰ ਕਹਿੰਦੇ ਸਨ, "ਇਸ ਬਾਰੇ ਮੈਂ ਕੀ ਕਰ ਸਕਦਾਂ ? ਕਾਨੂੰਨ ਮੈਨੂੰ ਪੁੱਛ ਕੇ ਤਾਂ ਬਣਾਇਆ ਨਹੀਂ ਗਿਆ।"

ਜਦ ਬਾਬੂ ਰਾਮਾਧੀਨ ਅਫ਼ੀਮ-ਕਾਨੂੰਨ ਦੇ ਅਧੀਨ ਫੜੀਜ ਕੇ ਮੈਜਿਸਟ੍ਰੇਟ ਦੇ ਸਾਹਮਣੇ ਪੇਸ਼ ਹੋਏ ਤਾਂ ਓਥੇ ਵੀ ਉਨ੍ਹਾਂ ਨੇ ਇਹੀ ਤਰੀਕਾ ਅਪਣਾਇਆ। ਉਨ੍ਹਾਂ ਨੇ ਅੰਗਰੇਜ਼ੀ ਕਾਨੂੰਨਾਂ ਦੀ ਨਿੰਦਾ ਕਰਦੇ ਹੋਏ ਮਹਤਮਾ ਗਾਂਧੀ ਦਾ ਹਵਾਲਾ ਦਿੱਤਾ ਅਤੇ ਇਹ ਦੱਸਣ ਦੀ ਕੋਸ਼ਿਸ਼ ਕੀਤੀ ਕਿ ਵਿਦੇਸ਼ੀ ਕਾਨੂੰਨ ਆਪ-ਹੁਦਰੇ ਢੰਗ ਨਾਲ ਬਣਏ ਗਏ ਹਨ ਅਤੇ ਹਰ ਛੋਟੀ ਜਿਹੀ ਗੱਲ ਨੂੰ ਜੁਰਮ ਦਾ ਨਾਂ ਦੇ ਦਿੱਤਾ ਗਿਆ ਹੈ। ਉਨ੍ਹਾਂ ਨੇ ਕਿਹਾ, "ਜਨਾਬ, ਅਫ਼ੀਮ ਇਕ ਪੌਦੇ ਤੋਂ ਪੈਦਾ ਹੁੰਦੀ ਹੈ। ਪੌਦਾ ਉੱਗਦਾ ਹੈ ਤਾਂ ਉਸ ਵਿਚ ਖ਼ੂਬਸੂਰਤ ਜਿਹੇ ਚਿੱਟੇ ਫੁੱਲ ਨਿਕਲਦੇ ਹਨ। ਅੰਗਰੇਜ਼ੀ ਵਿਚ ਉਸ ਨੂੰ 'ਪੋਪੀ' ਕਹਿੰਦੇ ਹਨ। ਉਸ ਦੀ ਦੂਜੀ ਕਿਸਮ ਵੀ ਹੁੰਦੀ ਹੈ ਜਿਸ ਵਿਚ ਲਾਲ ਫੁੱਲ ਨਿਕਲਦੇ ਹਨ। ਉਸ ਨੂੰ ਸਾਹਿਬ ਲੋਕ ਬੰਗਲਿਆਂ ਉਤੇ ਲਾਉਂਦੇ ਹਨ। ਉਸ ਫੁੱਲ ਦੀ ਇਕ ਤੀਜੀ ਕਿਸਮ ਵੀ ਹੁੰਦੀ ਹੈ। ਜਿਸ ਨੂੰ 'ਡਬਲ ਪੋਪੀ' ਕਹਿੰਦੇ ਹਨ। ਹਜ਼ੂਰ, ਇਹ ਸਭ ਫੁੱਲ-ਪੱਤੀਆਂ ਦੀਆਂ ਗੱਲਾਂ ਹਨ, ਇਨ੍ਹਾਂ ਨਾਲ ਜੁਰਮ ਦਾ ਕੀ ਸੰਬੰਧ ? ਓਸੇ ਚਿੱਟੇ ਫੁੱਲ ਵਾਲੇ ਪੋਪੀ ਦੇ ਪੌਦੇ ਤੋਂ, ਪਿਛੋਂ ਇਹ ਕਾਲੀ ਕਾਲੀ ਚੀਜ਼ ਨਿਕਲਦੀ ਹੈ। ਇਹ ਦਵਾਈ ਦੇ ਕੰਮ ਆਉਂਦੀ ਹੈ। ਇਸ ਦਾ ਕਾਰੋਬਾਰ ਜੁਰਮ ਨਹੀਂ ਹੋ ਸਕਦਾ। ਜਿਸ ਕਾਨੂੰਨ ਵਿਚ ਇਹ ਜੁਰਮ ਦੱਸਿਆ ਗਿਆ ਹੈ, ਉਹ ਕਾਲਾ ਕਾਨੂੰਨ ਹੈ। ਉਹ ਸਾਨੂੰ ਬਰਬਾਦ ਕਰਨ ਲਈ ਬਣਾਇਆ ਹੋਇਆ ਹੈ।"

ਇਸ ਲੈਕਚਰ ਦੇ ਬਾਵਜੂਦ ਰਾਮ ਧੀਨ ਨੂੰ ਦੋ ਸਾਲ ਦੀ ਸਜ਼ਾ ਹੋ ਗਈ। ਪਰ ਸਜ਼ਾ ਤਾਂ ਉਸ ਜ਼ਮਾਨੇ ਵਿਚ ਹੋ ਹੀ ਜਾਂਦੀ ਸੀ, ਅਸਲੀ ਚੀਜ਼ ਸਜ਼ਾ ਤੋਂ ਪਹਿਲਾਂ ਕਚਹਿਰੀ ਵਿਚ ਦਿੱਤਾ ਗਿਆ ਲੈਕਚਰ ਸੀ। ਬਾਬੂ ਰਾਮਾਧੀਨ ਨੂੰ ਪਤਾ ਸੀ ਕਿ ਇਉਂ ਲੈਕਚਰ ਦੇ ਕੇ ਸੈਂਕੜੇ ਲੋਕ ਕ੍ਰਾਂਤੀਕਾਰੀਆਂ ਤੋਂ ਲੈ ਕੇ ਅਹਿੰਸਾਵਾਦੀਆਂ ਤਕ ਸ਼ਹੀਦ ਹੋ ਚੁਕੇ ਸਨ ਅਤੇ ਉਨ੍ਹਾਂ ਨੂੰ ਯਕੀਨ ਸੀ ਕਿ ਲੈਕਚਰ ਨਾਲ ਉਨ੍ਹਾਂ ਨੂੰ ਵੀ ਸ਼ਹੀਦ ਬਣਨ ਵਿਚ

ਆਸਾਨੀ ਹੋਵੇਗੀ। ਪਰ ਸਚਾ ਭੁਗਤ ਕੇ ਆਉਣ ਤੋਂ ਪਿਛੋਂ ਉਨ੍ਹਾਂ ਨੂੰ ਪਤਾ ਲੱਗਾ ਕਿ ਸ਼ਹੀਦ ਹੋਣ ਲਈ ਉਨ੍ਹਾਂ ਨੂੰ ਅਫ਼ੀਮ ਦਾ ਕਾਨੂੰਨ ਨਹੀਂ, ਲੂਣ ਕਾਨੂੰਨ ਤੋੜਨਾ ਚਾਹੀਦਾ ਸੀ। ਕੁਝ ਦਿਨ ਕਲਕੱਤੇ ਵਿਚ ਘੁੰਮ ਫਿਰ ਕੇ ਉਨ੍ਹਾਂ ਨੇ ਦੇਖ ਲਿਆ ਕਿ ਉਹ ਬਾਜ਼ਾਰ ਵਿਚੋਂ ਉਖੜ ਚੁਕੇ ਹਨ, ਅਫ਼ਸੋਸ ਵਿਚ ਉਨ੍ਹਾਂ ਨੇ ਇਕ ਅੱਧ ਸ਼ਿਅਰ ਬੋਲਿਆ ਅਤੇ ਇਸ ਵਾਰ ਟਿਕਟ ਲੈ ਕੇ ਆਪਣੇ ਪਿੰਡ ਵਾਪਸ ਆ ਗਏ। ਆ ਕੇ ਉਹ ਸ਼ਿਵਪਾਲ ਗੰਜ ਵੱਸ ਗਏ।

ਉਨ੍ਹਾਂ ਨੇ ਲੋਕਾਂ ਨੂੰ ਇਥੋਂ ਤਕ ਸੱਚ ਸੱਚ ਦਸ ਦਿੱਤਾ ਸੀ ਕਿ ਉਨ੍ਹਾਂ ਦੀ ਆੜ੍ਹਤ ਦੀ ਦੁਕਾਨ ਬੰਦ ਹੋ ਗਈ ਹੈ। ਇਸ ਦੇ ਅੱਗੇ ਦੱਸਣ ਦੀ ਜ਼ਰੂਰਤ ਨਹੀਂ ਸੀ। ਉਨ੍ਹਾਂ ਨੇ ਛੋਟਾ ਜਿਹਾ ਕੱਚਾ-ਪੱਕਾ ਮਕਾਨ ਬਣਵਾ ਲਿਆ, ਕੁਝ ਖੇਤ ਲੈ ਕੇ ਖੇਤੀ ਸ਼ੁਰੂ ਕਰ ਦਿੱਤੀ, ਪਿੰਡ ਦੇ ਮੁੰਡਿਆਂ ਨੂੰ ਕੌਡੀਆਂ ਦੀ ਥਾਂ, ਤਾਸ਼ ਨਾਲ ਜੂਆ ਖੇਡਣਾ ਸਿਖਾ ਦਿੱਤਾ ਅਤੇ ਦਰਵਾਜ਼ੇ ਦੀ ਮੰਜੀ ਉਤੇ ਪਏ ਪਏ, ਕਲਕੱਤੇ ਵਾਲੇ ਵਾਂਸ ਦੇ ਕਿੱਸੇ ਸੁਣਾਉਣ ਵਿਚ ਨਿਪੁੰਨਤਾ ਪ੍ਰਾਪਤ ਕਰ ਲਈ। ਓਦੋਂ ਹੀ ਪਿੰਡ-ਪੰਚਾਇਤਾਂ ਬਣੀਆਂ ਅਤੇ ਕਲਕੱਤੇ ਦੀ ਕਰਾਮਾਤ ਦੇ ਸਹਾਰੇ ਉਨ੍ਹਾਂ ਨੇ ਆਪਣੇ ਚਾਚੇ ਦੇ ਇਕ ਪੁੱਤ-ਭਰਾ ਨੂੰ ਸਭਾਪਤੀ ਵੀ ਬਣਵਾ ਦਿੱਤਾ। ਸ਼ੁਰੂ ਸ਼ੁਰੂ ਵਿਚ ਲੋਕਾਂ ਨੂੰ ਪਤਾ ਹੀ ਨਹੀਂ ਸੀ ਕਿ ਸਭਾਪਤੀ ਹੁੰਦਾ ਕੀ ਹੈ, ਇਸ ਲਈ ਉਸ ਦੇ ਭਰਾ ਨੂੰ ਇਸ ਪਦ ਲਈ ਚੋਣਾਂ ਤਕ ਨਾ ਲੜਨਾ ਪਿਆ। ਕੁਝ ਦਿਨਾਂ ਪਿਛੋਂ ਹੀ ਲੋਕਾਂ ਨੂੰ ਪਤਾ ਲੱਗ ਗਿਆ ਕਿ ਪਿੰਡ ਵਿਚ ਦੋ ਸਭਾਪਤੀ ਹਨ, ਜਿਨ੍ਹਾਂ ਵਿਚੋਂ ਬਾਬੂ ਰਾਮਾਧੀਨ ਪਿੰਡ ਦੀ ਸਭਾ ਦੀ ਜ਼ਮੀਨ ਠੇਕੇ ਉਤੇ ਦੇਣ ਲਈ ਹਨ, ਅਤੇ ਉਨ੍ਹਾਂ ਦਾ ਚਾਚੇ ਦਾ ਪੁੱਤਰ ਲੋੜ ਪੈਣ ਉਤੇ ਗ਼ਬਨ ਦਿਆਂ ਮੁਕੱਦਮਿਆਂ ਵਿਚ ਜੇਲ ਜਾਣ ਲਈ ਹੈ।

ਬਾਬੂ ਰਾਮਾਧੀਨ ਦਾ ਰੋਅਬ-ਦਾਬ ਆਪਣੇ ਪਿੰਡ ਵਿਚ ਬੜੀ ਦੇਰ ਤਕ ਕਾਇਮ ਰਿਹਾ। ਉਸ ਦੇ ਮਕਾਨ ਦੇ ਸਾਹਮਣੇ ਇਕ ਛੱਪਰ ਵਾਲਾ ਬੰਗਲਾ ਸੀ ਜਿਸ ਵਿਚ ਪਿੰਡ ਦੇ ਨੌਜਵਾਨ ਜੂਆ ਖੇਡਦੇ ਸਨ, ਇਕ ਪਾਸੇ ਭੰਗ ਦੀ ਤਾਜ਼ੀ ਪੱਤੀ ਘੁਟੀਂਦੀ ਸੀ। ਵਾਤਾਵਰਣ ਬੜਾ ਕਾਵਿਮਈ ਸੀ। ਉਨ੍ਹਾਂ ਨੇ ਪਿੰਡ ਵਿਚ ਪਹਿਲੀ ਵਾਰੀ ਕੈਨਾ, ਨੈਸਟਰਸ਼ੀਅਮ, ਲਾਰਕਸਪੁਰ, ਆਦਿ ਅੰਗਰੇਜ਼ੀ ਫੁੱਲ ਲਾਏ ਸਨ। ਉਨ੍ਹਾਂ ਵਿਚੋਂ ਕੁਝ ਫੁੱਲ ਲਾਲ ਰੰਗ ਦੇ ਸਨ, ਜਿਨ੍ਹਾਂ ਬਾਰੇ ਉਹ ਕਦੇ ਕਦੇ ਕਹਿੰਦੇ ਹੁੰਦੇ ਸਨ, "ਇਹ ਪਾਪੀ ਹੈ ਅਤੇ ਇਹ ਸਾਲਾ ਡਬਲ ਪਾਪੀ ਹੈ।"

ਬਾਹਰੋਂ ਆਉਂਦਿਆਂ ਪਿੰਡ ਦੇ ਬਾਹਰਵਾਰ ਬਦਰੀ ਪਹਿਲਵਾਨ ਦਾ ਰਿਕਸ਼ਾ ਕਿਸੇ ਨੇ ਰੋਕਿਆ। ਕੁਝ ਹਨੇਰਾ ਉਤਰ ਆਇਆ ਸੀ ਤੇ ਰੋਕਣ ਵਾਲੇ ਦਾ ਮੂੰਹ ਦੂਰ ਤੋਂ ਸਾਫ਼ ਨਹੀਂ ਸੀ ਦਿੱਸਦਾ। ਬਦਰੀ ਪਹਿਲਵਾਨ ਨੇ ਕਿਹਾ, "ਓਏ ਕੌਣ ਐਂ, ਓਏ ?"

"ਓਏ ਤੋਏ ਨਾ ਕਰ ਪਹਿਲਵਾਨ! ਮੈਂ ਰਾਮਾਧੀਨ ਆਂ।" ਕਹਿੰਦਾ ਹੋਇਆ ਇਕ ਆਦਮੀ ਰਿਕਸ਼ੇ ਦੇ ਕੋਲ ਆ ਕੇ ਖੜਾ ਹੋ ਗਿਆ। ਰਿਕਸ਼ੇ ਵਾਲੇ ਨੇ ਇਕ ਦਮ ਸੜਕ ਵਿਚ ਰਿਕਸ਼ਾ ਰੋਕ ਦਿੱਤਾ। ਆਦਮੀ ਨੇ ਧੋਤੀ ਕੁੜਤਾ ਪਾਇਆ ਹੋਇਆ ਸੀ। ਪਰ ਹਨੇਰੇ ਵਿਚ ਕਿਸੇ ਹੋਰ ਦੇ ਮੁਕਾਬਲੇ ਵਿਚ ਉਸ ਨੂੰ ਪਛਾਣਨਾ ਹੋਵੇ ਤਾਂ ਧੋਤੀ ਕੁੜਤੇ ਤੋਂ ਨਹੀਂ, ਉਸ ਦੇ ਘੋਨ-ਮੋਨ ਸਿਰ ਤੋਂ ਪਛਾਣਿਆ ਜਾਂਦਾ ਸੀ। ਰਿਕਸ਼ੇ ਦਾ ਹੈਂਡਲ ਫੜ ਕੇ ਉਹ ਬੋਲਿਆ, "ਮੇਰੇ ਘਰ ਵਿਚ ਡਾਕਾ ਪੈਣ ਵਾਲੈ, ਸੁਣਿਆ ?"

ਪਹਿਲਵਾਨ ਨੇ ਰਿਕਸ਼ੇ ਵਾਲੇ ਦੀ ਪਿੱਠ ਵਿਚ ਉਂਗਲੀ ਖੋਭ ਕੇ ਉਸ ਨੂੰ ਅੱਗੇ ਵਧਣ ਦਾ ਇਸ਼ਾਰਾ ਕੀਤਾ ਤੇ ਕਿਹਾ, 'ਫੇਰ ਹੁਣੇ ਤੋਂ ਕਿਉਂ ਟੈਂ ਟੈਂ ਲਾ ਛੱਡੀ ਐ। ਜਦੋਂ ਡ ਕਾ ਪੈਣ ਲੱਗੇ, ਮੈਨੂੰ ਬੁਲਾ ਲਈਂ।"

ਰਿਕਸ਼ੇ ਵਾਲੇ ਨੇ ਹੈਂਡਲ ਉਤੇ ਜ਼ੋਰ ਦਿੱਤਾ, ਪਰ ਰਾਮਾਧੀਨ ਨੇ ਉਸ ਦਾ ਹੈਂਡਲ ਇਸ ਤਰ੍ਹਾਂ ਫੜਿਆ ਹੋਇਆ ਸੀ ਕਿ ਇਸ ਦੇ ਜ਼ੋਰ ਅੱਗੇ ਉਸ ਦੇ ਜ਼ੋਰ ਦਾ ਕੁਝ ਨਾ ਬਣਿਆ। ਰਿਕਸ਼ਾ ਆਪਣੀ ਥਾਂ ਉਤੇ ਹੀ ਰਿਹਾ। ਬਦਰੀ ਪਹਿਲਵਾਨ ਨੇ ਸੜ-ਭੁਜ ਕੇ ਕਿਹਾ, "ਮੈਂ ਸੋਚ ਰਿਹਾ ਸਾਂ, ਖ਼ਬਰੇ ਕਿਹੜੀ ਆਫ਼ਤ ਆ ਪਈ ਐ ਜੋ ਸੜਕ ਉਤੇ ਰਿਕਸ਼ਾ ਫੜ ਕੇ ਰੰਡੀ-ਰੋਣਾ ਕਰ ਰਿਹੈਂ ?"

ਰਾਮਾਧੀਨ ਬੋਲਿਆ, "ਰੋ ਨਹੀਂ ਰਿਹਾ, ਸ਼ਿਕਾਇਤ ਕਰ ਰਿਹਾਂ। ਵੈਦ ਜੀ ਦੇ ਘਰ ਵਿਚ ਤੂੰ ਹੀ ਇਕ ਆਦਮੀ ਐਂ, ਬਾਕੀ ਤਾਂ ਸਭ ਨਿਪੁੰਸਕ ਨੇ। ਇਸੇ ਲਈ ਮੈਂ ਤੈਨੂੰ ਕਹਿ ਰਿਹਾਂ। ਇਕ ਚਿੱਠੀ ਆਈ ਐ, ਜਿਸ ਵਿਚ ਡਾਕੂਆਂ ਨੇ ਮੇਰੇ ਕੋਲੋਂ ਪੰਜ ਹਜ਼ਾਰ ਰੁਪਏ ਮੰਗੇ ਨੇ। ਕਿਹੈ ਕਿ ਮੱਸਿਆ ਦੀ ਰਾਤ ਨੂੰ ਦੱਖਣ ਵਾਲੇ ਟਿੱਬੇ ਉਤੇ ਦੇ ਜ ਓ......"

ਘਰ ਨੇੜੇ ਸੀ। ਬਾਹਰ ਭੰਗ ਤਿਆਰ ਹੋਏਗੀ। ਪੀ ਕੇ, ਨਹਾ ਧੋ ਕੇ, ਤੇੜ ਵਧੀਆ ਲੰਗੋਟ ਕੱਸ ਕੇ, ਉੱਪਰੋਂ ਇਕ ਕੁੜਤਾ ਪਾ ਕੇ, ਬੈਠਕ ਵਿਚ ਨਿੱਠ ਕੇ ਬੈਠਿਆ ਜਾਵੇਗਾ। ਲੋਕ ਪੁੱਛਣਗੇ, 'ਪਹਿਲਵਾਨ! ਕੀ ਕਰ ਆਏ ?" ਉਹ ਅੱਖਾਂ ਬੰਦ ਕਰ ਕੇ ਦੂਜਿਆਂ ਦੇ ਸਵਾਲ ਸੁਣਨਗੇ ਤੇ ਦੂਜਿਆਂ ਨੂੰ ਹੀ ਜਵਾਬ ਦੇ ਦੇਣਗੇ। ਸਰੀਰ ਦੀ ਤਾਕਤ ਅਤੇ ਭੰਗ ਦੇ ਲੋਰ ਵਿਚ ਸ ਰੇ ਸੰਸ ਰ ਦੀਆਂ ਅਵਾਜ਼ਾਂ ਮੱਛਰਾਂ ਦੀ ਭਿਣ ਭਿਣ ਪਈ ਲੱਗੇਗੀ।

ਸੁਫ਼ਨਿਆਂ ਵਿਚ ਗੜੂੰਦ ਬਦਰੀ ਨੂੰ ਇਸ ਵੇਲੇ ਸੜਕ ਉਤੇ ਰੋਕਿਆ ਜਾਣਾ ਬਹੁਤ ਬੁਰਾ ਲੱਗਿਆ। ਉਸ ਨੇ ਰਿਕਸ਼ੇ ਵਾਲੇ ਨੂੰ ਡਾਂਟ ਕੇ ਦੋਬਾਰਾ ਕਿਹਾ, "ਤੈਨੂੰ ਜੋ ਕਿਹੈ, ਤੂੰ ਚੱਲ।"

ਪਰ ਉਹ ਕਿਵੇਂ ਚਲਦਾ ? ਰਾਮਾਧੀਨ ਦਾ ਹੱਥ ਅਜੇ ਵੀ ਰਿਕਸ਼ੇ ਦੇ ਹੈਂਡਲ ਉਤੇ ਸੀ। ਉਨ੍ਹਾਂ ਨੇ ਕਿਹਾ, "ਰੁਪਏ ਦੀ ਗੱਲ ਨਹੀਂ। ਮੇਰੇ ਤੋਂ ਕੋਈ ਕੀ ਖਾ ਕੇ ਰੁਪਿਆ ਲਏਗਾ ? ਮੈਂ ਤਾਂ ਤੈਨੂੰ ਬਸ ਏਨਾ ਈ ਕਹਿਣਾ ਚਾਹੁੰਦਾ ਸੀ ਕਿ ਰੁੱਪਨ ਨੂੰ ਰੋਕ ਲੈ। ਆਪਣੇ ਆਪ ਨੂੰ ਕੁਝ ਜ਼ਿਆਦਾ ਈ ਸਮਝਣ ਲੱਗ ਪਿਐ। ਧਰਤੀ ਉਤੇ ਚੱਲੇ, ਅਸਮਾਨ ਉਤੇ......।"

ਬਦਰੀ ਪਹਿਲਵਾਨ ਆਪਣੀਆਂ ਲੱਤਾਂ ਉਤੇ ਜ਼ੋਰ ਪਾ ਕੇ ਰਿਕਸ਼ੇ ਤੋਂ ਹੇਠਾਂ ਉਤਰੇ। ਰਾਮਾਧੀਨ ਨੂੰ ਫੜ ਕੇ ਰਿਕਸ਼ੇ ਵਾਲੇ ਤੋਂ ਕੁਝ ਦੂਰ ਲੈ ਗਏ ਅਤੇ ਬੋਲੇ, "ਕਿਉਂ ਆਪਣੀ ਜ਼ਬਾਨ ਖ਼ਰਾਬ ਕਰਨ ਲੱਗੈਂ ? ਕੀ ਕੀਤੈ ਰੁੱਪਨ ਨੇ ?"

ਰਾਮਾਧੀਨ ਨੇ ਕਿਹਾ, "ਮੇਰੇ ਘਰ ਡਾਕੇ ਵਾਲੀ ਚਿੱਠੀ ਰੁੱਪਨ ਨੇ ਈ ਭਿਜਵਾਈ ਐ। ਮੇਰੇ ਕੋਲ ਉਸ ਦਾ ਸਬੂਤ ਐ।"

ਪਹਿਲਵਾਨ ਬੁੜਬੁੜਾਏ, "ਦੋ ਚਾਰ ਦਿਨ ਲਈ ਵੀ ਬਾਹਰ ਨਿਕਲਣਾ ਔਖਾ ਐ। ਉਧਰ ਮੈਂ ਗਿਆ, ਏਧਰ ਇਹ ਝਗੜਾ ਖੜਾ ਹੋ ਗਿਐ।" ਫੇਰ ਕੁਝ ਸੋਚ ਕੇ ਬੋਲੇ, "ਤੇਰੇ ਕੋਲ ਸਬੂਤ ਐ ਤਾਂ ਘਬਰਾਉਣ ਦੀ ਕੀ ਲੋੜ ਐ ?" ਰਾਮਾਧੀਨ ਨੂੰ ਹੌਸਲਾ ਦਿੰਦੇ ਹੋਏ ਉਨ੍ਹਾਂ ਨੇ ਜ਼ੋਰ ਨਾਲ ਕਿਹਾ, "ਤਾਂ ਫੇਰ ਤੇਰੇ ਘਰ ਡਾਕਾ ਨਹੀਂ ਪਏਗਾ। ਜਾ ਆਰਾਮ ਨਾਲ ਸੌਂ ਜਾ। ਰੁੱਪਨ ਡਾਕਾ ਨਹੀਂ ਮਾਰਦਾ। ਮੁੰਡਾ ਖੁੰਡਾ ਐ, ਮਖ਼ੌਲ ਕੀਤਾ ਹੋਵੇਗਾ।"

ਰਾਮਾਧੀਨ ਕੁਝ ਤਿੱਖਾ ਹੋ ਕੇ ਬੋਲਿਆ, "ਉਹ ਤਾਂ ਮੈਂ ਜਾਣਦਾਂ। ਰੁੱਪਨ ਨੇ ਮਖ਼ੌਲ ਕੀਤੈ, ਪਰ ਇਹ ਵੀ ਕੋਈ ਮਖ਼ੌਲਾਂ ਵਿਚੋਂ ਮਖ਼ੌਲ ਐ।"

ਬਦਰੀ ਪਹਿਲਵਾਨ ਸਹਿਮਤ ਹੋ ਗਿਆ। ਕਿਹਾ, 'ਤੂੰ ਠੀਕ ਕਹਿ ਰਿਹੈਂ। ਇਹ ਘਟੀਆ ਮਖ਼ੌਲ ਐ।"

ਸੜਕ ਉਤੇ ਇਕ ਟਰੱਕ ਤੇਜ਼ੀ ਨਾਲ ਆ ਰਿਹਾ ਸੀ। ਉਸ ਦੀ ਲੋ ਵਿਚ ਬਦਰੀ ਦੀਆਂ ਅੱਖਾਂ ਲਿਸ਼ਕੀਆਂ। ਉਸ ਨੇ ਰਿਕਸ਼ੇ ਵਾਲੇ ਨੂੰ ਕਿਹਾ, "ਰਿਕਸ਼ਾ ਇਕ ਬੰਨੇ ਕਰ ਲੈ। ਸੜਕ ਤੇਰੇ ਪਿਉ ਦੀ ਨਹੀਂ ਐ।"

ਰਾਮਾਧੀਨ ਬਦਰੀ ਦੇ ਸੁਭਾ ਨੂੰ ਜਾਣਦੇ ਸਨ। ਇਸ ਤਰ੍ਹਾਂ ਦੀ ਗੱਲ ਸੁਣ ਕੇ ਬੋਲੇ, "ਨਰਾਜ਼ ਹੋਣ ਵਾਲੀ ਗੱਲ ਨਹੀਂ, ਪਹਿਲਵਾਨ! ਪਰ ਸੋਚ, ਇਹ ਵੀ ਕੋਈ ਗੱਲ ਐ ?"

ਉਹ ਰਿਕਸ਼ੇ ਵਲ ਵਧ ਆਏ ਸਨ। ਬੈਠਦਿਆਂ ਬੋਲੇ, "ਜਦ ਡਾਕਾ ਹੀ ਨਹੀਂ ਪੈਣਾ ਤਾਂ ਬਹਿਸ ਕਾਹਦੀ ? ਚਲ ਰਿਕਸ਼ੇ ਵਾਲੇ!" ਜਾਂਦੇ ਜਾਂਦੇ ਉਹਨਾਂ ਨੇ ਕਿਹਾ, "ਰੁੱਪਨ ਨੂੰ ਸਮਝਾ ਦਿਆਂਗਾ। ਇਹ ਗੱਲ ਠੀਕ ਨਹੀਂ!"

ਰਾਮਾਧੀਨ ਨੇ ਪਿਛੋਂ ਉੱਚੀ ਆਵਾਜ਼ ਵਿਚ ਕਿਹਾ, "ਉਸ ਨੇ ਮੇਰੇ ਘਰ ਡਾਕਾ ਮਾਰਨ

ਦੀ ਚਿੱਠੀ ਭੇਜੀ ਐ। ਇਸ ਤੇ ਉਸ ਨੂੰ ਸਿਰਫ਼ ਸਮਝਾਉਣੈਂ ? ਇਹ ਸਮਝ ਉਣ ਦੀ ਨਹੀਂ, ਜੁੱਤੀਆਂ ਮਾਰਨ ਦੀ ਗੱਲ ਐ।"

ਰਿਕਸ਼ਾ ਚਲ ਪਿਆ। ਪਹਿਲਵਾਨ ਨੇ ਬਿਨਾਂ ਸਿਰ ਪਿਛਾਂਹ ਕੀਤੇ ਜਵਾਬ ਦਿਤਾ, "ਬਹੁਤ ਬੁਰਾ ਲੱਗਿਐ ਤਾਂ ਤੂੰ ਵੀ ਮੇਰੇ ਘਰ ਉਹੋ ਜਿਹੀ ਚਿੱਠੀ ਭਿਜਵਾ ਦੇ।"

# 7

ਛੱਤ ਦੇ ਉੱਪਰ ਇਕ ਕਮਰਾ ਸੀ ਜੋ ਹਮੇਸ਼ਾ ਸਾਂਝੇ ਟੱਬਰ ਦੀ ਪਾਠ-ਪੁਸਤਕ ਵਾਂਗ ਖੁਲ੍ਹਾ ਪਿਆ ਰਹਿੰਦਾ ਸੀ। ਇਕ ਨੁੱਕਰ ਵਿਚ ਪਈ ਹੋਈ ਮੁਗਦਰਾਂ ਦੀ ਜੋੜੀ ਇਸ ਗੱਲ ਦਾ ਐਲਾਨ ਕਰਦੀ ਸੀ ਕਿ ਸਰਕਾਰੀ ਤੌਰ ਉਤੇ ਇਹ ਕਮਰਾ ਬਦਰੀ ਪਹਿਲਵਾਨ ਦਾ ਹੈ। ਵੈਸੇ, ਟੱਬਰ ਦੇ ਦੂਜੇ ਬੰਦੇ ਵੀ ਇਸ ਨੂੰ ਆਪੋ ਆਪਣੇ ਤਰੀਕੇ ਨਾਲ ਵਰਤਦੇ ਹੁੰਦੇ ਸਨ। ਘਰ ਦੀਆਂ ਔਰਤਾਂ ਸ਼ੀਸ਼ੇ ਅਤੇ ਮਿੱਟੀ ਦੇ ਭਾਂਡਿਆਂ ਵਿਚ ਢੇਰ ਸਾਰਾ ਅਚਾਰ ਭਰ ਕੇ ਛੱਤ ਉਤੇ ਧੁੱਪ ਵਿਚ ਰਖਦੀਆਂ ਸਨ ਅਤੇ ਸ਼ਾਮ ਹੁੰਦੇ ਹੀ ਕਮਰੇ ਵਿਚ ਰਖ ਦਿੰਦੀਆਂ ਸਨ। ਇਹੀ ਹਾਲ ਛੱਤ ਉਤੇ ਸੁੱਕਣ ਵਾਲੇ ਕਪੜਿਆਂ ਦਾ ਸੀ। ਕਮਰੇ ਵਿਚ ਆਰ ਪਾਰ ਇਕ ਰੱਸੀ ਲਟਕਾਈ ਹੋਈ ਸੀ ਜਿਸ ਉਤੇ ਸ਼ਾਮ ਵੇਲੇ ਲੰਗੋਟ ਅਤੇ ਚੋਲੀਆਂ, ਪਰਨੇ ਤੇ ਪੇਟੀਕੋਟ ਨਾਲੋ ਨਾਲ ਝੂਲਦੇ ਨਜ਼ਰ ਆਉਂਦੇ ਸਨ। ਵੈਦ ਜੀ ਦੇ ਦਵਾਖ਼ਾਨੇ ਦੀਆਂ ਫ਼ਾਲਤੂ ਸ਼ੀਸ਼ੀਆਂ ਵੀ ਕਮਰੇ ਦੀ ਇਕ ਅਲਮਾਰੀ ਵਿਚ ਜਮ੍ਹਾਂ ਸਨ। ਸਾਰੀਆਂ ਸ਼ੀਸ਼ੀਆਂ ਖ਼ਾਲੀ ਸਨ। ਉਨ੍ਹਾਂ ਉਤੇ ਚਿਪਕਿਆ ਹੋਇਆ ਇਕ ਤਸਵੀਰਾਂ ਵਾਲਾ ਇਸ਼ਤਿਹਾਰ ਸੀ, ਜਿਸ ਵਿਚ 'ਵਰਤੋਂ ਤੋਂ ਪਹਿਲਾ' ਹੇਠ ਇਕ ਅਧਮੋਏ ਜਹੇ ਬੰਦੇ ਦੀ ਤਸਵੀਰ ਤੇ 'ਵਰਤੋਂ ਤੋਂ ਪਿਛੋਂ' ਸਿਰਲੇਖ ਹੇਠਾਂ ਇਕ ਦੈਂਤ ਮਨੁੱਖ ਦੀ ਤਸਵੀਰ ਸੀ ਜਿਸ ਦੀਆਂ ਮੁੱਛਾਂ ਆਕੜੀਆਂ ਹੋਈਆਂ, ਲੰਗੋਟ ਕੱਸਿਆ ਹੋਇਆ ਤੇ ਸਿਹਤ ਕਮਾਲ ਦੀ ਸੀ। ਇਨ੍ਹਾਂ ਤੋਂ ਪਤਾ ਲੱਗਦਾ ਸੀ ਕਿ ਇਹ ਉਹੀ ਸ਼ੀਸ਼ੀਆਂ ਹਨ ਜੋ ਹਜ਼ਾਰਾਂ ਇਨਸਾਨਾਂ ਨੂੰ ਸ਼ੇਰ ਬਣਾ ਦਿੰਦੀਆਂ ਹਨ, ਇਹ ਵੱਖਰੀ ਗੱਲ ਹੈ ਕਿ ਉਹ ਆਪਣੇ ਗ਼ੁਸਲਖ਼ਾਨੇ ਅਤੇ ਸੌਣ ਵਾਲੇ ਕਮਰੇ ਵਿਚ ਹੀ ਲੱਕ ਮਟਕਾਉਂਦੇ ਸ਼ੇਰਾਂ ਵਾਂਗ ਘੁੰਮਦੇ ਹਨ, ਬਾਹਰ ਭਾਵੇਂ ਬੱਕਰੀਆਂ ਹੀ ਬਣੇ ਰਹਿਣ।

ਟੱਬਰ ਦੇ ਸਾਰੇ ਬੰਦਿਆਂ ਵਿਚ ਸ਼ਾਂਤੀ-ਪੂਰਬਕ ਸਹਿ-ਹੋਂਦ ਦਾ ਝੰਡਾ ਉੱਚਾ ਕਰਨ

ਨੇ ਇਕ ਰੇਡੀਓ ਜਿਹਾ ਤਿਆਰ ਕਰ ਲਿਆ ਸੀ। ਕਮਰੇ ਦੇ ਉੱਪਰ ਬਾਂਸਾਂ ਅਤੇ ਆਸ ਪਾਸ ਦੇ ਦਰੱਖ਼ਤਾਂ ਦੇ ਸਹਾਰੇ ਉਨ੍ਹਾਂ ਨੇ ਲੰਮੇ ਲੰਮੇ ਤਾਰ ਵਿਛਾ ਦਿੱਤੇ ਸਨ ਜਿਸ ਤੋਂ ਲੱਗਦਾ ਸੀ ਕਿ ਓਥੇ ਏਸ਼ੀਆ ਦਾ ਸਭ ਤੋਂ ਵੱਡਾ ਟ੍ਰਾਂਸਮਿਸ਼ਨ ਸੈਂਟਰ ਹੈ। ਪਰ ਅੰਦਰ ਦਾ ਰੇਡੀਓ ਇਕ ਹੈੱਡ-ਫ਼ੋਨ ਰਾਹੀਂ ਹੀ ਸੁਣਿਆ ਜਾ ਸਕਦਾ ਸੀ, ਜਿਸ ਨੂੰ ਕੰਨ ਨਾਲ ਲਾ ਕੇ ਰੰਗ ਨਾਥ ਕਦੀ ਕਦੀ ਸਥਾਨਕ ਖ਼ਬਰਾਂ ਅਤੇ ਵੈਸ਼ਣਵ ਸੰਤਾਂ ਦੇ ਦਰਦੀਲੇ ਭਜਨ ਸੁਣ ਲੈਂਦਾ ਸੀ ਅਤੇ ਤਸੱਲੀ ਕਰ ਲੈਂਦਾ ਸੀ ਕਿ ਆਲ ਇੰਡੀਆ ਰੇਡੀਓ ਹੁਣ ਵੀ ਉਹੋ ਜਿਹਾ ਹੀ ਹੈ ਜਿਹੋ ਜਿਹਾ ਕਿ ਪਿਛਲੇ ਦਿਨਾਂ ਵਿਚ ਸੀ ਅਤੇ ਹਜ਼ਾਰਾਂ ਗਾਲ੍ਹਾਂ ਖਾ ਕੇ ਵੀ ਉਹ ਬੇਸ਼ਰਮ ਆਪਣੀ ਪੁਰਾਣੀ ਥਾਂ ਤੋਂ ਜ਼ਰਾ ਵੀ ਨਹੀਂ ਸੀ ਹਿੱਲਿਆ। ਕੁਝ ਦਿਨਾਂ ਪਿਛੋਂ ਰੰਗ ਨਾਥ ਨੇ ਆਪ ਇਕ ਸਸਤਾ ਜਿਹਾ ਸੈੱਟ ਮੰਗਵਾ ਕੇ ਓਥੇ ਰਖਵਾ ਦਿੱਤਾ।

ਰੰਗ ਨਾਥ ਦਾ ਨਿੱਤ ਦਾ ਪ੍ਰੋਗਰਾਮ ਵੈਦ ਜੀ ਦੀ ਸਲਾਹ ਨਾਲ ਬਣਿਆ ਸੀ; ਬਹੁਤ ਸਵੇਰੇ ਉੱਠਣਾ, ਉੱਠ ਕੇ ਸੋਚਣਾ ਕਿ ਕਲ੍ਹ ਦਾ ਖਾਧਾ ਹਜ਼ਮ ਹੋ ਚੁੱਕਾ ਹੈ (ਬ੍ਰਾਹਮੇ ਮੁਹੂਰਤੇ ਉੱਤਿਸ਼ਠੇਤ ਜੀਰਣਾ ਜੇਰਿਣ ਨਿਰੂਪਯਨ੍), ਤਾਂਬੇ ਦੇ ਲੋਟੇ ਵਿਚ ਰਖਿਆ ਹੋਇਆ ਠੰਢਾ ਪਾਣੀ ਪੀਣਾ, ਟਹਿਲਦੇ ਟਹਿਲਦੇ ਦੂਰ ਤਕ ਨਿਕਲ ਜਾਣਾ, ਨਿੱਤ-ਕਰਮ (ਕਿਉਂਕਿ ਸੰਸਾਰ ਵਿਚ ਉਹੀ ਇਕ ਕਰਮ ਨਿੱਤ ਹੈ, ਹੋਰ ਸਭ ਅਨਿੱਤ ਹਨ), ਟਹਿਲਦੇ ਟਹਿਲਦੇ ਮੁੜ ਆਉਣਾ (ਪਰੰ ਚਕ੍ਰਮਣੰ ਹਿਤਮ੍), ਮੂੰਹ ਹੱਥ ਧੋਣਾ, ਲੱਕੜੀ ਚੱਬਣੀ, ਅਤੇ ਉਸੇ ਕ੍ਰਮ ਵਿਚ, ਲੱਗਦੇ ਹੱਥ, ਦੰਦ ਸਾਫ਼ ਕਰਨਾ (ਨਿਮੁਬਸਯ ਤਿਕਤਕੇ ਸ਼੍ਰੇਸ਼ਠ: ਕਸ਼ਾਯੇ ਬੱਬੁਲਸਤੁਥਾ), ਕੋਸੇ ਪਾਣੀ ਨਾਲ ਚੂਲੀਆਂ ਕਰਨੀਆਂ, ਕਸਰਤ ਕਰਨਾ, ਦੁੱਧ ਪੀਣਾ, ਪੜ੍ਹਨਾ, ਦੁਪਹਿਰੇ ਰੋਟੀ ਖਾਣੀ, ਬਿਸਰਾਮ, ਪੜ੍ਹਾਈ, ਸ਼ਾਮ ਦੀ ਸੈਰ, ਵਾਪਸ ਆ ਕੇ ਫੇਰ ਸਾਧਾਰਨ ਕਸਰਤ, ਬਦਾਮ ਤੇ ਮੁਨੱਕੇ ਆਦਿ ਦੀ ਲੇਟੀ ਦਾ ਪ੍ਰਯੋਗ, ਪੜ੍ਹਨਾ, ਖਾਣਾ, ਪੜ੍ਹਨਾ, ਸੌਣਾ।

ਰੰਗ ਨਾਥ ਨੇ ਇਸ ਪੂਰੇ ਕਾਰਜ-ਕ੍ਰਮ ਨੂੰ ਈਮਾਨਦਾਰੀ ਨਾਲ ਅਪਣਾ ਲਿਆ ਸੀ। ਇਸ ਵਿਚ ਸਿਰਫ਼ ਏਨਾ ਫ਼ਰਕ ਪਿਆ ਸੀ ਕਿ ਪੜ੍ਹਾਈ ਦੀ ਥਾਂ ਵੈਦ ਜੀ ਦੀ ਬੈਠਕ ਵਿਚ ਗਾਂਜਾ ਪੀਣ ਵਾਲਿਆਂ ਅਰਥਾਤ ਸ਼ਿਵਪਾਲ ਗੰਜ ਵਾਸੀਆਂ ਦੀ ਸੰਗਤ ਨੇ ਲੈ ਲਈ ਸੀ।

ਕੁਝ ਦਿਨਾਂ ਵਿਚ ਹੀ ਰੰਗ ਨਾਥ ਨੂੰ ਸ਼ਿਵਪਾਲ ਗੰਜ ਬਾਰੇ ਇਉਂ ਲੱਗਣ ਲੱਗ ਪਿਆ ਕਿ ਮਹਾਂਭਾਰਤ ਵਾਂਗ, ਜੋ ਕਿਤੇ ਨਹੀਂ ਹੈ ਉਹ ਏਥੇ ਹੈ ਤੇ ਜੋ ਇਥੇ ਨਹੀਂ ਹੈ ਉਹ ਕਿਤੇ ਵੀ

ਵਾਲੇ ਇਸ ਕਮਰੇ ਨੂੰ ਦੇਖ ਕੇ ਲੋਕਾਂ ਦੇ ਮਨ ਵਿਚ ਸਥਾਨਕ ਸੰਸਕ੍ਰਿਤੀ ਵਾਸਤੇ ਸ਼ਰਧਾ ਪੈਦਾ ਹੋ ਸਕਦੀ ਸੀ। ਉਸ ਨੂੰ ਦੇਖਣ ਉਤੇ ਕੋਈ ਵੀ ਸਮਾਜ ਸ਼ਾਸਤਰੀ ਇਹ ਨਹੀਂ ਸੀ ਕਹਿ ਸਕਦਾ ਕਿ ਧਰਤੀ ਦੇ ਪੂਰਬੀ ਅੱਧ ਵਿਚ ਸਾਂਝੇ ਪਰਿਵਾਰ ਦੇ ਪ੍ਰਬੰਧ ਨੂੰ ਕਿਤੇ ਵੀ ਕੋਈ ਖ਼ਤਰਾ ਹੈ।

ਇਹੀ ਕਮਰਾ ਰੰਗ ਨਾਥ ਨੂੰ ਰਹਿਣ ਲਈ ਦਿੱਤਾ ਗਿਆ ਸੀ। ਉਸ ਨੇ ਏਥੇ ਚਾਰ ਪੰਜ ਮਹੀਨੇ ਰਹਿਣਾ ਸੀ। ਵੈਦ ਜੀ ਨੇ ਠੀਕ ਹੀ ਬੁੱਝਿਆ ਸੀ। ਐਮ.ਏ. ਕਰਦਾ ਕਰਦਾ ਕਿਸੇ ਵੀ ਆਮ ਵਿਦਿਆਰਥੀ ਵਾਂਗ ਉਹ ਕਮਜ਼ੋਰ ਹੋ ਗਿਆ ਸੀ। ਉਸ ਨੂੰ ਬੁਖ਼ਾਰ ਰਹਿਣ ਲੱਗ ਪਿਆ ਸੀ। ਕਿਸੇ ਵੀ ਆਮ ਹਿੰਦੁਸਤਾਨੀ ਦੀ ਤਰ੍ਹਾਂ, ਉਸ ਨੇ ਡਾਕਟਰੀ ਇਲਾਜ ਵਿਚ ਵਿਸ਼ਵਾਸ ਨਾ ਰਖਦਿਆਂ ਹੋਇਆਂ ਵੀ ਡਾਕਟਰੀ ਦਵਾਈ ਖਾਧੀ ਸੀ। ਉਸ ਨਾਲ ਉਹ ਪੂਰੀ ਤਰ੍ਹਾਂ ਠੀਕ ਨਹੀਂ ਸੀ ਹੋ ਸਕਿਆ। ਕਿਸੇ ਵੀ ਆਮ ਸ਼ਹਿਰੀ ਦੀ ਤਰ੍ਹਾਂ ਉਸ ਦਾ ਵੀ ਖ਼ਿਆਲ ਸੀ ਕਿ ਸ਼ਹਿਰ ਦੀ ਦਵਾਈ ਅਤੇ ਪਿੰਡ ਦੀ ਦਵਾਈ ਬਰਾਬਰ ਹੁੰਦੀ ਹੈ। ਏਸ ਲਈ ਉਹ ਏਥੇ ਰਹਿਣ ਲਈ ਆ ਗਿਆ ਸੀ। ਕਿਸੇ ਵੀ ਸਾਧਾਰਣ ਮੂਰਖ ਦੀ ਤਰ੍ਹਾਂ ਉਸ ਨੇ ਐਮ.ਏ. ਕਰਨ ਦੇ ਪਿਛੋਂ ਇਕ ਦਮ ਨੌਕਰੀ ਨਾ ਮਿਲਣ ਦੇ ਕਾਰਨ, ਰੀਸਰਚ ਸ਼ੁਰੂ ਕਰ ਦਿੱਤੀ ਸੀ, ਪਰ ਕਿਸੇ ਵੀ ਆਮ ਬੁੱਧੀਮਾਨ ਦੀ ਤਰ੍ਹਾਂ ਉਹ ਜਾਣਦਾ ਸੀ ਕਿ ਰੀਸਰਚ ਕਰਨ ਲਈ ਵਿਸ਼ਵ-ਵਿਦਿਆਲੇ ਵਿਚ ਰਹਿਣਾ ਅਤੇ ਹਰ ਰੋਜ਼ ਲਾਇਬ੍ਰੇਰੀ ਵਿਚ ਬੈਠਣਾ ਜ਼ਰੂਰੀ ਨਹੀਂ ਹੁੰਦਾ। ਇਸ ਲਈ ਉਸ ਨੇ ਸੋਚਿਆ ਸੀ ਕਿ ਕੁਝ ਦਿਨ ਉਹ ਪਿੰਡ ਵਿਚ ਰਹਿ ਕੇ ਅਰਾਮ ਕਰੇਗਾ, ਤੰਦਰੁਸਤੀ ਬਣਾਏਗਾ, ਪੜ੍ਹਾਈ ਕਰੇਗਾ ਅਤੇ ਲੋੜ ਪੈਣ ਉਤੇ ਸ਼ਹਿਰ ਜਾ ਕੇ ਕਿਤਾਬਾਂ ਦੀ ਅਦਲਾ-ਬਦਲੀ ਕਰ ਆਇਆ ਕਰੇਗਾ ਅਤੇ ਵੈਦ ਜੀ ਨੂੰ ਹਰ ਸਟੇਜ ਉਤੇ ਸੁਧਰੀ ਹੋਈ ਭਸ਼ਾ ਵਿਚ ਇਹ ਕਹਿਣ ਦਾ ਮੌਕਾ ਦੇਵੇਗਾ ਕਿ ਕਾਸ਼! ਸਾਡੇ ਨੌਜਵਾਨ ਨਿਕੰਮੇ ਨਾ ਹੁੰਦੇ ਤਾਂ ਸਾਨੂੰ ਬਜ਼ੁਰਗਾਂ ਨੂੰ ਇਹ ਜ਼ਿੰਮੇਵਾਰੀ ਨਾ ਚੁਕਣੀ ਪੈਂਦੀ!

ਉੱਪਰ ਦਾ ਕਮਰਾ ਕਾਫ਼ੀ ਵੱਡਾ ਸੀ ਅਤੇ ਉਸ ਦੇ ਕੁਝ ਹਿੱਸੇ ਉਤੇ ਰੰਗ ਨਾਥ ਨੇ ਆਉਂਦੇ ਹੀ ਆਪਣਾ ਵਿਅੱਕਤੀਵਾਦ ਫੈਲਾ ਦਿੱਤਾ ਸੀ। ਉਸ ਦੀ ਸਫ਼ਾਈ ਕਰਾ ਕੇ ਇਕ ਮੰਜੀ, ਪੱਕੇ ਤੌਰ ਉਤੇ, ਡਾਹ ਲਈ ਸੀ। ਉਸ ਉਤੇ ਇਕ ਸਥਾਈ ਬਿਸਤਰਾ ਵਿਛਾ ਦਿੱਤਾ ਗਿਆ ਸੀ। ਕੋਲ ਹੀ ਅਲਮਾਰੀ ਵਿਚ ਉਸ ਦੀਆਂ ਕਿਤਾਬਾਂ ਲੱਗ ਗਈਆਂ ਸਨ ਅਤੇ ਉਸ ਵਿਚ ਜੇਬੀ ਜਾਸੂਸ ਜਾਂ ਗੁਪਤ ਸਾਹਿੱਤ ਦਾ ਪ੍ਰਵੇਸ਼ ਬੰਦ ਕਰ ਦਿੱਤਾ ਸੀ। ਓਥੇ ਇਕ ਛੋਟੀ ਜਿਹੀ ਮੇਜ਼ ਤੇ ਕੁਰਸੀ ਵੀ, ਕਾਲਜ ਤੋਂ ਮੰਗਾ ਕੇ ਰਖ ਲਈ ਗਈ ਸੀ। ਮੰਜੀ ਦੇ ਕੋਲ ਹੀ ਕੰਧ ਵਿਚ ਇਕ ਖਿੜਕੀ ਸੀ, ਜਿਸ ਦੇ ਖੁਲ੍ਹਣ ਨਾਲ ਬਾਗ਼ਾਂ ਤੇ ਖੇਤਾਂ ਦਾ ਦ੍ਰਿਸ਼ ਦਿਖਾਈ ਦਿੰਦਾ ਸੀ।

ਰੁੱਪਨ ਬਾਬੂ ਕਿਤੋਂ ਕੁਝ ਇੱਟਾਂ ਰੋੜੇ ਚੁਕ ਲਿਆਏ ਸਨ ਅਤੇ ਉਨ੍ਹਾਂ ਨੂੰ ਜੋੜ ਕੇ ਉਨ੍ਹਾਂ

ਨਹੀਂ ਹੈ। ਉਸ ਨੂੰ ਲੱਗਾ ਕਿ ਅਸੀਂ ਭਾਰਤਵਾਸੀ ਇਕ ਹਾਂ ਅਤੇ ਹਰ ਥਾਂ ਸਾਡੀ ਬੁੱਧੀ ਇਕੋ ਜਿਹੀ ਹੈ। ਉਸ ਨੇ ਦੇਖਿਆ ਕਿ ਜਿਸ ਦੀ ਪ੍ਰਸ਼ੰਸਾ ਵਿਚ ਸਾਰੇ ਪ੍ਰਸਿੱਧ ਅਖ਼ਬਾਰ ਪਹਿਲੇ ਸਫ਼ੇ ਤੋਂ ਹੀ ਮੋਟੇ ਮੋਟੇ ਅੱਖਰਾਂ ਵਿਚ ਚੀਕਣਾ ਸ਼ੁਰੂ ਕਰਦੇ ਹਨ, ਜਿਸ ਦੇ ਸਹਾਰੇ ਵੱਡੇ ਵੱਡੇ ਨਿਗਮ, ਆਯੋਗ ਅਤੇ ਪ੍ਰਸ਼ਾਸਨ ਉੱਠਦੇ, ਡਿਗਦੇ, ਘੜੀਸਦੇ ਹਨ, ਦਾ-ਪੇਚ ਤੇ ਪੈਂਤੜੇਬਾਜ਼ੀ ਦੀ ਉਹੀ ਸਰਬ-ਹਿੰਦ ਪ੍ਰਤਿਭਾ ਏਥੇ, ਕੱਚੇ ਮਾਲ ਦੇ ਰੂਪ ਵਿਚ, ਭਰੀ ਪਈ ਹੈ। ਅਜਿਹਾ ਸੋਚਦੇ ਹੀ ਭਾਰਤ ਦੀ ਸਾਂਸਕ੍ਰਿਤਿਕ ਏਕਤਾ ਵਿਚ ਉਸ ਦਾ ਵਿਸ਼ਵਾਸ ਹੋਰ ਵੀ ਦ੍ਰਿੜ੍ਹ ਹੋ ਗਿਆ।

ਸ਼ਿਵਪਾਲ ਗੰਜ ਪਿੰਡ ਸੀ, ਪਰ ਉਹ ਸ਼ਹਿਰ ਦੇ ਨੇੜੇ ਅਤੇ ਸੜਕ ਦੇ ਕੰਢੇ ਉਤੇ ਸੀ, ਇਸ ਲਈ ਵੱਡੇ ਵੱਡੇ ਨੇਤਾਵਾਂ ਅਤੇ ਅਫ਼ਸਰਾਂ ਨੂੰ ਓਥੋਂ ਤਕ ਆਉਣ ਵਿਚ ਕੋਈ ਅਸੂਲੀ ਇਤਰਾਜ਼ ਨਹੀਂ ਸੀ ਹੋ ਸਕਦਾ। ਖੂਹਾਂ ਦੇ ਇਲਾਵਾ ਓਥੇ ਕੁਝ ਨਲਕੇ ਵੀ ਲੱਗੇ ਹੋਏ ਸਨ, ਇਸ ਲਈ ਬਾਹਰੋਂ ਆਉਣ ਵਾਲੇ ਵੱਡੇ ਲੋਕ ਪਿਆਸ ਲੱਗਣ ਉਤੇ, ਆਪਣੀ ਜਾਨ ਨੂੰ ਖ਼ਤਰੇ ਵਿਚ ਪਾਏ ਬਿਨਾਂ, ਓਥੋਂ ਦਾ ਪਾਣੀ ਪੀ ਸਕਦੇ ਸਨ। ਖਾਣ ਦੀ ਵੀ ਸਹੂਲਤ ਸੀ। ਓਥੋਂ ਦੇ ਛੋਟੇ ਛੋਟੇ ਅਫ਼ਸਰਾਂ ਵਿਚ ਕੋਈ ਨਾ ਕੋਈ ਅਸਾ ਨਿਕਲ ਹੀ ਆਉਂਦਾ ਸੀ ਜਿਸ ਦਾ ਠਾਠ-ਬਾਠ ਦੇਖ ਕੇ ਪਿੰਡ ਵਾਲੇ ਉਸ ਨੂੰ ਪਰਲੇ ਦਰਜੇ ਦਾ ਬੇਈਮਾਨ ਸਮਝਦੇ, ਪਰ ਜਿਸ ਨੂੰ ਦੇਖ ਕੇ ਇਹ ਬਾਹਰਲੇ ਲੋਕ ਆਪਸ ਵਿਚ ਕਹਿੰਦੇ, ਇਹ ਕਿੰਨਾ ਤਮੀਜ਼ ਵਾਲਾ ਹੈ। ਬੜੇ ਵੱਡੇ ਖ਼ਾਨਦਾਨ ਦਾ ਲੜਕਾ ਹੈ। ਦੇਖੋ ਨਾ, ਇਸ ਨਾਲ ਚੀਫ਼ ਸਾਹਿਬ ਦੀ ਕੁੜੀ ਵਿਆਹੀ ਹੋਈ ਹੈ। ਇਸ ਲਈ ਭੁੱਖ ਲੱਗਣ ਉਤੇ, ਆਪਣੀ ਈਮਾਨਦਾਰੀ ਨੂੰ ਖ਼ਤਰੇ ਵਿਚ ਪਏ ਬਿਨਾਂ, ਉਹ ਲੋਕ ਓਥੋਂ ਖਾਣਾ ਵੀ ਖਾ ਸਕਦੇ ਸਨ। ਕਾਰਨ ਜੋ ਵੀ ਰਿਹਾ ਹੋਵੇ, ਉਸ ਮੌਸਮ ਵਿਚ ਸ਼ਿਵਪਾਲ ਗੰਜ ਵਲ ਜਨ-ਨਾਇਕਾਂ ਅਤੇ ਜਨ-ਸੇਵਕਾਂ ਦਾ ਆਉਣਾ ਜਾਣਾ ਬੜੇ ਜ਼ੋਰ ਨਾਲ ਸ਼ੁਰੂ ਹੋ ਚੁਕਾ ਸੀ। ਉਨ੍ਹਾਂ ਸਭ ਨੂੰ ਸ਼ਿਵਪਾਲ ਗੰਜ ਦੇ ਵਿਕਾਸ ਦੀ ਚਿੰਤਾ ਸੀ, ਜਿਸ ਦਾ ਨਤੀਜਾ ਇਹ ਸੀ ਕਿ ਉਹ ਲੈਕਚਰ ਦੇਂਦੇ ਸਨ।

ਉਨ੍ਹਾਂ ਦਿਨਾਂ ਵਿਚ ਪਿੰਡਾਂ ਵਿਚ ਲੈਕਚਰਾਂ ਦਾ ਮੁਖ ਵਿਸ਼ਾ ਖੇਤੀ ਸੀ। ਇਸ ਦਾ ਇਹ ਮਤਲਬ ਬਿਲਕੁਲ ਨਹੀਂ ਕਿ ਪਹਿਲਾਂ ਕੁਝ ਹੋਰ ਸੀ। ਅਸਲ ਵਿਚ ਪਿਛਲੇ ਕਈ ਸਾਲਾਂ ਤੋਂ ਪਿੰਡਾਂ ਵਾਲਿਆਂ ਨੂੰ ਦੱਸਿਆ ਜਾ ਰਿਹਾ ਸੀ ਕਿ ਭਾਰਤਵਰਸ਼ ਇਕ ਖੇਤੀ ਪ੍ਰਧਾਨ ਦੇਸ਼ ਹੈ। ਪਿੰਡ ਵਾਲੇ ਇਸ ਗੱਲ ਦਾ ਵਿਰੋਧ ਨਹੀਂ ਸਨ ਕਰਦੇ, ਪਰ ਹਰੇਕ ਬੋਲਣ ਵਾਲਾ ਸ਼ੁਰੂ ਤੋਂ ਹੀ ਇਹ ਮੰਨ ਕੇ ਤੁਰਦਾ ਸੀ ਕਿ ਪਿੰਡ ਵਾਲੇ ਜ਼ਰੂਰ ਇਸ ਗੱਲ ਦਾ ਵਿਰੋਧ ਕਰਨਗੇ। ਇਸ ਲਈ ਉਹ ਇਕ ਪਿਛੋਂ ਦੂਜੀ ਦਲੀਲ ਲੱਭ ਲੱਭ ਕੇ ਲਿਆਉਂਦੇ ਸਨ ਅਤੇ ਇਹ ਸਿੱਧ ਕਰਨ ਵਿਚ ਲੱਗੇ ਰਹਿੰਦੇ ਸਨ ਕਿ ਭਾਰਤਵਰਸ਼ ਖੇਤੀਬਾੜੀ ਵਾਲਾ ਦੇਸ਼ ਹੈ। ਫੇਰ ਉਹ ਇਹ ਦੱਸਦੇ ਕਿ ਖੇਤੀ ਦੀ ਉੱਨਤੀ ਵਿਚ ਹੀ ਦੇਸ਼ ਦੀ

ਉੱਨਤੀ ਹੈ। ਫੇਰ ਅੱਗੇ ਦੀ ਗੱਲ ਦੱਸਣ ਤੋਂ ਪਹਿਲਾਂ ਹੀ, ਆਮ ਤੌਰ ਉਤੇ, ਦੁਪਹਿਰ ਦੇ ਖਾਣ ਦਾ ਸਮਾਂ ਹੋ ਜਾਂਦਾ ਅਤੇ ਉਹ ਤਮੀਜ਼ਦਾਰ ਮੁੰਡਾ, ਜੋ ਵੱਡੇ ਘਰਾਣੇ ਦੀ ਔਲਾਦ ਸੀ ਅਤੇ ਜਿਸ ਨੂੰ ਚੀਕੋ ਸਾਹਿਬ ਦੀ ਕੁੜੀ ਵਿਆਹੀ ਹੋਈ ਸੀ, ਭਾਸ਼ਣਕਾਰ ਦੀ ਪਿੱਠ ਦਾ ਕਪੜਾ ਖਿੱਚ ਖਿੱਚ ਇਸ਼ਾਰੇ ਨਾਲ ਦੱਸਣ ਲੱਗ ਪੈਂਦਾ ਕਿ ਚਾਚਾ ਜੀ, ਖਾਣਾ ਤਿਆਰ ਹੈ। ਕਦੀ ਕਦੀ ਕੁਝ ਬੋਲਣ ਵਾਲੇ ਅੱਗੇ ਦੀ ਗੱਲ ਵੀ ਦਸ ਜਾਂਦੇ ਸਨ, ਪਰ ਪਤਾ ਓਦੋਂ ਈ ਲੱਗ ਜਾਂਦਾ ਕਿ ਉਨ੍ਹਾਂ ਦੀ ਅੱਗੇ ਦੀ ਤੇ ਪਿਛੇ ਦੀ ਗੱਲ ਵਿਚ ਕੋਈ ਫ਼ਰਕ ਨਹੀਂ ਹੁੰਦਾ ਕਿਉਂਕਿ ਘੁੰਮ ਘੁਮਾ ਕੇ ਗੱਲ ਉਹੋ ਦੀ ਉਹੋ ਰਹਿੰਦੀ ਕਿ ਭਾਰਤ ਇਕ ਖੇਤੀ ਪ੍ਰਧਾਨ ਦੇਸ਼ ਹੈ, ਤੁਸੀਂ ਕਿਸਾਨ ਆਦਮੀ ਹੋ, ਤੁਹਾਨੂੰ ਅੱਛੀ ਖੇਤੀ ਕਰਨੀ ਚਾਹੀਦੀ ਹੈ, ਜ਼ਿਆਦਾ ਅੰਨ ਉਪਜਾਉਣਾ ਚਾਹੀਦਾ ਹੈ। ਹਰੇਕ ਬੁਲਾਰੇ ਨੂੰ ਇਹੋ ਸ਼ੱਕ ਹੁੰਦਾ ਸੀ ਕਿ ਕਿਸਾਨ ਜ਼ਿਆਦਾ ਅੰਨ ਪੈਦਾ ਨਹੀਂ ਕਰਨਾ ਚਾਹੁੰਦੇ।

ਲੈਕਚਰਾਂ ਦੀ ਘਾਟ ਇਸ਼ਤਿਹਾਰਾਂ ਨਾਲ ਪੂਰੀ ਕੀਤੀ ਜਾਂਦੀ ਸੀ ਅਤੇ ਇਕ ਤਰ੍ਹਾਂ ਨਾਲ ਸ਼ਿਵਪਾਲ ਗੰਜ ਵਿਚ ਦੀਵਾਰਾਂ ਉਤੇ ਲੱਗੇ ਜਾਂ ਲਿਖੇ ਹੋਏ ਇਸ਼ਤਿਹਾਰ ਓਥੋਂ ਦੀਆਂ ਸਮੱਸਿਆਵਾਂ ਅਤੇ ਉਨ੍ਹਾਂ ਦੇ ਹੱਲ ਦੀ ਸੱਚੀ ਜਾਣ ਪਛਾਣ ਦੇਂਦੇ ਸਨ। ਮਿਸਾਲ ਲਈ, ਸਮੱਸਿਆ ਇਹ ਸੀ ਕਿ ਭਾਰਤਵਰਸ਼ ਖੇਤੀ ਪ੍ਰਧਾਨ ਦੇਸ਼ ਹੈ ਅਤੇ ਕਿਸਾਨ ਬਦਮਾਸ਼ੀ ਕਾਰਨ ਜ਼ਿਆਦਾ ਅੰਨ ਨਹੀਂ ਉਪਜਾਉਂਦੇ। ਇਸ ਦਾ ਹੱਲ ਇਹ ਸੀ ਕਿ ਕਿਸਾਨਾਂ ਦੇ ਅੱਗੇ ਲੈਕਚਰ ਦਿਤਾ ਜਾਏ ਅਤੇ ਉਨ੍ਹਾਂ ਨੂੰ ਚੰਗੀਆਂ ਚੰਗੀਆਂ ਤਸਵੀਰਾਂ ਦਿਖਾਈਆਂ ਜਾਣ। ਉਨ੍ਹਾਂ ਰਾਹੀਂ ਉਨ੍ਹਾਂ ਨੂੰ ਦਸਿਆ ਜਾਏ ਕਿ ਤੁਸੀਂ ਜੇ ਆਪਣੇ ਲਈ ਅੰਨ ਪੈਦਾ ਨਹੀਂ ਕਰਨਾ ਚਾਹੁੰਦੇ ਤਾਂ ਦੇਸ਼ ਲਈ ਹੀ ਕਰੋ। ਥਾਂ ਪੁਰ ਥਾਂ ਪੋਸਟਰ ਲੱਗੇ ਹੋਏ ਸਨ ਜੋ ਕਿਸਾਨਾਂ ਪਾਸੋਂ ਦੇਸ਼ ਲਈ ਜ਼ਿਆਦਾ ਅੰਨ ਪੈਦਾ ਕਰਾਉਣਾ ਚਾਹੁੰਦੇ ਸਨ। ਲੈਕਚਰਾਂ ਤੇ ਤਸਵੀਰਾਂ ਦਾ ਮਿਲਿਆ ਜੁਲਿਆ ਪ੍ਰਭਾਵ ਕਿਸਾਨਾਂ ਉਤੇ ਬੜੇ ਜ਼ੋਰ ਨਾਲ ਪੈਂਦਾ ਸੀ ਅਤੇ ਭੋਲੇ ਤੋਂ ਭੋਲਾ ਕਿਸਾਨ ਵੀ ਮੰਨਣ ਲੱਗ ਪੈਂਦਾ ਸੀ ਕਿ ਹੋ ਸਕਦਾ ਹੈ, ਇਸ ਦੇ ਪਿਛੇ ਵੀ ਕੋਈ ਚਾਲ ਹੀ ਹੋਵੇ!

ਸ਼ਿਵਪਾਲ ਗੰਜ ਵਿਚ ਉਨ੍ਹਾਂ ਦਿਨਾਂ ਵਿਚ ਇਕ ਐਸਾ ਇਸ਼ਤਿਹਾਰ ਖ਼ਾਸ ਤੌਰ ਉਤੇ ਮਸ਼ਹੂਰ ਹੋ ਰਿਹਾ ਸੀ, ਜਿਸ ਵਿਚ ਇਕ ਤੰਦਰੁਸਤ ਕਾਸ਼ਤਕਾਰ ਸਿਰ ਉਤੇ ਸਾਫ਼ਾ ਬੰਨ੍ਹੀ, ਕੰਨਾਂ ਵਿਚ ਵਾਲੀਆਂ ਲਟਕਾਈ ਅਤੇ ਸਰੀਰ ਉਤੇ ਫਤੂਹੀ ਪਾਈ ਕਣਕ ਦੀ ਉੱਚੀ ਫ਼ਸਲ ਨੂੰ ਦਾਤਰੀ ਨਾਲ ਕੱਟ ਰਿਹਾ ਸੀ। ਇਕ ਔਰਤ ਉਸ ਦੇ ਪਿਛੇ ਖੜੀ ਹੋਈ, ਆਪਣੇ ਆਪ ਨਾਲ ਬਹੁਤ ਖ਼ੁਸ਼, ਖੇਤੀ ਵਿਭਾਗ ਦੇ ਅਫ਼ਸਰਾਂ ਵਾਲਾ ਹਾਸਾ ਹੱਸ ਰਹੀ ਸੀ। ਹੇਠਾਂ ਤੇ ਉੱਪਰ ਅੰਗਰੇਜ਼ੀ ਤੇ ਹਿੰਦੀ ਅੱਖਰਾਂ ਵਿਚ ਲਿਖਿਆ ਸੀ, "ਜ਼ਿਆਦਾ ਅੰਨ ਉਪਜਾਓ"। ਫਤੂਹੀਆਂ ਤੇ ਵਾਲੀਆਂ ਵਾਲੇ ਕਾਸ਼ਤਕਾਰਾਂ ਵਿਚੋਂ ਜੋ ਅੰਗਰੇਜ਼ੀ ਦੇ ਵਿਦਵਾਨ ਸਨ, ਉਨ੍ਹਾਂ ਨੂੰ ਅੰਗਰੇਜ਼ੀ ਇਬਾਰਤ ਨਾਲ ਅਤੇ ਜੋ ਹਿੰਦੀ ਦੇ ਵਿਦਵਾਨ ਸਨ

ਉਨ੍ਹਾਂ ਨੂੰ ਹਿੰਦੀ ਨਾਲ ਪਛਾਣਨ ਦੀ ਗੱਲ ਸੋਚੀ ਗਈ ਸੀ, ਅਤੇ ਜੋ ਦੋਹਾਂ ਵਿਚੋਂ ਕੋਈ ਵੀ ਭਾਸ਼ਾ ਨਹੀਂ ਜਾਣਦੇ ਸਨ, ਉਹ ਵੀ ਹੋਰ ਕੁਝ ਨਹੀਂ ਤਾਂ ਆਦਮੀ ਤੇ ਔਰਤ ਨੂੰ ਤਾਂ ਪਛਾਣਦੇ ਹੀ ਸਨ। ਉਨ੍ਹਾਂ ਤੋਂ ਆਸ ਕੀਤੀ ਜਾਂਦੀ ਸੀ ਕਿ ਆਦਮੀ ਦੇ ਪਿਛੇ ਹੱਸਦੀ ਹੋਈ ਔਰਤ ਦੀ ਤਸਵੀਰ ਦੇਖਦੇ ਹੀ ਉਹ ਉਸ ਵਲ ਪਿੱਠ ਫੇਰ ਕੇ ਝੱਲਿਆਂ ਦੀ ਤਰ੍ਹਾਂ ਬਹੁਤਾ ਅੰਨ ਉਪਜਾਉਣਾ ਸ਼ੁਰੂ ਕਰ ਦੇਣਗੇ। ਇਹ ਤਸਵੀਰ ਸ਼ਿਵਪਾਲ ਗੰਜ ਵਿਚ ਅੱਜ ਕਲ੍ਹ ਕਈ ਥਾਂ, ਚਰਚਾ ਦਾ ਵਿਸ਼ਾ ਬਣੀ ਹੋਈ ਸੀ ਕਿਉਂਕਿ ਏਥੋਂ ਵਾਲਿਆਂ ਦੀ ਨਜ਼ਰ ਵਿਚ ਤਸਵੀਰ ਵਾਲੇ ਆਦਮੀ ਦੀ ਸ਼ਕਲ ਕੁਝ ਕੁਝ ਬਦਰੀ ਪਹਿਲਵਾਨ ਨਾਲ ਮਿਲਦੀ ਸੀ। ਔਰਤ ਦੀ ਸ਼ਕਲ ਬਾਰੇ ਡੂੰਘਾ ਮਤਭੇਦ ਸੀ। ਉਹ ਪਿੰਡ ਦੀਆਂ ਕੁੜੀਆਂ ਵਿਚੋਂ ਕਿਸ ਦੀ ਸੀ, ਇਸ ਦਾ ਹਾਲੇ ਤਕ ਨਿਰਣਾ ਨਹੀਂ ਸੀ ਹੋ ਸਕਿਆ।

ਵੈਸੇ ਸਭ ਤੋਂ ਜ਼ਿਆਦਾ ਜ਼ੋਰ ਸ਼ੋਰ ਵਾਲੇ ਇਸ਼ਤਿਹਾਰ ਖੇਤੀ ਲਈ ਨਹੀਂ, ਮਲੇਰੀਏ ਬਾਰੇ ਸਨ। ਥਾਂ ਪਰ ਥਾਂ ਮਕਾਨਾਂ ਦੀਆਂ ਕੰਧਾਂ ਉਤੇ, ਗੇਰੂ ਨਾਲ ਲਿਖਿਆ ਗਿਆ ਸੀ ਕਿ ਮਲੇਰੀਏ ਨੂੰ ਖ਼ਤਮ ਕਰਨ ਵਿਚ ਸਾਡੀ ਮਦਦ ਕਰੋ, ਮੱਛਰਾਂ ਨੂੰ ਖ਼ਤਮ ਹੋ ਜਾਣ ਦਿਓ। ਏਥੇ ਵੀ ਇਹ ਮੰਨ ਕੇ ਚੱਲਿਆ ਗਿਆ ਸੀ ਕਿ ਕਿਸਾਨ, ਗਾਵਾਂ ਮੱਝਾਂ ਦੀ ਤਰ੍ਹਾਂ, ਮੱਛਰ ਪਾਲਣ ਲਈ ਵੀ ਕਾਹਲੇ ਹਨ ਅਤੇ ਉਨ੍ਹਾਂ ਨੂੰ ਮਾਰਨ ਤੋਂ ਪਹਿਲਾਂ ਇਨ੍ਹਾਂ ਕਿਸਾਨਾਂ ਦੇ ਦਿਲ ਬਦਲਣੇ ਪੈਣਗੇ। ਦਿਲ ਬਦਲਣ ਲਈ ਰੋਹਬ ਦੀ ਲੋੜ ਹੁੰਦੀ ਹੈ, ਰੋਹਬ ਲਈ ਅੰਗਰੇਜ਼ੀ ਦੀ ਲੋੜ ਹੈ। ਇਸ ਭਾਰਤੀ ਤਰਕ ਦੇ ਹਿਸਾਬ ਨਾਲ ਮੱਛਰ ਮਾਰਨ ਅਤੇ ਮਲੇਰੀਏ ਨੂੰ ਜੜ੍ਹੋਂ ਪੁੱਟਣ ਵਿਚ ਸਹਾਇਤਾ ਕਰਨ ਦੀਆਂ ਸਾਰੀਆਂ ਅਪੀਲਾਂ ਆਮ ਤੌਰ ਉਤੇ ਅੰਗਰੇਜ਼ੀ ਵਿਚ ਲਿਖੀਆਂ ਗਈਆਂ ਸਨ। ਇਸ ਲਈ, ਆਮ ਤੌਰ ਉਤੇ, ਸਭ ਲੋਕਾਂ ਨੇ ਇਨ੍ਹਾਂ ਨੂੰ ਕਵਿਤਾ ਦੇ ਰੂਪ ਵਿਚ ਨਹੀਂ, ਚਿਤਰਕਲਾ ਦੇ ਰੂਪ ਵਿਚ ਸਵੀਕਾਰ ਕੀਤਾ ਸੀ ਅਤੇ ਗੇਰੂ ਨਾਲ ਕੰਧਾਂ ਰੰਗਣ ਵਾਲਿਆਂ ਨੂੰ ਮਨਮਾਨੀ ਅੰਗਰੇਜ਼ੀ ਲਿਖਣ ਦੀ ਖੁਲ੍ਹ ਦੇ ਦਿੱਤੀ ਸੀ। ਦੀਵਾਰਾਂ ਰੰਗੀਆਂ ਜਾਂਦੀਆਂ ਸਨ, ਮੱਛਰ ਮਰਦੇ ਜਾਂਦੇ ਸਨ। ਕੁੱਤੇ ਭੌਂਕਦੇ ਰਹਿੰਦੇ ਸਨ, ਲੋਕ ਆਪੋ ਆਪਣੇ ਰਸਤੇ ਉਤੇ ਤੁਰਦੇ ਰਹਿੰਦੇ ਸਨ।

ਇਕ ਇਸ਼ਤਿਹਾਰ ਭੋਲੇ ਭਾਲੇ ਢੰਗ ਨਾਲ ਦਸਦਾ ਸੀ ਕਿ ਸਾਨੂੰ ਪੈਸਾ ਬਚਾਉਣਾ ਚਾਹੀਦਾ ਹੈ। ਪੈਸੇ ਬਚਾਉਣ ਦੀ ਗੱਲ ਤਾਂ ਪਿੰਡ ਵਾਲਿਆਂ ਨੂੰ ਉਨ੍ਹਾਂ ਦੇ ਵੱਡੇ ਵਡੇਰੇ ਮਰਨ ਤੋਂ ਪਹਿਲਾਂ ਹੀ ਦਸ ਗਏ ਸਨ ਅਤੇ ਲਗਭਗ ਹਰੇਕ ਆਦਮੀ ਨੂੰ ਇਸ ਦਾ ਚੰਗੀ ਤਰ੍ਹਾਂ ਪਤਾ ਸੀ। ਇਸ ਵਿਚ ਨਵੀਂ ਗੱਲ ਸਿਰਫ ਇਹੋ ਸੀ ਕਿ ਇਸ ਵਿਚ ਵੀ ਦੇਸ਼ ਦਾ ਜ਼ਿਕਰ ਸੀ ਅਤੇ ਕਿਤੇ ਕਿਤੇ ਇਸ਼ਾਰਾ ਕੀਤਾ ਗਿਆ ਸੀ ਕਿ ਜੇ ਤੁਸੀਂ ਆਪਣੇ ਲਈ ਪੈਸੇ ਨਹੀਂ ਬਚਾ ਸਕਦੇ ਤਾਂ ਦੇਸ ਲਈ ਬਚਾਓ। ਗੱਲ ਬਹੁਤ ਠੀਕ ਸੀ ਕਿਉਂਕਿ ਸੇਠ ਸਾਹੂਕਾਰ, ਵੱਡੇ ਵੱਡੇ ਅਹੁਦੇਦਾਰ, ਵਕੀਲ, ਡਾਕਟਰ ਇਹ ਸਭ ਲੋਕ ਤਾਂ ਆਪਣੇ

ਲਈ ਪੈਸਾ ਬਚਾ ਹੀ ਰਹੇ ਸਨ, ਇਸ ਲਈ ਛੋਟੇ ਛੋਟੇ ਕਿਸਾਨਾਂ ਨੂੰ ਦੇਸ ਲਈ ਪੈਸਾ ਬਚਾਉਣ ਵਿਚ ਕੀ ਇਤਰਾਜ਼ ਹੋ ਸਕਦਾ ਸੀ ? ਸਾਰੇ ਇਸ ਗੱਲ ਨਾਲ ਸਿਧਾਂਤ ਰੂਪ ਵਿਚ ਸਹਿਮਤ ਸਨ ਕਿ ਪੈਸਾ ਬਚਾਉਣਾ ਹੀ ਚਾਹੀਦਾ ਹੈ। ਪੈਸਾ ਬਚਾ ਕੇ ਕਿਸ ਤਰ੍ਹਾਂ ਤੇ ਕਿਥੇ ਜਮਾਂ ਕੀਤਾ ਜਾਏਗਾ, ਇਹ ਗੱਲਾ ਵੀ ਇਸ਼ਤਿਹਾਰਾਂ ਅਤੇ ਲੈਕਚਰਾਂ ਵਿਚ ਸਾਫ਼ ਸਾਫ਼ ਦਸ ਦਿਤੀਆਂ ਗਈਆਂ ਸਨ ਅਤੇ ਲੋਕਾਂ ਨੂੰ ਇਸ ਉਤੇ ਵੀ ਕੋਈ ਇਤਰਾਜ਼ ਨਹੀਂ ਸੀ, ਸਿਰਫ਼ ਲੋਕਾਂ ਨੂੰ ਇਹ ਨਹੀਂ ਸੀ ਦਸਿਆ ਗਿਆ ਕਿ ਕੁਝ ਬਚਾਉਣ ਤੋਂ ਪਹਿਲਾਂ ਤੁਹਾਡੀ ਮਿਹਨਤ ਦੇ ਬਦਲੇ ਤੁਹਾਨੂੰ ਕਿੰਨਾ ਪੈਸਾ ਮਿਲਣਾ ਚਾਹੀਦਾ ਹੈ।

ਪਰ ਰੰਗ ਨਾਥ ਨੂੰ ਜਿਨ੍ਹਾਂ ਇਸ਼ਤਿਹਾਰਾਂ ਨੇ ਆਪਣੇ ਵਲ ਖਿੱਚਿਆ, ਉਹ ਪਬਲਿਕ ਸੈਕਟਰ ਦੇ ਇਸ਼ਤਿਹਾਰ ਨਹੀਂ ਸਨ। ਉਹ ਪ੍ਰਾਈਵੇਟ ਸੈਕਟਰ ਦੀ ਦੇਣ ਸਨ। ਉਨ੍ਹਾਂ ਵਿਚੋਂ ਪ੍ਰਗਟ ਹੋਣ ਵਾਲੀਆਂ ਗੱਲਾਂ ਕੁਝ ਇਸ ਤਰ੍ਹਾਂ ਦੀਆਂ ਸਨ : ਇਸ ਖੇਤਰ ਵਿਚ ਸਭ ਤੋਂ ਜ਼ਿਆਦਾ ਵਿਆਪਕ ਰੋਗ ਧੱਦਰ ਦਾ ਹੈ। ਇਕ ਇਹੋ ਜਿਹੀ ਦਵਾਈ ਹੈ ਜਿਸ ਨੂੰ ਧੱਦਰ ਉਤੇ ਲਾਇਆ ਜਾਏ ਤਾਂ ਉਹ ਜੜ੍ਹ ਤੋਂ ਪੁੱਟੀ ਜਾਂਦੀ ਹੈ, ਮੂੰਹ ਨਾਲ ਖਾ ਲਿਆ ਜਾਏ ਤਾਂ ਖਾਂਸੀ ਜ਼ੁਕਾਮ ਠੀਕ ਹੁੰਦਾ ਹੈ, ਪਤਾਸੇ ਵਿਚ ਪਾ ਕੇ ਪਾਣੀ ਨਾਲ ਨਿਗਲ ਲਿਆ ਜਾਏ ਤਾਂ ਹੈਜ਼ੇ ਵਿਚ ਲਾਭ ਪਹੁੰਚਦਾ ਹੈ। ਇਹੋ ਜਿਹੀ ਦੁਆਈ ਦੁਨੀਆਂ ਵਿਚ ਕਿਤੇ ਨਹੀਂ ਮਿਲਦੀ। ਉਸ ਦੀ ਕਾਢ ਕਢਨ ਵਾਲੇ ਹੁਣ ਵੀ ਜੀਉਂਦੇ ਹਨ, ਇਹ ਵਿਲਾਇਤ ਵਾਲਿਆਂ ਦੀ ਸ਼ਰਾਰਤ ਹੈ ਕਿ ਉਨ੍ਹਾਂ ਨੂੰ ਅੱਜ ਤਕ ਨੋਬੇਲ ਇਨਾਮ ਨਹੀਂ ਮਿਲਿਆ।

ਇਸ ਦੇਸ਼ ਵਿਚ ਹੋਰ ਵੀ ਵੱਡੇ ਵੱਡੇ ਡਾਕਟਰ ਹਨ, ਜਿਨ੍ਹਾਂ ਨੂੰ ਨੋਬੇਲ ਇਨਾਮ ਨਹੀਂ ਮਿਲਿਆ। ਇਕ ਜਹਾਨਾਬਾਦ ਦੇ ਕਸਬੇ ਵਿਚ ਰਹਿੰਦੇ ਹਨ ਤੇ ਕਿਉਂਕਿ ਓਥੇ ਬਿਜਲੀ ਆ ਚੁਕੀ ਹੈ, ਇਸ ਲਈ ਉਹ ਨਾਮਰਦੀ ਦਾ ਇਲਾਜ ਬਿਜਲੀ ਨਾਲ ਕਰਦੇ ਹਨ।

ਨਾਮਰਦਾਂ ਨੂੰ ਘਬਰਾਉਣ ਦੀ ਲੋੜ ਨਹੀਂ। ਇਕ ਹੋਰ ਡਾਕਟਰ, ਜੋ ਘਟ ਤੋਂ ਘਟ ਭਾਰਤਵਰਸ਼ ਵਿਚ ਤਾਂ ਮਸ਼ਹੂਰ ਹੈ ਹੀ, ਨਲਾਂ ਵਿਚ ਪਾਣੀ ਪੈਣ ਦਾ ਆਪਰੇਸ਼ਨ ਤੋਂ ਬਿਨਾਂ ਇਲਾਜ ਕਰਦੇ ਹਨ ਅਤੇ ਇਹ ਗੱਲ ਸ਼ਿਵਪਾਲ ਗੰਜ ਵਿਚ ਕਿਸੇ ਵੀ ਕੰਧ ਉਤੇ ਤਾਰਕੋਲ ਦੇ ਅੱਖਰਾਂ ਵਿਚ ਲਿਖੀ ਹੋਈ ਮਿਲ ਸਕਦੀ ਹੈ। ਵੈਸੇ ਬਹੁਤ ਸਾਰੇ ਇਸ਼ਤਿਹਾਰ ਬੱਚਿਆਂ ਵਿਚ ਸੋਕੇ ਦੇ ਰੋਗ, ਅੱਖਾਂ ਦੇ ਰੋਗਾਂ ਤੇ ਪੇਚਸ ਆਦਿ ਨਾਲ ਸੰਬੰਧਿਤ ਹਨ, ਪਰ ਅਸਲ ਰੋਗ ਗਿਣਤੀ ਵਿਚ ਕੁਲ ਤਿੰਨ ਹੀ ਹਨ : ਧੱਦਰ, ਨਲਾਂ ਦਾ ਪਾਣੀ ਤੇ ਨਾਮਰਦੀ। ਅਤੇ ਇਨ੍ਹਾਂ ਦੇ ਇਲਾਜ ਦੀ ਤਰਕੀਬ ਸ਼ਿਵਪਾਲ ਗੰਜ ਦੇ ਮੁੰਡੇ, ਅੱਖਰ ਗਿਆਨ ਸਿਖ ਲੈਣ ਦੇ ਪਿਛੋਂ, ਕੰਧਾਂ ਉਤੇ ਲਿਖੇ ਲੇਖਾਂ ਦੇ ਸਹਾਰੇ ਜਾਣਨਾ ਸ਼ੁਰੂ ਕਰ ਦਿੰਦੇ ਹਨ।

ਇਸ਼ਤਿਹਾਰਾਂ ਦੀ ਇਸ ਭੀੜ ਵਿਚ ਵੈਦ ਜੀ ਦੇ ਇਸ਼ਤਿਹਾਰ 'ਨੌਜਵਾਨਾਂ ਲਈ ਆਸ ਦਾ ਸੁਨੇਹਾ' ਦੀ ਆਪਣੀ ਵੱਖਰੀ ਸ਼ਖ਼ਸੀਅਤ ਸੀ। ਇਹ ਕੰਧਾਂ ਉਤੇ ਲਿਖੇ 'ਨਾਮਰਦੀ

ਦੇ ਬਿਜਲੀ ਨਾਲ ਇਲਾਜ' ਵਰਗੇ ਨੰਗੇ ਲੇਖਾਂ ਦੇ ਮੁਕਾਬਲੇ ਵਿਚ ਨਹੀਂ ਆਉਂਦਾ ਸੀ। ਇਹ ਛੋਟੀਆਂ ਛੋਟੀਆਂ ਨੁੱਕਰਾਂ, ਦੁਕਾਨਾਂ ਅਤੇ ਸਰਕਾਰੀ ਇਮਾਰਤਾਂ ਉਤੇ — ਜਿਨ੍ਹਾਂ ਦੇ ਨੇੜੇ ਪਿਸ਼ਾਬ ਕਰਨਾ ਅਤੇ ਇਸ਼ਤਿਹਾਰ ਲਾਉਣਾ ਮਨਾ ਸੀ — ਟੀਨ ਦੀਆਂ ਖ਼ੂਬਸੂਰਤ ਤਖ਼ਤੀਆਂ ਉਤੇ ਲਾਲ ਹਰੇ ਅੱਖਰਾਂ ਵਿਚ ਪ੍ਰਗਟ ਹੁੰਦਾ ਸੀ ਅਤੇ ਸਿਰਫ਼ ਏਨਾ ਹੀ ਕਹਿੰਦਾ ਸੀ, 'ਨੌਜਵਾਨਾਂ ਲਈ ਆਸ ਦਾ ਸੁਨੇਹਾ'। ਹੇਠਾਂ ਵੈਦ ਜੀ ਦਾ ਨਾਂ ਸੀ ਅਤੇ ਉਨ੍ਹਾਂ ਨੂੰ ਮਿਲਣ ਦੀ ਸਲਾਹ ਸੀ।

ਇਕ ਦਿਨ ਰੰਗ ਨਾਥ ਨੇ ਦੇਖਿਆ ਕਿ ਰੋਗਾਂ ਦੇ ਇਲਾਜ ਵਿਚ ਇਕ ਨਵਾਂ ਪੜਾਅ ਆ ਰਿਹਾ ਹੈ। ਸਵੇਰ ਤੋਂ ਹੀ ਕੁਝ ਲੋਕ ਇਕ ਕੰਧ ਉਤੇ ਵੱਡੇ ਵੱਡੇ ਅੱਖਰਾਂ ਵਿਚ ਲਿਖ ਰਹੇ ਸਨ : ਬਵਾਸੀਰ ! ਇਹ ਸ਼ਿਵਪਾਲ ਗੰਜ ਦੀ ਉੱਨਤੀ ਦਾ ਲੱਛਣ ਸੀ। ਬਵਾਸੀਰ ਦੇ ਚਾਰ ਵੱਡੇ ਵੱਡੇ ਆਦਮ-ਕੱਦ ਅੱਖਰ ਚੀਕ ਚੀਕ ਕੇ ਕਹਿ ਰਹੇ ਸਨ ਕਿ ਹੁਣ ਏਥੇ ਪੇਚਸ਼ ਦਾ ਜ਼ਮਾਨਾ ਖ਼ਤਮ ਹੋ ਰਿਹਾ ਹੈ। ਮੁਲਾਇਮ ਤਬੀਅਤ, ਦਫ਼ਤਰ ਦੀ ਕੁਰਸੀ, ਸ਼ਿਸ਼ਟਤਾ ਭਰਿਆ ਰਹਿਣ ਸਹਿਣ, ਚਵ੍ਹੀ ਘੰਟੇ ਦਾ ਖਾਣ ਪੀਣ ਅਤੇ ਹਲਕੀ ਮਿਹਨਤ ਦਾ ਯੁਗ ਹੌਲੀ ਹੌਲੀ ਹੱਲਾ ਬੋਲ ਰਿਹਾ ਹੈ ਅਤੇ ਆਧੁਨਿਕਤਾ ਦੀ ਪ੍ਰਤੀਕ ਮਾਤਰ ਬਵਾਸੀਰ, ਸਰਬ-ਵਿਆਪੀ ਨਾਮਰਦੀ ਦਾ ਮੁਕਾਬਲਾ ਕਰਨ ਲਈ ਮੈਦਾਨ ਵਿਚ ਉਤਰ ਰਹੀ ਹੈ। ਸ਼ਾਮ ਤਕ ਉਹ ਦੈਂਤ ਜਿੱਡਾ ਸਾਰਾ ਇਸ਼ਤਿਹਾਰ ਇਕ ਕੰਧ ਉਤੇ ਆਪਣੀ ਰੰਗ-ਬਰੰਗੀ ਛਾਪ ਛੱਡ ਚੁਕਾ ਸੀ ਅਤੇ ਦੂਰ ਦੂਰ ਤਕ ਐਲਾਨ ਕਰਨ ਲੱਗ ਪਿਆ ਸੀ : ਬਵਾਸੀਰ ਦਾ ਸ਼ਰਤੀਆ ਇਲਾਜ !

ਦੇਖਦੇ ਦੇਖਦੇ ਪੰਜ ਚਾਰ ਦਿਨਾਂ ਦੇ ਵਿਚ ਵਿਚ ਸਾਰਾ ਜ਼ਮਾਨਾ ਬਵਾਸੀਰ ਅਤੇ ਉਸ ਦੇ ਸ਼ਰਤੀਆ ਇਲਾਜ ਦੇ ਹੇਠਾਂ ਦੱਬਿਆ ਗਿਆ। ਹਰ ਥਾਂ ਉਤੇ ਉਹੀ ਇਸ਼ਤਿਹਾਰ ਚਮਕਣ ਲੱਗ ਪਿਆ। ਰੰਗ ਨਾਥ ਨੂੰ ਸਭ ਤੋਂ ਵੱਡੀ ਹੈਰਾਨੀ ਓਦੋਂ ਹੋਈ ਜਦੋਂ ਉਸ ਨੇ ਦੇਖਿਆ ਕਿ ਉਹੀ ਇਸ਼ਤਿਹਾਰ ਇਕ ਰੋਜ਼ਾਨਾ ਅਖ਼ਬਾਰ ਵਿਚ ਆ ਗਿਆ ਹੈ। ਇਹ ਅਖ਼ਬਾਰ ਰੋਜ਼ ਦਸ ਵਜੇ ਦਿਨ ਨੂੰ ਸ਼ਹਿਰ ਤੋਂ ਸ਼ਿਵਪਾਲ ਗੰਜ ਆਉਂਦਾ ਸੀ ਅਤੇ ਲੋਕਾਂ ਨੂੰ ਇਹ ਦੱਸਣ ਵਿਚ ਸਹਾਇਤਾ ਦਿੰਦਾ ਸੀ ਕਿ ਸਕੂਟਰ ਅਤੇ ਟਰੱਕ ਦੀ ਟੱਕਰ ਕਿਥੇ ਹੋਈ, ਅੱਬਾਸੀ ਨਾਂ ਦੇ ਕਥਿਤ ਗੁੰਡੇ ਨੇ ਇਰਸ਼ਾਦ ਨਾਂ ਦੇ ਕਥਿਤ ਸਬਜ਼ੀ ਵਾਲੇ ਉਤੇ ਕਥਿਤ ਛੁਰੀ ਨਾਲ ਕਿਥੇ ਕਥਿਤ ਰੂਪ ਵਿਚ ਵਾਰ ਕੀਤਾ। ਰੰਗ ਨਾਥ ਨੇ ਦੇਖਿਆ ਕਿ ਉਸ ਦਿਨ ਅਖ਼ਬਾਰ ਦੇ ਪਹਿਲੇ ਸਫ਼ੇ ਦਾ ਇਕ ਬਹੁਤ ਵੱਡਾ ਹਿੱਸਾ ਕਾਲੇ ਰੰਗ ਵਿਚ ਰੰਗਿਆ ਹੋਇਆ ਸੀ ਅਤੇ ਉਸ ਉਤੇ ਵੱਡੇ ਵੱਡੇ ਸਫ਼ੇਦ ਅੱਖਰਾਂ ਵਿਚ ਚਮਕ ਰਿਹਾ ਸੀ : ਬਵਾਸੀਰ ! ਅੱਖਰਾਂ ਦੀ ਬਨਾਵਟ ਉਹੋ ਸੀ ਜੋ ਓਥੇ ਕੰਧਾਂ ਉਤੇ ਲਿਖੇ ਹੋਏ ਇਸ਼ਤਿਹਾਰਾਂ ਵਿਚ ਸੀ। ਉਨ੍ਹਾਂ ਅਖ਼ਬਾਰਾਂ ਨੇ ਬਵਾਸੀਰ ਨੂੰ ਇਕ ਨਵਾਂ ਰੂਪ ਦੇ ਦਿੱਤਾ ਸੀ, ਜਿਸ ਦੇ ਕਾਰਨ ਆਸ ਪਾਸ ਦੀਆਂ ਸਾਰੀਆਂ ਚੀਜ਼ਾਂ ਬਵਾਸੀਰ ਦੀ ਮਤਹਿਤੀ ਵਿਚ ਆ ਗਈਆਂ

ਸਨ। ਕਾਲੀ ਪਿਛੋਕੜ ਵਿਚ ਅਖ਼ਬਾਰ ਦੇ ਸਫ਼ੇ ਦੇ ਉਤੇ ਚਮਕਦਾ ਹੋਇਆ 'ਬਵਾਸੀਰ' ਦੂਰ ਤੋਂ ਹੀ ਆਦਮੀ ਨੂੰ ਆਪਣੇ ਵਿਚ ਸਮੇਟ ਲੈਂਦਾ ਸੀ। ਏਥੋਂ ਤਕ ਕਿ ਸਨਿੱਚਰ, ਜਿਸ ਨੂੰ ਵੱਡੇ ਵੱਡੇ ਅੱਖਰ ਪੜ੍ਹਨ ਵਿਚ ਵੀ ਡੂੰਘਾ ਕਸ਼ਟ ਹੁੰਦਾ ਸੀ, ਅਖ਼ਬਾਰ ਦੇ ਕੋਲ ਖਿਚਿਆ ਆਇਆ ਅਤੇ ਉਸ ਉਤੇ ਨਜ਼ਰ ਲਾ ਕੇ ਬੈਠ ਗਿਆ। ਬਹੁਤ ਦੇਰ ਤਕ ਧਿਆਨ ਦੇਣ ਤੋਂ ਬਾਅਦ ਉਸ ਨੇ ਰੰਗ ਨਾਥ ਨੂੰ ਕਿਹਾ, "ਓਹੀ ਚੀਜ਼ ਐ।"

ਇਸ ਵਿਚ ਘਮੰਡ ਦੀ ਸੁਰ ਸੀ। ਮਤਲਬ ਇਹ ਸੀ ਕਿ ਸ਼ਿਵਪਾਲ ਗੰਜ ਦੀਆਂ ਕੰਧਾਂ ਉਤੇ ਚਮਕਣ ਵਾਲੇ ਇਸ਼ਤਿਹਾਰ ਕੋਈ ਮਾਮੂਲੀ ਚੀਜ਼ ਨਹੀਂ ਹਨ। ਇਹ ਬਾਹਰ ਅਖ਼ਬਾਰਾਂ ਵਿਚ ਛਪਦੇ ਹਨ, ਅਤੇ ਇਸ ਤਰ੍ਹਾਂ ਜੋ ਸ਼ਿਵਪਾਲ ਗੰਜ ਵਿਚ ਹੈ, ਉਹੀ ਬਾਹਰ ਅਖ਼ਬਾਰਾਂ ਵਿਚ ਹੈ।

ਰੰਗ ਨਾਥ ਤਖ਼ਤਪੋਸ਼ ਉਤੇ ਬੈਠਾ ਰਿਹਾ। ਉਸ ਦੇ ਸਾਹਮਣੇ ਅਖ਼ਬਾਰ ਦਾ ਸਫ਼ਾ ਟੇਢਾ ਪਿਆ ਸੀ। ਅਮਰੀਕਾ ਨੇ ਇਕ ਨਵਾਂ ਉਪਗ੍ਰਹਿ ਛੱਡਿਆ ਸੀ, ਪਾਕਿਸਤਾਨ ਭਾਰਤ ਸੀਮਾ ਉਤੇ ਗੋਲੀਆਂ ਚਲ ਰਹੀਆਂ ਸਨ, ਕਣਕ ਦੀ ਘਾਟ ਦੇ ਕਾਰਨ ਰਾਜਾਂ ਦਾ ਕੋਟਾ ਘਟ ਹੋਣ ਵਾਲਾ ਸੀ, ਸੁਰੱਖਿਆ ਸਮਿਤੀ ਵਿਚ ਦੱਖਣੀ ਅਫ਼ਰੀਕਾ ਦੇ ਕੁਝ ਮਸਲਿਆਂ ਉਤੇ ਬਹਿਸ ਹੋ ਰਹੀ ਸੀ। ਇਨ੍ਹਾਂ ਸਭ ਚਿੜੀਆਂ ਨੂੰ ਆਪਣੇ ਪੰਜੇ ਵਿਚ ਕਿਸੇ ਦੈਂਤ-ਆਕਾਰ ਬਾਜ਼ ਦੀ ਤਰ੍ਹਾਂ ਦਬੋਚ ਕੇ ਉਹ ਕਾਲਾ-ਚਿੱਟਾ ਇਸ਼ਤਿਹਾਰ ਆਪਣੇ ਟੇਢੇ ਅੱਖਰਾਂ ਰਾਹੀਂ ਚੀਕ ਰਿਹਾ ਸੀ: ਬਵਾਸੀਰ! ਇਸ ਇਸ਼ਤਿਹਾਰ ਦੇ ਅਖ਼ਬਾਰ ਵਿਚ ਛਪਦੇ ਹੀ ਬਵਾਸੀਰ, ਸ਼ਿਵਪਾਲ ਗੰਜ ਅਤੇ ਅੰਤਰ-ਰਾਸ਼ਟਰੀ ਜਗਤ ਦੇ ਵਿਚਕਾਰ ਮੇਲ-ਜੋਲ ਦਾ ਇਕ ਸਫਲ ਮਾਧਿਅਮ ਬਣ ਚੁੱਕੀ ਸੀ।

ਡਾਕੂਆਂ ਦਾ ਹੁਕਮ ਸੀ ਕਿ ਇਕ ਖ਼ਾਸ ਤਰੀਕ ਨੂੰ ਖ਼ਾਸ ਥਾਂ ਉਤੇ ਜਾ ਕੇ ਰਾਮਾਧੀਨ ਵਲੋਂ ਰੁਪਿਆਂ ਦੀ ਥੈਲੀ ਏਕਾਂਤ ਵਿਚ ਰਖ ਦਿਤੀ ਜਾਏ। ਡਾਕੇ ਮਾਰਨ ਦਾ ਇਹ ਢੰਗ ਅੱਜ ਵੀ ਦੇਸ ਦੇ ਕੁਝ ਹਿੱਸਿਆਂ ਵਿਚ ਕਾਫ਼ੀ ਪ੍ਰਚੱਲਿਤ ਹੈ, ਪਰ ਅਸਲ ਵਿਚ ਹੈ ਇਹ ਮੱਧ-ਕਾਲੀਨ ਹੀ, ਕਿਉਂਕਿ ਇਸ ਦੇ ਲਈ ਚਾਂਦੀ ਜਾਂ ਗਿਲਟ ਦੇ ਰੁਪਿਆਂ ਅਤੇ ਥੈਲੀ ਦਾ ਹੋਣਾ ਜ਼ਰੂਰੀ ਹੈ ਜਦ ਕਿ ਅੱਜ ਕਲ੍ਹ ਰੁਪਿਆ ਨੋਟਾਂ ਦੀ ਸ਼ਕਲ ਵਿਚ ਦਿਤਾ ਜਾ ਸਕਦਾ ਹੈ ਤੇ ਪੰਜ ਹਜ਼ਾਰ ਰੁਪਏ, ਪ੍ਰੇਮ-ਪੱਤਰ ਦੀ ਤਰ੍ਹਾਂ, ਕਿਸੇ ਲਿਫ਼ਾਫ਼ੇ ਵਿਚ ਵੀ ਆ ਸਕਦੇ ਹਨ। ਲੋੜ ਪੈਣ ਉਤੇ ਚੈੱਕ ਨਾਲ ਵੀ ਰੁਪਏ ਦਾ ਭੁਗਤਾਨ ਕੀਤਾ ਜਾ ਸਕਦਾ ਹੈ। ਇਸ ਕਰਕੇ 'ਪਰਸੋਂ' ਰਾਤ ਫਲਾਣੇ ਟਿੱਬੇ ਉਤੇ ਪੰਜ ਹਜ਼ਾਰ ਦੀ ਇਕ ਥੈਲੀ ਰਖ ਕੇ

ਚੁਪਚਾਪ ਆ ਜਾਓ' ਇਹ ਆਦੇਸ਼ ਮੰਨਣ ਵਿਚ ਵਿਹਾਰ ਦੀਆਂ ਮੁਸ਼ਕਲਾਂ ਹੋ ਸਕਦੀਆਂ ਹਨ। ਟਿੱਬੇ ਉਤੇ ਛੱਡੇ ਹੋਏ ਨੋਟਾ ਦਾ ਲਿਫ਼ਾਫ਼ਾ ਹਵਾ ਵਿਚ ਉੱਡ ਸਕਦਾ ਹੈ, ਚੈੱਕ ਜਾਅਲੀ ਹੋ ਸਕਦਾ ਹੈ। ਸੰਖੇਪ ਵਿਚ, ਜਿਵੇਂ ਕਲਾ, ਸਾਹਿੱਤ, ਰਾਜ ਪ੍ਰਬੰਧ, ਪੜ੍ਹਾਈ ਆਦਿ ਦੇ ਖੇਤਰਾਂ ਵਿਚ, ਵੈਸੇ ਹੀ ਡਾਕਿਆਂ ਦੇ ਖੇਤਰ ਵਿਚ ਵੀ ਮੱਧਕਾਲ ਦੇ ਢੰਗਾਂ ਨੂੰ ਵਰਤਮਾਨ ਯੁਗ ਵਿਚ ਲਾਗੂ ਕਰਨ ਵਿਚ ਵਿਹਾਰ ਦੀਆਂ ਕਈ ਮੁਸ਼ਕਲਾਂ ਪੈਦਾ ਹੋ ਸਕਦੀਆਂ ਹਨ।

ਜੋ ਵੀ ਹੋਵੇ, ਡਾਕੂਆਂ ਨੇ ਇਨ੍ਹਾਂ ਗੱਲਾਂ ਉਤੇ ਵਿਚਾਰ ਨਹੀਂ ਕੀਤਾ ਸੀ ਕਿਉਂਕਿ ਰਾਮਾਧੀਨ ਦੇ ਘਰ ਡਾਕੇ ਦੀ ਚਿੱਠੀ ਭੇਜਣ ਵਾਲੇ ਅਸਲੀ ਡਾਕੂ ਨਹੀਂ ਸਨ। ਉਨ੍ਹਾਂ ਦਿਨਾਂ ਵਿਚ ਪਿੰਡ-ਸਭਾ ਅਤੇ ਕਾਲਜ ਦੀ ਰਾਜਨੀਤੀ ਨੂੰ ਲੈ ਕੇ ਰਾਮਾਧੀਨ ਭੀਖਮ-ਖੇੜਵੀ ਤੇ ਵੈਦ ਜੀ ਵਿਚ ਕੁਝ ਖਿਚ ਉ ਹੋ ਗਿਆ ਸੀ। ਜੇ ਸ਼ਹਿਰ ਹੁੰਦਾ ਅਤੇ ਰਾਜਨੀਤੀ ਉਚੇ ਦਰਜੇ ਦੀ ਹੁੰਦੀ ਤਾਂ ਇਸੇ ਮੌਕੇ ਉਤੇ ਰਾਮਾਧੀਨ ਦੇ ਵਿਰੁੱਧ ਕਿਸੇ ਔਰਤ ਵਲੋਂ ਪੁਲਿਸ ਵਿਚ ਇਹ ਰਪੋਟ ਆ ਗਈ ਹੁੰਦੀ ਕਿ ਉਹਨਾਂ ਨੇ ਮੇਰਾ ਸਤ ਭੰਗ ਕਰਨ ਦੀ ਬਹੁਤ ਕੋਸ਼ਿਸ਼ ਕੀਤੀ, ਪਰ ਮੇਰੇ ਵਿਰੋਧ ਦੇ ਕਾਰਨ ਉਹ ਕੁਝ ਨਹੀਂ ਕਰ ਸਕੇ ਅਤੇ ਮੈਂ ਆਪਣਾ ਸਤ ਜਿਉਂ ਦਾ ਤਿਉਂ ਸਾਂਭੀ ਸਿੱਧੀ ਥਾਣੇ ਤਕ ਆ ਗਈ ਹਾਂ। ਪਰ ਇਹ ਪਿੰਡ ਸੀ ਜਿਥੇ ਅਜੇ ਔਰਤਾਂ ਦੇ ਸਤ-ਭੰਗ ਨੂੰ, ਰਾਜਨੀਤਿਕ ਯੁੱਧ ਵਿਚ, ਹੈਂਡ ਗ੍ਰਨੇਡ ਵਾਲੀ ਮਾਨਤਾ ਨਹੀਂ ਸੀ ਮਿਲੀ। ਇਸ ਲਈ ਉਥੇ ਕੁਝ ਪੁਰਾਣੀਆਂ ਤਰਕੀਬਾਂ ਦੀ ਹੀ ਵਰਤੋਂ ਕੀਤੀ ਗਈ ਸੀ ਤੇ ਬਾਬੂ ਰਾਮਾਧੀਨ ਦੇ ਉਤੇ ਡਾਕੂਆਂ ਦਾ ਸੰਕਟ ਪੈਦਾ ਕਰ ਕੇ ਉਨ੍ਹਾਂ ਨੂੰ ਕੁਝ ਦਿਨ ਵਿੱਸ ਘੋਲਣ ਵਾਸਤੇ ਛੱਡ ਦਿਤਾ ਗਿਆ ਸੀ।

ਪੁਲੀਸ, ਰਾਮਾਧੀਨ ਭੀਖਮ-ਖੇੜਵੀ ਅਤੇ ਵੈਦ ਜੀ ਦਾ ਪੂਰਾ ਟੋਲਾ, ਇਹ ਸੌਖੇ ਜਾਣਦੇ ਸਨ ਕਿ ਡਾਕੇ ਦੀ ਚਿੱਠੀ ਫ਼ਰਜ਼ੀ ਹੈ। ਇਹੋ ਜਿਹੀਆਂ ਚਿੱਠੀਆਂ ਕਈ ਵਾਰ ਕਈ ਲੋਕਾਂ ਕੋਲ ਆ ਚੁਕੀਆਂ ਸਨ। ਇਸ ਲਈ ਰਾਮਾਧੀਨ ਉਤੇ ਇਹ ਮਜਬੂਰੀ ਨਹੀਂ ਸੀ ਕਿ ਉਹ ਨਿਯਤ ਤਰੀਕ ਅਤੇ ਵਕਤ ਉਤੇ, ਰੁਪਏ ਲੈ ਕੇ ਟਿੱਬੇ ਉਤੇ ਜ਼ਰੂਰ ਪਹੁੰਚ ਹੀ ਜਾਏ। ਜੇ ਚਿੱਠੀ ਫ਼ਰਜ਼ੀ ਨਾ ਹੁੰਦੀ ਤਾਂ ਵੀ ਰਾਮਾਧੀਨ ਸ਼ਾਇਦ ਚੁਪਚਾਪ ਰੁਪਿਆ ਦੇ ਦੇਣ ਦੀ ਥਾਂ ਘਰ ਉਤੇ ਡਾਕਾ ਮਰਵਾ ਲੈਣਾ ਵਧੇਰੇ ਚੰਗਾ ਸਮਝਦੇ। ਪਰ ਕਿਉਂਕਿ ਰਪੋਟ ਥਾਣੇ ਵਿਚ ਦਰਜ ਹੋ ਗਈ ਸੀ, ਇਸ ਲਈ ਪੁਲੀਸ ਆਪਣੇ ਵਲੋਂ ਕੁਝ ਕਰਨ ਉਤੇ ਮਜਬੂਰ ਸੀ।

ਉਸ ਦਿਨ ਟਿੱਬੇ ਤੋਂ ਲੈ ਕੇ ਪਿੰਡ ਤਕ ਦੀ ਸਟੇਜ ਪੁਲੀਸ ਲਈ ਸਮਰਪਿਤ ਕਰ ਦਿਤੀ ਗਈ ਅਤੇ ਉਸ ਵਿਚ ਉਹ 'ਡਾਕੂ ਡਾਕੂ' ਦੀ ਖੇਡ ਖੇਡਦੇ ਰਹੇ। ਟਿੱਬੇ ਉਤੇ ਤਾਂ ਇਕ ਥਾਣੇ ਦਾ ਥਾਣਾ ਹੀ ਖੁਲ੍ਹ ਗਿਆ। ਉਹਨਾਂ ਨੇ ਆਸ ਪਾਸ ਦੇ ਥੇਹ, ਜੰਗਲ, ਬੀਆਬਾਨ, ਖੇਤ ਖਲਿਆਣ ਸਭ ਛਾਣ ਮਾਰੇ, ਪਰ ਡਾਕੂਆਂ ਦਾ ਨਾਂ ਨਿਸ਼ਾਨ ਕਿਤੇ ਨਾ

ਮਿਲਿਆ । ਟਿੱਬੇ ਦੇ ਕੋਲ ਉਹਨਾਂ ਨੇ ਦਰੱਖ਼ਤਾਂ ਦੀਆਂ ਟਾਹਣੀਆਂ ਹਿਲਾ ਕੇ, ਲੂੰਬੜਾਂ ਦੀਆਂ ਖੱਡਾਂ ਵਿਚ ਸੰਗੀਨਾਂ ਖੋਭ ਕੇ ਅਤੇ ਖ਼ਾਲੀ ਥਾਵਾਂ ਨੂੰ ਆਪਣੀਆਂ ਅੱਖਾਂ ਨਾਲ ਹਿਪਨੋਟਾਈਜ਼ ਕਰ ਕੇ ਤਸੱਲੀ ਕਰ ਲਈ ਕਿ ਏਥੇ ਹੋਰ ਭਾਵੇਂ ਕੁਝ ਹੋਵੇ, ਡਾਕੂ ਨਹੀਂ ਹਨ, ਉਹ ਨੰਬਰਵਾਰ ਚਿੜੀਆਂ, ਲੂੰਬੜ ਅਤੇ ਕੀੜੇ ਮਕੌੜੇ ਹਨ । ਰਾਤ ਨੂੰ ਜਦੋਂ ਬੜੇ ਜ਼ੋਰ ਦੀ ਕੁਝ ਪ੍ਰਾਣੀ ਚੀਕੇ ਤਾਂ ਪਤਾ ਲੱਗਾ ਕਿ ਉਹ ਵੀ ਡਾਕੂ ਨਹੀਂ, ਗਿੱਦੜ ਹਨ ਅਤੇ ਨਾਲ ਦੇ ਬਾਗ਼ ਵਿਚ ਜਦੋਂ ਦੂਜੇ ਪ੍ਰਾਣੀ ਬੋਲੇ ਤਾਂ ਕੁਝ ਦੇਰ ਪਿਛੋਂ ਸਮਝ ਆ ਗਈ ਕਿ ਉਹ ਹੋਰ ਕੁਝ ਨਹੀਂ, ਚਿਮਗਾਦੜ ਹਨ । ਉਸ ਰਾਤ ਡਾਕੂਆਂ ਅਤੇ ਰਾਮਾਧੀਨ ਭੀਖਮ-ਖੇੜਵੀ ਵਿਚ ਕੁਸ਼ਤੀ ਬਰਾਬਰ ਉਤੇ ਟੁਟੀ, ਕਿਉਂਕਿ ਟਿੱਬ ਉਤੇ ਨਾ ਡਾਕੂ ਰੁਪਏ ਲੈਣ ਲਈ ਆਏ ਤੇ ਨਾ ਰਾਮਾਧੀਨ ਦੇਣ ਲਈ ਗਏ ।

ਥਾਣੇ ਦੇ ਛੋਟੇ ਦਰੋਗ਼ੇ ਨੂੰ ਨੌਕਰੀ ਵਿਚ ਆਇਆਂ ਅਜੇ ਥੋੜੇ ਹੀ ਦਿਨ ਹੋਏ ਸਨ । ਟਿੱਬੇ ਉਤੇ ਡਾਕੂਆਂ ਨੂੰ ਫੜਨ ਦਾ ਕੰਮ ਉਨ੍ਹਾਂ ਨੂੰ ਸੌਂਪਿਆ ਗਿਆ ਸੀ, ਪਰ ਸਭ ਕੁਝ ਕਰਨ ਉਤੇ ਵੀ ਉਹ, ਆਪਣੀ ਮਾ ਨੂੰ ਭੇਜੀਆਂ ਜਾਣ ਵਾਲੀਆਂ ਚਿੱਠੀਆਂ ਦੀ ਅਗਲੀ ਕਿਸ਼ਤ ਵਿਚ ਇਹ ਲਿਖਣ ਜੋਗੇ ਨਹੀਂ ਸਨ ਹੋ ਸਕੇ ਕਿ 'ਮਾਂ, ਡਾਕੂਆਂ ਨੇ ਮਸ਼ੀਨ ਗੰਨ ਤਕ ਦੀ ਵਰਤੋਂ ਕੀਤੀ, ਪਰ ਇਸ ਭਿਆਨਕ ਗੋਲੀ ਕਾਂਡ ਵਿਚ ਵੀ ਤੇਰੀ ਅਸੀਸ ਸਦਕਾ ਤੇਰੇ ਪੁੱਤਰ ਦਾ ਵਾਲ ਤਕ ਵਿੰਗਾ ਨਹੀਂ ਹੋਇਆ ।' ਉਹ ਰਾਤ ਨੂੰ ਤਕਰੀਬਨ ਇਕ ਵਜੇ ਟਿੱਬੇ ਤੋਂ ਉਤਰ ਕੇ ਮੈਦਾਨ ਵਿਚ ਆਏ, ਅਤੇ ਕਿਉਂਕਿ ਸਰਦੀ ਪੈਣ ਲੱਗ ਪਈ ਸੀ ਅਤੇ ਹਨੇਰਾ ਸੀ ਅਤੇ ਉਹਨਾਂ ਨੂੰ ਆਪਣੀ ਸ਼ਹਿਰ-ਵੱਸਦੀ ਪ੍ਰੇਮਿਕਾ ਦੀ ਯਾਦ ਆਉਣ ਲੱਗ ਪਈ ਸੀ ਅਤੇ ਕਿਉਂਕਿ ਉਨ੍ਹਾਂ ਨੇ ਬੀ.ਏ. ਵਿਚ ਹਿੰਦੀ ਸਾਹਿੱਤ ਵੀ ਪੜ੍ਹਿਆ ਸੀ, ਇਨ੍ਹਾਂ ਸਾਰੇ ਮਿਲੇ-ਜੁਲੇ ਕਾਰਨਾਂ ਕਰ ਕੇ ਉਨ੍ਹਾਂ ਨੇ ਹੌਲੀ ਹੌਲੀ ਕੁਝ ਗੁਣਗੁਣਾਉਣਾ ਸ਼ੁਰੂ ਕਰ ਦਿੱਤਾ ਅਤੇ ਅਖ਼ੀਰ ਵਿਚ ਗਾਉਣ ਲੱਗ ਪਏ, "ਹਾਏ ਮੇਰਾ ਦਿਲ ! ਹਾਏ ਮੇਰਾ ਦਿਲ !"

ਉਨ੍ਹਾਂ ਦੇ ਅੱਗੇ ਵੀ ਦੋ ਸਿਪਾਹੀ ਸਨ ਅਤੇ ਪਿਛੇ ਵੀ। ਦਰੋਗ਼ਾ ਜੀ ਗਾਉਂਦੇ ਰਹੇ ਅਤੇ ਸਿਪਾਹੀ ਸੋਚਦੇ ਰਹੇ ਕਿ ਕੋਈ ਗੱਲ ਨਹੀਂ ਕੁਝ ਦਿਨਾਂ ਵਿਚ ਆਪੇ ਠੀਕ ਹੋ ਜਾਣਗੇ । ਮੈਦਾਨ ਪਾਰ ਕਰਦੇ ਕਰਦੇ ਦਰੋਗ਼ਾ ਜੀ ਦਾ ਗਾਣਾ ਕੁਝ ਉਚਾਈ ਉਤੇ ਪਹੁੰਚ ਗਿਆ ਅਤੇ ਸਿੱਧ ਕਰਨ ਲੱਗ ਪਿਆ ਕਿ ਜੋ ਗੱਲ ਏਨੀ ਬੇਵਕੂਫ਼ੀ ਭਰੀ ਹੈ ਕਿ ਕਹੀ ਨਹੀਂ ਜਾ ਸਕਦੀ, ਉਹ ਗਾਈ ਬੜੇ ਮਜ਼ੇ ਨਾਲ ਜਾ ਸਕਦੀ ਹੈ ।

ਸੜਕ ਨੇੜੇ ਆ ਗਈ ਸੀ। ਏਥੋਂ ਇਕ ਟੋਏ ਵਿਚੋਂ ਅਚਾਨਕ ਅਵਾਜ਼ ਆਈ, "ਕਫ਼ੌਨ ਹੈ ਸਰਫ਼ਾਲਾ ?"

ਇਕ ਸਿਪਾਹੀ ਨੇ ਦਰੋਗ਼ਾ ਜੀ ਨੂੰ ਕਿਹਾ, "ਗੋਲੀ ਚਲ ਸਕਦੀ ਹੈ। ਦਰੱਖ਼ਤ ਦੇ ਪਿਛੇ ਹੋ ਜਾਓ ਹਜ਼ੂਰ ।"

ਦਰੱਖ਼ਤ ਉਨ੍ਹਾਂ ਤੋਂ ਤਕਰੀਬਨ ਪੰਜ ਗਜ਼ ਦੀ ਵਿੱਥ ਉਤੇ ਸੀ। ਦਰੋਗਾ ਜੀ ਨੇ ਸਿਪਾਹੀ ਦੇ ਕੰਨ ਵਿਚ ਕਿਹਾ, "ਤੁਸੀਂ ਦਰੱਖ਼ਤ ਦੇ ਪਿਛੇ ਹੋ ਜਾਓ। ਮੈਂ ਦੇਖਦਾ ਹਾਂ।"

ਏਨਾ ਕਹਿ ਕੇ ਉਨ੍ਹਾਂ ਨੇ ਕਿਹਾ, "ਟੋਏ ਵਿਚ ਕੌਣ ਐ। ਜੋ ਕੋਈ ਵੀ ਹੈ ਬਾਹਰ ਆ ਜਾਓ।" ਫੇਰ ਇਕ ਸਿਨਮਾ ਵਿਚ ਦੇਖੇ ਹੋਏ ਦ੍ਰਿਸ਼ ਨੂੰ ਚੇਤੇ ਕਰਦਿਆਂ ਉਹਨਾਂ ਗੱਲ ਜੋੜੀ, "ਤੁਸੀਂ ਲੋਕ ਘੇਰੇ ਵਿਚ ਹੋ। ਅੱਧੇ ਮਿੰਟ ਦੇ ਅੰਦਰ ਅੰਦਰ ਬਾਹਰ ਨਾ ਆਏ ਤਾਂ ਗੋਲੀ ਚਲਾ ਦਿੱਤੀ ਜਾਏਗੀ।"

ਟੋਏ ਵਿਚ ਥੋੜੀ ਦੇਰ ਚੁਪ ਵਰਤੀ ਰਹੀ, ਫੇਰ ਆਵਾਜ਼ ਆਈ, "ਮਰਫ਼ਰ ਗਰਫ਼ਏ ਸਰਫ਼ਾਲੇ, ਗਰਫ਼ੋਲੀ ਚਰਫ਼ਲਾਨੇ ਵ ਲੇ।"

ਹਰ ਇਕ ਭਾਰਤੀ ਜੋ ਆਪਣਾ ਘਰ ਛੱਡ ਕੇ ਬਾਹਰ ਨਿਕਲਦਾ ਹੈ, ਭਾਸ਼ਾ ਦੇ ਮਾਮਲੇ ਵਿਚ ਪੱਥਰ ਹੋ ਜਾਂਦਾ ਹੈ ਇੰਨੀ ਤਰ੍ਹਾਂ ਦੀਆਂ ਬੋਲੀਆਂ ਉਸ ਦੇ ਕੰਨ ਵਿਚ ਪੈਂਦੀਆਂ ਹਨ ਕਿ ਪਿਛੋਂ ਹਾਰ ਕੇ ਸੋਚਣਾ ਹੀ ਛੱਡ ਦੇਂਦਾ ਹੈ ਕਿ ਫ਼ਲਾਣੀ ਨੇਪਾਲੀ ਹੈ ਜਾਂ ਗੁਜਰਾਤੀ। ਪਰ ਇਸ ਭਾਸ਼ਾ ਨੇ ਦਰੋਗਾਂ ਜੀ ਨੂੰ ਚੁਕੰਨਾ ਕਰ ਦਿੱਤਾ ਅਤੇ ਉਹ ਸੋਚਣ ਲੱਗੇ ਕਿ ਕਿ ਮਾਮਲਾ ਕੀ ਹੈ ? ਏਨਾ ਤਾਂ ਸਮਝ ਆਉਂਦਾ ਹੈ ਕਿ ਇਸ ਵਿਚ ਕੋਈ ਗਾਲ੍ਹ ਹੈ, ਪਰ ਇਹ ਸਮਝ ਨਹੀਂ ਆਉਂਦੀ ਕਿ ਬੋਲੀ ਕਿਹੜੀ ਹੈ। ਇਸ ਦੇ ਪਿਛੋਂ ਜਿਥੇ ਗੱਲ ਸਮਝ ਤੋਂ ਬਾਹਰ ਹੁੰਦੀ ਹੈ, ਓਥੇ ਗੋਲੀ ਚਲਦੀ ਹੈ — ਇਸ ਅੰਤਰ-ਰਾਸ਼ਟਰੀ ਸਿਧਾਂਤ ਦਾ ਸ਼ਿਵਪਾਲ ਗੰਜ ਵਿਚ ਪ੍ਰਯੋਗ ਕਰਦੇ ਹੋਏ ਦਰੋਗਾ ਜੀ ਨੇ ਰਿਵਾਲਵਰ ਤਾਣ ਲਿਆ ਅਤੇ ਕੜਕ ਕੇ ਬੋਲੇ, "ਟੋਏ ਤੋਂ ਬਾਹਰ ਆ ਜਾ, ਨਹੀਂ ਤਾਂ ਮੈਂ ਗੋਲੀ ਚਲਾ ਦਿਆਂਗਾ।"

ਪਰ ਗੋਲੀ ਚਲਾਣ ਦੀ ਜ਼ਰੂਰਤ ਨਹੀਂ ਪਈ, ਇਕ ਸਿਪਾਹੀ ਨੇ ਦਰੱਖ਼ਤ ਦੇ ਪਿਛੋਂ ਨਿਕਲ ਕੇ ਕਿਹਾ, "ਗੋਲੀ ਨਾ ਚਲਾਣਾ ਹਜ਼ੂਰ ! ਇਹ ਜੋਗ ਨਥਵਾ ਹੈ। ਪੀ ਕੇ ਟੋਏ ਵਿਚ ਪਿਐ।"

ਸਿਪਾਹੀ ਉਤਸਾਹ ਨਾਲ ਟੋਏ ਨੂੰ ਘੇਰ ਕੇ ਖੜੇ ਹੋ ਗਏ। ਦਰੋਗਾ ਜੀ ਨੇ ਕਿਹਾ, "ਕੌਣ ਜੋਗ ਨਥਵਾ ?" ਇਕ ਪੁਰਾਣੇ ਸਿਪਾਹੀ ਨੇ ਤਜਰਬੇ ਨਾਲ ਕਹਿਣਾ ਸ਼ੁਰੂ ਕੀਤਾ, "ਇਹ ਹੈ ਸਿਰੀ ਰਾਮਨਾਥ ਦਾ ਪੁੱਤਰ ਜੋਗ ਨਾਥ। ਛੜਾ-ਛਾਟ ਐ। ਦਾਰੂ ਜ਼ਿਆਦਾ ਪੀਂਦੈ।"

ਲੋਕਾਂ ਨੇ ਜੋਗ ਨਾਥ ਨੂੰ ਚੁਕ ਕੇ ਉਸ ਦੇ ਪੈਰਾਂ ਉਤੇ ਖੜਾ ਕਰ ਦਿੱਤਾ, ਪਰ ਜੋ ਆਪ ਆਪਣੇ ਪੈਰਾਂ ਉਤੇ ਖੜਾ ਨਾ ਹੋਣਾ ਚਾਹੇ, ਉਸ ਨੂੰ ਦੂਜੇ ਕਿਥੋਂ ਤਕ ਖੜਾ ਕਰਦੇ ਰਹਿਣਗੇ ? ਇਸ ਲਈ ਉਹ ਲੜਖੜਾ ਕੇ ਫੇਰ ਡਿੱਗਣ ਲੱਗਾ, ਬਚਾ ਲਿਆ ਗਿਆ ਅਤੇ ਅੰਤ ਵਿਚ ਪਰਮਹੰਸਾਂ ਦੀ ਤਰ੍ਹਾਂ ਟੋਏ ਦੇ ਉਤੇ ਆ ਕੇ ਬੈਠ ਗਿਆ। ਬੈਠ ਕੇ ਜਦ ਉਸ ਨੇ ਅੱਖਾਂ ਮਿਲਾ-ਮਿਲਾ ਕੇ, ਹੱਥ ਹਿਲਾ ਹਿਲਾ ਕੇ ਚਿਮਗਾਦੜਾਂ ਅਤੇ ਗਿੱਦੜਾਂ

ਦੀਆਂ ਕੁਝ ਆਵਾਜ਼ਾਂ ਗਲੇ ਵਿਚੋਂ ਕਢ ਕੇ, ਆਪਣੇ ਆਪ ਨੂੰ ਮਨੁੱਖੀ ਪੱਧਰ ਉਤੇ ਗੱਲ ਕਰਨ ਜੋਗ ਬਣਾਇਆ ਤਾਂ ਉਸ ਦੇ ਮੂੰਹ ਵਿਚੋਂ ਫੇਰ ਉਹੋ ਸ਼ਬਦ ਨਿਕਲੇ, "ਕਰਫ਼ਨ ਹੈ, ਸਰਫ਼ਾਲਾਂ ?"

ਇਕ ਸਿਪਾਹੀ ਨੇ ਕਿਹਾ, "ਇਸ ਵਕਤ ਹੋਸ਼ ਵਿਚ ਨਹੀਂ ਹੈ। ਇਸ ਲਈ ਗਾਲ੍ਹਾਂ ਬਕ ਰਿਹੈ।"

ਦਰੋਗ਼ਾ ਜੀ ਸ਼ਾਇਦ ਜੋਗ ਨਾਥ ਦੇ ਗਾਲ੍ਹਾਂ ਵਿਚ ਵਿਸ਼ਵਾਸ ਤੋਂ ਪ੍ਰਭਾਵਿਤ ਹੋਏ ਕਿਉਂਕਿ ਉਹ ਬੇਹੋਸ਼ੀ ਦੀ ਹਾਲਤ ਵਿਚ ਵੀ ਘਟੋ ਘਟ ਗਾਲ੍ਹਾਂ ਤਾਂ ਕੱਢ ਹੀ ਰਿਹਾ ਸੀ। ਉਨ੍ਹਾਂ ਨੇ ਉਸ ਨੂੰ ਧੌਣੋਂ ਫੜ ਕੇ ਜ਼ੋਰ ਨਾਲ ਹਿਲਾਇਆ ਅਤੇ ਕੜਕ ਕੇ ਕਿਹਾ, "ਹੋਸ਼ ਵਿਚ ਆ।"

ਪਰ ਜੋਗ ਨਾਥ ਨੇ ਹੋਸ਼ ਵਿਚ ਆਉਣ ਤੋਂ ਇਨਕਾਰ ਕਰ ਦਿੱਤਾ। ਬਸ ਏਨਾ ਈ ਕਿਹਾ, "ਸਰਫ਼ਾਲੇ"।

ਸਿਪਾਹੀ ਹੱਸਣ ਲੱਗ ਪਏ। ਦਰੋਗ਼ਾ ਜੀ ਨੇ ਵੀ ਮੁਸਕਰਾ ਕੇ ਕਿਹਾ, "ਇਹ ਸਾਲਾ ਸਾਨੂੰ ਸਾਲਾ ਕਹਿ ਰਿਹੈ।"

ਉਨ੍ਹਾਂ ਨੇ ਮਾਰਨ ਲਈ ਆਪਣਾ ਹੱਥ ਚੁਕਿਆ, ਪਰ ਇਕ ਸਿਪਾਹੀ ਨੇ ਰੋਕ ਲਿਆ। ਕਿਹਾ, "ਜਾਣ ਦਿਓ।"

ਦਰੋਗ਼ਾ ਜੀ ਨੂੰ ਸਿਪਾਹੀਆਂ ਦਾ ਮਾਨਵਤਾਵਾਦੀ ਦ੍ਰਿਸ਼ਟੀਕੋਣ ਪਸੰਦ ਨਹੀਂ ਸੀ ਆ ਰਿਹਾ। ਉਨ੍ਹਾਂ ਨੇ ਆਪਣਾ ਹੱਥ ਤਾਂ ਰੋਕ ਲਿਆ, ਪਰ ਆਦੇਸ਼ ਦੇਣ ਦੇ ਢੰਗ ਨਾਲ ਕਿਹਾ, "ਇਸ ਨੂੰ ਆਪਣੇ ਨਾਲ ਲੈ ਚੱਲੋ ਅਤੇ ਹਵਾਲਾਤ ਵਿਚ ਬੰਦ ਕਰ ਦਿਓ। ਦਫ਼ਾ 100 ਜ਼ਾਬਤਾ ਫ਼ੌਜਦਾਰੀ ਲਾ ਦੇਣਾ।

ਇਕ ਸਿਪਾਹੀ ਨੇ ਕਿਹਾ, "ਇਹ ਨਹੀਂ ਹੋ ਸਕਦਾ, ਹਜ਼ੂਰ! ਇਹ ਏਥੋਂ ਦੇ ਰਹਿਣ ਵਾਲਾ ਹੈ। ਕੰਧਾਂ ਉਤੇ ਇਸ਼ਤਿਹਾਰ ਰੰਗਣ ਦਾ ਕੰਮ ਕਰਦੈ। ਬਦਮਾਸ਼ ਹੈ, ਪਰ ਦਿਖਾਵੇ ਲਈ ਕੁਝ ਕੰਮ ਤਾਂ ਕਰਦਾ ਈ ਐ।"

ਉਹ ਲੋਕ ਜੋਗ ਨਾਥ ਨੂੰ ਉਠਾ ਕੇ, ਉਸ ਨੂੰ ਆਪਣੇ ਪੈਰਾਂ ਉਤੇ ਚੱਲਣ ਲਈ ਮਜਬੂਰ ਕਰਦੇ ਸੜਕ ਵਲ ਵਧਣ ਲੱਗੇ। ਦਰੋਗ਼ਾ ਜੀ ਨੇ ਕਿਹਾ, "ਸ਼ਾਇਦ ਪੀ ਕੇ ਗਾਲ੍ਹਾਂ ਬਕ ਰਿਹੈ। ਕਿਸੇ ਨਾ ਕਿਸੇ ਜੁਰਮ ਦੀ ਦਫ਼ਾ ਨਿਕਲ ਆਵੇਗੀ। ਹੁਣੇ ਚਲ ਕੇ ਇਸ ਨੂੰ ਬੰਦ ਕਰ ਦਿਓ। ਕਲ੍ਹ ਚਲਾਨ ਕਰ ਦਿਤਾ ਜਾਵੇਗਾ।"

ਉਸ ਸਿਪਾਹੀ ਨੇ ਕਿਹਾ, "ਹਜ਼ੂਰ! ਬੇਮਤਲਬ ਝਗੜੇ ਵਿਚ ਪੈਣ ਦਾ ਕੀ ਫ਼ਾਇਦਾ ? ਹੁਣੇ ਪਿੰਡ ਚਲ ਕੇ ਇਸ ਨੂੰ ਇਸ ਦੇ ਘਰ ਸੁਟ ਆਵਾਂਗੇ। ਇਸ ਨੂੰ ਹਵਾਲਾਤ ਵਿਚ ਕਿਵੇਂ ਭੇਜਿਆ ਜਾ ਸਕਦੈ ? ਵੈਦ ਜੀ ਦਾ ਆਦਮੀ ਐ।"

ਦਰੋਗ਼ਾ ਜੀ ਨੌਕਰੀ ਵਿਚ ਨਵੇਂ ਸਨ, ਪਰ ਹੁਣ ਉਹ ਸਿਪਾਹੀਆਂ ਦਾ ਮਾਨਵਤਾਵਾਦੀ

ਦ੍ਰਿਸ਼ਟੀਕੋਣ ਇਕ ਦਮ ਸਮਝ ਗਏ। ਉਹ ਕੁਝ ਨਹੀਂ ਬੋਲੇ। ਸਿਪਾਹੀਆਂ ਨਾਲੋਂ ਥੋੜਾ ਪਿਛੇ ਹਟ ਕੇ ਫੇਰ ਹਨੇਰੇ, ਹਲਕੀ ਠੰਡ, ਨਗਰ ਵਿਚ ਰਹਿਣ ਵਾਲੀ ਪ੍ਰੇਮਿਕਾ ਅਤੇ 'ਹਾਏ ਮੇਰਾ ਦਿਲ' ਤੋਂ ਸੰਤੁਸ਼ਟੀ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰਨ ਲੱਗ ਪਏ।

# 8

ਕੋਐਪਰੇਟਿਵ ਯੂਨੀਅਨ ਦਾ ਗ਼ਬਨ ਬੜੇ ਹੀ ਸਿੱਧੇ ਢੰਗ ਨਾਲ ਹੋਇਆ ਸੀ। ਸੈਂਕੜਿਆਂ ਦੀ ਸੰਖਿਆ ਵਿਚ ਰੋਜ਼ ਹੁੰਦੇ ਰਹਿਣ ਵਾਲੇ ਗ਼ਬਨਾਂ ਦੀ ਤਰ੍ਹਾਂ ਉਸ ਦੀ ਸੁੰਦਰਤਾ ਇਹੀ ਸੀ ਕਿ ਉਹ ਸ਼ੁੱਧ ਗ਼ਬਨ ਸੀ, ਉਸ ਵਿਚ ਵਲ-ਵਿੰਗ ਕੋਈ ਨਹੀਂ ਸੀ।

ਕੋਐਪਰੇਟਿਵ ਯੂਨੀਅਨ ਦਾ ਇਕ ਬੀਜ ਗੁਦਾਮ ਸੀ ਜਿਸ ਵਿਚ ਕਣਕ ਭਰੀ ਹੋਈ ਸੀ। ਇਕ ਦਿਨ ਯੂਨੀਅਨ ਦਾ ਸੁਪਰਵਾਈਜ਼ਰ ਰਾਮ ਸਰੂਪ ਦੋ ਟਰੱਕ ਨਾਲ ਲੈ ਕੇ ਬੀਜ ਗੁਦਾਮ ਕੋਲ ਆਇਆ ਤੇ ਟਰੱਕਾਂ ਉਤੇ ਕਣਕ ਦੇ ਬੋਰੇ ਲੱਦ ਲਏ। ਦੂਰ ਤੋਂ ਵੇਖਣ ਵਾਲਿਆਂ ਨੇ ਸਮਝਿਆ ਕਿ ਇਹ ਤਾਂ ਕੋਐਪਰੇਟਿਵ ਵਿਚ ਨਿਤ ਹੁੰਦਾ ਹੈ। ਉਸ ਨੂੰ ਨਾਲ ਦੇ ਦੂਜੇ ਬੀਜ ਗੁਦਾਮ ਵਿਚ ਪਹੁੰਚਾਉਣ ਲਈ ਰਾਮ ਸਰੂਪ ਇਕ ਡਰਾਈਵਰ ਦੇ ਨਾਲ ਬੈਠ ਗਿਆ ਅਤੇ ਟਰੱਕ ਚਲ ਪਏ। ਸੜਕ ਤੋਂ ਇਕ ਥਾਂ ਕੱਚੇ ਰਸਤੇ ਵਲ ਮੁੜ ਕੇ ਪੰਜ ਮੀਲ ਅੱਗੇ ਦੂਜਾ ਬੀਜ ਗੁਦਾਮ ਮਿਲ ਜਾਂਦਾ, ਪਰ ਟਰੱਕ ਉਸ ਪਾਸੇ ਵਲ ਮੁੜੇ ਨਹੀਂ, ਉਹ ਸਿੱਧੇ ਚਲੇ ਗਏ। ਏਥੋਂ ਹੀ ਗ਼ਬਨ ਸ਼ੁਰੂ ਹੋ ਗਿਆ। ਟਰੱਕ ਸਿੱਧੇ ਸ਼ਹਿਰ ਦੀ ਕਣਕ ਮੰਡੀ ਵਿਚ ਪਹੁੰਚ ਗਏ। ਉਥੇ ਕਣਕ ਦੇ ਬੋਰੇ ਲਾਹ ਕੇ ਦੋਨੋਂ ਟਰੱਕ ਗ਼ਬਨ ਬਾਰੇ ਸਭ ਕੁਝ ਭੁੱਲ ਗਏ ਅਤੇ ਦੂਜੇ ਦਿਨ ਆਸ ਪਾਸ ਦੇ ਖੇਤਰ ਵਿਚ ਪਹਿਲਾਂ ਵਾਂਗ ਹੀ ਕੋਲਾ ਤੇ ਲੱਕੜੀ ਢੋਣ ਲੱਗ ਪਏ। ਰਾਮ ਸਰੂਪ ਦਾ ਉਸ ਦੇ ਪਿਛੋਂ ਕਾਫ਼ੀ ਦਿਨ ਤਕ ਪਤਾ ਨਾ ਲੱਗਾ ਤੇ ਲੋਕਾਂ ਭਾਣੇ ਕਣਕ ਵੇਚ ਕੇ, ਹਜ਼ਾਰਾਂ ਰੁਪਏ ਜੇਬਾਂ ਵਿਚ ਪਾ ਕੇ ਉਹ ਬੰਬਈ ਵਲ ਨੱਠ ਗਿਆ ਸੀ। ਇਹ ਸਾਰੀ ਘਟਨਾ ਸਥਾਨਕ ਥਾਣੇ ਵਿਚ ਗ਼ਬਨ ਦੀ ਇਕ ਰਪੋਟ ਦੀ ਸ਼ਕਲ ਵਿਚ ਦਰਜ ਹੋ ਗਈ ਅਤੇ ਵੈਦ ਜੀ ਦੇ ਕਥਨ ਅਨੁਸਾਰ ਇਕ ਕੰਡਾ ਜਿਹਾ ਨਿਕਲ ਗਿਆ।

ਪਰ ਯੂਨੀਅਨ ਦੇ ਇਕ ਡਾਇਰੈਕਟਰ ਨੇ ਕਲ੍ਹ ਸ਼ਹਿਰ ਵਿਚ ਇਕ ਅਜਿਹਾ ਨਜ਼ਾਰਾ ਦੇਖਿਆ ਜਿਸ ਤੋਂ ਪਤਾ ਲੱਗਾ ਕਿ ਰਾਮ ਸਰੂਪ ਨੇ ਉਹ ਰੁਪਏ ਖ਼ਰਚਣ ਲਈ ਬੰਬਈ ਨੂੰ

ਨਹੀਂ, ਆਪਣੇ ਇਲਾਕੇ ਦੇ ਸ਼ਹਿਰ ਨੂੰ ਹੀ ਪਹਿਲ ਦਿੱਤੀ ਹੈ। ਡਾਇਰੈਕਟਰ ਸਾਹਿਬ ਐਵੇਂ ਸ਼ਹਿਰ ਦੇਖਣ ਦੀ ਖ਼ਾਤਰ ਹੀ ਸ਼ਹਿਰ ਗਏ ਸਨ। ਇਨ੍ਹਾਂ ਅਵਸਰਾਂ ਉਤੇ ਕਾਰਜ ਕਰਮ ਦੀਆਂ ਹੋਰ ਗੱਲਾਂ ਦੇ ਨਾਲ ਨਾਲ ਉਨ੍ਹਾਂ ਦਾ ਘਟ ਘਟ ਟਿਕ ਪੱਕਾ ਨੇਮ ਹੁੰਦਾ ਸੀ ਕਿ ਕਿਸੇ ਪਾਰਕ ਵਿਚ ਪਹੁੰਚਣਾ, ਕਿਸੇ ਦਰੱਖ਼ਤ ਥੱਲੇ ਬੈਂਚ ਉਤੇ ਬੈਠਣਾ, ਫੁੱਲੀਆਂ ਛੋਲੇ ਚੱਬਣੇ, ਰੰਗ-ਬਰੰਗੇ ਫੁੱਲਾਂ ਤੇ ਕੁੜੀਆਂ ਨੂੰ ਧਿਆਨ ਨਾਲ ਦੇਖਣਾ ਅਤੇ ਕਿਸੇ ਛੋਟੀ ਉਮਰ ਦੇ ਛੋਕਰੇ ਤੋਂ ਸਿਰ ਉਤੇ ਮਾਲਿਸ਼ ਕਰਵਾਉਣੀ। ਜਦ ਉਹ ਇਸ ਕੰਮ ਦੀ ਆਖ਼ਰੀ ਮਦ ਉਤੇ ਪਹੁੰਚੇ ਤਾਂ ਇਕ ਘਟਨਾ ਵਾਪਰੀ। ਉਹ ਉਸ ਸਮੇਂ ਦਰੱਖ਼ਤ ਦੇ ਹੇਠਾਂ ਬੈਂਚ ਉਤੇ ਬੈਠੇ ਸਨ, ਉਨ੍ਹਾਂ ਨੇ ਅੱਖਾ ਮੀਟੀਆਂ ਹੋਈਆਂ ਸਨ ਅਤੇ ਉਨ੍ਹਾਂ ਦੇ ਸਿਰ ਉਤੇ ਛੋਕਰੇ ਦੀਆਂ ਪਤਲੀਆਂ ਤੇ ਮੁਲਾਇਮ ਉਂਗਲਾ ਦੀ 'ਤਿੜ ਤਿੜ ਤਿੜ ਤਿੜ' ਦੀ ਆਵਾਜ਼ ਨਿਕਲ ਰਹੀ ਸੀ। ਲੜਕਾ ਜੋਸ਼ ਨਾਲ ਉਨ੍ਹਾਂ ਦੇ ਵਾਲਾਂ ਉਤੇ ਤਬਲੇ ਦੇ ਕੁਝ ਟੇਢੇ-ਮੇਢੇ ਬੋਲ ਕੱਢ ਰਿਹਾ ਸੀ ਅਤੇ ਉਹ ਅੱਖਾਂ ਬੰਦ ਕਰੀ ਅਫ਼ਸੋਸ ਨਾਲ ਸੋਚ ਰਹੇ ਸਨ ਕਿ ਸ਼ਾਇਦ ਉਹ ਹੁਣ ਤੇਲ ਮਾਲਿਸ਼ ਦਾ ਕੰਮ ਜਲਦੀ ਹੀ ਖ਼ਤਮ ਕਰ ਦੇਵੇਗਾ।

ਉਨ੍ਹਾਂ ਨੇ ਦੇਖਿਆ ਸਾਹਮਣੇ ਇਕ ਦਰੱਖ਼ਤ ਸੀ ਅਤੇ ਉਸ ਦੇ ਹੇਠਾਂ ਬੈਂਚ ਉਤੇ ਰਾਮ ਸਰੂਪ ਸੁਪਰਵਾਈਜ਼ਰ ਬੈਠਾ ਸੀ। ਉਹ ਵੀ ਇਕ ਲੜਕੇ ਤੋਂ ਸਿਰ ਉਤੇ ਤੇਲ ਮਾਲਿਸ਼ ਕਰਾ ਰਿਹਾ ਸੀ ਅਤੇ 'ਤਿੜ ਤਿੜ ਤਿੜ' ਦੇ ਸੁਖ ਭਰੇ ਸੁਆਦ ਵਿਚ ਗੜੂੰਦ ਸੀ। ਦੋਨੋਂ ਪੱਖ ਉਸ ਸਮੇਂ ਪਰਮਹੰਸਾਂ ਦੇ ਭਾਵ ਨਾਲ ਆਪੋ ਆਪਣੇ ਜਗਤ ਵਿਚ ਲੀਨ ਸਨ। ਸ਼ਾਂਤੀ ਪੂਰਨ ਸਹਿਹੋਂਦ ਲਈ ਇਹ ਆਦਰਸ਼ ਸਥਿਤੀ ਸੀ, ਸੋ ਉਨ੍ਹਾਂ ਨੇ ਇਕ ਦੂਜੇ ਦੇ ਮਾਮਲੇ ਵਿਚ ਦਖ਼ਲ ਨਾ ਦਿੱਤਾ। ਲਗਪਗ ਪੰਦਰਾਂ ਮਿੰਟ ਉਹ ਆਪੋ ਆਪਣੇ ਬੈਂਚਾਂ ਉਤੇ ਚੰਗੇ ਗਵਾਂਢੀਆਂ ਦੀ ਤਰ੍ਹਾਂ ਬੈਠੇ, ਇਕ ਦੂਜੇ ਨੂੰ ਵੇਖ ਕੇ ਅਣਡਿੱਠ ਕਰਦੇ ਰਹੇ। ਫਿਰ ਅੰਗੜਾਈ ਲੈ ਕੇ ਦੋਨੋਂ ਪੱਖ ਉਠ ਖੜੇ ਹੋਏ ਤੇ ਮਾਲਿਸ਼ ਕਰਨ ਵਾਲਿਆਂ ਨੂੰ ਬਣਦੀ ਉਜਰਤ ਦੇ ਕੇ, ਉਨ੍ਹਾਂ ਨੂੰ ਅਗਲੀ ਵਾਰੀ ਓਥੇ ਹੀ ਮਿਲਣ ਲਈ ਪ੍ਰੇਰਿਤ ਕਰ ਕੇ, ਪੰਚਸ਼ੀਲ ਦੇ ਸਿਧਾਂਤਾਂ ਅਨੁਸਾਰ, ਆਪੋ ਆਪਣੇ ਰਸਤੇ ਉਤੇ ਤੁਰ ਪਏ।

ਸ਼ਿਵਪਾਲ ਗੰਜ ਵਲ ਵਾਪਸ ਜਾਂਦੇ ਸਮੇਂ ਡਾਇਰੈਕਟਰ ਨੂੰ ਪਤਾ ਲੱਗਣ ਲੱਗਾ ਕਿ ਮਾਲਿਸ਼ ਦੇ ਸੁਖ ਪਿਛੇ ਉਨ੍ਹਾਂ ਨੇ ਕੋਔਪਰੇਟਿਵ ਅੰਦੋਲਨ ਨਾਲ ਵਿਸ਼ਵਾਸਘਾਤ ਕੀਤਾ ਹੈ। ਉਨ੍ਹਾਂ ਨੂੰ ਯਾਦ ਆਇਆ ਕਿ ਰਾਮ ਸਰੂਪ ਭਗੌੜਾ ਹੈ ਅਤੇ ਪੁਲਿਸ ਉਸ ਦੀ ਭਾਲ ਵਿਚ ਹੈ। ਜੇ ਉਹ ਰਾਮ ਸਰੂਪ ਨੂੰ ਫੜਵਾ ਦਿੰਦੇ ਤਾਂ ਗ਼ਬਨ ਦਾ ਮੁਕੱਦਮਾ ਤੁਰ ਪੈਂਦਾ। ਸ਼ਾਇਦ ਉਸ ਦਾ ਨਾਂ ਅਖ਼ਬਾਰ ਵਿਚ ਵੀ ਛਪਦਾ। ਇਹ ਸੋਚ ਕੇ ਉਹ ਦੁਖੀ ਹੋਏ। ਉਨ੍ਹਾਂ ਦੀ ਆਤਮਾ ਲੱਗੀ ਉਨ੍ਹਾਂ ਨੂੰ ਨਹੁੰਦਰਾਂ ਮਾਰਨ। ਸੋ ਵਾਪਸ ਔਉਂਦੇ ਸਾਰ, ਆਤਮਾ ਨੂੰ ਸ਼ਾਂਤ ਕਰਨ ਲਈ ਉਹ ਵੈਦ ਜੀ ਨੂੰ ਮਿਲੇ ਅਤੇ ਹਿੰਗਵਾਸ਼ਟਕ ਚੂਰਨ ਦੀ ਇਕ ਪੁੜੀ

ਫੱਕ ਕੇ ਉਨ੍ਹਾਂ ਨੂੰ ਕਹਿਣ ਲੱਗੇ, "ਮੈਨੂੰ ਅੱਜ ਪਾਰਕ ਵਿਚ ਅਜਿਹਾ ਆਦਮੀ ਦਿਖਾਈ ਦਿੱਤਾ ਜੋ ਬਿਲਕੁਲ ਰਾਮ ਸਰੂਪ ਵਰਗਾ ਸੀ।"

ਵੈਦ ਜੀ ਨੇ ਕਿਹਾ, "ਹੋਵੇਗਾ। ਕੁਝ ਆਦਮੀਆਂ ਦੀਆਂ ਸ਼ਕਲਾਂ ਇਕੋ ਜਿਹੀਆਂ ਹੁੰਦੀਆਂ ਨੇ।"

ਡਾਇਰੈਕਟਰ ਨੂੰ ਲੱਗਿਆ ਕਿ ਇੰਨੇ ਨਾਲ ਉਸ ਦੀ ਆਤਮਾ ਉਨ੍ਹਾਂ ਦਾ ਪਿੱਛਾ ਨਹੀਂ ਛੱਡੇਗੀ, ਥੋੜੀ ਦੇਰ ਏਧਰ ਓਧਰ ਦੇਖ ਕੇ ਉਨ੍ਹਾ ਨੇ ਕਿਹਾ, "ਮੈਂ ਤਾਂ ਸੋਚਿਆ ਸੀ ਕਿ ਹੋਵੇ ਨਾ ਹੋਵੇ, ਇਹ ਰਾਮ ਸਰੂਪ ਈ ਐ।"

ਵੈਦ ਜੀ ਨੇ ਡਾਇਰੈਕਟਰ ਉਤੇ ਆਪਣੀਆਂ ਅੱਖਾਂ ਗੱਡ ਦਿੱਤੀਆਂ।

ਉਨ੍ਹਾਂ ਨੇ ਫੇਰ ਕਿਹਾ, "ਰਾਮ ਸਰੂਪ ਹੀ ਸੀ। ਮੈਂ ਸੋਚਿਆ, ਇਹ ਸਾਲਾ ਏਥੇ ਕੀ ਕਰ ਰਿਹੈ। ਮਾਲਿਸ਼ ਕਰਵਾ ਰਿਹਾ ਸੀ।"

"ਤੁਸੀਂ ਕੀ ਕਰ ਰਹੇ ਸਾਓ?"

ਡਾਇਰੈਕਟਰ ਨੇ ਉੱਖੜੇ ਜਹੇ ਢੰਗ ਨਾਲ ਕਿਹਾ, "ਮੈਂ ਥੱਕ ਟੁੱਟ ਕੇ ਇਕ ਦਰੱਖ਼ਤ ਦੇ ਥੱਲੇ ਅਰਾਮ ਕਰ ਰਿਹਾ ਸੀ।"

ਵੈਦ ਜੀ ਨੇ ਕਿਹਾ, 'ਉਸੇ ਵੇਲੇ ਪੁਲਿਸ ਨੂੰ ਖ਼ਬਰ ਦੇਣੀ ਸੀ।"

ਡਾਇਰੈਕਟਰ ਕੁਝ ਦੇਰ ਚੁਪਚਾਪ ਸੋਚਦੇ ਰਹੇ। ਸੋਚ ਸਮਝ ਕੇ ਬੋਲੇ, "ਮੈਂ ਸੋਚਿਆ, ਕਿਤੇ ਰਾਮ ਸਰੂਪ ਨੂੰ ਪਤਾ ਨਾ ਲੱਗ ਜਾਵੇ ਕਿ ਉਸ ਨੂੰ ਦੇਖ ਲਿਆ ਗਿਆ ਹੈ। ਇਸ ਲਈ ਪੁਲਿਸ ਨੂੰ ਇਤਲਾਹ ਨਹੀਂ ਦਿੱਤੀ।"

ਗ਼ਬਨ ਦਾ ਮੁਲਜ਼ਮ ਬੰਬਈ ਵਿਚ ਨਹੀਂ, ਬਲਕਿ ਪੰਦਰਾਂ ਮੀਲ ਦੀ ਦੂਰੀ ਉਤੇ ਹੈ ਅਤੇ ਤੇਲ ਮਾਲਿਸ਼ ਕਰਾਉਣ ਲਈ ਉਸ ਦਾ ਸਿਰ ਹੁਣ ਵੀ ਮੋਢਿਆਂ ਉਤੇ ਸਹੀ ਸਲਾਮਤ ਟਿਕਿਆ ਹੋਇਆ ਹੈ, ਇਸ ਸੂਚਨਾ ਨੇ ਵੈਦ ਜੀ ਨੂੰ ਉਲਝਣ ਵਿਚ ਪਾ ਦਿੱਤਾ। ਡਾਇਰੈਕਟਰਾਂ ਦੀ ਬੈਠਕ ਬੁਲਾਉਣੀ ਜ਼ਰੂਰੀ ਹੋ ਗਈ। ਪੂਰੀ ਗੱਲ ਉਨ੍ਹਾਂ ਨੇ ਖ਼ਾਲੀ ਪੇਟ ਸੁਣੀ ਸੀ। ਇਹ ਗੱਲ ਭੰਗ ਪੀ ਕੇ ਵੀ ਸੁਣੀ ਜਾ ਸਕੇ, ਇਸ ਲਈ ਬੈਠਕ ਦਾ ਸਮਾਂ ਸ਼ਾਮ ਦਾ ਰਖ ਲਿਆ ਗਿਆ।

ਸਨਿੱਚਰ, ਧਰਤੀ ਉਤੇ ਵੈਦ ਜੀ ਨੂੰ ਇਕ-ਮਾਤਰ ਆਦਮੀ ਅਤੇ ਸਵਰਗ ਵਿਚ ਹਨੂੰਮਾਨ ਜੀ ਨੂੰ ਇਕ-ਮਾਤਰ ਦੇਵਤਾ ਮੰਨਦਾ ਸੀ ਅਤੇ ਦੋਹਾਂ ਤੋਂ ਵਖੋ ਵਖ ਤਰ੍ਹਾਂ ਪ੍ਰਭਾਵਿਤ ਸੀ। ਹਨੂੰਮਾਨ ਜੀ ਸਿਰਫ਼ ਲੰਗੋਟਾ ਪਾਉਂਦੇ ਹਨ, ਇਸ ਲਈ ਸਨਿੱਚਰ ਵੀ ਸਿਰਫ਼ ਅੰਡਰਵੀਅਰ

ਨਾਲ ਕੰਮ ਚਲਾਉਂਦਾ ਸੀ। ਜਿਸਮ ਉਤੇ ਬਨੈਣ ਉਹ ਓਦੋਂ ਹੀ ਪਾਉਂਦਾ ਸੀ ਜਦ ਉਸ ਨੇ ਸਜ ਧਜ ਕੇ ਕਿਤੇ ਜਾਣਾ ਹੁੰਦਾ। ਇਹ ਤਾਂ ਹੋਇਆ ਹਨੂੰਮਾਨ ਜੀ ਦਾ ਪ੍ਰਭਾਵ, ਵੈਦ ਜੀ ਦੇ ਪ੍ਰਭਾਵ ਨਾਲ ਉਹ ਕਿਸੇ ਵੀ ਰਾਹ ਚਲਦੇ ਆਦਮੀ ਉਤੇ ਕੁੱਤੇ ਦੀ ਤਰ੍ਹਾਂ ਭੌਂਕ ਸਕਦਾ ਸੀ, ਪਰ ਵੈਦ ਜੀ ਦੇ ਘਰ ਦਾ ਕੋਈ ਕੁੱਤਾ ਵੀ ਹੋਵੇ ਉਹ ਉਸ ਦੇ ਸਾਹਮਣੇ ਆਪਣੀ ਪੂਛ ਹਿਲਾਉਣ ਲੱਗ ਪੈਂਦਾ ਸੀ। ਇਹ ਹੋਰ ਗੱਲ ਹੈ ਕਿ ਵੈਦ ਜੀ ਦੇ ਘਰ ਕੁੱਤਾ ਹੈ ਨਹੀਂ ਸੀ ਅਤੇ ਸਨਿੱਚਰ ਦੀ ਪੂਛ ਕੋਈ ਨਹੀਂ ਸੀ।

ਉਸ ਨੂੰ ਸ਼ਹਿਰ ਦੀ ਹਰ ਚੀਜ਼ ਵਿਚ, ਅਤੇ ਇਸੇ ਲਈ ਰੰਗ ਨਾਥ ਵਿਚ ਕਾਫ਼ੀ ਦਿਲਚਸਪੀ ਸੀ। ਜਦੋਂ ਰੰਗ ਨਾਥ ਦਰਵਾਜ਼ੇ ਉਤੇ ਹੁੰਦਾ, ਸਨਿੱਚਰ ਵੀ ਉਸ ਦੇ ਆਸ ਪਾਸ ਦੇਖਿਆ ਜਾ ਸਕਦਾ ਸੀ ਅੱਜ ਵੀ ਇਹੀ ਹੋਇਆ। ਵੈਦ ਜੀ ਕੋਔਪਰੇਟਿਵ ਯੂਨੀਅਨ ਦੀ ਬੈਠਕ ਵਿਚ ਗਏ ਸਨ। ਦਰਵਾਜ਼ੇ ਉਤੇ ਸਿਰਫ਼ ਰੰਗ ਨਾਥ ਅਤੇ ਸਨਿੱਚਰ ਸਨ। ਸੂਰਜ ਡੁੱਬਣ ਲੱਗਾ ਸੀ ਅਤੇ ਸਰਦੀਆਂ ਦੀ ਸੰਝ ਪੈਂਦੇ ਸਾਰ ਹਰ ਘਰ ਤੋਂ ਉੱਠਣ ਵਾਲਾ ਕਸੈਲਾ ਧੂੰਆਂ ਮਕਾਨਾਂ ਦੇ ਉੱਪਰ ਲਟਕ ਗਿਆ ਸੀ।

ਰਸਤੇ ਉਤੋਂ ਕੋਈ ਖਟਖਟ ਕਰਦਾ ਲੰਘਿਆ। ਕਿਸੇ ਵੀ ਸਰੀਰਿਕ ਵਿਕਾਰ ਲਈ ਸਾਡੇ ਭਾਰਤੀਆਂ ਦੇ ਮਨ ਵਿਚ ਜੋ ਸਾਤਵਿਕ ਘਿਰਣਾ ਹੁੰਦੀ ਹੈ ਉਸ ਨੂੰ ਥੁੱਕ ਕੇ ਬਾਹਰ ਕੱਢਦਿਆਂ ਸਨਿੱਚਰ ਨੇ ਕਿਹਾ, "ਲੰਗੜਾ ਜਾ ਰਿਹੈ, ਸਾਲਾ।" ਇਹ ਕਹਿ ਕੇ ਉਹ ਉਛਲਦਾ ਹੋਇਆ ਬਾਹਰ ਥੜੇ ਉਤੇ ਆ ਕੇ ਓਥੇ ਡੱਡੂ ਦੀ ਤਰ੍ਹਾਂ ਬੈਠ ਗਿਆ।

ਰੰਗ ਨਾਥ ਨੇ ਉੱਚੀ ਸਾਰੀ ਕਿਹਾ, "ਲੰਗੜ ਏ ?"

ਉਹ ਕੁਝ ਅੱਗੇ ਨਿਕਲ ਗਿਆ ਸੀ। ਅਵਾਜ਼ ਸੁਣ ਕੇ ਓਥੇ ਹੀ ਰੁਕ ਗਿਆ ਅਤੇ ਪਿਛੇ ਮੁੜ ਕੇ ਦੇਖਦਿਆਂ ਬੋਲਿਆ, "ਹਾਂ ਬਾਪੂ, ਲੰਗੜ ਈ ਆ।"

"ਮਿਲ ਗਈ ਨਕਲ ?"

ਲੰਗੜ ਨੇ ਕਿਹਾ, "ਨਕਲ ਤਾਂ ਨਹੀਂ ਮਿਲੀ ਬਾਪੂ, ਪਰ ਅੱਜ ਨੋਟਿਸ-ਬੋਰਡ ਉਤੇ ਇਤਰਾਜ਼ ਛਪਿਐ ?"

"ਕੀ ਹੋਇਆ ? ਫੇਰ ਫ਼ੀਸ ਘਟ ਹੋ ਗਈ ?"

"ਫ਼ੀਸ ਨਹੀਂ, ਬਾਪੂ", ਉਹ ਆਪਣੀ ਗੱਲ ਸੁਣਾਉਣ ਲਈ ਚੀਕ ਰਿਹਾ ਸੀ, "ਇਸ ਵਾਰ ਮੁਕੱਦਮੇ ਦੇ ਪਤੇ ਵਿਚ ਕੁਝ ਗ਼ਲਤੀ ਐ। ਮੁਕੱਦਮਾ ਕਰਨ ਵਾਲੇ ਦੇ ਦਸਖਤ ਗ਼ਲਤ ਖ਼ਾਨੇ ਵਿਚ ਨੇ। ਤਰੀਕ ਦੇ ਉੱਪਰ ਦੋ ਅੰਕ ਇਕ ਵਿਚ ਰਲ ਗਏ ਨੇ। ਇਕ ਥਾਂ ਕੁਝ ਕੱਟਿਆ ਹੋਇਆ ਹੈ, ਉਸ ਉਤੇ ਦਸਖ਼ਤ ਨਹੀਂ। ਬਹੁਤ ਗ਼ਲਤੀਆਂ ਕੱਢੀਆਂ ਗਈਆਂ ਨੇ।"

ਰੰਗ ਨਾਥ ਨੇ ਕਿਹਾ, "ਉਹ ਦਫ਼ਤਰ ਵਾਲੇ ਬਹੁਤ ਸ਼ਰਾਰਤੀ ਨੇ। ਕੈਸੀਆਂ ਕੈਸੀਆਂ ਗ਼ਲਤੀਆਂ ਕੱਢਦੇ ਨੇ।"

ਜਿਵੇਂ ਗਾਂਧੀ ਜੀ ਆਪਣੀ ਪ੍ਰਾਰਥਨਾ ਸਭਾ ਵਿਚ ਸਮਝਾ ਰਹੇ ਹੋਣ ਕਿ ਸਾਨੂੰ ਅੰਗਰੇਜ਼ਾਂ ਨਾਲ ਘਿਰਣਾ ਨਹੀਂ ਕਰਨੀ ਚਾਹੀਦੀ, ਉਸੇ ਵਜ਼ਾ ਉਤੇ ਲੰਗੜ ਨੇ ਸਿਰ ਹਿਲਾ ਕੇ ਕਿਹਾ, "ਨਹੀਂ ਬਾਪੂ, ਦਫ਼ਤਰ ਵਾਲੇ ਤਾਂ ਆਪਣਾ ਕੰਮ ਕਰਦੇ ਨੇ। ਸਾਰੀ ਗੜਬੜ ਅਰਜ਼ੀ-ਨਵੀਸ ਨੇ ਕੀਤੀ ਐ। ਵਿੱਦਿਆ ਦਾ ਖ਼ਾਤਮਾ ਹੋ ਰਿਹੈ। ਨਵੇਂ ਨਵੇਂ ਅਰਜ਼ੀ-ਨਵੀਸ ਗ਼ਲਤ-ਮਲਤ ਲਿਖ ਦਿੰਦੇ ਨੇ।"

ਰੰਗ ਨਾਥ ਨੇ ਮਨ ਵਿਚ ਏਨਾ ਤਾਂ ਮਨਜ਼ੂਰ ਕਰ ਲਿਆ ਕਿ ਵਿੱਦਿਆ ਲੋਪ ਹੋ ਰਹੀ ਹੈ, ਪਰ ਲੰਗੜ ਦੇ ਦੱਸੇ ਹੋਏ ਕਾਰਨ ਨਾਲ ਉਹ ਸਹਿਮਤ ਨਾ ਹੋ ਸਕਿਆ। ਉਹ ਕੁਝ ਕਹਿਣ ਵਾਲਾ ਹੀ ਸੀ ਕਿ ਤਦ ਤਕ ਲੰਗੜ ਨੇ ਜ਼ੋਰ ਨਾਲ ਕਿਹਾ, "ਕੋਈ ਗੱਲ ਨਹੀਂ, ਬਾਪੂ! ਕਲ੍ਹ ਦਰਖਾਸਤ ਠੀਕ ਹੋ ਜਾਏਗੀ।"

ਉਹ ਖਟ ਖਟ ਕਰਦਾ ਚਲਾ ਗਿਆ। ਸਨਿੱਚਰ ਨੇ ਕਿਹਾ, "ਪਤਾ ਨਹੀਂ ਕਿਸ ਕਿਸ ਦੇਸ਼ ਦੇ ਪਾਗਲ ਸ਼ਿਵਪਾਲ ਗੰਜ ਵਿਚ ਇਕੱਠੇ ਹੋਏ ਪਏ ਨੇ।"

ਰੰਗ ਨਾਥ ਨੇ ਉਸ ਨੂੰ ਸਮਝਾਇਆ, "ਸਭ ਜਗ੍ਹਾ ਇਹੋ ਹਾਲ ਐ। ਦਿੱਲੀ ਦਾ ਵੀ ਇਹੀ ਹਾਲ ਐ।"

ਉਹ ਦਿੱਲੀ ਦੇ ਕਿੱਸੇ ਸੁਣਾਉਣ ਲੱਗ ਪਿਆ। ਜਿਵੇਂ ਭਾਰਤੀਆਂ ਦੀ ਬੁੱਧੀ ਅੰਗਰੇਜ਼ੀ ਦੀ ਖਿੜਕੀ ਵਿਚੋਂ ਝਾਕ ਕੇ ਸੰਸਾਰ ਦੇ ਹਾਲ ਚਾਲ ਦਾ ਪਤਾ ਲਾ ਲੈਂਦੀ ਹੈ ਉਂਜ ਹੀ ਸਨਿੱਚਰ ਦੀ ਬੁੱਧੀ, ਰੰਗ ਨਾਥ ਦੀ ਖਿੜਕੀ ਤੋਂ ਝਾਕਦੀ ਹੋਈ, ਦਿੱਲੀ ਦਾ ਹਾਲਚਾਲ ਸਮਝਣ ਲੱਗੀ। ਦੋਵੇਂ ਕੁਝ ਦੇਰ ਇਸ ਵਿਚ ਅਟਕੇ ਰਹੇ।

ਹਨੇਰਾ ਹੋ ਗਿਆ ਸੀ, ਪਰ ਹਾਲੇ ਹਾਲਤ ਅਜਿਹੀ ਨਹੀਂ ਸੀ ਹੋਈ ਕਿ ਅੱਖ ਦੇ ਸਾਹਮਣੇ ਖੜੇ ਹੋਏ ਆਦਮੀ ਤੇ ਜਾਨਵਰ ਵਿਚ ਫ਼ਰਕ ਨਾ ਕੀਤਾ ਜਾ ਸਕਦਾ। ਵੈਦ ਜੀ ਦੀ ਬੈਠਕ ਵਿਚ ਇਕ ਲਾਲਟੈਣ ਲਟਕਾ ਦਿੱਤੀ ਗਈ। ਸਾਹਮਣੇ ਰਸਤੇ ਵਿਚ ਤਿੰਨ ਨੌਜਵਾਨ ਜ਼ੋਰ ਜ਼ੋਰ ਦੀ ਠਾਹਕੇ ਮਾਰਦੇ ਹੋਏ ਲੰਘੇ। ਉਨ੍ਹਾਂ ਦੀ ਗੱਲਬਾਤ ਕਿਸੇ ਐਸੀ ਘਟਨਾ ਬਾਰੇ ਸੀ ਜਿਸ ਵਿਚ ਦੁਪਹਿਰ, ਫੰਟੂਸ਼ ਚਕਾਚਕ, ਤਾਸ਼ ਤੇ ਪੈਸੇ ਦਾ ਜ਼ਿਕਰ ਉਸੇ ਵਧੇਰੀ ਮਾਤਰਾ ਨਾਲ ਹੋ ਰਿਹਾ ਸੀ ਜਿਸ ਨਾਲ ਪਲੈਨਿੰਗ ਕਮਿਸ਼ਨ ਦੇ ਅਹਿਲਕਾਰਾਂ ਵਿਚ 'ਇਵੈਲੂਏਸ਼ਨ', 'ਕੋਆਰਡੀਨੇਸ਼ਨ', 'ਡਵਟੇਲਿੰਗ' ਜਾਂ ਸਾਹਿੱਤਕਾਰਾਂ ਵਿਚ 'ਪਰਿਪ੍ਰੇਕਸ਼ਯ', 'ਆਯਾਮ', 'ਯੁਗ-ਬੋਧ', 'ਸੰਦਰਭ', ਆਦਿ ਦੀ ਵਰਤੋਂ ਹੁੰਦੀ ਹੈ। ਕੁਝ ਬੋਲਦੇ ਬਾਲਦੇ ਤਿੰਨੇਂ ਨੌਜਵਾਨ ਬੈਠਕ ਤੋਂ ਅੱਗੇ ਜਾ ਕੇ ਖੜੋ ਹੋ ਗਏ। ਸਨਿੱਚਰ ਨੇ ਕਿਹਾ, "ਬਦਰੀ ਬਰਾ, ਇਨ੍ਹਾਂ ਜਾਨਵਰਾਂ ਨੂੰ ਕੁਸ਼ਤੀ ਲੜਨਾ ਸਿਖਾਉਂਦੇ ਨੇ। ਸਮਝ ਲੌ, ਬਘਿਆੜ ਦੇ ਹੱਥ ਵਿਚ ਬੰਦੂਕ ਦੇ ਰਹੇ ਨੇ। ਊਂ ਈ ਇਨ੍ਹਾਂ ਸਾਲਿਆਂ ਕਰ ਕੇ ਲੋਕਾਂ ਦੀ ਜਾਨ ਕੁੜਿੱਕੀ ਵਿਚ ਆਈ ਹੋਈ ਐ, ਦਾਅ-ਪੇਚ ਸਿਖ ਗਏ ਤਾਂ ਪਿੰਡ ਈ ਛੱਡਣਾ ਪਵੇਗਾ।"

ਓਦੋਂ ਹੀ ਉਨ੍ਹਾਂ ਤਿੰਨਾਂ ਨੌਜਵਾਨਾਂ ਵਿਚੋਂ ਇਕ ਬੈਠਕ ਦੇ ਦਰਵਾਜ਼ੇ ਉਤੇ ਆ ਕੇ ਖੜ੍ਹ ਗਿਆ। ਉਹ ਨੰਗੇ ਧੜ ਸੀ। ਉਸ ਦਾ ਪਿੰਡਾ ਅਖਾੜੇ ਦੀ ਮਿੱਟੀ ਨਾਲ ਲਿੱਬੜਿਆ ਹੋਇਆ ਸੀ। ਲੰਗੋਟੇ ਦੀ ਪੱਟੀ ਕਮਰ ਤੋਂ ਪੈਰਾਂ ਤਕ ਹਾਥੀ ਦੀ ਸੁੰਡ ਦੀ ਤਰ੍ਹਾਂ ਲਟਕੀ ਹੋਈ ਸੀ। ਉਨ੍ਹਾਂ ਦਿਨਾਂ ਵਿਚ ਸ਼ਿਵਪਾਲ ਗੰਜ ਵਿਚ ਲੰਗੋਟਾ ਬੰਨ੍ਹ ਕੇ ਤੁਰਨ ਵਾਲਿਆਂ ਵਿਚ ਇਹੋ ਫ਼ੈਸ਼ਨ ਚਲ ਰਿਹਾ ਸੀ। ਸਨਿੱਚਰ ਨੇ ਪੁੱਛਿਆ, "ਕੀ ਗੱਲ ਐ, ਛੋਟੇ ਪਹਿਲਵਾਨ?"

ਪਹਿਲਵਾਨ ਨੇ ਸਰੀਰ ਦੇ ਜੋੜਾਂ ਦੀ ਧੱਦਰ ਉਤੇ ਖੁਰਕਦਿਆਂ ਕਿਹਾ, "ਬਦਰੀ ਭਰਾ ਅੱਜ ਅਖਾੜੇ ਵਿਚ ਨਹੀਂ ਆਏ? ਕਿਥੇ ਲੁਕ ਗਏ ਨੇ?"

"ਲੁਕਣਾ ਕਿਥੇ ਐ, ਕਿਤੇ ਏਧਰ ਓਧਰ ਈ ਹੋਣਗੇ?"

"ਕਿਥੇ ਹੋਣਗੇ?"

"ਯੂਨੀਅਨ ਦਾ ਸੁਪਰਵਾਈਜ਼ਰ ਕਣਕ ਲਦਵਾ ਕੇ ਕਿਤੇ ਨੱਠ ਗਿਐ। ਉਨ੍ਹਾਂ ਦੀ ਮੀਟਿੰਗ ਯੂਨੀਅਨ ਵਿਚ ਹੋ ਰਹੀ ਐ। ਬਦਰੀ ਵੀ ਓਥੇ ਈ ਗਏ ਹੋਣਗੇ।"

ਤਦ ਤਕ ਬੈਠਕ ਦੇ ਸਾਹਮਣੇ ਲੋਕਾਂ ਦੇ ਆਉਣ ਦੀਆਂ ਅਵਾਜ਼ਾਂ ਸੁਣਾਈ ਦਿਤੀਆਂ। ਥੜ੍ਹੇ ਉਤੇ ਖੱਦਰ ਦੀ ਧੋਤੀ, ਕੁੜਤਾ, ਜਾਕਟ, ਟੋਪੀ ਅਤੇ ਚਾਦਰ ਵਿਚ ਸਜੇ ਵੈਦ ਮਹਾਰਾਜ ਪ੍ਰਗਟ ਹੋਏ। ਉਨ੍ਹਾਂ ਦੇ ਪਿਛੇ ਕਈ ਚੇਲੇ ਚਪਾਟੇ ਸਨ। ਬਦਰੀ ਪਹਿਲਵਾਨ ਸਭ ਤੋਂ ਪਿਛੇ ਸਨ। ਚਿਹਰਾ ਕਿਸੇ ਤੋਬਰੇ ਤੋਂ ਬਿਨਾਂ ਹੀ ਤੋਬਰੇ ਵਰਗਾ ਪਿਆ ਲੱਗਦਾ ਸੀ। ਉਨ੍ਹਾਂ ਨੂੰ ਦੇਖਦੇ ਹੀ ਛੋਟੇ ਨੇ ਕਿਹਾ, "ਵਸਤਾਦ, ਇਕ ਬੜਾ ਫ਼ੰਟੂਸ਼ ਮਾਮਲਾ ਐ। ਬੜੀ ਦੇਰ ਤੋਂ ਦੱਸਣ ਲਈ ਖੜਾਂ।"

"ਖੜੈਂ ਤਾਂ ਕਿਹੜਾ ਜਾ ਰਿਹੈਂ? ਕੀ ਮਾਮਲੈ?" ਕਹਿ ਕੇ ਬਦਰੀ ਪਹਿਲਵਾਨ ਨੇ ਛੋਟੇ ਦਾ ਸੁਆਗਤ ਕੀਤਾ। ਗੁਰੂ-ਸ਼ਿਸ਼ ਥੜ੍ਹੇ ਦੇ ਦੂਜੇ ਕੰਢੇ ਉਤੇ ਘੁਸਰ ਮੁਸਰ ਕਰਨ ਲਈ ਚਲੇ ਗਏ।

ਵੈਦ ਜੀ ਤੇ ਚਾਰ ਪੰਜ ਆਦਮੀ ਅੰਦਰ ਵੜ ਆਏ। ਇਕ ਨੇ ਤਸੱਲੀ ਨਾਲ ਲੰਮਾ ਸਾਹ ਲਿਆ ਜਿਹੜਾ ਮੁਕਦਿਆਂ ਮੁਕਦਿਆਂ ਇਕ ਹਾਉਕੇ ਵਿਚ ਬਦਲ ਗਿਆ। ਦੂਜਾ ਤਖ਼ਤ ਉਤੇ ਬੈਠ ਗਿਆ। ਉਸ ਨੇ ਇੰਨੀ ਜ਼ੋਰ ਦੀ ਉਬਾਸੀ ਲਈ ਕਿ ਸ਼ੁਰੂ ਵਿਚ ਤਾਂ ਉਹ ਉਬਾਸੀ ਰਹੀ, ਪਰ ਅਖ਼ੀਰ ਵਿਚ ਆ ਕੇ ਸੀਟੀ ਬਣ ਗਈ। ਵੈਦ ਜੀ ਨੇ ਵੀ ਤਕੀਏ ਦੇ ਸਹਾਰੇ ਬੈਠ ਕੇ ਆਪਣੀ ਟੋਪੀ ਤੇ ਕੁੜਤਾ ਐਸੇ ਢੰਗ ਨਾਲ ਤਖ਼ਤ ਦੇ ਦੂਜੇ ਕੰਢੇ ਵਲ ਸੁੱਟੇ ਜਿਵੇਂ ਕੋਈ ਵੱਡਾ ਗਵੱਈਆ ਇਕ ਲੰਬੀ ਤਾਨ ਲਾ ਚੁੱਕਣ ਪਿਛੋਂ ਸੁਰ ਉਤੇ ਆ ਗਿਆ ਹੋਵੇ। ਇਹ ਸਪੱਸ਼ਟ ਹੋ ਗਿਆ ਕਿ ਸਾਰੇ ਲੋਕ ਕੋਈ ਵੱਡਾ ਕੰਮ ਕਰ ਕੇ ਥਕਾਵਟ ਲਾਹੁਣ ਵਾਲੀ ਹਾਲਤ ਵਿਚ ਆਏ ਹਨ। ਸਨਿੱਚਰ ਬੋਲਿਆ, "ਮਹਾਰਾਜ, ਬਹੁਤ ਥੱਕ ਗਏ ਹੋ ਤਾਂ ਇਕ ਵਾਰ ਫੇਰ ਛਣਵਾ ਦਿਆਂ।"

ਵੈਦ ਜੀ ਕੁਝ ਨਹੀਂ ਬੋਲੇ। ਯੂਨੀਅਨ ਦੇ ਇਕ ਡਾਇਰੈਕਟਰ ਨੇ ਕਿਹਾ, 'ਦੋਬਾਰਾ ਤਾਂ ਓਥੇ ਯੂਨੀਅਨ ਵਿਚ ਹੀ ਛਣ ਚੁਕੀ ਹੈ। ਵਧੀਆ ਮਾਲ; ਦੂਧੀਆ। ਹੁਣ ਘਰ ਚੱਲਣ ਦੀ ਵਾਰੀ ਹੈ।"

ਵੈਦ ਜੀ ਕੁਝ ਦੇਰ ਪਹਿਲਾਂ ਚੁਪ ਬੈਠੇ ਦੂਜਿਆਂ ਦੀਆਂ ਗੱਲਾਂ ਸੁਣਦੇ ਰਹੇ। ਇਹ ਆਦਤ ਉਨ੍ਹਾਂ ਨੇ ਓਦੋਂ ਹੀ ਪਾ ਲਈ ਸੀ ਜਦੋਂ ਤੋਂ ਉਨ੍ਹਾਂ ਦਾ ਇਹ ਵਿਸ਼ਵਾਸ ਬਣਿਆ ਸੀ ਕਿ ਜੋ ਆਪ ਘਟ ਖਾਂਦਾ ਹੈ ਤੇ ਦੂਜਿਆਂ ਨੂੰ ਜ਼ਿਆਦਾ ਖਵਾਉਂਦਾ ਹੈ, ਆਪ ਘਟ ਬੋਲਦਾ ਹੈ ਤੇ ਦੂਜਿਆਂ ਨੂੰ ਜ਼ਿਆਦਾ ਬੋਲਣ ਦਿੰਦਾ ਹੈ ਉਹ ਆਪ ਘਟ ਬੇਵਕੂਫ਼ ਬਣਦਾ ਹੈ, ਦੂਜੇ ਨੂੰ ਵਧ ਬੇਵਕੂਫ਼ ਬਣਾਉਂਦਾ ਹੈ। ਫੇਰ ਉਹ ਅਚਾਨਕ ਬੋਲੇ, "ਰੰਗ ਨਾਥ ਤੇਰੀ ਕੀ ਰਾਏ ਹੈ ?"

ਜਿਵੇਂ ਬਿਨਾਂ ਕੋਈ ਗੱਲ ਦੱਸੇ ਵੈਦ ਜੀ ਨੇ ਰਾਏ ਮੰਗੀ ਸੀ, ਉਸੇ ਤਰ੍ਹਾਂ ਬਿਨਾਂ ਕੋਈ ਗੱਲ ਸਮਝੇ ਰੰਗ ਨਾਥ ਨੇ ਕਿਹਾ, "ਜੀ, ਜੋ ਹੁੰਦੈ, ਅੱਛਾ ਈ ਹੁੰਦੈ।"

ਵੈਦ ਜੀ ਅੰਦਰ ਹੀ ਅੰਦਰ ਮੁਸਕਰਾਏ। ਬੋਲੇ, "ਤੂੰ ਬਹੁਤ ਠੀਕ ਕਿਹੈ। ਬਦਰੀ ਮਤੇ ਦੇ ਵਿਰੁੱਧ ਸੀ, ਪਰ ਪਿਛੋਂ ਉਹ ਵੀ ਚੁਪ ਹੋ ਗਿਆ। ਮਤਾ ਇਕ ਮਤ ਨਾਲ ਪਾਸ ਹੋ ਗਿਆ। ਜੋ ਹੋਇਆ, ਅੱਛਾ ਹੀ ਹੋਇਆ।"

ਰੰਗ ਨਾਥ ਨੂੰ ਹੁਣ ਧਿਆਨ ਆਇਆ ਕਿ ਉਹ ਆਪਣੀ ਰਾਏ ਐਵੇਂ ਹੀ ਲੁਟਾ ਚੁਕਾ ਹੈ। ਉਸ ਨੇ ਉਤਸੁਕਤਾ ਨਾਲੇ ਪੁਛਿਆ, "ਕੀ ਮਤਾ ਪਾਸ ਕੀਤੈ ਤੁਸੀਂ ?"

"ਅਸੀਂ, ਮਤਾ ਕੀਤੈ ਕਿ ਸੁਪਰਵਾਈਜ਼ਰ ਨੇ ਜੋ ਸਾਡੀ ਅੱਠ ਹਜ਼ਾਰ ਰੁਪਏ ਦੀ ਚੋਰੀ ਕੀਤੀ ਐ, ਉਸ ਦੀ ਪੂਰਤੀ ਸਰਕਾਰ ਕਰੇ।" ਰੰਗ ਨਾਥ ਇਸ ਦਲੀਲ ਉਤੇ ਬੌਂਦਲ ਗਿਆ। ਬੋਲਿਆ, "ਸਰਕਾਰ ਤੋਂ ਕੀ ਮਤਲਬ ? ਗ਼ਬਨ ਤੁਹਾਡੀ ਯੂਨੀਅਨ ਦੇ ਸੁਪਰਵਾਈਜ਼ਰ ਨੇ ਕੀਤਾ ਅਤੇ ਉਸ ਦਾ ਹਰਜਾਨਾ ਸਰਕਾਰ ਭਰੇ ?"

"ਹੋਰ ਕੌਣ ਭਰੇ ? ਸੁਪਰਵਾਈਜ਼ਰ ਤਾਂ ਲੋਪ ਹੋ ਚੁਕੈ। ਅਸੀਂ ਪੁਲਿਸ ਵਿਚ ਖ਼ਬਰ ਦੇ ਦਿਤੀ। ਅੱਗੇ ਸਰਕਾਰ ਦੀ ਜ਼ਿੰਮੇਵਾਰੀ ਐ। ਸਾਡੇ ਹੱਥ ਵਿਚ ਕੁਝ ਵੀ ਨਹੀਂ। ਹੁੰਦਾ, ਤਾਂ ਸੁਪਰਵਾਈਜ਼ਰ ਨੂੰ ਧੌਣੋਂ ਫੜ ਕੇ ਉਸ ਤੋਂ ਕਣਕ ਦਾ ਮੁੱਲ ਵਸੂਲ ਕਰ ਲੈਂਦੇ। ਹੁਣ ਜੋ ਕਰਨੈ ਸਰਕਾਰ ਕਰੇ। ਜਾਂ ਤਾਂ ਸਰਕਾਰ ਸੁਪਰਵਾਈਜ਼ਰ ਨੂੰ ਬੰਦੀ ਬਣਾ ਕੇ ਸਾਡੇ ਸਾਹਮਣੇ ਪੇਸ਼ ਕਰੇ ਜਾਂ ਹੋਰ ਜੋ ਕਰਨੈ ਕਰੇ। ਜੋ ਵੀ ਹੋਵੇ, ਜੇ ਸਰਕਾਰ ਚਾਹੁੰਦੀ ਐ ਕਿ ਸਾਡੀ ਯੂਨੀਅਨ ਜੀਊਂਦੀ ਰਹੇ ਤੇ ਉਸ ਦੇ ਰਾਹੀਂ ਜਨਤਾ ਦਾ ਕਲਿਆਨ ਹੁੰਦਾ ਰਹੇ ਤਾਂ ਉਸ ਨੂੰ ਈ ਇਹ ਹਰਜਾਨਾ ਭਰਨਾ ਪਵੇਗਾ, ਨਹੀਂ ਤਾਂ ਇਹ ਯੂਨੀਅਨ ਮਰ ਮੁਕ ਜਾਵੇਗੀ। ਅਸੀਂ ਆਪਣਾ ਕੰਮ ਕਰ ਦਿੱਤੈ, ਅੱਗੋਂ ਸਰਕਾਰ ਜਾਣੇ ਤੇ ਉਸ ਦਾ ਕੰਮ, ਪਰ ਜਿੰਨਾ ਕੁ ਕੰਮ ਉਹ ਕਰਦੀ ਐ; ਅਸੀਂ ਜਾਣਦੇ ਈ ਆਂ।"

ਵੈਦ ਜੀ ਇੰਨੀਆਂ ਦਲੀਲ ਭਰੀਆਂ ਗੱਲਾਂ ਕਰ ਰਹੇ ਸਨ ਕਿ ਰੰਗ ਨਾਥ ਦਾ ਦਿਮਾਗ਼

ਚਕਰਾ ਗਿਆ। ਉਹ ਰਾਜ-ਪ੍ਰਬੰਧ ਦੀ ਸਿਥਲਤਾ, ਜਨਤਾ ਦਾ ਕਲਿਆਣ, ਜ਼ਿੰਮੇਵਾਰੀ ਆਦਿ ਸ਼ਬਦ ਮੁੜ ਮੁੜ ਕੇ ਆਪਣੀਆਂ ਗੱਲਾਂ ਵਿਚ ਵਰਤ ਰਹੇ ਸਨ। ਰੰਗ ਨਾਥ ਨੂੰ ਯਕੀਨ ਹੋ ਗਿਆ ਕਿ ਨਵੇਂ ਜ਼ਮਾਨੇ ਵਿਚ ਲੋਕ ਜਿਹੋ ਜਿਹੀ ਬੋਲੀ ਸਮਝਦੇ ਹਨ, ਉਸ ਦਾ ਮਾਮਾ, ਪੁਰਾਣੀ ਪੀੜ੍ਹੀ ਦਾ ਹੋ ਕੇ ਵੀ, ਓਹੀ ਬੋਲੀ ਬੋਲਣੀ ਜਾਣਦੇ ਹਨ।

ਬਦਰੀ ਪਹਿਲਵਾਨ ਛੋਟੇ ਨਾਲ ਗੱਲਬਾਤ ਕਰ ਕੇ ਮੁੜ ਆਏ ਸਨ। ਬੋਲੇ, "ਰਾਮਾਧੀਨ ਦੇ ਘਰ ਡਾਕਾ ਤਾਂ ਨਹੀਂ ਪਿਆ, ਪਰ ਏਧਰ ਓਧਰ ਚੋਰੀਆਂ ਹੋਣ ਦੀਆਂ ਖ਼ਬਰਾਂ ਆਈਆਂ ਨੇ।"

ਉਹ ਆਪਣੇ ਬਾਪ ਸਾਹਮਣੇ ਆਮ ਤੌਰ ਉੱਤੇ ਆਦਰ ਨਾਲ ਬੋਲਦੇ ਸਨ। ਇਹ ਗੱਲ ਵੀ ਉਨ੍ਹਾਂ ਨੇ ਇੰਜ ਕਹੀ ਜਿਵੇਂ ਛੋਟੇ ਦੀ ਅਤੇ ਉਨ੍ਹਾਂ ਦੀ ਗੱਲ ਦਾ ਵਿਸ਼ਾ ਇਹੀ ਸੀ ਤੇ ਇਸ ਬਾਰੇ ਦਸਣਾ ਉਨ੍ਹਾਂ ਦਾ ਫ਼ਰਜ਼ ਸੀ।

ਵੈਦ ਜੀ ਨੇ ਕਿਹਾ, "ਚੋਰੀ! ਡਕੈਤੀ! ਹਰ ਪਾਸੇ ਇਹੀ ਸੁਣਿਆ ਜਾ ਰਿਹੈ। ਦੇਸ਼ ਰਸਾਤਲ ਨੂੰ ਜਾ ਰਿਹੈ।"

ਬਦਰੀ ਪਹਿਲਵਾਨ ਨੇ; ਇਸ ਨੂੰ ਸੁਣਿਆ-ਅਣਸੁਣਿਆ ਕਰ ਕੇ, ਜਿਵੇਂ ਕੋਈ ਹੈਲਥ ਇਨਸਪੈਕਟਰ ਹੈਜ਼ੇ ਤੋਂ ਬਚਣ ਦੇ ਉਪਾ ਦਸ ਰਿਹਾ ਹੋਵੇ, ਜਨ-ਸਧਾਰਣ ਨੂੰ ਤਾੜਨਾ ਕੀਤੀ, "ਪੂਰੇ ਪਿੰਡ ਵਿਚ ਚੋਰੀ ਦੀ ਚਰਚਾ ਏ। ਜਾਗਦੇ ਹੋਏ ਸੌਣਾ ਚਾਹੀਦੈ।"

ਫੇਰ ਹਨੇਰੇ ਵਿਚ ਛੋਟੇ ਪਹਿਲਵਾਨ ਦੇ ਕੋਲ ਥੜੇ ਉੱਤੇ ਜਾ ਖੜੇ ਹੋਏ।

## 9

ਛੰਗਾ ਮਲ ਵਿਦਿਆਲਾ ਇੰਟਰ ਕਾਲਿਜ ਦੀ ਸਥਾਪਨਾ 'ਦੇਸ਼ ਦੇ ਨਵ-ਨਾਗਰਿਕਾਂ ਨੂੰ ਮਹਾਨ ਆਦਰਸ਼ਾਂ ਵਲ ਪ੍ਰੇਰਿਤ ਕਰਨ ਅਤੇ ਉਨ੍ਹਾਂ ਨੂੰ ਉੱਤਮ ਸਿੱਖਿਆ ਦੇ ਕੇ ਰਾਸ਼ਟਰ ਨੂੰ ਉੱਤੇ ਚੁੱਕਣ ਲਈ' ਹੋਈ ਸੀ। ਕਾਲਿਜ ਦਾ ਚਮਕੀਲੇ ਨਾਰੰਗੀ ਕਾਗ਼ਜ਼ ਉੱਤੇ ਛਪਿਆ ਹੋਇਆ 'ਸੰਵਿਧਾਨ ਤੇ ਨਿਯਮਾਵਲੀ' ਪੜ੍ਹ ਕੇ ਯਥਾਰਥ ਦੀ ਗੰਦਗੀ ਵਿਚ ਗਲੇਫਿਆ ਹੋਇਆ ਮਨ ਕੁਝ ਉਹੋ ਜਿਹਾ ਹੀ ਨਿਰਮਲ ਤੇ ਪਵਿੱਤਰ ਹੋ ਜਾਂਦਾ ਸੀ ਜਿਵੇਂ ਭਾਰਤੀ ਸੰਵਿਧਾਨ ਵਿਚ ਬੁਨਿਆਦੀ ਅਧਿਕਾਰਾਂ ਵਾਲਾ ਪਾਠ ਪੜ੍ਹ ਕੇ।

ਕਿਉਂਕਿ ਇਸ ਕਾਲਜ ਦੀ ਸਥਾਪਨਾ ਰਾਸ਼ਟਰ ਦੇ ਹਿਤ ਵਿਚ ਹੋਈ ਸੀ, ਏਸ ਲਈ ਉਸ ਵਿਚ ਹੋਰ ਕੁਝ ਸੀ ਜਾਂ ਨਹੀਂ, ਗੁਟਬੰਦੀ ਕਾਫ਼ੀ ਸੀ। ਉਂਜ ਗੁਟਬੰਦੀ ਜਿਸ

ਮਾਤਰਾ ਵਿਚ ਸੀ, ਉਸ ਨੂੰ ਬਹੁਤ ਵਧੀਆ ਨਹੀਂ ਸੀ ਕਿਹਾ ਜਾ ਸਕਦਾ, ਪਰ ਜਿੰਨੇ ਘਟ ਸਮੇਂ ਵਿਚ ਉਹ ਵਧੀ ਫੁੱਲੀ, ਉਸ ਤੋਂ ਲੱਗਦਾ ਸੀ ਕਿ ਕੰਮ ਕਾਫ਼ੀ ਅੱਛਾ ਹੋਇਆ ਹੈ। ਉਹ ਦੋਹਾਂ ਤਿੰਨਾਂ ਸਾਲਾਂ ਵਿਚ ਹੀ ਗਵਾਂਢੀ ਕਾਲਜਾਂ ਦੀਆਂ ਗੁਟਬੰਦੀਆਂ ਨਾਲੋਂ ਕਿਤੇ ਜ਼ਿਆਦਾ ਨਿੱਗਰ ਨਜ਼ਰ ਆਉਣ ਲੱਗ ਪਈ ਸੀ। ਬਲਕਿ ਕੁਝ ਮਾਮਲਿਆਂ ਵਿਚ ਤਾਂ ਉਹ ਸਾਰੇ ਭਾਰਤ ਦੀ ਪੱਧਰ ਦੀਆਂ ਸੰਸਥਾਵਾਂ ਦਾ ਵੀ ਮੁਕਾਬਲਾ ਕਰਨ ਲੱਗ ਪਈ ਸੀ।

ਪ੍ਰਬੰਧ ਸਮਿਤੀ ਵਿਚ ਵੈਦ ਜੀ ਦਾ ਦਬਦਬਾ ਸੀ, ਪਰ ਰਾਮਾਧੀਨ ਭੀਖਮਖੇੜਵੀ ਹੁਣ ਤਕ ਆਪਣਾ ਗੁੱਟ ਖੜਾ ਕਰ ਚੁਕੇ ਸਨ। ਇਸ ਕੰਮ ਲਈ ਉਨ੍ਹਾਂ ਨੂੰ ਬੜੀ ਘਾਲ ਘਾਲਣੀ ਪਈ। ਕਾਫ਼ੀ ਦਿਨਾਂ ਤਕ ਉਹ ਇਕੱਲੇ ਹੀ ਗੁੱਟ ਬਣੇ ਰਹੇ, ਪਿਛੋਂ ਇਕ ਅੱਧ ਮੈਂਬਰ ਉਨ੍ਹਾਂ ਵਲ ਖਿੱਚਿਆ ਗਿਆ। ਆਖ਼ਰ ਬੜੀ ਮਿਹਨਤ ਪਿਛੋਂ ਕਾਲਜ ਦੇ ਕਰਮਚਾਰੀਆਂ ਵਿਚ ਦੋ ਗੁੱਟ ਬਣੇ ਸਨ, ਪਰ ਉਨ੍ਹਾਂ ਵਿਚ ਅਜੇ ਵੀ ਬੜਾ ਕੰਮ ਹੋਣ ਵਾਲਾ ਸੀ। ਪ੍ਰਿੰਸੀਪਲ ਸਾਹਿਬ ਤਾਂ ਵੈਦ ਜੀ ਦੇ ਹੱਥਾਂ ਉਤੇ ਪੂਰੀ ਤਰ੍ਹਾਂ ਪੈ ਚੁਕੇ ਸਨ, ਪਰ ਖੰਨਾ ਮਾਸਟਰ ਅਜੇ ਉਸ ਤਰ੍ਹਾਂ ਰਾਮਾਧੀਨ ਦੇ ਗੁੱਟ ਉਤੇ ਪੂਰੀ ਤਰ੍ਹਾਂ ਨਿਰਧਾਰਿਤ ਨਹੀਂ ਸਨ ਹੋ ਸਕੇ। ਉਨ੍ਹਾਂ ਨੂੰ ਖਿੱਚਣਾ ਬਾਕੀ ਸੀ। ਲੜਕਿਆਂ ਵਿਚ ਵੀ ਹਾਲੇ, ਦੋਨਾਂ ਗੁੱਟਾਂ ਦੀ ਹਮਦਰਦੀ ਦੇ ਆਧਾਰ ਉਤੇ, ਵੱਖ ਵੱਖ ਗੁੱਟ ਨਹੀਂ ਸਨ ਬਣੇ। ਉਨ੍ਹਾਂ ਵਿਚ ਆਪਸੀ ਗਾਲ੍ਹ-ਮੰਦਾ ਜਾਂ ਮਾਰ-ਕੁਟਾਈ ਹੁੰਦੀ ਤਾਂ ਸੀ, ਪਰ ਹਾਲੇ ਇਨ੍ਹਾਂ ਕੰਮਾਂ ਨੂੰ ਯੋਗ ਅਗਵਾਈ ਨਹੀਂ ਸੀ ਮਿਲ ਸਕੀ। ਗੁੱਟਬੰਦੀ ਦੇ ਉੱਦੇਸ਼ ਨਾਲ ਨਾ ਹੋ ਕੇ ਇਹ ਕੰਮ ਵਿਅੱਕਤੀਗਤ ਕਾਰਣਾਂ ਨਾਲ ਹੁੰਦੇ ਸਨ ਅਤੇ ਇੰਜ ਲੜਕਿਆਂ ਦੀ ਗੁੰਡਾਗਰਦੀ ਦੀ ਅਪਾਰ ਸ਼ਕਤੀ, ਇਕੱਲੇ-ਦੁਕੱਲੇ ਦੇ ਸੁਆਰਥਾਂ ਉਤੇ ਨਸ਼ਟ ਹੁੰਦੀ ਜਾ ਰਹੀ ਸੀ। ਇਸ ਦੀ ਵਰਤੋਂ ਰਾਸ਼ਟਰ ਦੇ ਸਾਂਝੇ ਹਿੱਤ ਵਿਚ ਨਹੀਂ ਸੀ ਹੋ ਰਹੀ। ਗੁਟਬੰਦਾਂ ਦੇ ਕਰਨ ਵਾਲਾ ਹਾਲੇ ਇਸ ਪਾਸੇ ਦਾ ਬੜਾ ਕੰਮ ਪਿਆ ਸੀ।

ਇਹ ਸਹੀ ਹੈ ਕਿ ਵੈਦ ਜੀ ਨੂੰ ਛੱਡ ਕੇ ਕਾਲਜ ਦੇ ਗੁਟਬੰਦਾਂ ਵਿਚ ਹਾਲੇ ਅਨੁਭਵ ਦੀ ਘਾਟ ਸੀ। ਉਨ੍ਹਾਂ ਵਿਚ ਪਕਿਆਈ ਨਹੀਂ ਸੀ, ਪਰ ਪ੍ਰਤਿਭਾ ਸੀ। ਉਸ ਦਾ ਚਮਤਕਾਰ ਸਾਲ ਵਿਚ ਇਕ ਅੱਧ ਵਾਰੀ ਸਾਹਮਣੇ ਆਉਂਦਾ ਤਾਂ ਉਸ ਦਾ ਪ੍ਰਭਾਵ ਸ਼ਹਿਰ ਤਕ ਪਹੁੰਚਦਾ। ਏਥੇ ਜਦੋਂ ਕਦੇ ਅਜਿਹੇ ਦਾਅ-ਪੇਚ ਵੀ ਚਲ ਜਾਂਦੇ ਜੋ ਵੱਡੇ ਵੱਡੇ ਪੈਦਾਇਸ਼ੀ ਗੁੱਟਬੰਦਾਂ ਨੂੰ ਵੀ ਹੈਰਾਨੀ ਵਿਚ ਪਾ ਦਿੰਦੇ। ਪਿਛਲੇ ਸਾਲ ਰਾਮਾਧੀਨ ਨੇ ਵੈਦ ਜੀ ਉਤੇ ਇਕ ਅਜਿਹਾ ਹੀ ਦਾਉ ਚਲਾਇਆ ਸੀ। ਵਾਰ ਖ਼ਾਲੀ ਗਿਆ, ਪਰ ਉਸ ਦੀ ਚਰਚਾ ਦੂਰ ਦੂਰ ਤਕ ਹੋਈ। ਅਖ਼ਬਾਰਾਂ ਵਿਚ ਵੀ ਜ਼ਿਕਰ ਛਿੜਿਆ। ਉਸ ਨਾਲ ਇਕ ਗੁੱਟਬੰਦ ਇੰਨਾ ਪ੍ਰਭਾਵਿਤ ਹੋਇਆ ਕਿ ਉਹ ਸ਼ਹਿਰ ਤੋਂ ਕਾਲਜ ਤਕ ਸਿਰਫ਼ ਦੋਹਾਂ ਗੁਟਾਂ ਦੀ ਪਿੱਠ ਠੋਕਣ ਲਈ ਭੱਜਾ ਆਇਆ। ਉਹ ਇਕ ਸੀਨੀਅਰ ਗੁੱਟਬੰਦ ਸੀ

ਅਤੇ ਅਕਸਰ ਰਾਜਧਾਨੀ ਵਿਚ ਰਹਿੰਦਾ ਸੀ। ਪਿਛਲੇ ਚਾਲ੍ਹੀ ਸਾਲਾਂ ਤੋਂ ਉਸ ਨੇ ਦਿਨ ਰਾਤ ਦੇ ਚਵ੍ਹੀ ਘੰਟੇ ਸਿਰਫ਼ ਗੁੱਟਬੰਦੀ ਦੇ ਨਾਂ ਅਰਪਿਤ ਕੀਤੇ ਹੋਏ ਸਨ। ਉਸ ਦੀ ਜ਼ਿੰਦਗੀ ਗੁੱਟਬੰਦੀ ਦਾ ਚਲਦਾ ਫਿਰਦਾ ਪਰਛਾਵਾਂ ਬਣ ਗਈ ਸੀ। ਉਹ ਸਰਬ ਭਾਰਤੀ ਪੱਧਰ ਦਾ ਆਦਮੀ ਸੀ ਅਤੇ ਉਸ ਦੇ ਬਿਆਨ ਰੋਚਾਨਾ ਅਖ਼ਬਾਰ ਵਿਚ ਪਹਿਲੇ ਸਫ਼ੇ ਉਤੇ ਛਪਦੇ ਸਨ, ਜਿਨ੍ਹਾਂ ਵਿਚ ਦੇਸ਼ ਭਗਤੀ ਅਤੇ ਗੁੱਟਬੰਦੀ ਦਾ ਅਨੋਖਾ ਸੰਗਮ ਹੁੰਦਾ ਸੀ। ਉਸ ਦੇ ਇਕ ਵਾਰ ਕਾਲਜ ਵਿਚ ਆ ਜਾਣ ਪਿਛੋਂ ਲੋਕਾਂ ਨੂੰ ਤਸੱਲੀ ਹੋ ਗਈ ਸੀ ਕਿ ਇਥੇ ਹੁਣ ਕਾਲਿਜ ਭਾਵੇਂ ਖ਼ਤਮ ਹੋ ਜਾਏ, ਗੁੱਟਬੰਦੀ ਖ਼ਤਮ ਨਹੀਂ ਹੋਏਗੀ।

ਸਵਾਲ ਹੈ : ਗੁੱਟਬੰਦੀ ਕਿਉਂ ਸੀ ?

ਇਹ ਪੁੱਛਣਾ ਉਸੇ ਤਰ੍ਹਾਂ ਹੈ ਜਿਵੇਂ ਪਾਣੀ ਕਿਉਂ ਵਧਦਾ ਹੈ ? ਸੱਚ ਕਿਉਂ ਬੋਲਣਾ ਚਾਹੀਦਾ ਹੈ ? ਵਸਤੂ ਕੀ ਹੈ ਤੇ ਈਸ਼ਵਰ ਕੀ ਹੈ ? ਅਸਲ ਵਿਚ ਇਹ ਇਕ ਸਮਾਜਿਕ ਮਨੋ-ਵਿਗਿਆਨਿਕ, ਅਰਥਾਤ ਲਗਪਗ ਦਾਰਸ਼ਨਿਕ ਸਵਾਲ ਹੈ। ਇਸ ਦਾ ਜਵਾਬ ਜਾਣਨ ਲਈ ਦਰਸ਼ਨ ਸ਼ਾਸਤਰ ਜਾਣਨ ਦੀ ਲੋੜ ਹੈ।

ਵੇਦਾਂਤ ਅਨੁਸਾਰ — ਜਿਸ ਦਾ ਹਵਾਲਾ ਵੈਦ ਜੀ ਆਯੁਰਵੇਦ ਦੇ ਸਮਾਨਾਰਥ ਦੇ ਰੂਪ ਵਿਚ ਦਿਆ ਕਰਦੇ ਹਨ — ਗੁੱਟਬੰਦੀ, 'ਪਰ' ਦੀ ਅਨੁਭੂਤੀ 'ਆਤਮਾ' ਵਿਚ ਕਰਨ ਵਾਲੀ ਸਭ ਤੋਂ ਉੱਚੀ ਹਾਲਤ ਦਾ ਇਕ ਨਾਂ ਹੈ। ਉਸ ਵਿਚ ਹਰੇਕ 'ਤੂੰ', 'ਮੈਂ' ਨੂੰ ਅਤੇ ਹਰੇਕ 'ਮੈਂ', 'ਤੂੰ' ਨੂੰ, ਆਪਣੇ ਤੋਂ ਵਧੇਰੇ ਅੱਛੀ ਸਥਿਤੀ ਵਿਚ ਦੇਖਦਾ ਹੈ। ਉਹ ਇਸ ਸਥਿਤੀ ਨੂੰ ਫੜਨਾ ਚਾਹੁੰਦਾ ਹੈ। 'ਮੈਂ', 'ਤੂੰ' ਨੂੰ ਤੇ 'ਤੂੰ', 'ਮੈਂ' ਨੂੰ ਮਿਟਾ ਕੇ 'ਮੈਂ' ਦੀ ਜਗ੍ਹਾ 'ਤੂੰ' ਤੇ 'ਤੂੰ' ਦੀ ਜਗ੍ਹਾ 'ਮੈਂ' ਬਣ ਜਾਣਾ ਚਾਹੁੰਦਾ ਹੈ।

ਵੇਦਾਂਤ ਸਾਡੀ ਪਰੰਪਰਾ ਹੈ ਅਤੇ ਕਿਉਂਕਿ ਗੁੱਟਬੰਦੀ ਦਾ ਅਰਥ ਵੇਦਾਂਤ ਤੋਂ ਕੱਢਿਆ ਜਾ ਸਕਦਾ ਹੈ, ਇਸ ਲਈ ਗੁੱਟਬੰਦੀ ਵੀ ਸਾਡੀ ਪਰੰਪਰਾ ਹੈ, ਅਤੇ ਦੋਵੇਂ ਸਾਡੀਆਂ ਸਾਂਸਕ੍ਰਿਤਿਕ ਪਰੰਪਰਾਵਾਂ ਹਨ। ਆਜ਼ਾਦੀ ਮਿਲਣ ਪਿਛੋਂ ਅਸੀਂ ਆਪਣੀਆਂ ਬਹੁਤ ਸਾਰੀਆਂ ਸਾਂਸਕ੍ਰਿਤਿਕ ਪਰੰਪਰਾਵਾਂ ਨੂੰ ਨਵੇਂ ਸਿਰਿਓਂ ਪੁੱਟ ਕੱਢਿਆ ਹੈ, ਤਾਂ ਹੀ ਅਸੀਂ ਹਵਾਈ ਜਹਾਜ਼ ਉਤੇ ਯੂਰਪ ਜਾਂਦੇ ਹਾਂ, ਪਰ ਯਾਤਰਾ ਦਾ ਪਰੋਗਰਾਮ ਜੋਤਸ਼ੀ ਤੋਂ ਬਣਵਾਉਂਦੇ ਹਾਂ, ਫ਼ਾਰੇਨ ਐਕਸਚੇਂਜ ਅਤੇ ਇਨਕਮ-ਟੈਕਸ ਦੇ ਅੜਿੱਕੇ ਦੂਰ ਕਰਨ ਲਈ ਬਾਬਿਆਂ ਦਾ ਅਸ਼ੀਰਵਾਦ ਲੈਂਦੇ ਹਾਂ, ਸਕਾਚ ਵਿਸਕੀ ਪੀ ਕੇ ਭਗੰਦਰ ਪਾਲਦੇ ਹਾਂ ਅਤੇ ਇਲਾਜ ਲਈ ਯੋਗ-ਆਸ਼ਰਮਾਂ ਵਿਚ ਜਾ ਕੇ ਸਾਹ ਫੁਲਾਉਂਦੇ ਤੇ ਪੇਟ ਭਚੋੜਦੇ ਹਾਂ। ਇਸੇ ਤਰ੍ਹਾਂ ਵਲੈਤੀ ਸਿੱਖਿਆ ਰਾਹੀਂ ਪ੍ਰਾਪਤ ਜਨ-ਤੰਤਰ ਸਵੀਕਾਰ ਕਰਦੇ ਹਾਂ ਅਤੇ ਉਸ ਨੂੰ ਚਲਾਉਣ ਲਈ ਆਪਣੀ ਪਰੰਪਰਾਗਤ ਗੁੱਟਬੰਦੀ ਦਾ ਸਹਾਰਾ ਲੈਂਦੇ ਹਾਂ। ਸਾਡੇ ਇਤਿਹਾਸ ਵਿਚ — ਚਾਹੇ ਯੁੱਧ ਕਾਲ ਰਿਹਾ ਹੋਵੇ, ਚਾਹੇ ਸ਼ਾਂਤੀ ਕਾਲ — ਰਾਜ ਮਹਿਲਾਂ ਤੋਂ ਲੈ ਕੇ ਖੇਤਾਂ ਤਕ ਗੁੱਟਬੰਦੀ ਰਾਹੀਂ 'ਮੈਂ' ਨੂੰ 'ਤੂੰ' ਤੇ 'ਤੂੰ' ਨੂੰ 'ਮੈਂ' ਬਣਾਉਣ

ਦੀ ਸ਼ਾਨਦਾਰ ਪਰੰਪਰਾ ਰਹੀ ਹੈ। ਅੰਗਰੇਜ਼ੀ ਰਾਜ ਵਿਚ ਅੰਗਰੇਜ਼ਾਂ ਨੂੰ ਬਾਹਰ ਭਜਾਉਣ ਦੇ ਝੰਜਟ ਵਿਚ ਕੁਝ ਦਿਨਾਂ ਲਈ ਅਸੀਂ ਇਸ ਨੂੰ ਭੁੱਲ ਗਏ ਸਾਂ। ਆਜ਼ਾਦੀ ਮਿਲਣ ਦੇ ਪਿਛੋਂ ਅਸੀਂ ਹੋਰ ਪਰੰਪਰਾਵਾਂ ਨਾਲ, ਇਸ ਪਰੰਪਰਾ ਨੂੰ ਵੀ, ਬੜੀ ਸ਼ਹਿ ਦਿੱਤੀ ਹੈ। ਹੁਣ ਅਸੀਂ ਗੁੱਟੀਬੰਦੀ ਨੂੰ ਤੂੰ-ਤੂੰ, ਮੈਂ-ਮੈਂ, ਲਾਲ ਜੁੱਤੀ ਸਾਹਿੱਤ ਤੇ ਕਲਾ, ਆਦਿ ਸਾਰੀਆਂ ਪੱਧਤੀਆਂ ਤੋਂ ਅੱਗੇ ਵਧਾ ਰਹੇ ਹਾਂ। ਇਹ ਸਾਡਾ ਸਾਂਸਕ੍ਰਿਤਿਕ ਵਿਸ਼ਵਾਸ ਹੈ। ਇਹ ਵੇਦਾਂਤ ਨੂੰ ਜਨਮ ਦੇਣ ਵਾਲੇ ਦੇਸ਼ ਦੀ ਲੱਭਤ ਹੈ। ਇਹੀ ਸੰਖੇਪ ਵਿਚ, ਗੁੱਟਬੰਦੀ ਦਾ ਦਰਸ਼ਨ, ਇਤਿਹਾਸ ਅਤੇ ਭੂਗੋਲ ਹੈ।

ਇਨ੍ਹਾਂ ਮੂਲ ਕਾਰਨਾਂ ਦੇ ਨਾਲ ਨਾਲ ਕਾਲਜ ਵਿਚ ਗੁੱਟਬੰਦੀ ਦਾ ਇਕ ਦੂਜਾ ਕਾਰਨ ਲੋਕਾਂ ਦਾ ਇਹ ਵਿਚਾਰ ਸੀ ਕਿ ਕੁਝ ਨਾ ਕੁਝ ਹੁੰਦਾ ਹੀ ਰਹਿਣਾ ਚਾਹੀਦਾ ਹੈ। ਇਥੇ ਸਿਨੇਮਾ ਨਹੀਂ ਹੈ, ਹੋਟਲ ਨਹੀਂ ਹੈ, ਕਾਫ਼ੀ-ਹਾਊਸ ਨਹੀਂ, ਮਾਰ-ਪਿੱਟ, ਛੁਰੇਬਾਜ਼ੀ, ਸੜਕ ਦੁਰਘਟਨਾਵਾਂ, ਨਵੇਂ ਨਵੇਂ ਫ਼ੈਸ਼ਨਾਂ ਦੀਆਂ ਲੜਕੀਆਂ, ਨੁਮਾਇਸ਼ਾਂ, ਗਾਲ੍ਹੀ-ਮੰਦੇ ਵਾਲੀਆਂ ਸਾਰਵਜਨਿਕ ਸਭਾਵਾਂ — ਇਹ ਵੀ ਨਹੀਂ ਹਨ। ਲੋਕ ਕਿਥੇ ਜਾਣ ? ਕੀ ਵੇਖਣ ? ਕੀ ਸੁਣਨ ? ਇਸ ਲਈ, ਕੁਝ ਨਾ ਕੁਝ ਹੁੰਦਾ ਰਹੇ ਤਾਂ ਹੀ ਠੀਕ ਹੈ।

ਚਾਰ ਦਿਨ ਹੋਏ, ਕਾਲਜ ਵਿਚ ਇਕ ਪ੍ਰੇਮ-ਪੱਤਰ ਫੜਿਆ ਗਿਆ ਸੀ। ਜੋ ਕਿਸੇ ਮੁੰਡੇ ਨੇ ਕਿਸੇ ਕੁੜੀ ਨੂੰ ਲਿਖਿਆ ਸੀ। ਮੁੰਡੇ ਨੇ ਚਲਾਕੀ ਇਹ ਵਿਖਾਈ ਸੀ ਕਿ ਚਿੱਠੀ ਤੋਂ ਇਉਂ ਲੱਗਦਾ ਸੀ ਜਿਵੇਂ ਉਹ ਸਵਾਲ ਨਹੀਂ; ਲੜਕੀ ਦੀ ਚਿੱਠੀ ਦਾ ਜਵਾਬ ਹੋਵੇ, ਪਰ ਚਲਾਕੀ ਚਲ ਨਾ ਸਕੀ। ਮੁੰਡੇ ਨੂੰ ਝਿੜਕਿਆ ਗਿਆ, ਮਾਰਿਆ ਗਿਆ, ਕਾਲਜ ਤੋਂ ਕੱਢਿਆ ਗਿਆ, ਫੇਰ ਉਸ ਦੇ ਪਿਉ ਦੇ ਇਸ ਇਕਰਾਰ ਉਤੇ ਕਿ ਮੁੰਡਾ ਫੇਰ ਪ੍ਰੇਮ ਨਹੀਂ ਕਰੇਗਾ, ਅਤੇ ਇਸ ਪ੍ਰਣ ਉਤੇ ਕਿ ਕਾਲਜ ਦੇ ਨਵੇਂ ਬਲਾਕ ਲਈ ਪੱਚੀ ਹਜ਼ਾਰ ਇੱਟਾਂ ਦੇ ਦਿਤੀਆਂ ਜਾਣਗੀਆਂ, ਉਸ ਨੂੰ ਕਾਲਜ ਵਿਚ ਫੇਰ ਦਾਖ਼ਲ ਕਰ ਲਿਆ ਗਿਆ। ਜੋ ਕੁਝ ਹੋਇਆ, ਉਸ ਦਾ ਅਸਰ ਚਾਰ ਦਿਨ ਤੋਂ ਜ਼ਿਆਦਾ ਨਹੀਂ ਰਿਹਾ। ਉਸ ਤੋਂ ਪਹਿਲਾਂ ਇਕ ਮੁੰਡੇ ਕੋਲੋਂ ਦੇਸੀ ਕਾਰਤੂਸੀ ਪਿਸਤੌਲ ਮਿਲਿਆ ਸੀ। ਪਿਸਤੌਲ ਵਿਚ ਕਾਰਤੂਸ ਕੋਈ ਨਹੀਂ ਸੀ ਅਤੇ ਇੰਨਾ ਭੈੜਾ ਬਣਿਆ ਹੋਇਆ ਸੀ ਕਿ ਦੇਸ਼ ਦੇ ਲੁਹਾਰਾਂ ਦੀ ਕਾਰੀਗਰੀ ਉਤੇ ਰੋਣਾ ਆਉਂਦਾ ਸੀ। ਪਰ ਇਨ੍ਹਾਂ ਕਮਜ਼ੋਰੀਆਂ ਦੇ ਬਾਵਜੂਦ ਕਾਲਜ ਵਿਚ ਪੁਲਿਸ ਆ ਗਈ ਅਤੇ ਮੁੰਡੇ ਨੂੰ ਅਤੇ, ਵੈਦ ਜੀ ਦਾ ਆਦਮੀ ਹੋਣ ਦੇ ਬਾਵਜੂਦ, ਕਲਰਕ ਸਾਹਿਬ ਨੂੰ, ਥਾਣੇ ਲੈ ਗਈ। ਲੋਕ ਉਡੀਕਦੇ ਰਹੇ ਕਿ ਕੁਝ ਹੋਣ

ਵਾਲਾ ਹੈ ਅਤੇ ਜਾਪਿਆ ਕਿ ਚਾਰ ਛੇ ਦਿਨ ਤਕ ਕੁਝ ਹੁੰਦਾ ਰਹੇਗਾ, ਪਰ ਸ਼ਾਮ ਤਕ ਪਤਾ ਲੱਗ ਗਿਆ ਕਿ ਜੋ ਨਿਕਲਿਆ ਸੀ ਉਹ ਪਿਸਤੌਲ ਨਹੀਂ, ਲੋਹੇ ਦਾ ਇਕ ਛੋਟਾ ਜਿਹਾ ਟੁਕੜਾ ਸੀ; ਅਤੇ ਕਲਰਕ ਸਾਹਿਬ ਥਾਣਾ-ਪੁਲਿਸ ਦੇ ਕਹਿਣ ਉਤੇ ਥਾਣੇ ਨਹੀਂ ਸਨ ਗਏ, ਬਲਕਿ ਆਪਣੀ ਮਰਜ਼ੀ ਨਾਲ ਤੁਰਨ ਫਿਰਨ ਗਏ ਸਨ ਅਤੇ ਮੁੰਡਾ ਗੁੰਡਾ-ਗਰਦੀ ਨਹੀਂ ਸੀ ਕਰ ਰਿਹਾ, ਬਲਕਿ ਬਹੁਤ ਅੱਛੀ ਬੰਸਰੀ ਵਜਾਉਂਦਾ ਸੀ। ਸ਼ਾਮ ਨੂੰ ਜਦ ਸੈਰ ਕਰਦਾ ਹੋਇਆ ਕਲਰਕ ਤੇ ਬੰਸਰੀ ਵਜਾਉਂਦਾ ਹੋਇਆ ਮੁੰਡਾ ਇਉਂ ਬਾਹਰ ਨਿਕਲੇ ਤਾਂ ਲੋਕਾਂ ਦਾ ਮੱਚ ਮਰ ਗਿਆ। ਉਹ ਤਾੜ ਗਏ ਕਿ ਇਹ ਤਾਂ ਕੁਝ ਵੀ ਨਹੀਂ ਹੋਇਆ ਅਤੇ ਉਨ੍ਹਾਂ ਦੇ ਸਾਹਮਣੇ ਫੇਰ ਉਹੀ ਸਦੀਵੀ ਪ੍ਰਸ਼ਨ ਪੈਦਾ ਹੋ ਗਿਆ : ਹੁਣ ਕੀ ਹੋਵੇ ?

ਐਸੇ ਵਾਤਾਵਰਣ ਵਿਚ ਲੋਕਾਂ ਦੀ ਨਜ਼ਰ ਪ੍ਰਿੰਸੀਪਲ ਸਾਹਿਬ ਤੇ ਵੈਦ ਜੀ ਉਤੇ ਪਈ ਸੀ। ਵੈਦ ਜੀ ਤਾਂ ਮਦਨ ਮੋਹਨ ਮਾਲਵੀ ਸ਼ੈਲੀ ਦੀ ਪਗੜੀ ਬੰਨ੍ਹੀ ਬੜੇ ਅਰਾਮ ਨਾਲ, ਆਪਣੀ ਥਾਂ ਉਤੇ ਬੈਠੇ ਸਨ, ਪਰ ਪ੍ਰਿੰਸੀਪਲ ਸਾਹਿਬ ਨੂੰ ਦੇਖ ਕੇ ਲੱਗਦਾ ਸੀ ਕਿ ਉਹ ਬਿਨਾਂ ਕਿਸੇ ਸਹਾਰੇ ਦੇ, ਬਿਜਲੀ ਦੇ ਖੰਭੇ ਉਤੇ ਚੜ੍ਹੇ ਹੋਏ ਹਨ ਅਤੇ ਦੂਰੋਂ ਹੀ ਕਿਸੇ ਨੂੰ ਦੇਖ ਕੇ ਚੀਕ ਰਹੇ ਹਨ : "ਦੇਖੋ, ਦੇਖੋ, ਇਹ ਕੋਈ ਸ਼ਰਾਰਤ ਕਰਨਾ ਚਾਹੁੰਦੇ।" ਉਨ੍ਹਾਂ ਦੀ ਨਜ਼ਰ ਵਿਚ ਸ਼ੱਕ ਸੀ ਅਤੇ ਆਪਣੀ ਥਾਂ ਨੂੰ ਚੰਬੜੇ ਹੋਏ ਹਰੇਕ ਭਾਰਤਵਾਸੀ ਨੂੰ ਇਹੋ ਤੌਖਲਾ ਸੀ ਕਿ ਕੋਈ ਸਾਨੂੰ ਖਿੱਚ ਕੇ ਪਰ੍ਹਾਂ ਨਾ ਕਰ ਦੇਵੇ। ਲੋਕ ਕਮਜ਼ੋਰੀ ਤਾੜ ਗਏ ਅਤੇ ਉਨ੍ਹਾਂ ਨੂੰ, ਅਤੇ ਉਸ ਦੇ ਨਾਲ ਹੀ ਵੈਦ ਜੀ ਨੂੰ ਭੜਕਾਉਣ ਲੱਗੇ। ਓਧਰ ਉਹ ਲੋਕ ਵੀ, ਇਸ ਡਰ ਤੋਂ ਕਿ ਮਾਰ ਨਾ ਪੈ ਜਾਏ, ਪਹਿਲਾਂ ਹੀ ਮਾਰਨ ਲਈ ਤਿਆਰ ਹੋ ਗਏ।

ਉਨ੍ਹਾਂ ਦਿਨਾਂ ਵਿਚ ਇਕ ਦਿਨ ਖੰਨਾ ਮਾਸਟਰ ਨੂੰ ਕਿਸੇ ਨੇ ਦੱਸਿਆ ਸੀ ਕਿ ਹਰ ਕਾਲਜ ਵਿਚ ਇਕ ਪ੍ਰਿੰਸੀਪਲ ਤੇ ਇਕ ਵਾਈਸ ਪ੍ਰਿੰਸੀਪਲ ਹੁੰਦਾ ਹੈ। ਉਹ ਇਤਿਹਾਸ ਪੜ੍ਹਾਉਂਦੇ ਸਨ ਤੇ ਕਾਲਜ ਦੇ ਸਭ ਤੋਂ ਵੱਡੇ ਲੈਕਚਰਾਰ ਸਨ। ਇਸੇ ਧੋਖੇ ਵਿਚ ਉਹ ਇਕ ਦਿਨ ਵੈਦ ਜੀ ਨੂੰ ਕਹਿ ਆਏ ਕਿ ਉਨ੍ਹਾਂ ਨੂੰ ਵਾਈਸ ਪ੍ਰਿੰਸੀਪਲ ਬਣਾਉਣਾ ਚਾਹੀਦਾ ਹੈ। ਵੈਦ ਜੀ ਨੇ ਸਿਰ ਹਿਲਾ ਕੇ ਕਿਹਾ ਕਿ ਇਹ ਇਕ ਨਵੀਨ ਵਿਚਾਰ ਹੈ। ਨਵਯੁਵਕਾਂ ਨੂੰ ਨਵੀਨ ਚਿੰਤਨ ਕਰਦੇ ਹੀ ਰਹਿਣਾ ਚਾਹੀਦਾ ਹੈ। ਉਨ੍ਹਾਂ ਦੇ ਹਰੇਕ ਨਵੇਂ ਵਿਚਾਰ ਦਾ ਮੈਂ ਸੁਆਗਤ ਕਰਦਾ ਹਾਂ। ਪਰ ਇਹ ਪ੍ਰਸ਼ਨ ਕਾਰਜ-ਸਾਧਕ ਸਮਿਤੀ ਦੇ ਦੇਖਣ ਵਾਲਾ ਹੈ। ਉਸ ਦੀ ਅਗਲੀ ਬੈਠਕ ਵਿਚ ਜੇ ਇਹ ਪ੍ਰਸ਼ਨ ਆਇਆ ਤਾਂ ਇਸ ਉਤੇ ਸਮੁਚਿੱਤ ਵਿਚਾਰ ਕੀਤਾ ਜਾਏਗਾ। ਖੰਨਾ ਮਾਸਟਰ ਨੇ ਇਹ ਸੋਚਿਆ ਕਿ ਕਾਰਜ-ਸਾਧਕ ਸਮਿਤੀ ਦੀ ਅਗਲੀ ਬੈਠਕ ਤਾਂ ਕਦੀ ਹੁੰਦੀ ਨਹੀਂ, ਸੋ ਉਨ੍ਹਾਂ ਨੇ ਜਲਦੀ ਹੀ ਵਾਈਸ ਪ੍ਰਿੰਸੀਪਲ ਦਾ ਪਦ ਪ੍ਰਾਪਤ ਕਰਨ ਲਈ ਇਕ ਅਰਜ਼ੀ ਲਿਖੀ ਅਤੇ ਪ੍ਰਿੰਸੀਪਲ ਨੂੰ ਇਸ ਪ੍ਰਾਰਥਨਾ

ਦੇ ਨਾਲ ਦੇ ਦਿਤੀ ਕਿ ਇਸ ਨੂੰ ਕਾਰਜ-ਸਾਧਕ ਸਮਿਤੀ ਦੀ ਅਗਲੀ ਬੈਠਕ ਵਿਚ ਪੇਸ਼ ਕਰ ਦਿਤਾ ਜਾਏ।

ਪ੍ਰਿੰਸੀਪਲ ਸਾਹਿਬ ਖੰਨਾ ਮਾਸਟਰ ਦੀ ਇਸ ਹਰਕਤ ਉਤੇ ਹੈਰਾਨ ਰਹਿ ਗਏ। ਉਨ੍ਹਾ ਨੇ ਵੈਦ ਜੀ ਤੋਂ ਜਾ ਕੇ ਪੁੱਛਿਆ, "ਖੰਨਾ ਨੂੰ ਇਹ ਦਰਖ਼ਾਸਤ ਦੇਣ ਦੀ ਸਲਾਹ ਤੁਸੀਂ ਦਿਤੀ ਐ ?"

ਇਸ ਦਾ ਉੱਤਰ ਵੈਦ ਜੀ ਨੇ ਤਿੰਨ ਸ਼ਬਦਾਂ ਵਿਚ ਦਿਤਾ, "ਹਾਲੇ ਨਵਯੁਵਕ ਹਨ।"

ਇਸ ਦੇ ਪਿਛੋਂ, ਕੁਝ ਦਿਨਾਂ ਤਕ ਪ੍ਰਿੰਸੀਪਲ ਸਾਹਿਬ ਸ਼ਿਵਪਾਲ ਗੰਜ ਦੇ ਰਸਤੇ ਉਤੇ ਮਿਲਣ ਵਾਲੇ ਹਰ ਆਦਮੀ ਨੂੰ ਪ੍ਰਾਣੀ-ਸ਼ਾਸਤਰ ਦਾ ਇਹ ਤੱਥ ਦਸਦੇ ਰਹੇ ਕਿ ਅੱਜ ਕਲ੍ਹ ਦੇ ਲੋਕ ਪਤਾ ਨਹੀਂ ਕਿਹੋ ਜਿਹੇ ਹੋ ਗਏ ਹਨ ? ਖੰਨਾ ਮਾਸਟਰ ਦੀ ਇਸ ਹਰਕਤ ਦਾ ਵਰਣਨ ਉਹ 'ਮੂੰਹ ਵਿਚ ਰਾਮ, ਬਗ਼ਲ ਵਿਚ ਛੁਰੀ', 'ਸਾਡੀ ਬਿੱਲੀ, ਸਾਨੂੰ ਹੀ ਮਿਆਊਂ', 'ਪਿੱਠ ਵਿਚ ਛੁਰਾ ਖੋਭਣਾ', 'ਡੱਡੂ ਨੂੰ ਜ਼ੁਕਾਮ ਹੋਣਾ' ਵਰਗੀਆ ਕਹਾਵਤਾ ਨਾਲ ਕਰਦੇ ਰਹੇ। ਇਕ ਦਿਨ ਉਨ੍ਹਾਂ ਨੇ ਚੌਰਾਹੇ ਉਤੇ ਖੜੇ ਹੋ ਕੇ ਪ੍ਰਤੀਕਵਾਦੀ ਢੰਗ ਨਾਲ ਕਿਹਾ, "ਇਕ ਦਿਨ ਕਿਸੇ ਘੋੜੇ ਦੇ ਸੁਮ ਵਿਚ ਨਾਅਲ ਠੋਕੇ ਜਾ ਰਹੇ ਸਨ ਇਹ ਦੇਖ ਕੇ ਇਕ ਡੱਡੂ ਨੂੰ ਸ਼ੌਕ ਪੈਦਾ ਹੋਇਆ ਭਈ ਅਸੀਂ ਵੀ ਨਾਅਲ ਠੁਕਵਾਵਾਂਗ। ਬਹੁਤ ਕਹਿਣ ਉਤੇ ਨਾਅਲ ਵਾਲੇ ਨੇ ਡੱਡੂ ਦੇ ਪੈਰ ਵਿਚ ਛੋਟੀ ਜਿਹੀ ਕਿੱਲ ਠੋਕ ਦਿਤੀ। ਬਸ, ਡੱਡੂ ਹੁਰੀਂ ਓਥੇ ਹੀ ਢੇਰ ਹੋ ਗਏ। ਸ਼ੁਕੀਨੀ ਦਾ ਨਤੀਜਾ ਬੁਰਾ ਹੁੰਦੈ।"

ਇਸ ਪੰਚ-ਤੰਤਰ ਪਿਛੇ ਡਰ ਉਹੀ ਸੀ : ਅੱਜ ਜਿਹੜਾ ਵਾਈਸ ਪ੍ਰਿੰਸੀਪਲ ਹੋਣਾ ਚਾਹੁੰਦਾ ਹੈ ਉਹ ਕਲ੍ਹ ਪ੍ਰਿੰਸੀਪਲੀ ਚਾਹੇਗਾ। ਇਸ ਲਈ ਉਹ ਕਾਰਜ-ਸਾਧਕ ਸਮਿਤੀ ਦੇ ਮੈਂਬਰਾਂ ਨੂੰ ਆਪਣੇ ਵਲ ਤੋੜੇਗਾ, ਮਾਸਟਰਾਂ ਦਾ ਗੁੱਟ ਬਣਾਏਗਾ, ਲੜਕਿਆਂ ਨੂੰ ਕੁੱਟ-ਮਾਰ ਲਈ ਉਕਸਾਏਗਾ, ਉੱਪਰ ਸ਼ਿਕਾਇਤਾਂ ਭਿਜਵਾਏਗਾ। ਇਹ ਕਮੀਨਾ ਹੈ ਤੇ ਕਮੀਨਾ ਰਹੇਗਾ.

ਸੱਚਾਈ ਛੁਪ ਨਹੀਂ ਸਕਤੀ ਬਨਾਵਟ ਕੇ ਅਸੂਲੋਂ ਸੇ,
ਕਿ ਖ਼ੁਸ਼ਬੂ ਆ ਨਹੀਂ ਸਕਤੀ ਕਭੀ ਕਾਗ਼ਜ਼ ਕੇ ਫੂਲੋਂ ਸੇ।

ਏਸ ਕਵਿਤਾ ਨੂੰ ਉੱਪਰ ਦਰਜ ਕਰ ਕੇ ਰਾਮਾਧੀਨ ਭੀਖਮਖੇੜਵੀ ਨੇ ਵੈਦ ਜੀ ਨੂੰ ਜੋ ਪੱਤਰ ਲਿਖਿਆ ਸੀ, ਉਸ ਦਾ ਮਤਲਬ ਇਹ ਸੀ ਕਿ ਕਾਰਜ-ਸਾਧਕ ਸਮਿਤੀ ਦੀ ਬੈਠਕ,

ਜੋ ਪਿਛਲੇ ਤਿੰਨ ਸਾਲਾਂ ਤੋਂ ਨਹੀਂ ਹੋਈ, ਦਸਾਂ ਦਿਨਾਂ ਦੇ ਅੰਦਰ ਅੰਦਰ ਬੁਲਾਣੀ ਚਾਹੀਦੀ ਹੈ ਅਤੇ ਕਾਲਜ ਦੀ ਸਾਧਾਰਨ ਸਮਿਤੀ ਦੀ ਸਾਲਾਨਾ ਬੈਠਕ ਬਾਰੇ — ਜੋ ਕਿ ਕਾਲਜ ਦੀ ਸਥਾਪਨਾ ਵਾਲੇ ਸਾਲ ਤੋਂ ਲੈ ਕੇ ਅੱਜ ਤਕ ਨਹੀਂ ਹੋਈ — ਓਥੇ ਵਿਚਾਰ ਹੋਣਾ ਚਾਹੀਦਾ ਹੈ। ਉਨ੍ਹਾਂ ਨੇ ਵਿਚਾਰਨ ਯੋਗ ਵਿਸ਼ਿਆਂ ਵਿਚ ਵਾਈਸ ਪ੍ਰਿੰਸੀਪਲ ਦੀ ਨਿਯੁਕਤੀ ਦਾ ਵੀ ਜ਼ਿਕਰ ਕੀਤਾ ਸੀ।

ਪ੍ਰਿੰਸੀਪਲ ਸਾਹਿਬ ਜਦ ਇਹ ਪੱਤਰ ਆਪਣੀ ਜੇਬ ਵਿਚ ਪਾ ਕੇ ਵੈਦ ਜੀ ਦੇ ਘਰੋਂ ਬਾਹਰ ਨਿਕਲੇ ਤਾਂ ਉਨ੍ਹਾਂ ਨੂੰ ਅਚਾਨਕ ਉਸ ਵਿਚੋਂ ਗਰਮੀ ਜਿਹੀ ਨਿਕਲਦੀ ਮਹਿਸੂਸ ਹੋਈ।

ਕਾਲਜ ਦੇ ਫਾਟਕ ਤੇ ਉਨ੍ਹਾਂ ਨੂੰ ਰੁੱਪਨ ਬਾਬੂ ਮਿਲ ਗਏ। ਉਨ੍ਹਾਂ ਨੇ ਕੁਝ ਠਹਿਰ ਕੇ ਕਹਿਣਾ ਸ਼ੁਰੂ ਕੀਤਾ, "ਦੇਖ ਲਿਆ ਤੂੰ ? ਖੰਨਾ ਸਾਹਿਬ, ਰਾਮਾਧੀਨ ਦਾ ਕਿੱਲਾ ਫੜੀ ਬੈਠੇ ਨੇ, ਵਾਈਸ ਪ੍ਰਿੰਸੀਪਲੀ ਦਾ ਸ਼ੌਕ ਜਾਗਿਐ। ਇਕ ਵਾਰ ਇਕ ਡੱਡੂ ਨੇ ਦੇਖਿਆ ਘੋੜੇ ਦੇ ਨਾਅਲ ਠੋਕੀ ਜਾ ਰਹੀ ਸੀ, ਉਸ ਨੇ ਵੀ ....।"

ਰੁੱਪਨ ਬਾਬੂ ਕਾਲਜ ਛੱਡ ਕੇ ਕਿਤੇ ਬਾਹਰ ਜਾ ਰਹੇ ਸਨ ਅਤੇ ਜਲਦੀ ਵਿਚ ਸਨ। ਬੋਲੇ, "ਜਾਣਦਾਂ, ਡੱਡੂ ਵਾਲਾ ਕਿੱਸਾ ਏਥੇ ਸਾਰਿਆਂ ਨੂੰ ਪਤੈ। ਪਰ ਮੈਂ ਤੁਹਾਨੂੰ ਇਕ ਗੱਲ ਸਾਫ਼ ਸਾਫ਼ ਦਸ ਦਿਆਂ। ਖੰਨਾ ਨਾਲ ਮੈਨੂੰ ਹਮਦਰਦੀ ਕੋਈ ਨਹੀਂ, ਪਰ ਮੈਂ ਸਮਝਦਾਂ ਕਿ ਏਥੇ ਇਕ ਵਾਈਸ ਪ੍ਰਿੰਸੀਪਲ ਦਾ ਹੋਣਾ ਜ਼ਰੂਰੀ ਐ। ਤੁਸੀਂ ਇਥੇ ਨਹੀਂ ਹੁੰਦੇ ਤਾਂ ਸਭ ਮਾਸਟਰ ਕੁੱਤੇ ਬਿੱਲੀਆਂ ਦੀ ਤਰ੍ਹਾਂ ਲੜਦੇ ਹਨ। ਟੀਚਰਜ਼ ਰੂਮ ਵਿਚ ਉਹ ਗੁੰਡਾਗਰਦੀ ਹੁੰਦੀ ਐ ਕਿ ਕੀ ਦਸੀਏ। ਓਹੀ "ਹੇਂ ਹੇਂ, ਠੇਂ ਠੇਂ, ਫੇਂ ਫੇਂ।" ਉਹ ਗੰਭੀਰ ਹੋ ਗਏ ਅਤੇ ਆਦੇਸ਼ ਦੇ ਢੰਗ ਨਾਲ ਕਹਿਣ ਲੱਗੇ, "ਪ੍ਰਿੰਸੀਪਲ ਸਾਹਿਬ, ਮੈਂ ਸਮਝਦਾਂ ਕਿ ਸਾਡੇ ਏਥੇ ਇਕ ਵਾਈਸ ਪ੍ਰਿੰਸੀਪਲ ਵੀ ਹੋਣਾ ਚਾਹੀਦੈ। ਖੰਨਾ ਸਭ ਤੋਂ ਜ਼ਿਆਦਾ ਸੀਨੀਅਰ ਐ। ਉਨ੍ਹਾਂ ਨੂੰ ਈ ਬਣ ਜਾਣ ਦਿਓ। ਸਿਰਫ਼ ਨਾਂ ਦੀ ਗੱਲ ਐ। ਤਨਖਾਹ ਤਾਂ ਵਧਣੀ ਨਹੀਂ।"

ਪ੍ਰਿੰਸੀਪਲ ਸਾਹਿਬ ਦਾ ਦਿਲ ਇੰਨੀ ਜ਼ੋਰ ਦੀ ਧੜਕਿਆ ਕਿ ਉਨ੍ਹਾਂ ਨੂੰ ਲੱਗਿਆ ਉਛਲ ਕੇ ਫੇਫੜੇ ਵਿਚ ਵੜ ਜਾਵੇਗਾ। ਉਹ ਬੋਲੇ, "ਐਸੀ ਗੱਲ ਕਦੇ ਭੁੱਲ ਕੇ ਵੀ ਨਾ ਕਹਿਣਾ, ਰੁੱਪਨ ਬਾਬੂ ! ਇਹ ਖੰਨਾ ਵੰਨਾ ਸ਼ੋਰ ਮਚਾ ਦੇਣਗੇ ਕਿ ਤੁਸੀਂ ਉਨ੍ਹਾਂ ਦੇ ਨਾਲ ਹੋ ? ਇਹ ਸ਼ਿਵਪਾਲ ਗੰਜ ਹੈ। ਮਜ਼ਾਕ ਵਿਚ ਵੀ ਸੋਚ ਕੇ ਬੋਲਣਾ ਚਾਹੀਦੈ।"

"ਮੈਂ ਤਾਂ ਸੱਚੀ ਗੱਲ ਕਹਿੰਦਾਂ। ਖ਼ੈਰ, ਦੇਖੀ ਜਾਵੇਗੀ।" ਕਹਿੰਦੇ ਕਹਿੰਦੇ ਰੁੱਪਨ ਬਾਬੂ ਅੱਗੇ ਚਲੇ ਗਏ।

ਪ੍ਰਿੰਸੀਪਲ ਸਾਹਿਬ ਤੇਜ਼ੀ ਨਾਲ ਆਪਣੇ ਕਮਰੇ ਵਿਚ ਆ ਗਏ। ਠੰਢ ਸੀ, ਸੋ ਉਨ੍ਹਾਂ ਨੇ ਕੋਟ ਉਤਾਰ ਦਿਤਾ। ਸਿੱਖਿਆ ਸੰਬੰਧੀ ਸਾਮਾਨ ਦੀ ਸਪਲਾਈ ਕਰਨ ਵਾਲੀ ਕਿਸੇ

ਦੁਕਾਨ ਦਾ ਇਕ ਕਲੰਡਰ ਠੀਕ ਉਨ੍ਹਾਂ ਦੀ ਨੱਕ ਦੇ ਸਾਹਮਣੇ ਕੰਧ ਉਤੇ ਟੰਗਿਆ ਹੋਇਆ ਸੀ, ਜਿਸ ਵਿਚ ਨੰਗੇ ਪਿੰਡੇ ਉਤੇ ਲਗਪਗ ਇਕ ਪਾਰਦਰਸ਼ੀ ਸਾੜ੍ਹੀ ਵਲ੍ਹੇਟੀ ਇਕ ਫ਼ਿਲਮ ਐਕਟਰੈਸ ਇਕ ਆਦਮੀ ਵਲ ਲੱਡੂ ਜਿਹਾ ਵਧਾ ਰਹੀ ਸੀ। ਆਦਮੀ ਜਿਸ ਨੇ ਚਿਹਰੇ ਉਤੇ ਲੰਮੇ ਲੰਮੇ ਵਾਲ ਵਧਾਏ ਹੋਏ ਸਨ, ਇਕ ਹੱਥ ਅੱਖਾਂ ਸਾਹਮਣੇ ਕਰੀ, ਅਜਿਹਾ ਮੂੰਹ ਬਣਾ ਰਿਹਾ ਸੀ, ਜਿਵੇਂ ਕਿਤੇ ਲੱਡੂ ਖਾ ਕੇ ਉਸ ਨੂੰ ਬਦਹਜ਼ਮੀ ਹੋ ਗਈ ਹੋਵੇ। ਇਹ ਮੇਨਕਾ ਤੇ ਵਿਸ਼ਵਾਮਿੱਤਰ ਸਨ। ਉਹ ਇਨ੍ਹਾਂ ਨੂੰ ਥੋੜੀ ਦੇਰ ਦੇਖਦੇ ਰਹੇ, ਫੇਰ ਘੰਟੀ ਵਜਾਉਣ ਦੀ ਥਾਂ ਉਨ੍ਹਾਂ ਨੇ ਜ਼ੋਰ ਦੀ ਚਿਲਕ ਕੇ ਚਪੜਾਸੀ ਨੂੰ ਬੁਲਾਇਆ ਅਤੇ ਕਿਹਾ, "ਖੰਨੇ ਨੂੰ ਬੁਲਾਓ।"

ਚਪੜਾਸੀ ਨੇ ਭੇਤ ਵਾਲੇ ਸੁਰ ਵਿਚ ਕਿਹਾ, "ਫ਼ੀਲਡ ਵਲ ਗਏ ਹਨ। ਮਾਲਵੀ ਜੀ ਨਾਲ ਹਨ।"

ਪ੍ਰਿੰਸੀਪਲ ਨੇ ਅੱਕ ਕੇ ਸਾਹਮਣੇ ਰਖੇ ਹੋਏ ਕਲਮਦਾਨ ਨੂੰ ਧੱਕ ਕੇ ਪਰ੍ਹੇ ਕਰ ਦਿਤਾ। ਕਲਮਦਾਨ ਵੀ, ਨਮੂਨੇ ਦੇ ਤੌਰ ਉਤੇ, ਕਿਸੇ ਐਜੂਕੇਸ਼ਨ ਐਮਪੋਰੀਅਮ ਤੋਂ ਮੁਫ਼ਤ ਮਿਲਿਆ ਸੀ ਅਤੇ ਜਿਵੇਂ ਪ੍ਰਿੰਸੀਪਲ ਸਾਹਿਬ ਨੇ ਉਸ ਨੂੰ ਦੂਰ ਪਟਕਿਆ ਸੀ, ਉਸ ਤੋਂ ਲੱਗਦਾ ਸੀ ਕਿ ਉਸ ਸਾਲ ਐਮਪੋਰੀਅਮ ਦਾ ਕੋਈ ਵੀ ਮਾਲ ਕਾਲਜ ਵਿਚ ਖ਼ਰੀਦਿਆ ਨਹੀਂ ਜਾਏਗਾ। ਪਰ ਪ੍ਰਿੰਸੀਪਲ ਸਾਹਿਬ ਦਾ ਮਤਲਬ ਇਹ ਨਹੀਂ ਸੀ; ਉਹ ਇਸ ਵੇਲੇ ਚਪੜਾਸੀ ਨੂੰ ਸਿਰਫ਼ ਇਹ ਦਸਣਾ ਚਾਹੁੰਦੇ ਸਨ ਕਿ ਉਹ ਉਸ ਦੀ ਖ਼ੁਫ਼ੀਆ ਰਪੋਟ ਹਾਲੇ ਸੁਣਨ ਨੂੰ ਤਿਆਰ ਨਹੀਂ ਹਨ। ਉਨ੍ਹਾਂ ਨੇ ਕੜਕ ਕੇ ਕਿਹਾ, "ਮੈਂ ਕਹਿੰਦਾਂ, ਖੰਨੇ ਨੂੰ ਇਸੇ ਵੇਲੇ ਬੁਲਾਓ।"

ਚਪੜਾਸੀ ਨੇ ਗਾੜ੍ਹੇ ਦਾ ਸਾਫ਼ ਕੁੜਤਾ ਅਤੇ ਕਾਫ਼ੀ ਸਾਫ਼ ਧੋਤੀ ਪਾਈ ਹੋਈ ਸੀ। ਉਸ ਦੇ ਪੈਰਾਂ ਵਿਚ ਖੜਾਵਾਂ ਅਤੇ ਮੱਥੇ ਉਤੇ ਤਿਲਕ ਸੀ। ਉਸ ਨੇ ਸ਼ਾਂਤੀ ਨਾਲ ਕਿਹਾ, "ਜਾ ਰਿਹਾਂ। ਖੰਨੇ ਨੂੰ ਵੀ ਬੁਲਾ ਲਿਆਉਂਦਾ। ਏਨੇ ਨਰਾਜ਼ ਕਿਉਂ ਹੋ ਰਹੇ ਓ ?"

ਪ੍ਰਿੰਸੀਪਲ ਸਾਹਿਬ ਦੰਦ ਪੀਂਹਦੇ ਹੋਏ ਟੇਢੀ ਨਿਗਾਹ ਨਾਲ ਮੇਜ਼ ਉਤੇ ਰਖੇ ਟੀਨ ਦੇ ਇਕ ਟੁਕੜੇ ਨੂੰ ਦੇਖਦੇ ਰਹੇ। ਇਸ ਨੂੰ ਪਾਲਿਸ਼ ਕਰ ਕੇ ਇਕ ਲਾਲ ਗੁਲਾਬ ਦਾ ਫੁੱਲ ਬਣਾ ਦਿਤਾ ਗਿਆ ਸੀ। ਹੇਠਾਂ ਤਾਰੀਖ਼ ਤੇ ਮਹੀਨਾ ਦਸਣ ਲਈ ਕਲੰਡਰ ਲਾਇਆ ਗਿਆ ਸੀ। ਇਸ ਨੂੰ ਸ਼ਰਾਬ ਬਣਾਣ ਦੀ ਇਕ ਫ਼ਰਮ ਨੇ ਪੰ: ਜਵਾਹਰ ਲਾਲ ਨਹਿਰੂ ਦੀ ਯਾਦ ਵਿਚ ਬਣਵਾਇਆ ਸੀ ਅਤੇ ਸਾਰੇ ਪਾਸੇ ਇਸ ਵਿਸਵਾਸ ਨਾਲ ਮੁਫ਼ਤ ਭੇਜਿਆ ਸੀ ਕਿ ਜਿਥੇ ਇਹ ਕਲੰਡਰ ਜਾਏਗਾ, ਓਥੋਂ ਦੀ ਜਨਤਾ ਪੰ: ਹਵਾਹਰ ਲਾਲ ਨਹਿਰੂ ਦੇ ਆਦਰਸ਼ਾਂ ਤੇ ਇਸ ਫ਼ਰਮ ਦੀ ਸ਼ਰਾਬ ਨੂੰ ਕਦੇ ਨਹੀਂ ਭੁੱਲੇਗੀ। ਪਰ ਇਸ ਵੇਲੇ ਪ੍ਰਿੰਸੀਪਲ ਸਾਹਿਬ ਉਤੇ ਕਲੰਡਰ ਦਾ ਕੋਈ ਅਸਰ ਨਾ ਹੋਇਆ। ਪੰ: ਨਹਿਰੂ ਦੇ ਲਾਲ

ਗੁਲਾਬ ਨੇ ਉਨ੍ਹਾਂ ਨੂੰ ਸ਼ਾਂਤੀ ਨਾ ਦਿਤੀ, ਨਾ ਝੱਗ ਛੱਡਦੀ ਬੀਅਰ ਦੀ ਕਲਪਣਾ ਨੇ ਹੀ ਉਨ੍ਹਾਂ ਦੀਆਂ ਅੱਖਾਂ ਨੂੰ ਬੰਦ ਹੋਣ ਲਈ ਮਜਬੂਰ ਕੀਤਾ ।

ਚਪੜਾਸੀ ਬੋਲਿਆ, "ਤੁਸੀਂ ਬਾਹਮਣ ਹੋ ਤਾਂ ਮੈਂ ਵੀ ਬਾਹਮਣ ਹਾਂ । ਲੂਣ ਨਾਲ ਲੂਣ ਨਹੀਂ ਖਾਧਾ ਜਾਂਦਾ; ਹਾਂ !"

ਇਹ ਕਹਿ ਕੇ ਉਹ ਚਲਾ ਗਿਆ। ਪ੍ਰਿੰਸੀਪਲ ਸਾਹਿਬ ਖੜਾਵਾਂ ਦੀ ਮੱਧਮ ਪੈਂਦੀ ਖਟ-ਖਟ ਸੁਣਦੇ ਰਹੇ। ਉਨ੍ਹਾਂ ਦੀ ਨਜ਼ਰ ਇਕ ਤੀਜੇ ਕਲੰਡਰ ਉਤੇ ਟਿਕ ਗਈ, ਜਿਸ ਵਿਚ ਪੰਜ ਪੰਜ ਸਾਲ ਦੇ ਦੋ ਬੱਚੇ ਵੱਡੀਆਂ ਵੱਡੀਆ ਰਾਈਫਲਾਂ ਲਈ ਬਰਫ਼ ਉਤੇ ਲੇਟੇ ਹੋਏ ਸਨ ਅਤੇ ਸ਼ਾਇਦ ਚੀਨੀਆਂ ਦੀ ਫ਼ੌਜ ਦੀ ਉਡੀਕ ਕਰ ਰਹੇ ਸਨ ਅਤੇ ਇਉਂ ਬੜੇ ਕਲਾਤਮਕ ਢੰਗ ਨਾਲ ਦਸ ਰਹੇ ਸਨ ਕਿ ਕਿਸ ਫ਼ੈਕਟਰੀ ਵਿਚ ਜੂਟ (ਸਣ) ਦੇ ਥੈਲੇ ਸਭ ਤੋਂ ਚੰਗੇ ਬਣਦੇ ਹਨ ।

ਪ੍ਰਿੰਸੀਪਲ ਸਾਹਿਬ ਇਸ ਕਲੰਡਰ ਉਤੇ ਨਜ਼ਰ ਜਮਾਈ ਖੰਨੇ ਦੀ ਉਡੀਕ ਕਰਦੇ ਰਹੇ ਅਤੇ ਸੋਚਦੇ ਰਹੇ ਕਿ ਇਸ ਨੂੰ ਵਾਈਸ ਪ੍ਰਿੰਸੀਪਲੀ ਦਾ ਸ਼ੌਕ ਨਾ ਉਠਿਆ ਹੁੰਦਾ ਤਾਂ ਕਿੰਨਾ ਚੰਗਾ ਹੁੰਦਾ।

ਓਧਰ ਹੋਣ ਵਾਲੀ ਘਟਨਾ ਨੂੰ ਇਤਿਹਾਸਿਕ ਬਣਾਉਣ ਲਈ, ਕਲਰਕ ਸਾਹਿਬ ਆ ਕੇ ਬਾਹਰ ਦੇ ਬਰਾਂਡੇ ਵਿਚ ਖੜੇ ਹੋ ਗਏ । ਕੰਧ ਦੇ ਪਿਛੇ ਅਤੇ ਖਿੜਕੀ ਦੇ ਹੇਠਾਂ ਡ੍ਰਿਲ ਮਾਸਟਰ ਟੰਗਾਂ ਪਸਾਰ ਕੇ ਖੜੇ ਖੜੇ, ਪਿਸ਼ਾਬ ਕਰਨ ਦੀ ਥਾਂ ਬੀੜੀ ਪੀਣ ਲੱਗ ਪਏ । ਏਸ ਗੱਲ ਦਾ ਖ਼ਤਰਾ ਨਾ ਰਿਹਾ ਕਿ ਖੰਨਾ ਤੇ ਪ੍ਰਿੰਸੀਪਲ ਸਾਹਿਬ ਦਾ ਝਗੜਾ ਜਨਤਾ ਤਕ ਪਹੁੰਚਣ ਤੋਂ ਪਹਿਲਾਂ ਹੀ ਹਵਾ ਵਿਚ ਉੱਡ ਜਾਏਗਾ ।

ਰਾਤ ਰੰਗ ਨਾਥ ਤੇ ਬਦਰੀ ਛੱਤ ਵਾਲੇ ਕਮਰੇ ਵਿਚ ਲੇਟੇ ਸਨ ਅਤੇ ਸੌਣ ਤੋਂ ਪਹਿਲਾਂ ਵਾਲੀਆਂ ਬੇਤਰਤੀਬ ਗਲਾਂ ਸ਼ੁਰੂ ਹੋ ਗਈਆਂ ਸਨ । ਰੰਗ ਨਾਥ ਨੇ ਆਪਣੀ ਗੱਲ ਖ਼ਤਮ ਕਰਦਿਆਂ ਕਿਹਾ, "ਪਤਾ ਨਹੀਂ ਚੱਲਿਆ ਕਿ ਪ੍ਰਿੰਸੀਪਲ ਤੇ ਖੰਨੇ ਵਿਚ ਕੀ ਗੱਲ ਹੋਈ। ਡ੍ਰਿਲ ਮਾਸਟਰ ਬਾਹਰ ਖੜਾ ਸੀ। ਖੰਨਾ ਮਾਸਟਰ ਨੇ ਚੀਕ ਕੇ ਕਿਹਾ, "ਇਹੀ ਇਨਸਾਨੀਅਤ ਹੈ ਤੁਹਾਡੀ, ਉਹ ਸਿਰਫ਼ ਏਨਾ ਹੀ ਸੁਣ ਸਕਿਆ ।"

ਬਦਰੀ ਨੇ ਆਕੜ ਭੰਨਦਿਆਂ ਕਿਹਾ, "ਪ੍ਰਿੰਸੀਪਲ ਨੇ ਗਾਹਲ ਦਿਤੀ ਹੋਵੇਗੀ, ਓਸੇ ਦੇ ਜਵਾਬ ਵਿਚ ਉਸ ਨੇ ਇਨਸਾਨੀਅਤ ਦੀ ਗੱਲ ਕਹੀ ਹੋਵੇਗੀ। ਇਹ ਖੰਨਾ ਇੰਜ ਹੀ ਗੱਲ ਕਰਦੈ। ਸਾਲਾ ਪਾਗਲ ਐ ।"

ਰੰਗ ਨਾਥ ਨੇ ਕਿਹਾ, "ਗਾਲ੍ਹਾਂ ਦਾ ਜਵਾਬ ਤਾਂ ਜੁੱਤਾ ਹੈ ।"

ਬਦਰੀ ਨੇ ਇਸ ਦਾ ਕੋਈ ਜਵਾਬ ਨਾ ਦਿਤਾ । ਰੰਗ ਨਾਥ ਨੇ ਫੇਰ ਕਿਹਾ, "ਮੈਂ ਤਾਂ ਦੇਖ ਰਿਹਾਂ, ਏਥੇ ਇਨਸਾਨੀਅਤ ਦਾ ਜ਼ਿਕਰ ਹੀ ਵਿਅਰਥ ਹੈ ।"

ਬਦਰੀ ਨੇ ਸੌਣ ਲਈ ਪਾਸਾ ਪਰਤਿਆ । ਗੁਡ-ਨਾਈਟ ਕਹਿਣ ਦੀ ਸ਼ੈਲੀ ਵਿਚ

ਬੋਲੇ, 'ਉਹ ਤਾਂ ਠੀਕ ਹੈ। ਪਰ ਏਥੇ ਜੋ ਵੀ ਕ, ਖ, ਗ, ਘ ਪੜ੍ਹ ਲੈਂਦਾ ਹੈ, ਉਰਦੂ ਪਟਾਕਣ ਲੱਗ ਪੈਂਦੇ। ਗੱਲ ਗੱਲ ਵਿਚ ਇਨਸਾਨੀਅਤ ਇਨਸਾਨੀਅਤ ਕਰਦੇ ? ਜਦੋਂ ਡੌਲਿਆਂ ਵਿਚ ਜ਼ੋਰ ਨਹੀਂ ਹੁੰਦਾ ਤਾਂ ਇਨਸਾਨੀਅਤ ਲਈ ਜੀਅ ਓਦਰਦਾ ਹੈ।"

ਰੰਗ ਨਾਥ, ਕੰਬਲ ਉਤੇ ਲਈ, ਛੱਤ ਵਲ ਦੇਖਦਾ ਹੋਇਆ ਲੇਟਿਆ ਰਿਹਾ। ਦਰਵਾਜ਼ਾ ਖੁਲ੍ਹਾ ਸੀ, ਬਾਹਰ ਚਾਂਦਨੀ ਫੈਲੀ ਹੋਈ ਸੀ। ਥੋੜੀ ਦੇਰ ਉਸ ਨੇ ਸੋਫੀਆ ਲਾਰੇਨ ਅਤੇ ਅਲਿਜ਼ੇਬੈਥ ਟੇਲਰ ਦਾ ਧਿਆਨ ਧਰਿਆ, ਪਰ ਕੁਝ ਪਲ ਪਿਛੋਂ ਹੀ ਇਸ ਨੂੰ ਚਰਿੱਤਰਹੀਨਤਾ ਦੀ ਨਿਸ਼ਾਨੀ ਮੰਨ ਕੇ ਉਹ ਆਪਣੇ ਸ਼ਹਿਰ ਦੇ ਧੋਬੀ ਦੀ ਲੜਕੀ ਬਾਰੇ ਸੋਚਣ ਲੱਗ ਪਿਆ, ਜੋ ਕੁਝ ਚਿਰ ਤੋਂ, ਧੁਆਈ ਦੇ ਕਪੜਿਆਂ ਵਿਚੋਂ ਆਪਣੇ ਵਾਸਤੇ ਪੋਸ਼ਾਕ ਕੱਢਣ ਵੇਲੇ, ਬਿਨਾਂ ਬਾਹ ਵਾਲੇ ਬਲਾਊਜ਼ ਨੂੰ ਵਧੇਰੇ ਪਸੰਦ ਕਰਨ ਲੱਗ ਪਈ ਸੀ। ਕੁਝ ਚਿਰ ਪਿਛੋਂ ਇਸ ਗੱਲ ਨੂੰ ਵੀ ਕੁਝ ਘਟੀਆ ਸਮਝ ਕੇ ਉਸ ਨੇ ਫੇਰ ਫ਼ਿਲਮੀ ਐਕਟਰੈਸਾਂ ਉਤੇ ਧਿਆਨ ਜਮਾਇਆ ਅਤੇ ਇਸ ਵਾਰ ਰਾਸ਼ਟਰੀਅਤਾ ਤੇ ਦੇਸ-ਪ੍ਰੇਮ ਦੇ ਨਾਂ ਉਤੇ ਲਿਜ਼ ਟੇਲਰ ਆਦਿ ਨੂੰ ਭੁੱਲ ਕੇ ਵਹੀਦਾ ਰਹਿਮਾਨ ਅਤੇ ਸਾਇਰਾਬਾਨੋ ਦਾ ਸਹਾਰਾ ਲਿਆ। ਦੋ ਚਾਰ ਮਿੰਟਾਂ ਪਿਛੋਂ ਹੀ ਉਹ ਇਸ ਨਤੀਜੇ ਉਤੇ ਪੁੱਜਣ ਲੱਗਾ ਕਿ ਹਰ ਗੱਲ ਵਿਚ ਵਲਾਇਤ ਤੋਂ ਪ੍ਰੇਰਣਾ ਲੈਣੀ ਠੀਕ ਨਹੀਂ ਤੇ ਠੀਕ ਤਰ੍ਹਾਂ ਨਾਲ ਮਨ ਟਿਕ ਜਾਏ ਤਾਂ ਦੇਸ-ਪ੍ਰੇਮ ਵਿਚ ਹੀ ਬੜਾ ਮਜ਼ਾ ਹੈ। ਅਚਾਨਕ ਉਸ ਨੂੰ ਨੀਂਦ ਆਉਣ ਲੱਗ ਪਈ ਅਤੇ ਬਹੁਤ ਕੋਸ਼ਿਸ਼ ਕਰਨ ਉਤੇ ਵੀ ਸਾਇਰਾ ਬਾਨੋ ਦੇ ਸਮੁੱਚੇ ਜਿਸਮ ਸਾਹਮਣੇ ਉਸ ਦੇ ਧਿਆਨ ਦਾ ਖੇਤਰ ਛੁਟੇਰਾ ਹੋਣ ਲੱਗ ਪਿਆ। ਉਸ ਵਿਚ ਕੁਝ ਸ਼ੇਰ ਤੇ ਰਿੱਛ ਛਾਲਾਂ ਮਾਰਨ ਲੱਗੇ। ਉਸ ਨੇ ਇਕ ਵਾਰ ਪੂਰੇ ਜਤਨ ਨਾਲ ਸਾਇਰਾ ਬਾਨੋ ਨੂੰ ਧੜ ਤੋਂ ਫੜ ਕੇ ਘਸੀਟਣਾ ਚਾਹਿਆ, ਪਰ ਉਹ ਹੱਥੋਂ ਤਿਲਕ ਗਈ ਅਤੇ ਇਸੇ ਸੌਦੇ ਵਿਚ ਸ਼ੇਰ ਤੇ ਰਿੱਛ ਵੀ ਬਾਹਰ ਨਿਕਲ ਗਏ। ਓਦੋਂ ਹੀ ਉਸ ਦੇ ਦਿਮਾਗ਼ ਵਿਚ ਖੰਨਾ ਮਾਸਟਰ ਦੀ ਬਣਦੀ ਵਿਗੜਦੀ ਹੋਈ ਤਸਵੀਰ ਇਕ ਦੋ ਵਾਰ ਉੱਭਰੀ ਅਤੇ ਇਕ ਸ਼ਬਦ ਗੂੰਜਣ ਲੱਗਾ, 'ਇਨਸਾਨੀਅਤ !' 'ਇਨਸਾਨੀਅਤ !'

ਪਹਿਲਾਂ ਲੱਗਾ, ਜਿਵੇਂ ਇਹ ਸ਼ਬਦ ਕੋਈ ਹੌਲੀ ਹੌਲੀ ਬੋਲ ਰਿਹਾ ਹੈ। ਫੇਰ ਲੱਗਾ, ਇਸ ਨੂੰ ਮੰਚ ਉਤੇ ਕੋਈ ਬੜੀ ਗੰਭੀਰ ਆਵਾਜ਼ ਵਿਚ ਉਚਾਰ ਰਿਹਾ ਹੈ। ਉਸ ਦੇ ਝਟ ਪਿਛੇ ਹੀ ਅਜਿਹਾ ਲੱਗਿਆ ਕਿ ਕਿਤੇ ਦੰਗਾ ਹੋ ਰਿਹੈ ਅਤੇ ਚਾਰੇ ਪਾਸੇ ਲੋਕ ਚੀਕ ਰਹੇ ਹਨ, ਇਨਸਾਨੀਅਤ ! ਇਨਸਾਨੀਅਤ !! ਇਨਸਾਨੀਅਤ !!!

ਉਹ ਜਾਗ ਪਿਆ ਅਤੇ ਜਾਗਦੇ ਹੀ ਸ਼ੋਰ ਸੁਣਾਈ ਦਿਤਾ, "ਚੋਰ ! ਚੋਰ ! ਚੋਰ ! ਕਿਤੇ ਨੱਸ ਨਾ ਜਾਏ ! ਫੜ ਲੌ ! ਚੋਰ ! ਚੋਰ ! ਚੋਰ !"

ਇਕ ਅੱਧ ਪਲ ਪਿਛੋਂ, ਸਾਰੀ ਗੱਲ, "ਚੋਰ ! ਚੋਰ ! ਚੋਰ !" ਉਤੇ ਆ ਕੇ ਰੁਕ ਰਹੀ ਸੀ, ਜਿਵੇਂ ਗ੍ਰਾਮੋਫੋਨ ਦੀ ਸੂਈ ਰਿਕਾਰਡ ਵਿਚ ਇਕ ਨੁਕਤੇ ਉਤੇ ਆ ਕੇ ਫਸ ਗਈ

ਹੋਵੇ । ਉਸ ਨੇ ਦੇਖਿਆ, ਸ਼ੋਰ ਪਿੰਡ ਦੇ ਦੂਜੇ ਪਾਸੇ ਹੋ ਰਿਹਾ ਸੀ । ਬਦਰੀ ਪਹਿਲਵਾਨ ਚਾਰਪਾਈ ਤੋਂ ਕੁੱਦ ਕੇ ਪਹਿਲਾਂ ਹੀ ਥੱਲੇ ਖੜੇ ਹੋ ਗਏ ਸਨ । ਉਹ ਵੀ ਉਠ ਬੈਠਾ । ਬਦਰੀ ਨੇ ਕਿਹਾ, "ਛੋਟੇ ਕਹਿੰਦਾ ਸੀ, ਚੋਰਾਂ ਦੀ ਇਕ ਟੋਲੀ ਆਸ ਪਾਸ ਘੁੰਮ ਰਹੀ ਐ । ਲੱਗਦੈ, ਪਿੰਡ ਵਿਚ ਵੀ ਆ ਗਏ ਨੇ ।"

ਦੋਵੇਂ ਜਲਦੀ ਜਲਦੀ ਕਪੜੇ ਪਾ ਕੇ ਬਾਹਰ ਆ ਗਏ । ਦਰਵਾਜ਼ੇ ਤਕ ਪਹੁੰਚਦਿਆਂ ਉਨ੍ਹਾਂ ਦੇ ਕਦਮ ਹੋਰ ਵੀ ਤੇਜ਼ ਹੋ ਗਏ । ਓਦੋਂ ਤਕ ਚਾਰੇ ਪਾਸਿਓਂ 'ਚੋਰ ! ਚੋਰ ! ਚੋਰ !' ਦਾ ਸ਼ੋਰ ਉੱਠਣ ਲੱਗ ਪਿਆ ਸੀ । ਸ਼ੋਰ ਹੱਥੋ ਹੱਥੀ ਏਨਾ ਵਧ ਗਿਆ ਕਿ ਅੰਗਰੇਜ਼ਾਂ ਨੇ ਜੇ ਉਸ ਨੂੰ 1921 ਵਿਚ ਸੁਣ ਲਿਆ ਹੁੰਦਾ ਤਾਂ ਹਿੰਦੁਸਤਾਨ ਛੱਡ ਕੇ ਉਸੇ ਵੇਲੇ ਆਪਣੇ ਦੇਸ ਨੱਠ ਗਏ ਹੁੰਦੇ ।

ਦੋਨੋਂ ਪੌੜੀਆਂ ਵਿਚੋਂ ਉਤਰ ਕੇ ਹੇਠਾਂ ਆਏ । ਬੈਠਕ ਵਿਚੋਂ ਬਾਹਰ ਨਿਕਲਦਿਆਂ ਬਦਰੀ ਪਹਿਲਵਾਨ ਨੇ ਰੰਗ ਨਾਥ ਨੂੰ ਕਿਹਾ, "ਤੂੰ ਏਥੇ ਦਰਵਾਜ਼ਾ ਬੰਦ ਕਰਕੇ ਘਰ ਬੈਠ । ਮੈਂ ਬਾਹਰ ਜਾ ਕੇ ਦੇਖਦਾਂ ।"

ਓਧਰ ਰੁੱਪਨ ਬਾਬੂ ਘਰ ਦੇ ਅੰਦਰੋਂ ਧੋਤੀ ਦਾ ਇਕ ਸਿਰਾ ਮੋਢੇ ਉਤੇ ਲਪੇਟਦੇ ਹੋਏ ਫਟਾਫਟ ਓਥੇ ਹੀ ਪਹੁੰਚ ਗਏ ਤੇ ਬੋਲੇ, "ਤੁਸੀਂ ਦੋਨੋਂ ਘਰ ਰਹੋ । ਮੈਂ ਬਾਹਰ ਜਾਂਦਾ ।"

ਇਉਂ ਲੱਗਾ ਜਿਵੇਂ ਬਾਹਰ ਜਾਣ ਦਾ ਮਤਲਬ ਸਿਰ-ਧੜ ਦੀ ਬਾਜ਼ੀ ਲਾਉਣਾ ਹੈ । ਦੋਵੇਂ ਭਰਾ ਬਾਹਰ ਜਾਣ ਲਈ ਹੱਠ ਕਰਨ ਲੱਗ ਪਏ । ਰੰਗ ਨਾਥ ਨੇ ਸ਼ਹੀਦਾਂ ਵਰਗੀ ਅਦਾ ਵਿਚ ਕਿਹਾ, "ਇਹੀ ਗੱਲ ਐ, ਤਾਂ ਜਾਓ ਤੁਸੀਂ ਲੋਕ, ਬਾਹਰ । ਮੈਂ ਈ ਘਰ ਰਹਾਂਗਾ ।"

ਸਾਹਮਣੇ ਸੜਕ ਤੋਂ ਚਾਂਦਨੀ ਵਿਚ ਤਿੰਨ ਆਦਮੀ 'ਚੋਰ ! ਚੋਰ ! ਚੋਰ !' ਚੀਕਦੇ ਹੋਏ ਨਿਕਲੇ । ਉਨ੍ਹਾਂ ਦੇ ਪਿਛੇ ਦੋ ਆਦਮੀ ਉਸੇ ਤਰ੍ਹਾਂ 'ਚੋਰ ! ਚੋਰ ! ਚੋਰ !' ਦੇ ਨਾਅਰੇ ਮਾਰਦੇ ਨਿਕਲ ਗਏ । ਫੇਰ ਇਕ ਇਕੱਲਾ ਆਦਮੀ ਉਸੇ ਤਰ੍ਹਾਂ 'ਚੋਰ ! ਚੋਰ !' ਦਾ ਹਾਲ਼-ਪਾਹਰਿਆ ਮਚਾਉਂਦਾ ਹੋਇਆ ਨਿਕਲਿਆ । ਫੇਰ, ਤਿੰਨ ਆਦਮੀ ਹੋਰ । ਸਭ ਦੇ ਹੱਥਾਂ ਵਿਚ ਸੋਟੀਆਂ ਸਨ, ਸਭ ਦੌੜ ਰਹੇ ਸਨ, ਸਭ ਚੋਰਾਂ ਨੂੰ ਦੌੜਾ ਰਹੇ ਸਨ ।

ਜਲੂਸ ਵਿਚ ਸਭ ਤੋਂ ਪਿਛੋਂ ਨਿਕਲਣ ਵਾਲਿਆਂ ਵਿਚੋਂ ਬਦਰੀ ਨੇ ਕੁਝ ਨੂੰ ਪਛਾਣਿਆ । ਉਹ ਵੀ ਦੌੜ ਕੇ ਉਨ੍ਹਾਂ ਵਿਚ ਮਿਲ ਗਏ । ਪੁਕਾਰ ਕੇ ਬੋਲੇ, "ਕੌਣ ਹੈ ? ਛੋਟੇ ? ਚੋਰ ਕਿਥੇ ਐ ?"

ਛੋਟੇ ਨੇ ਹਫਦਿਆਂ ਹੋਇਆਂ ਕਿਹਾ, "ਅੱਗੇ ! ਅੱਗੇ ਨਿਕਲ ਗਏ ।" ਕੁਝ ਦੇਰ ਸ਼ਾਂਤੀ ਰਹੀ ।

ਰੁੱਪਨ ਬਾਬੂ ਤੇ ਰੰਗ ਨਾਥ ਬੈਠਕ ਦਾ ਦਰਵਾਜ਼ਾ ਬੰਦ ਕਰ ਕੇ, ਤਾਲਾ ਲਾ ਕੇ ਛੱਤ ਉਤੇ ਵਾਪਸ ਚਲੇ ਗਏ । ਹੇਠੋਂ ਵੈਦ ਜੀ ਖੰਘਾਰ ਕੇ ਬੋਲੇ, "ਕੌਣ ਐ ?"

ਰੁੱਪਨ ਬਾਬੂ ਨੇ ਜਵਾਬ ਦਿਤਾ, ' ਚੋਰ ਐ ਪਿਤਾ ਜੀ !''

ਵੈਦ ਜੀ ਘਬਰਾਹਟ ਵਿਚ ਬੋਲੇ, "ਕੌਣ ? ਰੁੱਪਨ ! ਤੂੰ ਐਂ ਛੱਤ ਉਤੇ ?''

ਰੁੱਪਨ ਨੇ ਪਿੰਡੋਂ ਉੱਠਦੇ ਹੋਏ ਸ਼ੋਰ ਨੂੰ ਆਪਣੀ ਵਿਤ ਅਨੁਸਾਰ ਵਧਾਉਂਦੇ ਹੋਏ ਕਿਹਾ, "ਹਾਂ, ਮੈਂ ਈ ਆਂ। ਜਾਣ ਬੁਝ ਕੇ ਕਿਉਂ ਪੁੱਛ ਰਹੇ ਓ ? ਚੈਨ ਨਾਲ ਸੌਂਦੇ ਕਿਉਂ ਨਹੀਂ ?''

ਵੈਦ ਜੀ ਆਪਣੇ ਛੋਟੇ ਲੜਕੇ ਦੀ ਇਹ ਆਦਰ ਭਰੀ ਆਵਾਜ਼ ਸੁਣ ਕੇ ਚੁਪ ਹੋ ਗਏ। ਛੱਤ ਉਤੇ ਰੁੱਪਨ ਬਾਬੂ ਅਤੇ ਰੰਗ ਨਾਥ ਪਿੰਡ ਭਰ ਵਿਚ ਫੈਲਦੀਆਂ ਫੁਟਦੀਆਂ ਅਵਾਜ਼ਾਂ ਸੁਣਦੇ ਰਹੇ।

ਮਕਾਨ ਦੇ ਪਿਛਵਾੜੇ ਕੋਈ ਚੀਕਿਆ, "ਮਾਰ ਦਿਤਾ।''

ਹੋਰ ਸ਼ੋਰ ! ਕਿਸੇ ਨੇ ਚੀਕ ਕੇ ਕਿਹਾ, "ਅਰੇ ਨਹੀਂ, ਛੋਟੇ ! ਇਹ ਤਾਂ ਭਗੌਤੀ ਹੈ।''

"ਛੱਡੋ। ਇਸ ਨੂੰ ਛੱਡੋ। ਓਧਰ, ਓਧਰ, ਚੋਰ ਓਧਰ ਗਏ ਨੇ।''

ਕੋਈ ਰੋ ਰਿਹਾ ਸੀ। ਕਿਸੇ ਨੇ ਹਲਾਸ਼ੇਰੀ ਦਿਤੀ, "ਓਏ ਕਿਉਂ ਰੰਡੀ ਵਾਂਗ ਰੋ ਰਿਹੈਂ ? ਇਕੋ ਡੰਡਾ ਪਿਐ ਤੇ ਲੱਗੈ ਚਿਲੂੰ ਚਿਲੂੰ ਕਰਨ।''

ਰੋਂਦਿਆਂ ਪਿਟਦਿਆਂ ਉਸ ਨੇ ਜਵਾਬ ਦਿਤਾ, "ਅਸੀਂ ਵੀ ਕਸਰ ਕੱਢਾਂਗੇ। ਸਿੱਝ ਲਵਾਂਗੇ।''

ਰੁੱਪਨ ਬਾਬੂ ਬੋਲੇ, "ਭਗੌਤੀ ਅਤੇ ਛੋਟੇ ਦੀ ਲਾਗਤਬਾਜ਼ੀ ਸੀ। ਲੱਗਦੈ, ਸ਼ੋਰ-ਸ਼ਰਾਬੇ ਵਿਚ ਛੋਟੇ ਨੇ ਕੁਝ ਕਰ ਦਿਤੈ।''

ਰੰਗ ਨਾਥ ਨੇ ਕਿਹਾ, "ਇਹ ਤਾਂ ਬਹੁਤ ਮਾੜੀ ਗੱਲ ਐ।''

ਰੁੱਪਨ ਬਾਬੂ ਅਲਗਰਜ਼ੀ ਨਾਲ ਬੋਲੇ, "ਮਾੜੀ ਕਿਉਂ ਐ ? ਦਾਅ ਲੱਗ ਜਾਣ ਦੀ ਗੱਲ ਐ। ਛੋਟਾ ਦੇਖਣ ਵਿਚ ਭੋਂਦੂ ਲੱਗਦਾ ਹੈ, ਪਰ ਹੈ ਬੜਾ ਘਾਗ।''

ਦੋਹਾਂ ਨੇ ਫੇਰ ਚਾਰੇ ਪਾਸੇ ਹੁੰਦੀ ਭੱਜ-ਦੌੜ ਅਤੇ ਸ਼ੋਰ ਵਲ ਕੰਨ ਲਾਈ ਰਖੇ। ਰੰਗ ਨਾਥ ਨੇ ਕਿਹਾ, ' ਸ਼ਾਇਦ ਚੋਰ ਨਿੱਕਲ ਗਏ।''

"ਇਹ ਤਾਂ ਏਥੇ ਹਮੇਸ਼ਾ ਹੀ ਹੁੰਦੈ।''

ਪਰ ਗੱਲ ਏਥੇ ਹੀ ਰੁਕ ਗਈ। ਸ਼ੋਰ ਦਾ ਆਖ਼ਰੀ ਦੌਰ ਚਲ ਨਿਕਲਿਆ ਸੀ ਅਤੇ ਲੋਕ ਅਸਮਾਨ ਪਾੜਨ ਦੇ ਖ਼ਿਆਲ ਨਾਲ ਬਜਰੰਗ ਬਲੀ ਦੀ ਜੈ ਬੋਲਣ ਲੱਗ ਪਏ ਸਨ। ਰੰਗ ਨਾਥ ਨੇ ਕਿਹਾ, "ਲੱਗਦੈ ਕੋਈ ਚੋਰ ਫੜਿਆ ਗਿਐ।''

ਰੁੱਪਨ ਬਾਬੂ ਨੇ ਕਿਹਾ, "ਨਹੀਂ, ਮੈਂ ਗੰਜ ਦੇ ਲੋਕਾਂ ਨੂੰ ਖ਼ੂਬ ਜਾਣਦਾਂ। ਚੋਰਾਂ ਨੂੰ ਪਿੰਡ ਤੋਂ ਬਾਹਰ ਭਜਾ ਦਿਤਾ ਹੋਵੇਗਾ। ਚੋਰਾਂ ਨੇ ਆਪ ਇਨ੍ਹਾਂ ਨੂੰ ਪਿੰਡ ਦੇ ਬਾਹਰ ਨਹੀਂ ਭਜਾਇਆ, ਇਹ ਕੋਈ ਘਟ ਗੱਲ ਐ ? ਏਸੇ ਖ਼ੁਸ਼ੀ ਵਿਚ ਜੈ ਜੈਕਾਰ ਹੋ ਰਹੀ ਐ।''

ਚਾਂਦਨੀ ਵਿਚ ਲੋਕ ਦੋ ਦੋ, ਚਾਰ ਚਾਰ ਦੇ ਗੁੱਟ ਬਣਾ ਕੇ ਕਿਚਮਿਚ ਕਿਚਮਿਚ

ਕਰਦੇ, ਸੜਕ ਅਤੇ ਦੂਜੇ ਰਸਤਿਆਂ ਉਤੋਂ ਆ ਜਾ ਰਹੇ ਸਨ। ਰੁੱਪਨ ਬਾਬੂ ਨੇ ਮੰਡੇਰ ਦੇ ਕੋਲ ਖੜੇ ਹੋ ਕੇ ਦੇਖਿਆ। ਇਕ ਗੁੱਟ ਨੇ ਹੇਠੋਂ ਕਿਹਾ, "ਜਾਗਦੇ ਰਹਿਣਾ, ਰੁੱਪਨ ਬਾਬੂ !"

ਥੋੜੀ ਦੇਰ ਪਿਛੋਂ ਇਹੋ ਸਲਾਹ ਪਿੰਡ ਦੀ ਨੁੱਕਰ ਨੁੱਕਰ ਵਿਚ ਗੂੰਜਣ ਲੱਗੀ, "ਜਾਗਦੇ ਰਹੋ, ਜਾਗਦੇ ਰਹੋ।"

ਸ਼ੋਰ ਹੁਣ ਠਹਿਰ ਠਹਿਰ ਕੇ ਹੋ ਰਿਹਾ ਸੀ। ਚਾਰੇ ਪਾਸੇ ਸੀਟੀਆਂ ਸੁਣਾਈ ਦੇਣ ਲੱਗ ਪਈਆਂ ਸਨ। ਰੰਗ ਨਾਥ ਨੇ ਕਿਹਾ, "ਇਹ ਸੀਟੀਆਂ ਕੈਸੀਆਂ ਨੇ ?"

ਰੁੱਪਨ ਬਾਬੂ ਬੋਲੇ, "ਕੀ ਪੁਲਿਸ ਸ਼ਹਿਰ ਵਿਚ ਗਸ਼ਤ ਨਹੀਂ ਲਾਉਂਦੀ ?"

"ਉਹ ! ਤਾਂ ਪੁਲਿਸ ਵੀ ਹੁਣ ਮੌਕੇ ਉਤੇ ਆ ਪਹੁੰਚੀ ਐ।"

"ਜੀ, ਹਾਂ। ਪੁਲੀਸ ਨੇ ਹੀ ਤਾਂ ਪਿੰਡ ਵਾਲਿਆਂ ਦੀ ਮੱਦਦ ਨਾਲ ਡਾਕੂਆਂ ਦਾ ਮੁਕਾਬਲਾ ਕੀਤੈ। ਪੁਲੀਸ ਵਾਲਿਆਂ ਨੇ ਈ ਤਾਂ ਉਨ੍ਹਾਂ ਨੂੰ ਏਥੋਂ ਮਾਰ ਭਜਾਇਐ।"

ਰੰਗ ਨਾਥ ਹੈਰਾਨੀ ਨਾਲ ਰੁੱਪਨ ਨੂੰ ਦੇਖਣ ਲੱਗਾ, "ਡਾਕੂ ?"

"ਹਾਂ ਹਾਂ, ਡਾਕੂ ਨਹੀਂ ਤਾਂ ਹੋਰ ਕੀ ? ਚਾਂਦਨੀ ਰਾਤ ਵਿਚ ਕਦੀ ਚੋਰ ਵੀ ਆਉਂਦੇ ਨੇ ? ਇਹ ਡਾਕੂ ਈ ਤਾਂ ਸਨ।"

ਰੁੱਪਨ ਬਾਬੂ ਜ਼ੋਰ ਦੀ ਠਾਹਕਾ ਮਾਰ ਕੇ ਹੱਸੇ। ਬੋਲੇ, "ਦਾਦਾ, ਇਹ ਗੰਜ ਦੇ ਲੋਕਾਂ ਦੀਆਂ ਗੱਲਾਂ ਨੇ। ਜ਼ਰਾ ਔਖਿਆਈ ਨਾਲ ਸਮਝੋਗੇ। ਮੈਂ ਤਾਂ, ਜੋ ਅਖ਼ਬਾਰ ਵਿਚ ਛਪਣ ਵਾਲੈ, ਉਸ ਦਾ ਹਾਲ ਦਸ ਰਿਹਾਂ।"

ਇਕ ਸੀਟੀ ਮਕਾਨ ਦੇ ਬਿਲਕੁਲ ਹੇਠਾਂ ਸੜਕ ਉਤੇ ਵੱਜੀ। ਰੁੱਪਨ ਬੋਲੇ, "ਤੂੰ ਮਾਸਟਰ ਮੋਤੀ ਰਾਮ ਨੂੰ ਦੇਖਿਐ ਕਿ ਨਹੀਂ ? ਪਰਾਣੇ ਆਦਮੀ ਨੇ। ਦਰੋਗ਼ਾ ਜੀ ਉਨ੍ਹਾਂ ਦੀ ਬਹੁਤ ਇੱਜ਼ਤ ਕਰਦੇ ਨੇ। ਉਹ ਦਰੋਗਾ ਜੀ ਦੀ ਇੱਜ਼ਤ ਕਰਦੇ ਨੇ। ਦੋਹਾਂ ਦੀ ਇੱਜ਼ਤ ਪ੍ਰਿੰਸੀਪਲ ਸਾਹਿਬ ਕਰਦੇ ਨੇ। ਕੋਈ ਸਾਲਾ ਕੰਮ ਤਾਂ ਕਰਦਾ ਨਹੀਂ, ਸਭ ਇਕ ਦੂਜੇ ਦੀ ਇੱਜ਼ਤ ਕਰਦੇ ਨੇ।"

"ਇਹੀ ਮਾਸਟਰ ਮੋਤੀ ਰਾਮ ਸ਼ਹਿਰ ਦੇ ਅਖ਼ਬਾਰ ਦੇ ਸੰਵਾਦਦਾਤਾ ਹਨ। ਉਨ੍ਹਾਂ ਨੇ ਚੋਰਾਂ ਨੂੰ ਡਾਕੂ ਵੀ ਨਾ ਦੱਸਿਆ, ਤਾਂ ਮਾਸਟਰ ਮੋਤੀ ਰਾਮ ਹੋਣ ਦਾ ਕੀ ਫ਼ਾਇਦਾ ?"

ਸੀਟੀਆਂ ਤੇ 'ਜਾਗਦੇ ਰਹੋ' ਦੀਆਂ ਅਵਾਜ਼ਾਂ ਦੂਰ ਦੂਰ ਖਿੰਡਣ ਲੱਗੀਆਂ। ਏਧਰ ਓਧਰ ਦੇ ਮਕਾਨਾਂ ਉਤੇ, ਦਰਵਾਜ਼ੇ ਖੁਲ੍ਹਾਉਣ ਲਈ, ਲੋਕਾਂ ਦਾ ਚੀਕ-ਚਿਹਾੜਾ ਸ਼ੁਰੂ ਹੋ ਗਿਆ।

ਵੈਦ ਜੀ ਦੇ ਮਕਾਨ ਉਤੇ ਵੀ ਕਿਸੇ ਸਦਰ ਦਰਵਾਜ਼ੇ ਦੀ ਕੁੰਡੀ ਖੜਕਾਈ। ਬਾਹਰ ਲੇਟਣ ਵਾਲਾ ਇਕ ਹਲ-ਵਾਹ ਜ਼ੋਰ ਦੀ ਖੰਘਿਆ। ਕੁੰਡੀ ਫੇਰ ਖੜਕੀ। ਰੰਗ ਨਾਥ ਨੇ ਕਿਹਾ, "ਬਦਰੀ ਦਾਦਾ ਹੋਣਗੇ। ਚਲੋ, ਤਾਲਾ ਖੋਲ੍ਹ ਦੇਈਏ।"

ਉਹ ਲੋਕ ਹੇਠਾਂ ਆ ਗਏ। ਤਾਲਾ ਖੋਲ੍ਹਦੇ ਖੋਲ੍ਹਦੇ ਰੁੱਪਨ ਨੇ ਪੁਛਿਆ, "ਕੀ ਹੋਇਆ ਦਾਦਾ ? ਸਭ ਚੋਰ ਨੱਠ ਗਏ ?"

ਬਦਰੀ ਪਹਿਲਵਾਨ ਨੇ ਕੋਈ ਜਵਾਬ ਨਹੀਂ ਦਿਤਾ। ਉਹ ਚੁਪਚਾਪ ਪੌੜੀਆਂ ਚੜ੍ਹ ਕ ਉਤੇ ਆ ਗਏ। ਰੁੱਪਨ ਬਾਬੂ ਹੇਠਾਂ ਈ ਅੰਦਰ ਚਲੇ ਗਏ। ਉੱਪਰ ਦੇ ਕਮਰੇ ਵਿਚ ਰੰਗ ਨਾਥ ਤੇ ਬਦਰੀ ਪਹਿਲਵਾਨ ਜਿਉਂ ਹੀ ਆਪੋ ਆਪਣੀਆਂ ਮੰਜੀਆਂ ਉਤੇ ਲੇਟੇ, ਥੱਲਿਉਂ ਗਲੀ ਵਿਚੋਂ ਕਿਸੇ ਨੇ ਪੁਕਾਰਿਆ, "ਵਸਤਾਦ, ਹੇਠਾਂ ਆਓ। ਮਾਮਲਾ ਬੜਾ ਟੇਢਾ ਹੋ ਗਿਐ।"

ਬਦਰੀ ਨੇ ਕਮਰੇ ਦੇ ਦਰਵਾਜ਼ੇ ਤੋਂ ਹੀ ਪੁਕਾਰ ਕੇ ਕਿਹਾ, "ਕੀ ਹੋਇਐ, ਛੋਟੇ ? ਸੌਣ ਦੇਵੇਂਗਾ ਕਿ ਰਾਤ ਭਰ ਏਥੇ ਹੀ ਜੁਤਿਆ ਰਹੇਂਗਾ ?"

ਛੋਟੇ ਨੇ ਓਥੋਂ ਹੀ ਜਵਾਬ ਦਿਤਾ, "ਵਸਤਾਦ, ਸੌਣ-ਸੂਣ ਦੀ ਗੱਲ ਛੱਡੋ। ਹੁਣ ਤਾਂ ਰਪੋਟ ਦੀ ਗੱਲ ਹੋ ਰਹੀ ਐ। ਏਧਰ ਤਾਂ ਸਾਲੇ ਗਲੀ ਗਲੀ ਵਿਚ 'ਚੋਰ ਚੋਰ' ਕਰਦੇ ਰਹੇ ਓਧਰ ਸ਼ੋਰ ਸ਼ਰਾਬੇ ਵਿਚ ਕਿਸੇ ਨੇ ਸੰਨ੍ਹ ਮਾਰ ਲਈ ਐ। ਗਯਾ ਦੀਨ ਦੇ ਘਰ ਚੋਰੀ ਹੋ ਗਈ ਐ। ਉਤਰ ਆਓ।

# 10

ਪਿੰਡ ਵਿਚ ਇਕ ਆਦਮੀ ਰਹਿੰਦਾ ਸੀ ਜਿਸ ਦਾ ਨਾਂ ਸੀ ਗਯਾ ਦੀਨ। ਉਹ ਜਮਾਂ-ਬਾਕੀ ਗੁਣਾ-ਭਾਗ ਵਿਚ ਬੜਾ ਸਿਆਣਾ ਮੰਨਿਆ ਜਾਂਦਾ ਸੀ ਕਿਉਂਕਿ ਉਸ ਦਾ ਪੇਸ਼ਾ ਸੂਦਖ਼ੋਰੀ ਸੀ। ਉਸ ਦੀ ਇਕ ਦੁਕਾਨ ਸੀ ਜਿਸ ਉਤੇ ਕਪੜਾ ਵਿਕਦਾ ਸੀ ਤੇ ਰੁਪਏ ਦਾ ਲੈਣ-ਦੇਣ ਹੁੰਦਾ ਸੀ। ਉਸ ਦੀ ਇਕ ਜਵਾਨ ਕੁੜੀ ਸੀ, ਜਿਸ ਦਾ ਨਾਂ ਬੇਲਾ ਸੀ ਅਤੇ ਇਕ ਭੈਣ ਸੀ ਜੋ ਵਿਧਵਾ ਸੀ ਅਤੇ ਇਕ ਪਤਨੀ ਸੀ ਜੋ ਮਰ ਚੁਕੀ ਸੀ। ਬੇਲਾ ਸਿਹਤਮੰਦ, ਸੁੰਦਰ, ਘਰ ਦੇ ਕੰਮਾਂ ਵਿਚ ਸੁਘੜ ਤੇ ਰਾਮਾਇਣ ਅਤੇ 'ਮਾਇਆ', 'ਮਨੋਹਰ ਕਹਾਣੀਆਂ' ਪੜ੍ਹ ਲੈਣ ਤਕ ਪੜ੍ਹੀ ਲਿਖੀ ਸੀ। ਉਸ ਲਈ ਇਕ ਸੁੰਦਰ ਤੇ ਸੁਯੋਗ ਵਰ ਦੀ ਤਲਾਸ਼ ਸੀ। ਬੇਲਾ ਤਬੀਅਤ ਤੇ ਸਰੀਰ, ਦੋਨਾਂ ਵਲੋਂ ਪ੍ਰੇਮ ਕਰਨ ਯੋਗ ਸੀ ਅਤੇ ਰੁੱਪਨ ਬਾਬੂ ਉਸ ਨੂੰ ਪ੍ਰੇਮ ਕਰਦੇ ਸਨ, ਪਰ ਉਸ ਨੂੰ ਇਸ ਗੱਲ ਦਾ ਪਤਾ ਨਹੀਂ ਸੀ। ਰੁੱਪਨ ਬਾਬੂ ਰੋਜ਼ ਸੌਣ ਤੋਂ ਪਹਿਲਾਂ ਉਸ ਦੇ ਸਰੀਰ ਦਾ ਧਿਆਨ ਧਰਦੇ ਅਤੇ ਧਿਆਨ ਨੂੰ ਸ਼ੁੱਧ ਰਖਣ ਲਈ ਉਸ ਸਮੇਂ ਉਹ ਸਿਰਫ਼ ਸਰੀਰ ਨੂੰ ਦੇਖਦੇ ਸਨ, ਉਸ ਉਤਲੇ ਕਪੜਿਆਂ

ਨੂੰ ਨਹੀਂ । ਬੇਲਾ ਦੀ ਭੂਆ ਗਯਾਦੀਨ ਦੇ ਘਰ ਦਾ ਕੰਮ ਕਰਦੀ ਸੀ ਅਤੇ ਬੇਲਾ ਨੂੰ ਘਰੋਂ ਬਾਹਰ ਨਹੀਂ ਜਾਣ ਦਿੰਦੀ ਸੀ। ਬੇਲਾ ਵੱਡਿਆਂ ਦੇ ਆਖੇ ਲੱਗਦੀ ਸੀ ਅਤੇ ਦਰਵਾਜ਼ੇ ਤੋਂ ਬਾਹਰ ਨਹੀਂ ਸੀ ਨਿਕਲਦੀ । ਉਸ ਨੇ ਬਾਹਰ ਜਾਣਾ ਹੁੰਦਾ ਤਾਂ ਛੱਤ ਦੇ ਰਸਤੇ, ਨਾਲੋ ਨਾਲ ਲੱਗੀਆਂ ਛੱਤਾਂ ਨੂੰ ਪਾਰ ਕਰਦੀ ਹੋਈ, ਕਿਸੇ ਗਵਾਂਢੀ ਦੇ ਮਕਾਨ ਤਕ ਪਹੁੰਚ ਜਾਂਦੀ ਸੀ । ਰੁੱਪਨ ਬਾਬੂ ਬੇਲਾ ਲਈ ਕਾਫ਼ੀ ਬੇਚੈਨ ਰਹਿੰਦੇ ਸਨ ਅਤੇ ਉਸ ਨੂੰ ਹਫ਼ਤੇ ਵਿਚ ਤਿੰਨ ਚਾਰ ਪੱਤਰ ਲਿਖ ਕੇ ਉਨ੍ਹਾਂ ਨੂੰ ਪਾੜ ਦਿਆ ਕਰਦੇ ਸਨ ।

ਇਨ੍ਹਾਂ ਗੱਲਾਂ ਦੀ ਇਸ ਵੇਲੇ ਕੋਈ ਮਹੱਤਤਾ ਨਹੀਂ ਹੈ । ਮਹੱਤਤਾ ਤਾਂ ਇਸ ਗੱਲ ਦੀ ਹੈ ਕਿ ਗਯਾਦੀਨ ਸੂਦ ਉਤੇ ਰੁਪਿਆ ਚਲਾਉਂਦੇ ਸਨ ਅਤੇ ਕਪੜੇ ਦੀ ਦੁਕਾਨ ਕਰਦੇ ਸਨ। ਕੋਔਪਰੇਟਿਵ ਯੂਨੀਅਨ ਵੀ ਸੂਦ ਉਤੇ ਰੁਪਿਆ ਚਲਾਉਂਦੀ ਸੀ ਅਤੇ ਕਪੜੇ ਦੀ ਦੁਕਾਨ ਕਰਦੀ ਸੀ। ਦੋਨੋਂ ਸ਼ਾਂਤੀ ਪੂਰਨ ਸਹਿਹੋਂਦ ਵਿਚ ਰਹਿੰਦੇ ਸਨ। ਵੈਦ ਜੀ ਦੇ ਉਨ੍ਹਾਂ ਨਾਲ ਚੰਗੇ ਸੰਬੰਧ ਸਨ । ਉਹ ਕਾਲਜ ਦੀ ਪ੍ਰਬੰਧ-ਸਮਿਤੀ ਦੇ ਉਪ-ਸਭਾਪਤੀ ਸਨ। ਉਨ੍ਹਾਂ ਕੋਲ ਪੈਸਾ ਸੀ, ਇੱਜ਼ਤ ਸੀ, ਉਨ੍ਹਾਂ ਉਤੇ ਵੈਦ ਜੀ, ਪੁਲੀਸ, ਰੁੱਪਨ, ਸਥਾਨਕ ਐਮ.ਐਲ.ਏ. ਅਤੇ ਜ਼ਿਲਾ ਬੋਰਡ ਦੇ ਟੈਕਸ-ਕਲੈਕਟਰ ਦੀ ਕਿਰਪਾ ਸੀ ।

ਇਨ੍ਹਾਂ ਸਭ ਦੇ ਬਾਵਜੂਦ ਉਹ ਨਿਰਾਸ਼ਾਵਾਦੀ ਸਨ। ਉਹ ਬਹੁਤ ਸੰਭਲ ਕੇ ਚਲਦੇ ਸਨ । ਉਹ ਆਪਣੇ ਸੁਭਾ ਬਾਰੇ ਬਹੁਤ ਸਾਵਧਾਨ ਸਨ । ਉਹ ਮਾਹ ਦੀ ਦਾਲ ਤਕ ਤੋਂ ਪਰਹੇਜ਼ ਕਰਦੇ ਸਨ । ਇਕ ਵਾਰ ਉਹ ਸ਼ਹਿਰ ਗਏ । ਓਥੇ ਉਨ੍ਹਾਂ ਦੇ ਇਕ ਰਿਸ਼ਤੇਦਾਰ ਨੇ ਉਨ੍ਹਾ ਨੂੰ ਖਾਣੇ ਵਿਚ ਮਾਹ ਦੀ ਦਾਲ ਪਰੋਸ ਦਿਤੀ ਗਯਾਦੀਨ ਨੇ ਥਾਲੀ ਹੌਲੀ ਜਿਹੀ ਖਿਸਕਾ ਦਿਤੀ ਅਤੇ ਚੂਲੀ ਕਰ ਕੇ ਭੁੱਖੇ ਹੀ ਉੱਠ ਖੜੇ ਹੋਏ । ਪਿਛੋਂ ਉਨ੍ਹਾਂ ਲਈ ਦੂਜੀ ਦਾਲ ਨਾਲ ਫੇਰ ਖਾਣਾ ਪਰੋਸਿਆ ਗਿਆ । ਇਸ ਵਾਰ ਉਨ੍ਹਾਂ ਨੇ ਚੂਲੀ ਕਰ ਕੇ ਖਾਣਾ ਖਾ ਲਿਆ। ਸ਼ਾਮ ਨੂੰ ਰਿਸ਼ਤੇਦਾਰ ਨੇ ਉਨ੍ਹਾਂ ਨੂੰ ਇਹ ਦੱਸਣ ਲਈ ਮਜਬੂਰ ਕੀਤਾ ਕਿ ਮਾਂਹ ਦੀ ਦਾਲ ਉਤੇ ਉਨ੍ਹਾਂ ਨੂੰ ਕੀ ਇਤਰਾਜ਼ ਹੈ। ਕੁਝ ਦੇਰ ਏਧਰ ਓਧਰ ਦੇਖ ਕੇ ਉਨ੍ਹਾ ਨੇ ਹੌਲੀ ਜਿਹੀ ਦਸਿਆ ਕਿ ਮਾਂਹ ਦੀ ਦਾਲ ਖਾ ਲੈਣ ਨਾਲ ਪੇਟ ਵਿਚ ਹਵਾ ਬਣਦੀ ਹੈ ਤੇ ਗ਼ੁੱਸਾ ਆਉਣ ਲੱਗ ਜਾਂਦਾ ਹੈ।

ਉਨ੍ਹਾਂ ਦੇ ਮੇਜ਼ਬਾਨ ਨੇ ਪੁਛਿਆ ਕਿ ਗ਼ੁਸਾ ਆ ਹੀ ਗਿਆ ਤਾਂ ਕੀ ਹੋ ਜਾਏਗਾ ? ਗ਼ੁੱਸਾ ਕੋਈ ਸ਼ੇਰ ਹੈ ਜਾਂ ਚੀਤਾ ? ਉਸ ਤੋਂ ਏਨੇ ਘਬਰਾਉਣ ਵਾਲੀ ਕਿਹੜੀ ਗੱਲ ਹੈ ?

ਮੇਜ਼ਬਾਨ ਇਕ ਦਫ਼ਤਰ ਵਿਚ ਕੰਮ ਕਰਦਾ ਸੀ। ਗਯਾਦੀਨ ਨੇ ਸਮਝਾਇਆ ਕਿ ਉਸ ਦਾ ਕਹਿਣਾ ਠੀਕ ਹੈ ਪਰ ਗੁੱਸਾ ਸਭ ਨੂੰ ਨਹੀਂ ਪੁਗਦਾ । ਗ਼ੁਸਾ ਤਾਂ ਸਿਰਫ਼ ਹਾਕਮਾਂ ਨੂੰ ਹੀ ਸੋਭਦਾ ਹੈ। ਹਕੂਮਤ ਭਾਵੇਂ ਬੈਠ ਜਾਏ, ਪਰ ਹਾਕਮ ਤਾਂ ਹਾਕਮ ਹੀ ਰਹੇਗਾ । ਅਸੀਂ ਵਪਾਰੀ ਆਦਮੀ ਹੋਏ । ਸਾਨੂੰ ਗ਼ੁੱਸਾ ਆਉਣ ਲੱਗ ਪਏ ਤਾਂ ਕੋਈ ਭੁੱਲ ਕੇ ਵੀ ਸਾਡੀ ਦੁਕਾਨ ਉਤੇ ਨਹੀਂ ਆਵੇਗਾ। ਪਤਾ ਨਹੀਂ ਕਦ ਕਿਹੋ ਜਿਹਾ ਝੰਝਟ ਖੜਾ ਹੋ ਜਾਏ।

ਗਯਾਦੀਨ ਦੇ ਘਰ ਚੋਰੀ ਹੋ ਗਈ ਅਤੇ ਚੋਰੀ ਵਿਚ ਕੁਝ ਗਹਿਣੇ ਅਤੇ ਕਪੜੇ ਚਲੇ ਗਏ। ਪੁਲਿਸ ਨੂੰ ਇਹ ਮੰਨਣ ਵਿਚ ਬੜਾ ਸੌਖ ਸੀ ਕਿ ਉਸ ਰਾਤ ਚੋਰਾਂ ਦਾ ਪਿੱਛਾ ਕਰਨ ਵਾਲਿਆਂ ਵਿਚੋਂ ਹੀ ਕਿਸੇ ਨੇ ਚੋਰੀ ਕੀਤੀ ਹੈ। ਚੋਰ ਜਦ ਛੱਤ ਤੋਂ ਵਿਹੜੇ ਵਿਚ ਕੁੱਦਿਆ ਸੀ ਤਾਂ ਗਯਾਦੀਨ ਦੀ ਬੇਟੀ ਤੇ ਭੈਣ ਨੇ ਉਸ ਨੂੰ ਨਹੀਂ ਦੇਖਿਆ ਸੀ। ਜੇ ਓਦੋਂ ਦੇਖਦੀਆਂ ਤਾਂ ਉਸ ਦਾ ਚਿਹਰਾ ਦਿਸ ਜਾਣਾ ਸੀ। ਪਰ ਜਦੋਂ ਚੋਰ ਲਾਠੀ ਦੇ ਸਹਾਰੇ ਦੀਵਾਰ ਉਤੇ ਪਹੁੰਚ ਕੇ ਛੱਤ ਉਤੇ ਚੜ੍ਹਨ ਲੱਗਾ ਤਾਂ ਉਸ ਨੂੰ ਦੋਹਾਂ ਨੇ ਦੇਖ ਲਿਆ। ਓਦੋਂ ਵੀ ਉਨ੍ਹਾਂ ਨੇ ਉਸ ਦੀ ਸਿਰਫ ਪਿੱਠ ਹੀ ਦੇਖੀ ਸੀ ਅਤੇ ਪੁਲਿਸ ਨੂੰ ਉਨ੍ਹਾਂ ਦੀ ਇਸ ਹਰਕਤ ਉਤੇ ਬੜਾ ਗੁੱਸਾ ਸੀ। ਪੁਲਿਸ ਨੇ ਪਿਛਲੇ ਤਿੰਨ ਦਿਨਾਂ ਵਿਚ ਕਈ ਚੋਰ ਇਨ੍ਹਾਂ ਦੋਨਾਂ ਦੇ ਸਾਹਮਣੇ ਲਿਆ ਕੇ ਪੇਸ਼ ਕੀਤੇ ਸਨ ਅਤੇ ਚਿਹਰੇ ਦੇ ਨਾਲ ਨਾਲ ਉਨ੍ਹਾਂ ਦੀ ਪਿੱਠ ਵੀ ਉਨ੍ਹਾਂ ਨੂੰ ਵਿਖਾਈ ਸੀ, ਪਰ ਉਨ੍ਹਾਂ ਵਿਚ ਕੋਈ ਵੀ ਐਸਾ ਨਹੀਂ ਸੀ ਨਿਕਲਿਆ ਜਿਸ ਬਾਰੇ ਬੇਲਾ ਜਾਂ ਉਸ ਦੀ ਭੂਆ ਪਿੱਠ ਵਲੋਂ ਉਸ ਦੇ ਗਲੇ ਵਿਚ ਜੈ ਮਾਲਾ ਪਾ ਕੇ ਕਹਿੰਦੀਆਂ, "ਦਰੋਗਾ ਜੀ, ਇਹੀ ਸਾਡਾ ਉਸ ਰਾਤ ਦਾ ਚੋਰ ਐ।" ਪੁਲਿਸ ਨੂੰ ਉਨ੍ਹਾਂ ਦੀ ਇਸ ਹਰਕਤ ਉਤੇ ਬੜੀ ਨਰਾਜ਼ਗੀ ਸੀ ਅਤੇ ਦਰੋਗਾ ਜੀ ਨੇ ਬੁੜ ਬੁੜ ਕਰਨੀ ਸ਼ੁਰੂ ਕਰ ਦਿਤੀ ਸੀ ਕਿ ਗਯਾਦੀਨ ਦੀ ਲੜਕੀ ਤੇ ਭੈਣ ਜਾਣ ਬੁਝ ਕੇ ਚੋਰ ਨੂੰ ਫੜਨ ਤੋਂ ਨਾਬਰ ਹਨ ਰੱਬ ਜਾਣੇ ਮਾਮਲਾ ਕੀ ਹੈ।

ਗਯਾਦੀਨ ਦਾ ਨਿਰਾਸ਼ਾਵਾਦ ਕੁਝ ਹੋਰ ਵਧ ਗਿਆ ਸੀ ਕਿਉਂਕਿ ਪਿੰਡ ਵਿਚ ਅਨੇਕ ਸਨ, ਪਰ ਚੋਰ ਨੂੰ ਆਪਣੇ ਵਲ ਖਿੱਚਣ ਵਾਲਾ ਇਕੱਲਾ ਉਨ੍ਹਾਂ ਦਾ ਮਕਾਨ ਹੀ ਰਹਿ ਗਿਆ ਸੀ ਅਤੇ ਹੇਠਾਂ ਉਤਰਦੇ ਵੇਲੇ ਚੋਰ ਦੇ ਚਿਹਰੇ ਉਤੇ ਬੇਲਾ ਤੇ ਉਸ ਦੀ ਭੈਣ ਦੀ ਨਿਗਾਹ ਚੰਗੀ ਤਰ੍ਹਾਂ ਪੈ ਸਕਦੀ ਸੀ, ਪਰ ਉਨ੍ਹਾਂ ਨਜ਼ਰਾਂ ਨੇ ਦੇਖਣ ਲਈ ਸਿਰਫ ਚੋਰ ਦੀ ਪਿੱਠ ਨੂੰ ਹੀ ਚੁਣਿਆ ਸੀ ਅਤੇ ਦਰੋਗਾ ਜੀ ਸਭ ਨਾਲ ਹੱਸ ਕੇ ਬੋਲਦੇ ਸਨ, ਪਰ ਟੇਢੀ ਗੱਲ ਕਰਨ ਲਈ ਹੁਣ ਉਨ੍ਹਾ ਨੂੰ ਗਯਾਦੀਨ ਹੀ ਮਿਲਿਆ ਸੀ।

ਉਸ ਪਿੰਡ ਵਿਚ ਕੁਝ ਮਾਸਟਰ ਵੀ ਰਹਿੰਦੇ ਸਨ ਜਿਨ੍ਹਾਂ ਵਿਚੋਂ ਇਕ ਖੰਨਾ ਜੀ ਸਨ ਜੋ ਕਿ ਬੇਵਕੂਫ ਸਨ। ਦੂਜੇ ਮਾਲਵੀ ਹੁਰੀਂ ਸਨ, ਉਹ ਵੀ ਬੇਵਕੂਫ ਸਨ; ਤੀਜੇ, ਚੌਥੇ, ਪੰਜਵੇਂ, ਛੇਵੇਂ ਅਤੇ ਸਤਵੇਂ ਮਾਸਟਰ ਦਾ ਨਾ ਗਯਾਦੀਨ ਜਾਣਦੇ ਨਹੀਂ ਸਨ। ਪਰ ਉਹ ਮਾਸਟਰ ਵੀ ਬੇਵਕੂਫ ਸਨ ਅਤੇ ਗਯਾਦੀਨ ਦੀ ਨਿਰਾਸਤਾ ਇਸ ਸਮੇਂ ਕੁਝ ਹੋਰ ਗੂੜ੍ਹੀ ਹੁੰਦੀ ਜਾ ਰਹੀ ਸੀ ਕਿਉਂਕ ਸਤ ਮਾਸਟਰ ਇਕੱਠੇ ਉਨ੍ਹਾ ਦੇ ਮਕਾਨ ਵਲ ਆ ਰਹੇ ਸਨ ਅਤੇ ਨਿਰਸੰਦੇਹ ਉਹ ਚੋਰੀ ਬਾਰੇ ਹਮਦਰਦੀ ਦਿਖਾ ਕੇ ਇਕਦਮ ਕਾਲਜ ਬਾਰੇ ਕੋਈ ਬੇਵਕੂਫੀ ਦੀ ਗੱਲ ਸ਼ੁਰੂ ਕਰਨ ਵਾਲੇ ਸਨ।

ਇਹੀ ਹੋਇਆ। ਮਾਸਟਰ ਲੋਕ ਅੱਧੇ ਘੰਟੇ ਤਕ ਗਯਾਦੀਨ ਨੂੰ ਸਮਝਾਉਂਦੇ ਰਹੇ ਕਿ ਉਹ ਕਾਲਜ ਦੀ ਪ੍ਰਬੰਧ-ਸਮਿਤੀ ਦੇ ਉਪ-ਅਧਿਅਕਸ਼ ਹਨ ਅਤੇ ਕਿਉਂਕਿ ਅਧਿਅਕਸ਼ ਕਈ ਸਾਲ ਤੋਂ ਬੰਬਈ ਵਿਚ ਰਹਿੰਦੇ ਆ ਰਹੇ ਹਨ ਅਤੇ ਓਥੇ ਹੀ ਰਹਿੰਦੇ ਰਹਿਣਗੇ ਇਸ ਲਈ ਮੈਨੇਜਰ ਤੇ ਪ੍ਰਿੰਸੀਪਲ ਦੀ ਧੱਕੇਸ਼ਾਹੀ ਦੇ ਵਿਰੁੱਧ ਉਪ-ਅਧਿਅਕਸ਼ ਨੂੰ ਹੀ ਕੁਝ ਕਰਨਾ ਚਾਹੀਦਾ ਹੈ।

ਗਯਾਦੀਨ ਨੇ ਬਹੁਤ ਠੰਢੇ ਢੰਗ ਤੇ ਸਰਵੋਦੇ ਵਾਲੀ ਸਭਿਅਤਾ ਨਾਲ ਸਮਝਾਇਆ ਕਿ ਉਪ-ਅਧਿਅਕਸ਼ ਤਾਂ ਉਹ ਸਿਰਫ਼ ਨਾਂ ਨੂੰ ਹੀ ਹੈ, ਅਸਲ ਵਿਚ ਇਹ ਕੋਈ ਅਹੁਦੇ ਵਰਗਾ ਅਹੁਦਾ ਨਹੀਂ ਹੈ; ਉਨ੍ਹਾਂ ਕੋਲ ਕੋਈ ਅਧਿਕਾਰ ਨਹੀਂ ਹੈ, ਅਤੇ ਮਾਸਟਰ ਸਾਹਿਬ! ਇਹ ਖੇਡ ਤੁਸੀਂ ਲੋਕ ਹੀ ਖੇਡੋ, ਸਾਨੂੰ ਇਸ ਵਿਚ ਨਾ ਘੜੀਸੋ।

ਤਦ ਨਾਗਰਿਕ ਸ਼ਾਸਤਰ ਦੇ ਮਾਸਟਰ ਉਨ੍ਹਾਂ ਨੂੰ ਗੰਭੀਰਤਾ ਨਾਲ ਦੱਸਣ ਲੱਗੇ ਕਿ ਉਪ-ਅਧਿਅਕਸ਼ ਦੀ ਤਾਕਤ ਕਿੰਨੀ ਵੱਡੀ ਹੈ। ਇਸ ਵਿਸ਼ਵਾਸ ਨਾਲ ਕਿ ਗਯਾਦੀਨ ਇਸ ਬਾਰੇ ਕੁਝ ਨਹੀਂ ਜਾਣਦੇ, ਉਨ੍ਹਾਂ ਨੇ ਉਪ-ਅਧਿਅਕਸ਼ ਦੀ ਹੈਸੀਅਤ ਨੂੰ ਭਾਰਤ ਦੇ ਸੰਵਿਧਾਨ ਅਨੁਸਾਰ ਦੱਸਣਾ ਸ਼ੁਰੂ ਕਰ ਦਿਤਾ, ਪਰ ਗਯਾਦੀਨ ਧਰਤੀ ਉਤੇ ਜੁੱਤੀ ਦੀ ਨੋਕ ਨਾਲ ਇਕ ਗੋਲ ਦਾਇਰਾ ਬਣਾਉਂਦੇ ਰਹੇ, ਜਿਸ ਦਾ ਅਰਥ ਇਹ ਨਹੀਂ ਸੀ ਕਿ ਉਹ ਜੁਮੈਟਰੀ ਦੇ ਜਾਣਕਾਰ ਹਨ, ਬਲਕਿ ਜਿਸ ਤੋਂ ਸਪੱਸ਼ਟ ਹੁੰਦਾ ਸੀ ਕਿ ਉਹ ਕਿਸੇ ਫੰਦੇ ਬਾਰੇ ਸੋਚ ਰਹੇ ਹਨ।

ਅਚਾਨਕ ਉਨ੍ਹਾਂ ਨੇ ਮਾਸਟਰ ਨੂੰ ਟੋਕ ਕੇ ਪੁਛਿਆ, "ਤਾਂ ਗੱਲ ਵਿਚੋਂ ਗੱਲ ਨਿਕਲਦੀ ਐ, ਮਾਸਟਰ ਸਾਹਿਬ, ਕਿ ਭਾਰਤ ਦੇ ਉਪ-ਅਧਿਅਕਸ਼ ਕੌਣ ਨੇ ?"

ਇਹ ਸਵਾਲ ਸੁਣਦੇ ਹੀ ਮਾਸਟਰਾਂ ਵਿਚ ਭਾਜੜ ਪੈ ਗਈ। ਕੋਈ ਏਧਰ ਦੇਖਣ ਲੱਗਾ ਕੋਈ ਓਧਰ, ਪਰ ਭਾਰਤ ਦੇ ਉਪ-ਅਧਿਅਕਸ਼ ਦਾ ਨਾਂ ਕਿਸੇ ਪਾਸੇ ਵੀ ਲਿਖਿਆ ਨਾ ਮਿਲਿਆ। ਅਖ਼ੀਰ ਨਾਗਰਿਕ ਸ਼ਾਸਤਰ ਦੇ ਮਾਸਟਰ ਨੇ ਕਿਹਾ, "ਪਹਿਲਾਂ ਤਾਂ ਰਾਧਾ ਕ੍ਰਿਸ਼ਨਨ ਜੀ ਸਨ, ਹੁਣ ਉਨ੍ਹਾਂ ਦੀ ਬਦਲੀ ਏਧਰੋਂ ਹੋ ਚੁਕੀ ਐ।"

ਗਯਾਦੀਨ ਹੌਲੀ ਜਿਹੀ ਬੋਲੇ, "ਹੁਣ ਸਮਝ ਲਓ ਮਾਸਟਰ ਸਾਹਿਬ, ਉਪ-ਅਧਿਅਕਸ਼ ਕੀ ਹੈਸੀਅਤ ਹੁੰਦੀ ਐ ?"

ਪਰ ਮਾਸਟਰ ਨਹੀਂ ਮੰਨੇ। ਉਨ੍ਹਾਂ ਵਿਚੋਂ ਇਕ ਨੇ ਜ਼ਿੱਦ ਫੜ ਲਈ ਕਿ ਘਟ ਤੋਂ ਘਟ ਕਾਲਜ ਦੀ ਕਾਰਜ-ਸਾਧਕ ਦੀ ਸਮਿਤੀ ਦੀ ਇਕ ਬੈਠਕ ਤਾਂ ਗਯਾਦੀਨ ਹੁਰੀਂ ਬੁਲਵਾ ਹੀ ਲੈਣ। ਗਯਾਦੀਨ ਪਿੰਡ ਦੇ ਮਹਾਜਨ ਜ਼ਰੂਰ ਸਨ, ਪਰ ਉਸ ਤਰ੍ਹਾਂ ਦੇ ਮਹਾਜਨ ਨਹੀਂ ਸਨ ਜਿਨ੍ਹਾਂ ਦੇ ਕਿਸੇ ਪਾਸੇ ਤੁਰਨ ਨਾਲ ਪੰਥ ਬਣ ਜਾਂਦਾ ਹੈ। ਉਹ ਉਸ ਤਰ੍ਹਾਂ ਦੇ ਮਹਾਜਨ ਨਹੀਂ ਸਨ ਜੋ ਅਣਜਾਣੇ ਰਾਹ ਉਤੇ ਪਹਿਲਾਂ ਕਿਰਾਏ ਦੇ ਜਣੇ ਭੇਜਦੇ ਹਨ ਤੇ ਜਦ ਦੇਖ ਲੈਂਦੇ ਹਨ ਕਿ ਪਗਡੰਡੀ ਬਣ ਗਈ ਹੈ ਅਤੇ ਉਸ ਦੇ ਧਸ ਜਾਣ ਦਾ ਕੋਈ

ਡਰ ਨਹੀਂ ਹੈ ਤਾਂ ਉਹ ਮਹਾਜਨਾਂ ਦੀ ਤਰ੍ਹਾਂ ਸੋਟੀ ਟੇਕ ਟੇਕ ਕੇ ਹੌਲੀ ਹੌਲੀ ਅੱਗੇ ਨਿਕਲ ਜਾਂਦੇ ਹਨ। ਇਸ ਲਈ ਮਾਸਟਰਾਂ ਦੇ ਹੱਠ ਦਾ ਉਨ੍ਹਾਂ ਉਤੇ ਕੋਈ ਖ਼ਾਸ ਅਸਰ ਨਾ ਹੋਇਆ। ਉਨ੍ਹਾਂ ਨੇ ਹੌਲੀ ਜਿਹੀ ਕਿਹਾ, "ਮੀਟਿੰਗ ਬੁਲਾਉਣ ਲਈ ਰਾਮਾਧੀਨ ਨੂੰ ਲਾ ਦਿਓ, ਮਾਸਟਰ ਸਾਹਿਬ! ਉਹ ਅਜਿਹੇ ਕੰਮਾਂ ਲਈ ਚੰਗੇ ਰਹਿਣਗੇ।"

"ਉਨ੍ਹਾਂ ਨੂੰ ਤਾਂ ਲਾ ਹੀ ਦਿਤਾ ਐ।"

"ਤਾਂ ਬਸ, ਲਾਈ ਰਖੋ। ਖਿਸਕਣ ਨਾ ਦਿਓ", ਕਹਿ ਕੇ ਗਯਾਦੀਨ ਆਸ ਪਾਸ ਦੇ ਦੂਜੇ ਲੋਕਾਂ ਵਲ ਦੇਖਣ ਲੱਗ ਪਏ। ਇਹ ਦੂਜੇ ਲੋਕ ਨੇੜੇ ਦੇ ਪਿੰਡਾਂ ਦੇ ਸਨ। ਜੋ ਪੁਰਾਣੇ ਪ੍ਰੋਨੋਟ ਨੂੰ ਅੱਗੇ ਤੋਰਨ, ਨਵੇਂ ਲਿਖਵਾਉਣ ਤੇ ਕਿਸੇ ਵੀ ਹਾਲਤ ਵਿਚ ਪ੍ਰੋਨੋਟਾਂ ਤੋਂ ਖ਼ਲਾਸੀ ਨਾ ਕਰਾਉਣ ਲਈ ਆਏ ਹੋਏ ਸਨ। ਖੰਨਾ ਮਾਸਟਰ ਨੇ ਫ਼ੈਸਲਾ ਕਰ ਲਿਆ ਸੀ ਕਿ ਅੱਜ ਗਯਾਦੀਨ ਨਾਲ ਇਸ ਮਸਲੇ ਉਤੇ ਗੱਲ ਪੂਰੀ ਕਰ ਹੀ ਲੈਣੀ ਹੈ। ਇਸ ਲਈ ਉਨ੍ਹਾਂ ਨੇ ਫੇਰ ਸਮਝਾਉਣ ਦੀ ਕੋਸ਼ਿਸ਼ ਕੀਤੀ। ਬੋਲੇ, "ਮਾਲਵੀ ਜੀ, ਹੁਣ ਤੁਸੀਂ ਹੀ ਗਯਾਦੀਨ ਹੁਰਾਂ ਨੂੰ ਸਮਝਾਓ। ਇਹ ਪ੍ਰਿੰਸੀਪਲ ਤਾਂ ਸਾਡਾ ਦਲੀਆ ਬਣਾਈ ਜਾ ਰਿਹੈ।"

ਗਯਾਦੀਨ ਨੇ ਲੰਮਾ ਸਾਹ ਖਿੱਚਿਆ, ਸੋਚਿਆ, ਸ਼ਾਇਦ ਭਾਗਾਂ ਵਿਚ ਇਹੀ ਲਿਖਿਆ ਹੈ। ਇਹ ਨਿਕੰਮੇ ਮਾਸਟਰ ਏਥੋਂ ਜਾਣਗੇ ਨਹੀਂ। ਉਹ ਪਾਸਾ ਪਰਤ ਕੇ ਮੰਜੇ ਉਤੇ ਹੋਰ ਤਰ੍ਹਾਂ ਹੋ ਬੈਠੇ। ਆਦਮੀਆਂ ਨੂੰ ਕਹਿਣ ਲੱਗੇ, "ਜਾਓ ਭਾਈ, ਤੁਸੀਂ ਲੋਕ ਜਾਓ। ਕਲ੍ਹ ਸਵੇਰੇ ਜ਼ਰਾ ਜਲਦੀ ਆਉਣਾ।"

ਗਯਾਦੀਨ ਨੇ ਦੂਜਾ ਸਾਹ ਖਿੱਚਿਆ ਤੇ ਖੰਨਾ ਮਾਸਟਰ ਵਲ ਮੂੰਹ ਕਰ ਕੇ ਬੈਠ ਗਏ। ਖੰਨਾ ਮਾਸਟਰ ਬੋਲੇ, "ਤੁਸੀਂ ਆਗਿਆ ਦਿਓ ਤਾਂ ਗੱਲ ਸ਼ੁਰੂ ਤੋਂ ਹੀ ਕਹਾਂ?"

"ਕੀ ਕਰੋਗੇ ਮਾਸਟਰ ਸਾਹਿਬ ?" ਗਯਾਦੀਨ ਅੱਕ ਕੇ ਬੋਲਿਆ, "ਪ੍ਰਾਈਵੇਟ ਸਕੂਲ ਦੀ ਮਾਸਟਰੀ। ਇਹ ਕੰਮ ਤਾ ਪਿਸਾਈ ਵਾਲਾ ਹੈ ਈ। ਕਿੱਥੋਂ ਤਕ ਭੱਜੋਗੇ ?"

ਖੰਨੇ ਨੇ ਕਿਹਾ, ਮੁਸੀਬਤ 'ਇਹ ਹੈ ਕਿ ਇਸ ਕਾਲਜ ਦੀ ਜਨਰਲ ਬਾਡੀ ਦੀ ਮੀਟਿੰਗ ਪੰਜ ਸਾਲ ਤੋਂ ਹੋਈ ਈ ਨਹੀਂ। ਵੈਦ ਜੀ ਹੀ ਮੈਨੇਜਰ ਬਣੇ ਹੋਏ ਨੇ। ਨਵੇਂ ਆਮ ਚੁਣਾਉ ਜੋ ਹਰ ਸਾਲ ਹੋਣੇ ਚਾਹੀਦੇ ਨੇ, ਹੋਏ ਈ ਨਹੀਂ।"

ਉਹ ਕੁਝ ਦੇਰ ਰਾਮ ਲੀਲਾ ਦੇ ਰਾਮ ਲਛਮਣ ਦੀ ਤਰ੍ਹਾਂ ਭਾਵਹੀਨ ਚਿਹਰਾ ਬਣਾਈ ਬੈਠੇ ਰਹੇ। ਫੇਰ ਬੋਲੇ, "ਤੁਸੀਂ ਤਾਂ ਪੜ੍ਹੇ ਲਿਖੇ ਆਦਮੀ ਹੋ। ਮੈਂ ਕੀ ਕਹਿ ਸਕਦਾਂ ? ਪਰ ਸੈਂਕੜੇ ਸੰਸਥਾਵਾਂ ਹਨ ਜਿਨ੍ਹਾਂ ਦੀਆਂ ਸਾਲਾਨਾ ਬੈਠਕਾਂ ਸਾਲਾਂ ਤਕ ਨਹੀਂ ਹੁੰਦੀਆਂ। ਆਪਣੇ ਏਥੇ ਦਾ ਜ਼ਿਲਾ ਬੋਰਡ! ਇਕ ਜ਼ਮਾਨੇ ਤੋਂ ਬਿਨਾਂ ਚੋਣ ਇਸ ਨੂੰ ਸਾਲਾਂ ਤਕ ਧਰੂਹਿਆ ਜਾ ਰਿਹੈ।" ਫੇਰ ਗੱਲ੍ਹਾਂ ਫੁਲਾ ਕੇ ਭਰੇ ਗਲੇ ਨਾਲ ਬੋਲੇ, "ਦੇਸ ਭਰ ਦਾ ਇਹੋ ਹਾਲ ਹੈ।" ਗਲਾ, ਦੇਸ-ਭਗਤੀ ਕਰ ਕੇ ਨਹੀਂ, ਖੰਘ ਕਰ ਕੇ ਭਰ ਆਇਆ ਸੀ।

ਮਾਲਵੀ ਜੀ ਨੇ ਕਿਹਾ, "ਪ੍ਰਿੰਸੀਪਲ ਹਜ਼ਾਰਾਂ ਰੁਪਏ ਮਨ ਮਰਜ਼ੀ ਨਾਲ ਖ਼ਰਚ ਕਰਦੇ। ਹਰ ਸਾਲ ਅਡਿਟ ਵਾਲੇ ਇਤਰਾਜ਼ ਕਰਦੇ ਨੇ, ਉਹ ਹਰ ਸਾਲ ਬੱਤਾ ਦੇ ਜਾਂਦੇ।"

ਗਯਾਦੀਨ ਨੇ ਬੜੇ ਨਿਰਦੋਸ਼ ਢੰਗ ਨਾਲ ਕਿਹਾ, "ਤੁਸੀਂ ਕੋਈ ਆਡਿਟ ਦੇ ਇਨਚਾਰਜ ਹੋ?"

ਮਾਲਵੀ ਜੀ ਨੇ ਅਵਾਜ਼ ਉੱਚੀ ਕਰ ਕੇ ਕਿਹਾ, "ਜੀ ਨਹੀਂ, ਗੱਲ ਇਹ ਨਹੀਂ, ਪਰ ਸਾਡੇ ਤੋਂ ਦੇਖਿਆ ਨਹੀਂ ਜਾਂਦਾ ਕਿ ਜਨਤਾ ਦਾ ਰੁਪਿਆ ਇਉਂ ਬਰਬਾਦ ਹੋਵੇ। ਆਖ਼ਰ....."

ਗਯਾਦੀਨ ਨੇ ਉਸ ਦੀ ਗੱਲ ਕੱਟ ਦਿਤੀ। ਉਸੇ ਤਰ੍ਹਾਂ ਹੀ ਹੌਲੀ ਜਿਹੀ ਬੋਲੇ, "ਫੇਰ ਤੁਸੀਂ ਕਿਵੇਂ ਚਾਹੁੰਦੇ ਹੋ ਕਿ ਜਨਤਾ ਦਾ ਰੁਪਿਆ ਬਰਬਾਦ ਕੀਤਾ ਜਾਏ? ਵੱਡੀਆਂ ਵੱਡੀਆਂ ਇਮਾਰਤਾਂ ਬਣਾ ਕੇ? ਸਭਾਵਾਂ ਬੁਲਾ ਕੇ? ਦਾਅਵਤਾਂ ਲੁਟਾ ਕੇ?" ਇਸ ਗਿਆਨ ਦੇ ਸਾਹਮਣੇ ਮਾਲਵੀ ਜੀ ਨਿਉਂ ਗਏ। ਗਯਾਦੀਨ ਨੇ ਉਦਾਰਤਾ ਨਾਲ ਸਮਝਾਇਆ, "ਮਾਸਟਰ ਸਾਹਿਬ, ਮੈਂ ਜ਼ਿਆਦਾ ਪੜ੍ਹਿਆ ਲਿਖਿਆ ਤਾਂ ਹਾਂ ਨਹੀਂ, ਪਰ ਅੱਛੇ ਦਿਨਾਂ ਵਿਚ ਕਲਕੱਤਾ, ਬੰਬਈ ਦੇਖ ਚੁਕਿਆਂ, ਥੋੜਾ ਬਹੁਤਾ ਮੈਂ ਭੀ ਸਮਝਦਾਂ। ਜਨਤਾ ਦੇ ਰੁਪਏ ਤੇ ਏਨਾ ਦਰਦ ਦਿਖਾਣਾ ਠੀਕ ਨਹੀਂ। ਉਹ ਤਾਂ ਬਰਬਾਦ ਹੋਵੇਗਾ ਈ।" ਉਹ ਥੋੜੀ ਦੇਰ ਚੁਪ ਰਹੇ, ਫੇਰ ਖੰਨਾ ਮਾਸਟਰ ਨੂੰ ਪੁਚਕਾਰਦੇ ਬੋਲੇ, "ਨਹੀਂ ਮਾਸਟਰ ਸਾਹਿਬ, ਜਨਤਾ ਦੇ ਰੁਪਏ ਦੇ ਪਿਛੇ ਏਨੀ ਸੋਚ ਵਿਚਾਰ ਨਾ ਕਰੋ, ਨਹੀਂ ਤਾਂ ਬਹੁਤ ਖੇਚਲ ਉਠਾਉਣੀ ਪਵੇਗੀ।"

ਮਾਲਵੀ ਜੀ ਨੂੰ ਗਯਾਦੀਨ ਦੀ ਸੋਚ ਧਾਰਾ ਬੜੀ ਡੂੰਘੀ ਲੱਗੀ। ਸੀ ਵੀ ਡੂੰਘੀ। ਉਹ ਹਾਲੇ ਕੰਢੇ ਉਤੇ ਰੇਤ ਵਿਚ ਹੀ ਲੇਟ ਰਹੇ ਸਨ। ਬੋਲੇ, "ਗਯਾਦੀਨ ਜੀ, ਮੈਂ ਜਾਣਦਾਂ ਕਿ ਇਨ੍ਹਾਂ ਗੱਲਾਂ ਨਾਲ ਸਾਡੇ ਮਾਸਟਰਾਂ ਦਾ ਕੋਈ ਮਤਲਬ ਨਹੀਂ। ਚਾਹੇ ਕਾਲਜ ਦੇ ਬਦਲੇ ਵੈਦ ਜੀ ਆਟਾ ਚੱਕੀ ਦੀ ਮਸ਼ੀਨ ਲਵਾ ਲੈਣ, ਚਾਹੇ ਪ੍ਰਿੰਸੀਪਲ ਆਪਣੀ ਲੜਕੀ ਦੀ ਸ਼ਾਦੀ ਕਰ ਲਵੇ, ਫੇਰ ਵੀ ਇਹ ਸੰਸਥਾ ਹੈ ਤਾਂ ਤੁਹਾਡੇ ਲੋਕਾਂ ਦੀ ਹੀ। ਉਸ ਵਿਚ ਖੁਲ੍ਹੇ ਤੌਰ ਉਤੇ ਏਨੀਆਂ ਅਯੋਗ ਗੱਲਾਂ ਹੋਣ! ਸਦਾਚਾਰ ਦਾ ਜਿੱਥੇ ਨਾਂ ਵੀ ਨਾ ਹੋਵੇ!"

ਏਨੇ ਚਿਰ ਵਿਚ ਪਹਿਲੀ ਵਾਰ ਗਯਾਦੀਨ ਦੇ ਮੂੰਹ ਉਤੇ ਕੁਝ ਪਰੇਸ਼ਾਨੀ ਦਿੱਸੀ। ਪਰ ਜਦ ਬੋਲੇ ਤਾਂ ਅਵਾਜ਼ ਉਸੇ ਤਰ੍ਹਾਂ ਪਹਿਲਾਂ ਵਾਂਗ ਹੀ ਥੱਕੀ ਥੱਕੀ ਸੀ। ਉਨ੍ਹਾਂ ਨੇ ਕਿਹਾ, "ਸਦਾਚਾਰ ਦਾ ਨਾਂ ਨਾ ਲਓ, ਮਾਸਟਰ ਸਾਹਿਬ, ਕਿਸੇ ਨੇ ਸੁਣ ਲਿਆ ਤਾਂ ਚਲਾਨ ਕਰ ਦੇਵੇਗਾ।"

ਲੋਕ ਚੁਪ ਰਹੇ। ਫੇਰ ਗਯਾਦੀਨ ਨੇ ਕੁਝ ਹਰਕਤ ਦਿਖਾਈ। ਉਨ੍ਹਾਂ ਦੀ ਨਿਗਾਹ ਇਕ ਨੁੱਕਰ ਵਲ ਚਲੀ ਗਈ। ਉਥੇ ਲਕੜੀ ਦੀ ਇਕ ਟੁੱਟੀ ਹੋਈ ਚੌਂਕੀ ਪਈ ਸੀ। ਉਸ ਵਲ ਉਂਗਲੀ ਚੁਕ ਕੇ ਗਯਾਦੀਨ ਨੇ ਕਿਹਾ, "ਸਮਝ ਲਓ ਕਿ ਸਦਾਚਾਰ, ਇਹੀ

ਚੌਂਕੀ ਹੈ। ਇਕ ਨੁੱਕਰ ਵਿਚ ਪਈ ਹੈ। ਸਭਾ ਸੋਸਾਇਟੀ ਦੇ ਸਮੇਂ ਇਸ ਉਤੇ ਚਾਦਰ ਵਿਛਾ ਦਿਤੀ ਜਾਂਦੀ ਹੈ। ਓਦੋਂ ਇਹ ਬਹੁਤ ਵਧੀਆ ਦਿਸਦੀ ਹੈ। ਇਸੇ ਉਤੇ ਚੜ੍ਹ ਕੇ ਲੈਕਚਰ ਝਾੜ ਦਿਤਾ ਜਾਂਦਾ ਹੈ। ਇਹ ਇਸੇ ਲਈ ਹੈ।"

ਇਸ ਗੱਲ ਨੇ ਮਾਸਟਰਾਂ ਨੂੰ ਬਿਲਕੁਲ ਹੀ ਚੁਪ ਕਰਵਾ ਦਿਤਾ। ਗਯਾਦੀਨ ਨੇ ਹੀ ਉਨ੍ਹਾਂ ਨੂੰ ਦਿਲਾਸਾ ਦਿੰਦੇ ਹੋਏ ਕਿਹਾ, "ਹੋਰ ਬੋਲੋ, ਮਾਸਟਰ ਸਾਹਿਬ, ਤੁਹਾਨੂੰ ਕੋਈ ਆਪਣੀ ਤਕਲੀਫ਼ ਐ? ਹੁਣ ਤਕ ਤਾਂ ਤੁਸੀਂ ਸਿਰਫ਼ ਜਨਤਾ ਦੀਆਂ ਤਕਲੀਫ਼ਾਂ ਈ ਦਸਦੇ ਰਹੇ ਓ।"

ਖੰਨਾ ਮਾਸਟਰ ਜੋਸ਼ ਵਿਚ ਆ ਗਏ। ਬੋਲੇ, "ਤੁਹਾਨੂੰ ਕੋਈ ਵੀ ਤਕਲੀਫ਼ ਦਸਣੀ ਵਿਅਰਥ ਹੈ। ਤੁਸੀਂ ਕਿਸੇ ਵੀ ਗੱਲ ਨੂੰ ਤਕਲੀਫ਼ ਨਹੀਂ ਮੰਨ ਰਹੇ।"

"ਮੰਨਾਂਗੇ ਕਿਉਂ ਨਹੀਂ?" ਗਯਾਦੀਨ ਨੇ ਉਨ੍ਹਾਂ ਨੂੰ ਪੁਚਕਾਰਿਆ, "ਜ਼ਰੂਰ ਮੰਨਾਂਗੇ। ਤੁਸੀਂ ਕਹੋ ਤਾਂ ਸਹੀ?"

ਮਾਲਵੀ ਜੀ ਨੇ ਕਿਹਾ, "ਪ੍ਰਿੰਸੀਪਲ ਨੇ ਸਾਡੇ ਕੋਲੋਂ ਸਾਰੇ ਕੰਮ ਖੋਹ ਲਏ ਹਨ। ਖੰਨਾ ਨੂੰ ਹੋਸਟਲ ਇਨਚਾਰਜ ਨਹੀਂ ਰਖਿਆ, ਮੇਰੇ ਕੋਲੋਂ ਖੇਡਾਂ ਦਾ ਚਾਰਜ ਲੈ ਲਿਐ। ਰਾਏ ਸਾਹਿਬ ਹਮੇਸ਼ਾਂ ਤੋਂ ਇਮਤਿਹਾਨ ਦੇ ਸੁਪਰਡੈਂਟ ਬਣਦੇ ਆਏ ਸਨ, ਉਨ੍ਹਾਂ ਨੂੰ ਓਥੋਂ ਹਟਾ ਦਿਤੈ। ਇਹ ਸਾਰੇ ਕੰਮ ਆਪਣੇ ਆਦਮੀਆਂ ਨੂੰ ਦੇ ਰਿਹੈ।"

ਗਯਾਦੀਨ ਬੜੇ ਜੱਕੋ-ਤੱਕੋ ਵਿਚ ਬੈਠੇ ਰਹੇ। ਫੇਰ ਬੋਲੇ, "ਮੈਂ ਕੁਝ ਕਹਾਂਗਾ ਤਾਂ ਤੁਸੀਂ ਨਰਾਜ਼ ਹੋਵੋਗੇ। ਪਰ ਜਦ ਪ੍ਰਿੰਸੀਪਲ ਸਾਹਿਬ ਨੂੰ ਆਪਣੀ ਮਰਜ਼ੀ ਅਨੁਸਾਰ ਇਨਚਾਰਜ ਬਣਾਉਣ ਦਾ ਹੱਕ ਹੈ ਤਾਂ ਉਸ ਦਾ ਬੁਰਾ ਕਾਹਦਾ ਮੰਨਣਾ?"

ਮਾਸਟਰ ਲੋਕ ਕੁਝ ਘਬਰਾਏ ਤਾਂ ਉਹ ਫੇਰ ਬੋਲੇ, "ਦੁਨੀਆਂ ਦੇ ਸਾਰੇ ਕੰਮ ਤੁਹਾਡੀ ਸਮਝ ਨਾਲ ਥੋੜਾ ਹੋਣਗੇ, ਮਾਸਟਰ ਸਾਹਿਬ? ਪਿਛਲੇ ਸਾਲ ਨੂੰ ਯਾਦ ਕਰੋ। ਪਿੰਡ ਬੈਜੇ ਦੇ ਲਾਲ ਸਾਹਿਬ ਨੂੰ ਲਾਟ ਸਾਹਿਬ ਨੇ ਵਾਈਸ ਚਾਨਸਲਰ ਬਣਾ ਦਿਤਾ ਸੀ ਕਿ ਨਹੀਂ? ਲੋਕ ਇੰਨਾ ਕੁੱਦੇ ਟੱਪੇ, ਪਰ ਕਿਸੇ ਨੇ ਕੀ ਕਰ ਲਿਆ? ਪਿਛੋਂ ਆਪੇ ਚੁਪ ਹੋ ਗਏ। ਤੁਸੀਂ ਵੀ ਚੁਪ ਹੋ ਜਾਓ। ਰੌਲਾ ਪਾਉਣ ਨਾਲ ਕੁਝ ਨਹੀਂ ਹੋਣਾ। ਲੋਕ ਤੁਹਾਨੂੰ ਈ ਬੁਰਾ ਕਹਿਣਗੇ।"

ਇਕ ਮਾਸਟਰ ਪਿਛੋਂ ਉੱਚਾ ਹੋ ਕੇ ਬੋਲੇ, "ਪਰ ਇਸ ਦਾ ਕੀ ਕਰੀਏ? ਪ੍ਰਿੰਸੀਪਲ ਲੜਕਿਆਂ ਨੂੰ ਸਾਡੇ ਉਲਟ ਭੜਕਾਉਂਦੈ। ਸਾਨੂੰ ਮਾਵਾਂ ਭੈਣਾਂ ਦੀਆਂ ਗਾਹਲਾਂ ਦਿੰਦੈ। ਝੂਠੀ ਰਪੱਟ ਕਰਦੈ। ਅਸੀਂ ਕੁਝ ਲਿਖ ਕੇ ਦਿੰਦੇ ਆਂ ਤਾਂ ਕਾਗ਼ਜ਼ ਗੁੰਮ ਕਰ ਦਿੰਦੈ। ਪਿੱਛੋਂ ਜਵਾਬ-ਤਲਬੀ ਕਰਦੈ।"

ਗਯਾਦੀਨ ਚਾਰਪਾਈ ਉਤੇ ਹੌਲੀ ਜਿਹੀ ਹਿੱਲੇ। ਉਸ ਦੀ ਚਿਰ-ਚਿਰ ਹੋਈ ਤਾਂ ਸੁੰਗੜ ਜਿਹੇ ਗਏ। ਕੁਝ ਸੋਚ ਕੇ ਬੋਲੇ, "ਇਹ ਤਾਂ ਤੁਸੀਂ ਮੈਨੂੰ ਦਫ਼ਤਰਾਂ ਦਾ ਤਰੀਕਾ

ਦਸ ਰਹੇ ਓ । ਓਥੇ ਤਾਂ ਅਜਿਹਾ ਹੁੰਦਾ ਈ ਰਹਿੰਦੈ ।"

ਉਸ ਮਾਸਟਰ ਨੇ ਤੈਸ਼ ਵਿਚ ਆ ਕੇ ਕਿਹਾ, "ਜਦ ਪੰਜ ਦਸ ਲਾਸ਼ਾਂ ਵਿਛ ਜਾਣਗੀਆਂ ਤਦ ਤੁਸੀਂ ਸਮਝੋਗੇ ਕਿ ਨਵੀਂ ਗੱਲ ਹੋਈ ਐ ।"

ਗਯਾਦੀਨ ਉਸ ਦੇ ਗ਼ੁੱਸੇ ਨੂੰ ਹਮਦਰਦੀ ਨਾਲ ਦੇਖਦੇ ਰਹੇ, ਸਮਝ ਗਏ ਕਿ ਅੱਜ ਉਸ ਨੇ ਮਾਂਹ ਦੀ ਦਾਲ ਖਾਧੀ ਹੋਈ ਹੈ । ਫੇਰ ਹੌਲੀ ਜਿਹੀ ਬੋਲੇ, "ਇਹ ਵੀ ਨਵੀਂ ਗੱਲ ਐ । ਚਾਰੇ ਪਾਸੇ ਧੜਾ ਧੜ ਲਾਸ਼ਾਂ ਈ ਤਾਂ ਡਿਗ ਰਹੀਆਂ ਨੇ ।"

ਖੰਨਾ ਮਾਸਟਰ ਨੇ ਗੱਲ ਸੰਭਾਲੀ । ਬੋਲੇ, "ਦਿਨ੍ਹਾਂ ਦੇ ਗ਼ੁੱਸੇ ਦਾ ਬੁਰਾ ਨਾ ਮੰਨੋ । ਅਸੀਂ ਸੱਚਮੁੱਚ ਹੀ ਪਰੇਸ਼ਾਨ ਹਾਂ । ਬੜੇ ਔਖੇ ਹਾਂ । ਤੁਸੀਂ ਦੇਖੋ ਨਾ, ਇਸੇ ਜੁਲਾਈ ਵਿਚ ਉਸ ਨੇ ਆਪਣੇ ਤਿੰਨ ਰਿਸ਼ਤੇਦਾਰ ਮਾਸਟਰ ਰਖੇ ਹਨ । ਉਨ੍ਹਾਂ ਨੂੰ ਸਾਡੇ ਤੋਂ ਸੀਨੀਅਰ ਬਣਾ ਕੇ ਕੰਮ ਲੈ ਰਿਹੈ । ਕੁਨਬਾਪ੍ਰਸਤੀ ਦਾ ਬੋਲ ਬਾਲਾ ਐ । ਦਸੋ, ਸਾਨੂੰ ਬੁਰਾ ਨਾ ਲੱਗੇ ?"

"ਬੁਰਾ ਕਿਉਂ ਲੱਗੇ ਭਰਾ ?" ਗਯਾਦੀਨ ਬੜਬੜਾਏ, "ਤੁਸੀਂ ਆਪ ਈ ਤਾਂ ਕਹਿੰਦੇ ਓ ਕਿ ਕੁਨਬਾਪ੍ਰਸਤੀ ਦਾ ਬੋਲ ਬਾਲਾ ਐ । ਵੈਦ ਜੀ ਦੇ ਰਿਸ਼ਤੇਦਾਰ ਨਹੀਂ ਮਿਲੇ ਹੋਣਗੇ, ਵਿਚਾਰੇ ਨੇ ਆਪਣੇ ਈ ਰਿਸ਼ਤੇਦਾਰ ਲਾ ਲਏ ।"

ਇਕ ਅੱਧ ਮਾਸਟਰ ਹੱਸਣ ਲੱਗਾ । ਗਯਾਦੀਨ ਉਸੇ ਤਰ੍ਹਾਂ ਈ ਕਹਿੰਦੇ ਗਏ, "ਮਖੌਲ ਦੀ ਗੱਲ ਨਹੀਂ । ਇਹੀ ਅੱਜ ਦਾ ਯੁਗ-ਧਰਮ ਹੈ । ਜੋ ਸਭ ਕਰਦੇ ਨੇ, ਉਹੀ ਪ੍ਰਿੰਸੀਪਲ ਵੀ ਕਰਦੈ । ਕਿੱਥੇ ਲੈ ਜਾਏ ਵਿਚਾਰਾ ਆਪਣੇ ਰਿਸ਼ਤੇਦਾਰਾਂ ਨੂੰ ?"

ਖੰਨਾ ਮਾਸਟਰ ਨੂੰ ਸੰਬੋਧਿਤ ਕਰ ਕੇ ਉਨ੍ਹਾਂ ਨੇ ਫੇਰ ਕਿਹਾ, "ਤੁਸੀਂ ਤਾਂ ਇਤਿਹਾਸ ਪੜ੍ਹਾਉਂਦੇ ਹੋ ਨਾ ਮਾਸਟਰ ਸਾਹਿਬ ? ਸਿੰਘ ਗੜ੍ਹ ਦੀ ਵਿਜੈ ਕਿਵੇਂ ਹੋਈ ਸੀ ?"

ਖੰਨਾ ਸਾਹਿਬ ਜਵਾਬ ਸੋਚਣ ਲੱਗੇ । ਗਯਾਦੀਨ ਨੇ ਕਿਹਾ, "ਮੈਂ ਹੀ ਦਸਦਾਂ । ਤਾਨਾ ਜੀ ਕੀ ਲੈ ਕੇ ਗਏ ਸਨ ? ਇਕ ਗੋਹ । ਉਸ ਨੂੰ ਰੱਸੀ ਨਾਲ ਬੰਨ੍ਹ ਲਿਆ ਅਤੇ ਕਿਲੇ ਦੀ ਕੰਧ ਉਤੇ ਸੁੱਟ ਦਿਤਾ । ਹੁਣ ਗੋਹ ਤਾਂ ਆਪਣੀ ਥਾਂ ਜਿੱਥੇ ਚੰਬੜ ਗਈ, ਓਥੇ ਚੰਬੜ ਗਈ । ਨਾਲ ਵਾਲੇ ਸਿਪਾਹੀ ਓਸੇ ਰੱਸੀ ਦੇ ਆਸਰੇ ਦਬਾਦਬ ਛੱਤ ਉਤੇ ਪਹੁੰਚ ਗਏ ।"

ਏਨਾ ਕਹਿੰਦੇ ਉਹ ਸ਼ਾਇਦ ਥੱਕ ਗਏ । ਇਸ ਖ਼ਿਆਲ ਨਾਲ ਕਿ ਮਾਸਟਰ ਲੋਕ ਕੁਝ ਨਾ ਕੁਝ ਸਮਝ ਗਏ ਹੋਣਗੇ, ਉਨ੍ਹਾਂ ਨੇ ਉਨ੍ਹਾਂ ਦੇ ਚਿਹਰੇ ਦੇਖੇ, ਪਰ ਉਹ ਸਪਾਟ ਸਨ । ਗਯਾਦੀਨ ਨੇ ਆਪਣੀ ਗੱਲ ਸਮਝਾਈ, "ਉਹੀ ਹਾਲ ਆਪਣੇ ਦੇਸ਼ ਦਾ ਐ, ਮਾਸਟਰ ਸਾਹਿਬ ! ਜੋ ਜਿੱਥੇ ਹੈ, ਆਪਣੀ ਥਾਂ ਗੋਹ ਦੀ ਤਰ੍ਹਾਂ ਚਿਪਕਿਆ ਬੈਠਾ ਐ । ਰੱਤੀ ਭਰ ਨਹੀਂ ਹਿੱਲਦਾ । ਉਸ ਨੂੰ ਚਾਹੇ ਜਿੰਨੀ ਹੁੱਜ ਮਾਰੋ, ਚਾਹੇ ਜਿੰਨਾ ਦੁਰਕਾਰੋ, ਉਹ ਆਪਣੀ ਥਾਂ ਨਾਲ ਚੰਬੜਿਆ ਈ ਰਹੇਗਾ ਅਤੇ ਜਿੰਨੇ ਸਾਕ-ਸਬੰਧੀ ਨੇ, ਸਭ

ਉਸ ਦੀ ਪੂਛ ਦੇ ਸਹਾਰੇ ਦਬਾਦਬ ਚੜ੍ਹਦੇ ਹੋਏ ਉੱਪਰ ਤਕ ਚਲੇ ਜਾਣਗੇ। ਕਾਲਜ ਨੂੰ ਕਿਉਂ ਬਦਨਾਮ ਕਰਦੇ ਓ, ਸਭ ਥਾਂ ਇਹੀ ਹਾਲ ਐ।"

ਫੇਰ ਸਾਹ ਖਿੱਚ ਕੇ ਉਨ੍ਹਾਂ ਨੇ ਪੁੱਛਿਆ, 'ਅੱਛਾ ਦਸੋ ਖਾਂ ਮਾਸਟਰ ਸਾਹਿਬ, ਇਹ ਗੱਲ ਕਿੱਥੇ ਨਹੀਂ ?"

ਮਾਸਟਰਾ ਦਾ ਗੁੱਟ ਚਮਾਰੂੜੀ ਦੇ ਕੋਲੋਂ ਲੰਘਿਆ। ਸਭ ਦੇ ਮੂੰਹ ਲਟਕੇ ਹੋਏ ਸਨ ਅਤੇ ਲੱਗਦਾ ਸੀ ਕਿ ਹੁਣੇ ਉਨ੍ਹਾਂ ਦੇ ਪੈਰਾਂ ਕੋਲ ਡਿੱਗੇ ਕਿ ਡਿੱਗੇ।

ਚਮਾਰੂੜੀ ਪਿੰਡ ਦੇ ਇਕ ਮਹੱਲੇ ਦਾ ਨਾਂ ਸੀ ਜਿਸ ਵਿਚ ਚਮਾਰ ਰਹਿੰਦੇ ਸਨ। ਚਮਾਰ ਇਕ ਜਾਤੀ ਦਾ ਨਾਂ ਹੈ, ਜਿਸ ਨੂੰ ਅਛੂਤ ਮੰਨਿਆ ਜਾਂਦਾ ਸੀ। ਅਛੂਤ ਇਕ ਤਰ੍ਹਾਂ ਦੇ ਦੁਟੰਗੇ ਦਾ ਨਾਂ ਹੈ ਜਿਸ ਨੂੰ ਲੋਕ ਸੰਵਿਧਾਨ ਲਾਗੂ ਹੋਣ ਤੋਂ ਪਹਿਲਾ ਛੂੰਹਦੇ ਨਹੀਂ ਸਨ। ਸੰਵਿਧਾਨ ਇਕ ਕਵਿਤਾ ਦਾ ਨਾਂ ਹੈ ਜਿਸ ਦੇ ਸਤਾਰ੍ਹਵੇਂ ਅਨੁਛੇਦ ਵਿਚ ਛੂਤਛਾਤ ਖ਼ਤਮ ਕਰ ਦਿਤੀ ਹੋਈ ਹੈ। ਕਿਉਂਕਿ ਇਸ ਦੇਸ਼ ਵਿਚ ਲੋਕ ਕਵਿਤਾ ਦੇ ਸਹਾਰੇ ਨਹੀਂ, ਧਰਮ ਦੇ ਸਹਾਰੇ ਰਹਿੰਦੇ ਹਨ ਅਤੇ ਕਿਉਂਕਿ ਛੂਤ ਇਸ ਦੇਸ਼ ਦਾ ਇਕ ਧਰਮ ਹੈ, ਇਸ ਲਈ ਸ਼ਿਵਪਾਲ ਗੰਜ ਵਿਚ ਵੀ ਦੂਜੇ ਪਿੰਡਾਂ ਦੀ ਤਰ੍ਹਾਂ ਅਛੂਤਾਂ ਦੇ ਵੱਖ ਵੱਖ ਮਹੱਲੇ ਸਨ ਅਤੇ ਉਨ੍ਹਾਂ ਵਿਚੋਂ ਸਭ ਤੋਂ ਪ੍ਰਮੁਖ ਮਹੱਲਾ ਚਮਾਰੂੜੀ ਸੀ ਜਿਸ ਨੂੰ ਜ਼ਿਮੀਦਾਰਾਂ ਨੇ ਕਿਸੇ ਜ਼ਮਾਨੇ ਵਿਚ ਬੜੇ ਸ਼ੌਕ ਨਾਲ ਵਸਾਇਆ ਸੀ ਅਤੇ ਉਸ ਸ਼ੌਕ ਦਾ ਕਾਰਣ ਜ਼ਿਮੀਂਦਾਰਾਂ ਦੇ ਮਨ ਵਿਚ ਚੰਮ-ਉਦਯੋਗ ਦਾ ਵਿਕਾਸ ਨਹੀਂ ਸੀ ਬਲਕਿ ਇਹ ਸੀ ਕਿ ਓਥੇ ਵੱਸਣ ਲਈ ਆਉਣ ਵਾਲੇ ਚਮਾਰ ਲਾਠੀ ਅੱਛੀ ਚਲਾਉਂਦੇ ਸਨ।

ਸੰਵਿਧਾਨ ਲਾਗੂ ਹੋਣ ਤੋਂ ਪਿੱਛੋਂ ਚਮਾਰੂੜੀ ਤੇ ਸ਼ਿਵਪਾਲ ਗੰਜ ਦੇ ਵਿਚਕਾਰਲੇ ਹਿੱਸੇ ਵਿਚ ਇਕ ਅੱਛਾ ਕੰਮ ਹੋਇਆ ਸੀ। ਓਥੇ ਵੀ ਇਕ ਥੜ੍ਹਾ ਬਣਵਾ ਦਿਤਾ ਗਿਆ ਸੀ, ਜਿਸ ਨੂੰ 'ਗਾਂਧੀ ਚਬੂਤਰਾ' ਕਿਹਾ ਜਾਂਦਾ ਸੀ। ਗਾਂਧੀ, ਜਿਵੇਂ ਕਿ ਲੋਕਾਂ ਨੂੰ ਅੱਜ ਵੀ ਯਾਦ ਹੋਵੇਗਾ, ਭਾਰਤਵਰਸ਼ ਵਿਚ ਹੀ ਜੰਮੇ ਸਨ ਅਤੇ ਉਨ੍ਹਾਂ ਦੇ ਫੁੱਲਾਂ ਦੇ ਨਾਲ ਹੀ ਉਨ੍ਹਾਂ ਦੇ ਸਿਧਾਂਤਾਂ ਨੂੰ ਸੰਗਮ ਵਿਚ ਵਹਾ ਦੇਣ ਦੇ ਪਿੱਛੋਂ, ਇਹ ਨਿਸਚਾ ਕੀਤਾ ਗਿਆ ਸੀ ਕਿ ਗਾਂਧੀ ਦੀ ਯਾਦ ਵਿਚ ਹੁਣ ਸਿਰਫ਼ ਪੱਕੀਆਂ ਇਮਾਰਤਾ ਹੀ ਬਣਾਈਆਂ ਜਾਣਗੀਆਂ, ਸੋ ਸ਼ਿਵਪਾਲ ਗੰਜ ਵਿਚ ਇਹ ਚਬੂਤਰਾ ਬਣਾ ਦਿਤਾ ਗਿਆ ਸੀ। ਚਬੂਤਰਾ ਸਰਦੀਆ ਵਿਚ ਧੁੱਪ ਸੇਕਣ ਲਈ ਬੜੀ ਵਧੀਆ ਥਾਂ ਸੀ ਅਤੇ ਬਹੁਤ ਕਰ ਕੇ ਉਸ ਉਤੇ ਕੁੱਤੇ ਧੁੱਪ ਸੇਕਿਆ ਕਰਦੇ ਸਨ, ਅਤੇ ਕਿਉਂਕਿ ਉਨ੍ਹਾਂ ਲਈ ਕੋਈ ਬਾਥਰੂਮ ਨਹੀਂ ਬਣਵਾਇਆ ਜਾਂਦਾ ਇਸ ਲਈ ਉਹ ਧੁੱਪ ਸੇਕਦਿਆਂ ਸੇਕਦਿਆਂ ਉਸ ਦੇ ਪਾਸਿਆ ਉਤੇ ਪਿਸ਼ਾਬ ਵੀ ਕਰ ਦਿੰਦੇ ਸਨ ਅਤੇ ਉਨ੍ਹਾਂ ਦੀ ਦੇਖਾ ਦੇਖੀ ਕਦੀ ਕਦੀ ਆਦਮੀ ਵੀ ਚਬੂਤਰੇ ਦੀ ਆੜ ਵਿਚ ਉਹੀ ਕੰਮ ਕਰਨ ਲੱਗ ਪੈਂਦੇ ਸਨ।

ਮਾਸਟਰਾਂ ਦੇ ਗੁੱਟ ਨੇ ਦੇਖਿਆ ਕਿ ਓਸ ਚਬੂਤਰੇ ਉੱਤੇ ਅੱਜ ਲੰਗੜ ਅੱਗ ਬਾਲ ਕੇ

ਬੈਠਾ ਹੈ ਅਤੇ ਉਸ ਉਤੇ ਕੁਝ ਭੁੰਨ ਰਿਹਾ ਹੈ। ਨੇੜਿਓਂ ਦੇਖਣ ਉਤੇ ਪਤਾ ਲੱਗਾ ਕਿ ਭੁੰਨਣ ਵਾਲੀ ਚੀਜ਼ ਇਕ ਗੋਲ ਮੋਲ ਮੋਟਾ ਰੋਟ ਹੈ, ਜਿਸ ਨੂੰ ਉਹ ਨਿਸਚੇ ਹੀ ਆਸ ਪਾਸ ਘੁੰਮਣ ਵਾਲੇ ਕੁੱਤਿਆਂ ਲਈ ਨਹੀਂ ਸੇਕ ਰਿਹਾ ਸੀ। ਲੰਗੜ ਨੂੰ ਦੇਖਦੇ ਹੀ ਮਾਸਟਰਾਂ ਦੀ ਤਬੀਅਤ ਕੁਝ ਨਿਖਰ ਗਈ। ਉਨ੍ਹਾਂ ਨੇ ਰੁਕ ਕੇ ਉਸ ਨਾਲ ਗੱਲ ਕਰਨੀ ਸ਼ੁਰੂ ਕਰ ਦਿਤੀ ਅਤੇ ਦੋਹਾਂ ਮਿੰਟਾਂ ਵਿਚ ਹੀ ਪਤਾ ਕਰ ਲਿਆ ਕਿ ਤਸੀਲ ਵਿਚ ਜਿਸ ਨਕਲ ਲਈ ਲੰਗੜ ਨੇ ਦਰਖ਼ਾਸਤ ਦਿਤੀ ਸੀ, ਉਹ ਹੁਣ ਪੂਰੇ ਕਾਇਦੇ ਨਾਲ, ਬਿਨਾਂ ਇਕ ਕੌਡੀ ਗ਼ਲਤ ਢੰਗ ਨਾਲ ਖ਼ਰਚ ਕੀਤੇ, ਉਸ ਨੂੰ ਮਿਲਣ ਵਾਲੀ ਹੈ।

ਮਾਸਟਰਾਂ ਨੂੰ ਯਕੀਨ ਨਹੀਂ ਆਇਆ।

ਲੰਗੜ ਦੀ ਗੱਲਬਾਤ ਵਿਚ ਅੱਜ ਨਿਰਾਸ਼ਾਵਾਦ ਜਮਾ-ਭਾਗਵਾਦ ਤਕਸੀਮ ਢਹਿੰਦੀ ਕਲਾਵਾਦ ਬਟਾ-ਹੀਣਤਾਵਾਦ ਦੀ ਕੋਈ ਲੇਸ ਨਹੀਂ ਸੀ। ਉਹ ਬੋਲਿਆ, "ਮੰਨ ਲਓ, ਬਾਪੂ! ਅੱਜ ਮੈਂ ਸਭ ਠੀਕ ਕਰ ਆਇਆਂ। ਦਰਖ਼ਾਸਤ ਵਿਚ ਦੋ ਗ਼ਲਤੀਆਂ ਫੇਰ ਨਿਕਲ ਆਈਆਂ ਸਨ, ਉਨ੍ਹਾਂ ਨੂੰ ਠੀਕ ਕਰ ਦਿਤੈ।"

ਇਕ ਮਾਸਟਰ ਨੇ ਖ਼ਿੱਝ ਕੇ ਕਿਹਾ, "ਪਹਿਲਾਂ ਵੀ ਤਾਂ ਤੇਰੀ ਦਰਖ਼ਾਸਤ ਵਿਚ ਗ਼ਲਤੀ ਨਿਕਲੀ ਸੀ। ਇਹਿ ਨਕਲ-ਨਵੀਸ ਬਾਰ ਬਾਰ ਗ਼ਲਤੀਆਂ ਕਿਉਂ ਕੱਢਦੈ ਝੁਟਾ ਕਿਤੋਂ ਦਾ।"

"ਗਾਹਲ ਨਾ ਕੱਢ, ਬਾਪੂ"; ਲੰਗੜ ਨੇ ਕਿਹਾ; "ਇਹ ਧਰਮ ਦੀ ਲੜਾਈ ਐ। ਗਾਲ੍ਹਾਂ ਦਾ ਕੋਈ ਕੰਮ ਨਹੀਂ। ਨਕਲ-ਨਵੀਸ ਵਿਚਾਰਾ ਕੀ ਕਰੇ? ਕਲਮ ਵਾਲਿਆਂ ਦੀ ਜ਼ਾਤ ਹੀ ਐਸੀ ਐ।"

"ਤਾਂ ਨਕਲ ਕਦ ਤਕ ਮਿਲ ਜਾਵੇਗੀ?"

"ਹੁਣ ਮਿਲੀ ਓ ਸਮਝੋ, ਬਾਪੂ! ਇਹੀ ਪੰਦਰਾਂ ਵੀਹ ਦਿਨ। ਮਿਸਲ ਸਦਰ ਗਈ ਐ। ਹੁਣ ਦਰਖ਼ਾਸਤ ਵੀ ਸਦਰ ਜਾਏਗੀ। ਨਕਲ ਓਥੇ ਈ ਬਣੇਗੀ, ਫੇਰ ਉਹ ਏਥੇ ਵਾਪਸ ਆਵੇਗੀ, ਫੇਰ ਰਜਿਸਟਰ ਉਤੇ ਚੜ੍ਹੇਗੀ......।"

ਲੰਗੜ ਨਕਲ ਲੈਣ ਦੀ ਯੋਜਨਾ ਸੁਣਾਉਂਦਾ ਰਿਹਾ, ਉਸ ਨੂੰ ਪਤਾ ਵੀ ਨਾ ਲੱਗਾ ਕਿ ਮਾਸਟਰ ਲੋਕ ਉਸ ਦੀ ਗੱਲ ਅਤੇ ਗਾਂਧੀ ਚਬੂਤਰੇ ਕੋਲ ਫੈਲੀ ਬਦਬੂ ਤੋਂ ਘਬਰਾ ਕੇ ਕਦੋਂ ਦੇ ਅੱਗੇ ਜਾ ਚੁੱਕੇ ਸਨ। ਜਦ ਉਸ ਨੇ ਸਿਰ ਚੁੱਕਿਆ ਤਾਂ ਉਸ ਨੂੰ ਆਸ ਪਾਸ ਪੁਰਾਣੀ ਜਾਣ ਪਛਾਣ ਵਾਲੇ ਕੁੱਤੇ, ਸੂਰ ਤੇ ਨਿਰੀਆਂ ਰੂੜੀਆਂ ਹੀ ਦਿਸੀਆਂ, ਜਿਨ੍ਹਾਂ ਦੀ ਸੰਗਤ ਵਿਚ ਉਹ ਦਫ਼ਤਰ ਦੇ ਵਿਰੁੱਧ ਧਰਮ ਦੀ ਲੜਾਈ ਲੜਨ ਨਿਕਲਿਆ ਸੀ।

ਸੰਝ ਦਾ ਵੇਲਾ। ਇਕ ਵੱਛਾ ਬੜੇ ਭਿਆਨਕ ਢੰਗ ਨਾਲ ਸਿੰਗ ਉਛਾਲਦਾ, ਚਹੁੰ ਟੰਗਾਂ ਨਾਲ ਇਕੱਠੀਆਂ, ਟੇਢੀਆਂ ਮੇਢੀਆਂ ਛਾਲਾਂ ਮਾਰਦਾ ਚਬੂਤਰੇ ਕੋਲੋਂ ਲੰਘਿਆ।

ਉਹ ਕੁਝ ਦੇਰ ਦੌੜਦਾ ਰਿਹਾ, ਫੇਰ ਅੱਗੇ ਇਕ ਕਣਕ ਦੇ ਹਰੇ ਭਰੇ ਖੇਤ ਵਿਚ ਜਾ ਕੇ ਢਿੱਲਾ ਪੈ ਗਿਆ। ਲੰਗੜ ਨੇ ਹੱਥ ਜੋੜ ਕੇ ਕਿਹਾ, "ਧੰਨ ਹੋ, ਦਰੋਗਾ ਜੀ।"

# 11

ਤਸੀਲ ਦਾ ਹੈੱਡ ਕੁਆਟਰ ਹੋਣ ਦੇ ਬਾਵਜੂਦ ਸ਼ਿਵਪਾਲ ਗੰਜ ਏਨਾ ਵੱਡਾ ਪਿੰਡ ਨਹੀਂ ਸੀ ਕਿ ਉਸ ਨੂੰ ਟਾਊਨ ਏਰੀਆ ਹੋਣ ਦਾ ਹੱਕ ਮਿਲਦਾ। ਸ਼ਿਵਪਾਲ ਗੰਜ ਵਿਚ ਪਿੰਡ-ਸਭਾ ਸੀ ਤੇ ਪਿੰਡ ਵਾਲੇ ਉਸ ਨੂੰ ਪਿੰਡ-ਸਭਾ ਹੀ ਬਣਾਈ ਰਖਣਾ ਚਾਹੁੰਦੇ ਸਨ ਤਾਂ ਜੋ ਉਨ੍ਹਾਂ ਨੂੰ ਟਾਊਨ ਏਰੀਆ ਵਾਲੀ ਦਰ ਤੋਂ ਵਧ ਟੈਕਸ ਨਾ ਦੇਣੇ ਪੈਣ। ਇਸ ਪਿੰਡ-ਸਭਾ ਦੇ ਪ੍ਰਧਾਨ ਰਾਮਾਧੀਨ ਭੀਖਮਖੇੜਵੀ ਦੇ ਭਰਾ ਸਨ। ਉਨ੍ਹਾਂ ਦੀ ਸਭ ਤੋਂ ਵੱਡੀ ਖ਼ੂਬਸੂਰਤੀ ਇਹ ਸੀ ਕਿ ਉਹ ਏਨੇ ਸਾਲ ਪ੍ਰਧਾਨ ਰਹਿ ਚੁੱਕਣ ਦੇ ਬਾਵਜੂਦ ਨਾ ਪਾਗਲਖ਼ਾਨੇ ਗਏ ਸਨ ਨਾ ਜੇਲਖ਼ਾਨੇ ਗੰਜ ਵਾਸੀਆਂ ਵਿਚ ਉਹ ਆਪਣੀ ਮੂਰਖਤਾ ਲਈ ਪ੍ਰਸਿਧ ਸਨ ਅਤੇ ਇਸੇ ਲਈ, ਪ੍ਰਧਾਨ ਬਣਨ ਤੋਂ ਪਹਿਲਾਂ ਤਕ, ਉਹ ਸਾਰੇ ਪਰਗ੍ਹੇ ਵਿਚ ਪ੍ਰਸਿੱਧ ਸਨ। ਬਾਹਰੋਂ ਅਫ਼ਸਰਾਂ ਦੇ ਆਉਣ ਉਤੇ, ਪਿੰਡ ਵਾਲੇ, ਉਨ੍ਹਾਂ ਨੂੰ ਇਕ ਤਰ੍ਹਾਂ ਨਾਲ ਥਾਲੀ ਉਤੇ ਪਰੋਸ ਕੇ ਉਨ੍ਹਾਂ ਦੇ ਸਾਹਮਣੇ ਪੇਸ਼ ਕਰਦੇ ਸਨ। ਅਤੇ ਕਦੀ ਕਦੀ ਕਹਿ ਵੀ ਦਿੰਦੇ ਸਨ ਕਿ ਸਾਹਿਬ, ਸ਼ਹਿਰ ਵਿਚ ਜੋ ਲੋਕ ਚੁਣ ਕੇ ਜਾਂਦੇ ਹਨ ਉਨ੍ਹਾਂ ਨੂੰ ਤਾਂ ਤੁਸੀਂ ਹਜ਼ਾਰ ਵਾਰੀ ਦੇਖਿਆ ਹੋਵੇਗਾ, ਹੁਣ ਇਕ ਵਾਰ ਏਥੋਂ ਦਾ ਮਾਲ ਵੀ ਦੇਖਦੇ ਜਾਓ।

ਪਿੰਡ-ਸਭਾ ਦੇ ਚੁਣਾਉ ਜਨਵਰੀ ਦੇ ਮਹੀਨੇ ਵਿਚ ਹੋਣੇ ਸਨ ਅਤੇ ਨਵੰਬਰ ਸ਼ੁਰੂ ਹੋ ਚੁੱਕਾ ਸੀ। ਸਵਾਲ ਇਹ ਸੀ ਕਿ ਇਸ ਵਾਰੀ ਕਿਸ ਨੂੰ ਪ੍ਰਧਾਨ ਚੁਣਿਆ ਜਾਏ। ਪਿਛਲੇ ਚੁਣਾਵਾਂ ਵਿਚ ਵੈਦ ਜੀ ਨੇ ਕੋਈ ਦਿਲਚਸਪੀ ਨਹੀਂ ਸੀ ਲਈ ਕਿਉਂਕਿ ਪਿੰਡ-ਸਭਾ ਦੇ ਕੰਮ ਨੂੰ ਉਹ ਅਤਿਅੰਤ ਘਟੀਆ ਕੰਮ ਸਮਝਦੇ ਸਨ ਅਤੇ ਇਕ ਤਰ੍ਹਾਂ ਨਾਲ ਉਹ ਘਟੀਆ ਸੀ ਵੀ, ਕਿਉਂਕਿ ਪਿੰਡ-ਸਭਾਵਾਂ ਦੇ ਅਫ਼ਸਰ ਬੜੇ ਟਟ-ਪੂੰਜੀਆ ਕਿਸਮ ਦੇ ਅਫ਼ਸਰ ਸਨ। ਨਾ ਉਨ੍ਹਾਂ ਕੋਲ ਪੁਲਿਸ ਦਾ ਡੰਡਾ ਸੀ, ਨਾ ਤਸੀਲਦਾਰ ਦਾ ਹੁੱਦਾ, ਅਤੇ ਉਨ੍ਹਾਂ ਤੋਂ ਰੋਜ਼ ਰੋਜ਼ ਆਪਣੇ ਕੰਮ ਦਾ ਮੁਆਇਨਾ ਕਰਾਉਣ ਵਿਚ ਆਦਮੀ ਦੀ ਫੱਕਾ ਇੱਜ਼ਤ ਨਹੀਂ ਸੀ ਰਹਿੰਦੀ। ਪ੍ਰਧਾਨ ਨੂੰ ਪਿੰਡ-ਸਭਾ ਦੀ ਜ਼ਮੀਨ-ਜਾਇਦਾਦ ਲਈ ਮੁਕੱਦਮੇ ਕਰਨੇ ਪੈਂਦੇ ਸਨ ਤੇ ਸ਼ਹਿਰ ਦੇ ਸਮਾਗਮ ਵਿਚ ਵਕੀਲਾਂ ਤੇ ਹਾਕਮਾਂ ਦਾ ਉਨ੍ਹਾਂ ਨਾਲ ਉਹੋ ਜਿਹਾ

ਸਲੂਕ ਵੀ ਨਹੀਂ ਸੀ ਜੋ ਇਕ ਚੋਰ ਦੂਜੇ ਚੋਰ ਨਾਲ ਕਰਦਾ ਹੈ। ਮੁਕੱਦਮੇਬਾਜ਼ੀ ਵਿਚ ਦੁਨੀਆਂ ਭਰ ਦੀ ਦੁਸ਼ਮਣੀ ਲੈਣੀ ਪੈਂਦੀ ਸੀ ਅਤੇ ਮੁਸੀਬਤ ਦੇ ਸਮੇਂ ਪੁਲਿਸ ਵਾਲੇ ਸਿਰਫ਼ ਮੁਸਕਰਾ ਦਿੰਦੇ ਸਨ ਅਤੇ ਕਦੀ ਕਦੀ ਉਨ੍ਹਾਂ ਨੂੰ ਮੋਟੇ ਸ਼ਬਦਾਂ ਵਿਚ 'ਪ੍ਰਧਾਨ ਜੀ' ਕਹਿ ਕੇ ਥਾਣੇ ਦੇ ਬਾਹਰ ਦਾ ਭੂਗੋਲ ਸਮਝਾਉਣ ਲੱਗ ਪੈਂਦੇ ਸਨ।

ਪਰ ਏਧਰ ਕੁਝ ਦਿਨਾਂ ਤੋਂ ਵੈਦ ਜੀ ਦੀ ਰੁਚੀ ਪਿੰਡ-ਸਭਾ ਵਲ ਹੁੰਦੀ ਦਿਸਣ ਲੱਗ ਪਈ ਸੀ, ਕਿਉਂਕਿ ਉਨ੍ਹਾਂ ਨੇ ਪ੍ਰਧਾਨ ਮੰਤਰੀ ਦਾ ਇਕ ਭਾਸ਼ਣ ਕਿਸੇ ਅਖ਼ਬਾਰ ਵਿਚ ਪੜ੍ਹ ਲਿਆ ਸੀ। ਉਸ ਭਾਸ਼ਣ ਵਿਚ ਦਸਿਆ ਗਿਆ ਸੀ ਕਿ ਪਿੰਡਾਂ ਦਾ ਉੱਧਾਰ, ਸਕੂਲਾਂ, ਸਹਿਕਾਰੀ ਸਮਿਤੀਆਂ ਅਤੇ ਪਿੰਡ-ਪੰਚਾਇਤਾਂ ਦੇ ਆਧਾਰ ਉਤੇ ਹੀ ਹੋ ਸਕਦਾ ਹੈ, ਸੋ ਅਚਾਨਕ ਵੈਦ ਜੀ ਨੂੰ ਇਉਂ ਲੱਗਾ ਕਿ ਉਹ ਹਾਲੇ ਤਕ ਪਿੰਡ ਦਾ ਉੱਧਾਰ ਸਿਰਫ਼ ਕੋਔਪਰੇਟਿਵ ਯੂਨੀਅਨ ਅਤੇ ਕਾਲਜ ਦੇ ਸਹਾਰੇ ਕਰਦੇ ਆ ਰਹੇ ਸਨ ਅਤੇ ਉਨ੍ਹਾਂ ਦੇ ਹੱਥ ਵਿਚ ਪਿੰਡ-ਪੰਚਾਇਤ ਤਾਂ ਹੈ ਹੀ ਨਹੀਂ ਸੀ। "ਅਹਾ!" ਉਨ੍ਹਾਂ ਨੇ ਸੋਚਿਆ ਹੋਵੇਗਾ, "ਤਾਂ ਹੀ ਸ਼ਿਵਪਾਲ ਗੰਜ ਦਾ ਠੀਕ ਤਰ੍ਹਾਂ ਨਾਲ ਉੱਧਾਰ ਨਹੀਂ ਹੋ ਰਿਹਾ। ਇਹੀ ਤਾਂ ਮੈਂ ਸੋਚਦਾ ਸਾਂ ਕਿ ਗੱਲ ਕੀ ਹੈ?"

ਰੁਚੀ ਹੁੰਦੇ ਹੀ ਕਈ ਗੱਲਾਂ ਸਾਹਮਣੇ ਆ ਗਈਆਂ: ਮਸਲਨ, ਰਾਮਾਧੀਨ ਦੇ ਭਰਾ ਨੇ ਪਿੰਡ-ਸਭਾ ਦਾ ਭੱਠਾ ਬਿਠਾ ਦਿਤਾ ਹੈ। ਪਿੰਡ ਦੀ ਬੰਜਰ ਜ਼ਮੀਨ ਉਤੇ ਲੋਕਾਂ ਨੇ ਮਨ-ਮਰਜ਼ੀ ਦੇ ਕਬਜ਼ੇ ਕਰ ਲਏ ਹਨ; ਨਿਰਸੰਦੇਹ ਪ੍ਰਧਾਨ ਨੇ ਰਿਸ਼ਵਤ ਲਈ ਹੈ। ਪਿੰਡ-ਪੰਚਾਇਤ ਦੇ ਕੋਲ ਰੁਪਿਆ ਕੋਈ ਨਹੀਂ, ਬਿਲਾ-ਸ਼ੱਕ ਪ੍ਰਧਾਨ ਨੇ ਗ਼ਬਨ ਕੀਤਾ ਹੈ। ਪਿੰਡ ਦੇ ਅੰਦਰ ਬੜਾ ਗੰਦ ਜਮਾਂ ਹੋ ਗਿਆ ਹੈ; ਨਿਰਸੰਦੇਹ ਪ੍ਰਧਾਨ ਹੀ ਸੂਰ ਦਾ ਬੱਚਾ ਹੈ। ਥਾਣੇ ਵਾਲਿਆਂ ਨੇ ਪ੍ਰਧਾਨ ਦੀ ਸ਼ਿਕਾਇਤ ਉਤੇ ਕਈ ਲੋਕਾਂ ਦਾ ਚਲਾਨ ਕੀਤਾ ਹੈ, ਜਿਸ ਤੋਂ ਸਿਰਫ਼ ਇਹੋ ਨਤੀਜਾ ਨਿਕਲ ਸਕਦਾ ਹੈ ਕਿ ਉਹ ਹੁਣ ਪੁਲਿਸ ਦਾ ਦਲਾਲ ਬਣ ਗਿਆ ਹੈ। ਪ੍ਰਧਾਨ ਨੂੰ ਬੰਦੂਕ ਦਾ ਲਸੰਸ ਮਿਲ ਗਿਆ ਹੈ ਜੋ ਜ਼ਰੂਰ ਡਕੈਤੀਆਂ ਲਈ ਮੰਗੀ ਜਾਂਦੀ ਹੈ ਤੇ ਪਿਛਲੇ ਸਾਲ ਪਿੰਡ ਵਿਚ ਬਜਰੰਗੀ ਦਾ ਜੋ ਕਤਲ ਹੋਇਆ ਸੀ, ਉਹ ਬੁੱਝੋ, ਕਿਉਂ ਹੋਇਆ ਸੀ?

ਭੰਗ ਪੀਣ ਵਾਲਿਆਂ ਵਿਚ ਭੰਗ ਘੋਟਣਾ ਇਕ ਕਲਾ ਹੈ, ਕਵਿਤਾ ਹੈ, ਕਾਰਵਾਈ ਹੈ, ਕਰਤਬ ਹੈ, ਰਸਮ ਹੈ। ਉਂਜ ਟਕੇ ਦੀ ਪੱਤੀ ਚਿੱਥ ਕੇ ਉੱਪਰੋਂ ਪਾਣੀ ਪੀ ਲਿਆ ਜਾਏ ਤਾਂ ਅੱਛਾ ਖ਼ਾਸਾ ਨਸ਼ਾ ਆ ਜਾਏਗਾ, ਪਰ ਇਹ ਸਸਤੀ ਨਸ਼ੇਬਾਜ਼ੀ ਹੈ। ਆਦਰਸ਼ ਇਹ ਹੈ

ਕਿ ਪੱਤੀ ਦੇ ਨਾਲ ਬਦਾਮ, ਪਿਸਤਾ, ਗੁਲਕੰਦ, ਦੁਧ-ਮਲਾਈ ਆਦਿ ਦੀ ਵਰਤੋਂ ਕੀਤੀ ਜਾਏ। ਭੰਗ ਨੂੰ ਏਨਾ ਘੋਟਿਆ ਜਾਵੇ ਕਿ ਸਿਲ ਤੇ ਵੱਟਾ ਜੁੜ ਕੇ ਇਕ ਹੋ ਜਾਣ। ਪੀਣ ਤੋਂ ਪਹਿਲਾਂ ਸ਼ੰਕਰ ਭਗਵਾਨ ਦੀ ਉਸਤਤ ਵਿਚ ਛੰਦ ਸੁਣਾਏ ਜਾਣ ਤੇ ਪੂਰੀ ਕਾਰਵਾਈ ਨੂੰ ਇੱਕੇ ਦੁੱਕੇ ਲਈ ਬਣਾਉਣ ਦੀ ਥਾਂ ਸੰਗਤੀ ਰੂਪ ਦੇ ਦਿਤਾ ਜਾਏ।

ਸਨਿੱਚਰ ਦਾ ਕੰਮ ਵੈਦ ਜੀ ਦੀ ਬੈਠਕ ਵਿਚ ਭੰਗ ਦੇ ਇਸ ਸਮੂਹਿਕ ਪੱਖ ਨੂੰ ਉਭਾਰਨਾ ਸੀ। ਇਸ ਸਮੇਂ ਵੀ ਉਹ ਰੋਜ਼ ਦੀ ਤਰ੍ਹਾਂ ਭੰਗ ਘੋਟ ਰਿਹਾ ਸੀ। ਕਿਸੇ ਨੇ ਅਵਾਜ਼ ਮਾਰੀ, "ਸਨਿੱਚਰ।"

ਸਨਿੱਚਰ ਨੇ ਫੁੰਕਾਰ ਕੇ ਫਣ ਵਰਗਾ ਸਿਰ ਉੱਪਰ ਚੁਕਿਆ। ਵੈਦ ਜੀ ਨੇ ਕਿਹਾ, "ਭੰਗ ਦਾ ਕੰਮ ਕਿਸੇ ਹੋਰ ਨੂੰ ਸੰਭਾਲ ਕੇ ਏਥੇ ਅੰਦਰ ਆ ਜਾ।"

ਜਿਵੇਂ ਕੋਈ ਉਸ ਨੂੰ ਮਨਿਸਟਰੀ ਤੋਂ ਅਸਤੀਫ਼ਾ ਦੇਣ ਲਈ ਕਹਿ ਰਿਹਾ ਹੋਵੇ। ਉਹ ਬੁੜਬੁੜਾਇਆ, 'ਕਿਸ ਨੂੰ ਦੇ ਦੇਈਏ ? ਕੋਈ ਹੈ ਵੀ ਇਸ ਕੰਮ ਨੂੰ ਜਾਨਣ ਵਾਲਾ ? ਅੱਜ ਕਲ੍ਹ ਦੇ ਛੋਕਰੇ ਕੀ ਜਾਣਨ ਇਨ੍ਹਾਂ ਗੱਲਾਂ ਨੂੰ ? ਹਲਦੀ ਮਿਰਚ ਵਾਂਗ ਪੀਹ ਕੇ ਰਖ ਦੇਣਗੇ।" ਪਰ ਉਸ ਨੇ ਕੀਤਾ ਇਹੀ ਕਿ ਸਿਲ-ਵੱਟੇ ਦਾ ਚਾਰਜ ਇਕ ਨੌਜਵਾਨ ਨੂੰ ਦੇ ਦਿਤਾ, ਹੱਥ ਧੋ ਕੇ ਆਪਣੇ ਕੱਛੇ ਦੇ ਪਿੱਛੇ ਪੂੰਝ ਲਏ ਅਤੇ ਵੈਦ ਜੀ ਦੇ ਕੋਲ ਆ ਕੇ ਖੜਾ ਹੋ ਗਿਆ।

ਤਖ਼ਤ ਉਤੇ ਵੈਦ ਜੀ, ਰੰਗ ਨਾਥ, ਬਦਰੀ ਪਹਿਲਵਾਨ ਤੇ ਪ੍ਰਿੰਸੀਪਲ ਸਾਹਿਬ ਬੈਠੇ ਸਨ। ਪ੍ਰਿੰਸੀਪਲ ਸਾਹਿਬ ਇਕ ਪਾਸੇ ਵਲ ਖਿਸਕ ਕੇ ਬੋਲੇ, "ਬੈਠ ਜਾਓ, ਸਨਿੱਚਰ ਜੀ !"

ਇਸ ਗੱਲ ਨੇ ਸਨਿੱਚਰ ਨੂੰ ਚੁਕੰਨਾ ਕਰ ਦਿਤਾ। ਨਤੀਜਾ ਇਹ ਹੋਇਆ ਕਿ ਉਸ ਨੇ ਟੁੱਟੇ ਹੋਏ ਦੰਦ ਬਾਹਰ ਕੱਢ ਕੇ ਛਾਤੀ ਦੇ ਵਾਲ ਖੁਰਕਣੇ ਸ਼ੁਰੂ ਕਰ ਦਿਤੇ। ਉਹ ਬੁੱਧੂ ਜਿਹਾ ਦਿਸਣ ਲੱਗ ਪਿਆ ਕਿਉਂਕਿ ਉਹ ਜਾਣਦਾ ਸੀ ਚਲਾਕੀ ਦੇ ਹਮਲੇ ਦਾ ਮੁਕਾਬਲਾ ਕਿਵੇਂ ਕੀਤਾ ਜਾਂਦਾ ਹੈ। ਬੋਲਿਆ, "ਉਹੋ, ਪ੍ਰਿੰਸੀਪਲ ਸਾਹਿਬ, ਹੁਣ ਆਪਣੇ ਬਰਾਬਰ ਬਿਠਾ ਕੇ ਮੈਨੂੰ ਨਰਕਾਂ ਵਿਚ ਨਾ ਪਾਓ।"

ਬਦਰੀ ਪਹਿਲਵਾਨ ਹੱਸ ਪਏ। ਬੋਲੇ, "ਸਾਲੇ ! ਗੰਜ ਵਾਲਿਆਂ ਵਾਲੀਆਂ ਗੱਲਾਂ ਕਰਨੈਂ ? ਪ੍ਰਿੰਸੀਪਲ ਸਾਹਿਬ ਨਾਲ ਬੈਠ ਕੇ ਨਰਕ ਵਿਚ ਚਲਾ ਜਾਏਂਗਾ ?" ਫੇਰ ਆਵਾਜ਼ ਬਦਲ ਕੇ ਬੋਲੇ, "ਬੈਠ ਜਾਓ, ਓਧਰ।"

ਵੈਦ ਜੀ ਨੇ ਸਦਾ ਸੱਚ ਕਹਿਣ ਵਾਲੀ ਸ਼ੈਲੀ ਵਿਚ ਕਿਹਾ, "ਇਉਂ ਨਾ ਬੋਲੋ, ਬਦਰੀ ! ਮੰਗਲ ਦਾਸ ਜੀ ਕੀ ਬਣਨ ਵਾਲੇ ਨੇ, ਇਸ ਦਾ ਤੈਨੂੰ ਕੁਝ ਪਤਾ ਵੀ ਐ ?"

ਸਨਿੱਚਰ ਨੇ ਵਰ੍ਹਿਆਂ ਪਿੱਛੋਂ ਆਪਣਾ ਅਸਲੀ ਨਾਂ ਸੁਣਿਆ ਸੀ। ਉਹ ਬੈਠ ਗਿਆ ਅਤੇ ਵਡੱਪਣ ਨਾਲ ਬੋਲਿਆ, "ਹੁਣ ਪਹਿਲਵਾਨ ਨੂੰ ਜ਼ਿਆਦਾ ਜ਼ਲੀਲ ਨਾ ਕਰੋ,

ਮਹਾਰਾਜ ! ਹਾਲੇ ਇਨ੍ਹਾਂ ਦੀ ਉਮਰ ਹੀ ਕੀ ਐ ? ਵਕਤ ਨਾਲ ਸਭ ਕੁਝ ਸਮਝ ਜਾਣਗੇ ।"

ਵੈਦ ਜੀ ਨੇ ਕਿਹਾ, "ਤਾਂ ਪ੍ਰਿੰਸੀਪਲ ਸਾਹਿਬ, ਕਹਿ ਦਿਓ ਨਾ ਜੋ ਕਹਿਣਾ ਹੈ ।"

ਉਨ੍ਹਾਂ ਨੇ ਅਵਧੀ ਵਿਚ ਕਹਿਣਾ ਸ਼ੁਰੂ ਕੀਤਾ, "ਕਹਈ ਕਾ, ਕਊਨੀ ਬਾਤ ਹੋਈ ? ਆਪ ਲੋਕ ਸਭ ਜਨਤਈ ਹਊ ।" ਫੇਰ ਆਪਣੇ ਆਪ ਨੂੰ ਖੜੀ ਬੋਲੀ ਦੀ ਸੂਲੀ ਉਤੇ ਚਾੜ੍ਹ ਕੇ ਬੋਲੇ, "ਪਿੰਡ-ਸਭਾ ਦੀ ਚੋਣ ਹੋ ਰਹੀ ਐ, ਏਥੋਂ ਦਾ ਪ੍ਰਧਾਨ ਵੱਡਾ ਆਦਮੀ ਹੁੰਦੈ । ਉਹ ਕਾਲਜ ਕਮੇਟੀ ਦਾ ਮੈਂਬਰ ਵੀ ਹੁੰਦੈ । ਇਕ ਤਰ੍ਹਾਂ ਨਾਲ ਮੇਰਾ ਵੀ ਅਫ਼ਸਰ ।"

ਵੈਦ ਜੀ ਨੇ ਅਚਾਨਕ ਕਿਹਾ, "ਸੁਣੋ ਮੰਗਲ ਦਾਸ, ਇਸ ਵਾਰ ਅਸੀਂ ਲੋਕ, ਪਿੰਡ-ਸਭਾ ਦਾ ਪ੍ਰਧਾਨ ਤੈਨੂੰ ਬਣਾਵਾਂਗੇ ।"

ਸਨਿੱਚਰ ਦਾ ਚਿਹਰਾ ਵਿੰਗ-ਤੜਿੰਗਾ ਹੋਣ ਲੱਗਾ। ਉਸ ਨੇ ਹੱਥ ਜੋੜ ਦਿਤੇ । ਪੁਲਕ ਗਾਤ ਲੋਚਨ ਸਲਿਲ* । ਕਿਸੇ ਗੁੱਝੇ ਰੋਗ ਦੀ ਪੀੜ ਨਾਲ ਨਪੀੜੇ, ਅਣਗੌਲੇ ਕਾਰਜ-ਕਰਤਾ ਦੇ ਕੋਲ ਕਿਸੇ ਮੈਡੀਕਲ ਐਸੋਸੀਏਸ਼ਨ ਵਲੋਂ ਚੇਅਰਮੈਨ ਬਣਨ ਦਾ ਪਰਵਾਨਾ ਆ ਜਾਏ ਤਾਂ ਉਸ ਦਾ ਕੀ ਹਾਲ ਹੋਵੇਗਾ ? ਉਹੀ ਹਾਲ ਸਨਿੱਚਰ ਦਾ ਹੋਇਆ । ਫੇਰ ਆਪਣੇ ਆਪ ਨੂੰ ਕਾਬੂ ਵਿਚ ਕਰ ਕੇ ਉਸ ਨੇ ਕਿਹਾ, "ਨਹੀਂ ਮਹਾਰਾਜ ! ਮੇਰੇ ਵਰਗੇ ਨਲੈਕ ਨੂੰ ਤੁਸੀਂ ਇਸ ਲੈਕ ਸਮਝਿਆ, ਏਨਾ ਈ ਬਹੁਤ ਐ । ਪਰ ਮੈਂ ਇਸ ਮਾਣ ਦੇ ਯੋਗ ਨਹੀਂ ਆਂ ।"

ਪ੍ਰਿੰਸੀਪਲ ਨੇ ਕਹਿਣਾ ਸ਼ੁਰੂ ਕੀਤਾ, "ਪ੍ਰਧਾਨ ਕੋਈ ਦਬੜੂ ਘੁਸੜੂ ਥੋੜੇ ਈ ਹੋ ਸਕਦੈ । ਭਾਰਾ 'ਹੁੰਦਾ ਐ । ਪੂਰੇ ਪਿੰਡ ਦੀ ਜਾਇਦਾਦ ਦਾ ਮਾਲਕ ! ਚਾਹੇ ਤਾਂ ਇਕ ਦਿਨ ਵਿਚ ਲੱਖਾਂ ਦਾ ਵਾਰਾ ਨਿਆਰਾ ਕਰ ਦੇਵੇ । ਥਾਂ ਦਾ ਹਾਕਮ ਐ । ਚਾਹੇ ਤਾਂ ਸਾਰੇ ਪਿੰਡ ਦਾ ਦਫ਼ਾ 107 ਵਿਚ ਚਲਾਨ ਕਰ ਕੇ ਬੰਨ੍ਹ ਦੇਵੇ । ਵੱਡੇ ਵੱਡੇ ਅਫ਼ਸਰ ਆ ਕੇ ਉਸ ਦੇ ਦਰਵਾਜ਼ੇ ਉਤੇ ਬਹਿੰਦੇ ਨੇ । ਜਿਸ ਦੀ ਚੁਗਲੀ ਕਰ ਦੇਵੇ, ਉਸੇ ਦੇ ਪੈਰ ਲੱਗਣੇ ਔਖੇ ! ਕਾਗ਼ਜ਼ ਉਤੇ ਜ਼ਰਾ ਜਿੰਨੀ ਮੁਹਰ ਲਾਓ ਤੇ ਜਦ ਜੀਅ ਕੀਤਾ ਖੀਰ ਦੀ ਤਸਮਈ ਬਣਾ ਲਓ । ਪਿੰਡ ਵਿਚ ਉਸ ਦੇ ਹੁਕਮ ਬਿਨਾਂ ਕੋਈ ਆਪਣੀ ਢੇਰੀ ਉਤੇ ਕੂੜਾ ਵੀ ਨਹੀਂ ਸੁੱਟ ਸਕਦਾ । ਸਾਰੇ ਉਸ ਦੇ ਕੋਲੋਂ ਸਲਾਹ ਲੈ ਕੇ ਚਲਦੇ ਨੇ। ਸਭ ਦੀ ਚਾਬੀ ਉਸ ਦੇ ਕੋਲ ਹੁੰਦੀ ਐ। ਉਹ ਹਰ ਲਾਵਾਰਸ ਦਾ ਵਾਰਸ ਹੁੰਦੈ । ਸਮਝਿਐਂ ਸਨਿੱਚਰ ?"

---

*ਸਰੀਰ ਦੇ ਰੋਮ ਖੜੇ ਹੋ ਗਏ ਤੇ ਅੱਖਾਂ ਸਜਲ ਹੋ ਗਈਆਂ (ਤੁਲਸੀ ਦੇ ਰਾਮ ਚਰਿਤ ਮਾਨਸ ਵਿਚੋਂ ਇਕ ਤੁਕ ਦਾ ਭਾਗ) ।

— ਅਨੁਵਾਦਕ

ਸਨਿੱਚਰ ਨੇ ਨਿਮਰਤਾ ਨਾਲ ਹੱਥ ਜੋੜੇ । ਸਿਰਫ਼ ਇਹੀ ਕਿਹਾ, "ਮੈਂ ਕੀ ਕਰਨੈਂ ? ਸਾਰੀ ਦੁਨੀਆ ਇਹੀ ਕਹੇਗੀ ਕਿ ਤੁਹਾਡੇ ਲੋਕਾਂ ਦੇ ਹੁੰਦਿਆਂ ਸ਼ਿਵਪਾਲ ਗੰਜ ਵਿਚ ਇਕ ਹੱਡ-ਹਰਾਮ ਨੂੰ......।"

ਪ੍ਰਿੰਸੀਪਲ ਨੇ ਆਪਣੀ ਜਾਣੀ ਪਛਾਣੀ 'ਹੇਂ ਹੇਂ ਹੇਂ' ਅਤੇ ਅਵਧੀ ਦਾ ਪ੍ਰਯੋਗ ਕਰਦਿਆਂ ਕਿਹਾ, "ਫੇਰ ਝੱਲੀਆਂ ਮਾਰਨ ਲੱਗੇ ਜੇ, ਸਨੀਚਰ ਜੀ ! ਸਾਡੇ ਵਲ ਰਾਜਪੁਰ ਦੀ ਪਿੰਡ-ਸਭਾ ਵਿਚ ਓਥੋਂ ਦੇ ਬਾਬੂ ਸਾਹਬ ਨੇ ਆਪਣੇ ਹਲ-ਵਾਹੇ ਨੂੰ ਪਰਧਾਨ ਬਣਾਇਐ । ਕੋਈ ਵੱਡਾ ਆਦਮੀ ਏਸ ਖਲਜਗਣ ਵਿਚ ਆਪ ਕਿੱਥੇ ਪੈਂਦੈ......।"

ਪ੍ਰਿੰਸੀਪਲ ਸਾਹਿਬ ਬਿਨਾਂ ਝੱਕਦੇ ਕਹਿੰਦੇ ਗਏ, "ਤੇ ਮੈਨੇਜਰ ਸਾਹਿਬ, ਉਸੇ ਹਲਵਾਹ ਨੇ ਸਭਾਪਤੀ ਬਣ ਕੇ ਸੁਆਦ ਲਿਆ ਦਿਤੈ। ਇਕ ਗੱਲ ਮਸ਼ਹੂਰ ਐ ਕਿ ਇਕ ਵਾਰ ਤਸੀਲ ਵਿਚ ਜਲਸਾ ਹੋਇਆ । ਡਿਪਟੀ ਸਾਹਬ ਆਏ ਸਨ । ਸਾਰੇ ਪਰਧਾਨ ਬੈਠੇ ਸਨ । ਉਨ੍ਹਾਂ ਨੂੰ ਫ਼ਰਸ਼ ਉਤੇ ਦਰੀ ਵਿਛਾ ਕੇ ਬਿਠਾਇਆ ਗਿਆ । ਡਿਪਟੀ ਸਾਹਬ ਕੁਰਸੀ ਉਤੇ ਬੈਠੇ ਸਨ । ਤਾਂ ਹਲਵਾਹੇ ਰਾਮ ਨੇ ਕਿਹਾ ਕਿ ਇਹ ਕਿੱਥੋਂ ਦਾ ਨਿਆਂ ਐਂ ਕਿ ਸਾਨੂੰ ਬੁਲਾ ਕੇ ਫ਼ਰਸ਼ ਉਤੇ ਬਿਠਾਇਆ ਜਾਏ ਤੇ ਡਿਪਟੀ ਸਾਹਿਬ ਆਪ ਕੁਰਸੀ ਉਤੇ ਬੈਠਣ । ਡਿਪਟੀ ਸਾਹਿਬ ਵੀ ਨਵੇਂ ਮੁੰਡੇ-ਖੁੰਡੇ ਸਨ । ਆਕੜ ਗਏ । ਫੇਰ ਤਾਂ ਦੋਵੇਂ ਪਾਸੇ ਇੱਜ਼ਤ ਦਾ ਮਾਮਲਾ ਬਣ ਗਿਆ । ਪ੍ਰਧਾਨ ਲੋਕ ਹਲਵਾਹੇ ਰਾਮ ਦੇ ਨਾਲ ਹੋ ਗਏ । 'ਇਨਕਲਾਬ ਜ਼ਿੰਦਾਬਾਦ' ਦੇ ਨਾਅਰੇ ਲੱਗਣ ਲੱਗ ਪਏ । ਡਿਪਟੀ ਸਾਹਿਬ ਓਥੇ ਹੀ ਕੁਰਸੀ ਫੜੀ 'ਸ਼ਾਂਤੀ, ਸ਼ਾਂਤੀ' ਕੂਕਦੇ ਰਹੇ । ਪਰ ਕਿੱਥੋਂ ਦੀ ਸ਼ਾਂਤੀ ਤੇ ਕਿੱਥੋਂ ਦੀ ਸ਼ਕੁੰਤਲਾ ! ਪਰਧਾਨਾਂ ਨੇ ਸਭਾ ਵਿਚ ਬਹਿਣ ਤੋਂ ਇਨਕਾਰ ਕਰ ਦਿਤਾ ਅਤੇ ਰਾਜਪੁਰ ਦਾ ਹਲਵਾਹਾ ਤਸੀਲੀ ਖੇਤਰ ਦਾ ਨੇਤਾ ਬਣ ਬੈਠਾ। ਦੂਜੇ ਈ ਦਿਨ ਤਿੰਨਾ ਪਾਰਟੀਆਂ ਨੇ ਅਰਜ਼ੀ ਭੇਜੀ ਕਿ ਸਾਡੇ ਮੈਂਬਰ ਬਣ ਜਾਓ । ਪਰ ਬਾਬੂ ਸਾਹਿਬ ਨੇ ਮਨਾ ਕਰ ਦਿਤਾ ਕਿ ਖ਼ਬਰਦਾਰ, ਅਜੇ ਕੁਝ ਨਹੀਂ ਕਰਨਾ । ਅਸੀਂ ਜਦੋਂ ਤੇ ਜਿਸ ਪਾਰਟੀ ਨੂੰ ਕਹਾਂਗੇ, ਉਸ ਦੇ ਮੈਂਬਰ ਬਣ ਜਾਣਾ ।"

ਸਨਿੱਚਰ ਦੇ ਕੰਨਾਂ ਵਿਚ 'ਇਨਕਲਾਬ ਜ਼ਿੰਦਾਬਾਦ' ਦੇ ਨਾਅਰੇ ਲੱਗ ਰਹੇ ਸਨ । ਉਸ ਦੀ ਕਲਪਣਾ ਵਿਚ ਇਕ ਨੰਗ-ਧੜੰਗ, ਅੰਡਰਵੀਅਰ-ਧਾਰੀ ਬੰਦੇ ਦੇ ਪਿੱਛੇ, ਸੌ ਦੋ ਸੌ ਆਦਮੀ ਬਾਹਾਂ ਚੁਕ ਚੁਕ ਕੇ ਚੀਕ ਰਹੇ ਸਨ । ਵੈਦ ਜੀ ਬੋਲੇ, "ਇਹ ਮਰਯਾਦਾ ਦੇ ਉਲਟ ਸੀ । ਮੈਂ ਪਰਧਾਨ ਹੁੰਦਾ ਤਾਂ ਉੱਠ ਕੇ ਆ ਜਾਂਦਾ । ਫੇਰ ਦੋ ਮਹੀਨਿਆਂ ਪਿੱਛੋਂ ਆਪਣੀ ਪਿੰਡ-ਸਭਾ ਵਿਚ ਕੋਈ ਜਲਸਾ ਕਰਦਾ । ਡਿਪਟੀ ਸਾਹਿਬ ਨੂੰ ਵੀ ਬੁਲਾਉਂਦਾ । ਉਨ੍ਹਾਂ ਨੂੰ ਫ਼ਰਸ਼ ਉਤੇ ਬਿਠਾਉਂਦਾ । ਤੇ ਖ਼ੁਦ ਕੁਰਸੀ ਉਤੇ ਬੈਠ ਕੇ ਵਿਆਖਿਆ ਕਰਦਿਆਂ ਕਹਿੰਦਾ ਕਿ, "ਭਰਾਵੋ ! ਮੈਨੂੰ ਕੁਰਸੀ ਉਤੇ ਬਹਿਣ ਵਿਚ ਸੁਭਾਵਿਕ ਕਸ਼ਟ ਹੈ । ਪਰ ਪਰਾਹੁਣਿਆਂ ਦੇ ਸਤਿਕਾਰ ਦਾ ਇਹ ਨੇਮ ਡਿਪਟੀ ਸਾਹਿਬ ਨੇ

ਫਲਾਣੀ ਤਰੀਕ ਨੂੰ ਸਾਨੂੰ ਤਸੀਲ ਵਿਚ ਬੁਲਾ ਕੇ ਸਿਖਾਇਆ ਸੀ। ਸੋ ਉਨ੍ਹਾਂ ਦੀ ਸਿੱਖਿਆ ਦੇ ਆਧਾਰ ਉਤੇ ਮੈਨੂੰ ਇਹ ਖੇਚਲ ਝੱਲਣੀ ਪੈ ਰਹੀ ਐ।" ਇਹ ਕਹਿ ਕੇ ਵੈਦ ਜੀ ਅੰਦਰਲੀ ਸੰਤੁਸ਼ਟੀ ਕਾਰਨ ਖੁਲ੍ਹ ਕੇ ਹੱਸੇ। ਫੇਰ ਰੰਗ ਨਾਥ ਦੀ ਪ੍ਰੋੜਤਾ ਲੈਣ ਲਈ ਬੋਲੇ, "ਕਿਉਂ ਬੇਟਾ, ਇੰਹੀ ਉਚਿੱਤ ਹੁੰਦਾ ਨਾ ?"

ਰੰਗ ਨਾਥ ਨੇ ਕਿਹਾ, "ਠੀਕ ਐ। ਮੈਨੂੰ ਇਹੋ ਤਰਕੀਬ ਲੂੰਬੜੀ ਤੇ ਸਾਰਸ ਵਾਲੀ ਕਥਾ ਵਿਚ ਸਮਝਾਈ ਗਈ ਸੀ।

ਵੈਦ ਜੀ ਨੇ ਸਨਿੱਚਰ ਨੂੰ ਕਿਹਾ, "ਤਾਂ ਠੀਕ ਐ। ਆਓ ਦੇਖੀਏ, ਕਿਤੇ ਸੱਚਮੁੱਚ ਹੀ ਤਾਂ ਉਸ ਮੂਰਖ ਨੇ ਭੰਗ ਨੂੰ ਹਲਦੀ ਮਿਰਚ ਵਾਂਗ ਨਹੀਂ ਪੀਹ ਦਿਤਾ ? ਜਾਓ, ਤੁਹਾਡਾ ਹੱਥ ਲੱਗੇ ਬਿਨਾਂ ਰੰਗ ਨਹੀਂ ਚੜ੍ਹਦਾ।"

ਬਦਰੀ ਪਹਿਲਵਾਨ ਮੁਸਕਰਾ ਕੇ ਦਰਵਾਜ਼ੇ ਵਿਚੋਂ ਬੋਲੇ, "ਆਗਿਆ ਹੋਵੇ ਤਾਂ ਇਕ ਗੱਲ ਖੰਨਾ ਮਾਸਟਰ ਬਾਰੇ ਕਹਾਂ।"

ਵੈਦ ਜੀ ਨੇ ਭਰਵੱਟੇ ਮੱਥੇ ਉਤੇ ਚੜ੍ਹਾ ਲਏ। ਆਗਿਆ ਮਿਲ ਗਈ। ਪ੍ਰਿੰਸੀਪਲ ਨੇ ਕਿਹਾ, "ਇਕ ਘਟਨਾ ਘਟੀ ਹੈ। ਪਰਸੋਂ ਸ਼ਾਮ ਵੇਲੇ ਗਯਾਦੀਨ ਦੇ ਵਿਹੜੇ ਵਿਚ ਇਕ ਵੱਟਾ ਜਿਹਾ ਡਿੱਗਿਆ। ਗਯਾਦੀਨ ਉਸ ਵੇਲੇ ਜੰਗਲ-ਪਾਣੀ ਨੂੰ ਬਾਹਰ ਗਿਆ ਹੋਇਆ ਸੀ। ਘਰ ਵਿਚ ਉਸ ਵੱਟੇ ਨੂੰ ਬੇਲਾ ਦੀ ਭੂਆ ਨੇ ਦੇਖਿਆ ਤੇ ਚੁਕਿਆ। ਉਹ ਇਕ ਮਰੋੜਿਆ ਹੋਇਆ ਲਿਫ਼ਾਫ਼ਾ ਸੀ। ਭੂਆ ਨੇ ਬੇਲਾ ਕੋਲੋਂ ਉਸ ਨੂੰ ਪੜ੍ਹਾ ਕੇ ਸੁਣਨਾ ਚਾਹਿਆ, ਪਰ ਬੇਲਾ ਪੜ੍ਹ ਨਹੀਂ ਸਕੀ ..."

ਰੰਗ ਨਾਥ ਬੜੇ ਧਿਆਨ ਨਾਲ ਸੁਣ ਰਿਹਾ ਸੀ। ਉਸ ਨੇ ਪੁੱਛਿਆ, "ਕੀ ਅੰਗਰੇਜ਼ੀ ਵਿਚ ਲਿਖਿਆ ਹੋਇਆ ਸੀ ?"

"ਅੰਗਰੇਜ਼ੀ ਵਿਚ ਕੋਈ ਕੀ ਲਿਖੇਗਾ ? ਸੀ ਤਾ ਹਿੰਦੀ ਵਿਚ ਹੀ, ਪਰ ਕੁਆਰੀ ਕੁੜੀ ਉਸ ਨੂੰ ਪੜ੍ਹਦੀ ਕਿਵੇਂ ? ਉਹ ਇਕ ਪ੍ਰੇਮ-ਪੱਤਰ ਸੀ।"

ਵੈਦ ਜੀ ਚੁਪਚਾਪ ਸੁਣਦੇ ਰਹੇ। ਰੰਗ ਨਾਥ ਦੀ ਹਿੰਮਤ ਨਾ ਪਈ ਕਿ ਪੁੱਛੇ, ਕਿਸ ਨੇ ਲਿਖਿਆ ਸੀ।

ਪ੍ਰਿੰਸੀਪਲ ਬੋਲੇ, "ਪਤਾ ਨਹੀਂ ਕਿਸ ਨੇ ਲਿਖਿਆ ਸੀ। ਮੈਨੂੰ ਤਾਂ ਲੱਗਦੈ ਕਿ ਖੰਨਾ ਮਾਸਟਰ ਦੇ ਗੁੱਟ ਵਾਲਿਆਂ ਦੀ ਈ ਹਰਕਤ ਐ। ਗੁੰਡੇ ਹਨ ਸਾਲੇ, ਗੁੰਡੇ। ਪਰ ਖੰਨਾ ਮਾਸਟਰ ਤੁਹਾਡੇ ਉਲਟ ਪ੍ਰਚਾਰ ਕਰ ਰਿਹੈ। ਕਹਿੰਦੈ ਕਿ ਪੱਤਰ ਰੁੱਪਨ ਬਾਬੂ ਨੇ ਭੇਜਿਐ। ਹੁਣ ਉਸ ਦਾ ਇਹ ਹੌਸਲਾ ਕਿ ਤੁਹਾਡੇ ਖ਼ਾਨਦਾਨ ਨੂੰ ਲੀਕ ਲਾਵੇ।"

ਵੈਦ ਜੀ ਉਤੇ ਇਸ ਦਾ ਕੋਈ ਅਸਰ ਨਹੀਂ ਹੋਇਆ। ਸਿਵਾਏ ਇਸ ਦੇ ਕਿ ਉਹ ਮਿੰਟ ਭਰ ਚੁਪ ਰਹੇ। ਫੇਰ ਬੋਲੇ, "ਉਹ ਮੇਰੇ ਖ਼ਾਨਦਾਨ ਨੂੰ ਕੀ ਲੀਕਾਂ ਲਾਵੇਗਾ ? ਲੀਕ ਤਾਂ ਉਹ ਗਯਾਦੀਨ ਦੇ ਖ਼ਾਨਦਾਨ ਨੂੰ ਲਾ ਰਿਹੈ। ਕੰਨਿਆਂ ਤਾਂ ਉਨ੍ਹਾਂ ਦੀ ਐ।"

# 12

ਸ਼ਿਵਪਾਲ ਗਜ ਤੋਂ ਲਗਪਗ ਪੰਜ ਮੀਲ ਦੀ ਵਿੱਥ ਉਤੇ ਕੱਤਕ ਦੀ ਪੂਰਨਮਾਸ਼ੀ ਦਾ ਮੇਲਾ ਲੱਗਦਾ ਹੈ । ਓਥੇ ਜੰਗਲ ਵਿਚ ਇਕ ਟਿੱਲੇ ਉਤੇ ਦੇਵੀ ਦਾ ਇਕ ਮੰਦਿਰ ਹੈ ਅਤੇ ਚਾਰੇ ਪਾਸੇ ਕਿਸੇ ਪੁਰਾਣੀ ਇਮਾਰਤ ਦੀਆਂ ਇੱਟਾਂ ਖਿੱਲਰੀਆਂ ਹੋਈਆਂ ਹਨ । ਜੰਗਲ ਵਿਚ ਕਰੌਂਦੇ, ਮਕੋ ਅਤੇ ਬੇਰਾਂ ਦੀਆਂ ਝਾੜੀਆਂ ਹਨ ਅਤੇ ਧਰਤੀ ਉੱਚੀ ਨੀਵੀਂ ਹੈ । ਸਹੇ ਤੋਂ ਲੈ ਕੇ ਬਘਿਆੜ ਤਕ, ਗੁੱਲੀ ਚੋਰਾਂ ਤੋਂ ਲੈ ਕੇ ਡਾਕੂਆਂ ਤਕ, ਇਸ ਜੰਗਲ ਵਿਚ ਮਜ਼ੇ ਨਾਲ ਲੁਕੇ ਰਹਿੰਦੇ ਹਨ । ਆਸ ਪਾਸ ਦੇ ਪਿੰਡਾਂ ਵਿਚ, ਆਤਮਾ ਦੀ ਪੱਧਰ ਉਤੇ ਜੋ ਪ੍ਰੇਮ ਸੰਬੰਧ ਕਾਇਮ ਹੁੰਦੇ ਹਨ, ਉਨ੍ਹਾਂ ਦੀ ਵਿਆਖਿਆ, ਇਸ ਜੰਗਲ ਵਿਚ, ਸਰੀਰ ਦੀ ਪੱਧਰ ਉਤੇ ਹੁੰਦੀ ਹੈ । ਸ਼ਹਿਰ ਤੋਂ ਵੀ ਕਦੀ ਕਦਾਈਂ ਪਿਕਨਿਕ ਵਾਲਿਆਂ ਦੇ ਜੋੜੇ ਘੁੰਮਣ ਫਿਰਨ ਲਈ ਜਾਂਦੇ ਹਨ ਅਤੇ ਇਕ ਦੂਜੇ ਨੂੰ ਆਪਣਾ ਅਮਲੀ ਗਿਆਨ ਦਿਖਾ ਕੇ, ਲੱਗਦੇ ਹੱਥ, ਮੰਦਿਰ ਦੇ ਦਰਸ਼ਨ ਕਰ ਕੇ, ਸੁੰਗੜਦਾ ਸਰੀਰ ਤੇ ਵਿਗਸਦਾ ਮਨ ਲੈ ਕੇ ਮੁੜ ਜਾਂਦੇ ਹਨ ।

ਇਸ ਖੇਤਰ ਵਿਚ ਰਹਿਣ ਵਾਲਿਆਂ ਨੂੰ ਇਸ ਟਿੱਲੇ ਉਤੇ ਬੜਾ ਮਾਣ ਹੈ, ਕਿਉਂਕਿ ਇਹੀ ਉਨ੍ਹਾਂ ਦਾ ਅਜੰਤਾ, ਅਲੋਰਾ, ਖਜੂਰਾਹੋ ਤੇ ਮਹਾਬਲੀਪੁਰਮ ਹੈ । ਉਨ੍ਹਾਂ ਨੂੰ ਯਕੀਨ ਹੈ ਕਿ ਇਹ ਮੰਦਿਰ, ਦੇਵਤਿਆਂ ਤੇ ਅਸੁਰਾਂ ਦੇ ਸੰਗ੍ਰਾਮ ਦੇ ਉਪਰੰਤ, ਦੇਵਤਿਆਂ ਨੇ ਆਪਣਿਆਂ ਹੱਥਾਂ ਨਾਲ ਦੇਵੀ ਦੇ ਰਹਿਣ ਲਈ ਬਣਾਇਆ ਸੀ । ਟਿੱਲੇ ਬਾਰੇ ਉਨ੍ਹਾਂ ਦੀ ਮਨੌਤ ਹੈ ਕਿ ਉਸ ਦੇ ਹੇਠਾਂ ਬਹੁਤ ਵੱਡਾ ਖ਼ਜ਼ਾਨਾ ਦੱਬਿਆ ਹੋਇਆ ਹੈ । ਇੰਜ ਅਰਥ, ਧਰਮ, ਅਤੇ ਇਤਿਹਾਸ ਦੇ ਹਿਸਾਬ ਨਾਲ ਇਸ ਟਿੱਲੇ ਦੀ ਬੜੀ ਮਹੱਤਤਾ ਹੈ ।

ਇਤਿਹਾਸ ਦੇ ਪੁਰਾਤੱਤਵ ਜਾਣਨ ਕਾਰਣ ਰੰਗ ਨਾਥ ਦੀ ਬੜੀ ਇੱਛਾ ਸੀ ਕਿ ਉਹ ਇਸ ਟਿੱਲੇ ਦਾ ਸਰਵੇਖਣ ਕਰੇ । ਉਸ ਨੂੰ ਦੱਸਿਆ ਗਿਆ ਸੀ ਕਿ ਓਥੋਂ ਦੀਆਂ ਮੂਰਤੀਆਂ ਗੁਪਤ ਕਾਲ ਦੀਆਂ ਹਨ ਤੇ ਮਿੱਟੀ ਦੇ ਬਹੁਤ ਸਾਰੇ ਠੀਕਰ, ਜਿਨ੍ਹਾਂ ਨੂੰ 'ਟੈਰਾ ਕੋਟਾ' ਕਿਹਾ ਜਾਂਦਾ ਹੈ, ਮੌਰੀਆ ਕਾਲ ਦੇ ਹਨ ।

ਔਰਤਾਂ ਦੇ ਅੱਗੇ ਪਿੱਛੇ ਬੱਚੇ ਤੇ ਮਰਦ, ਉਸੇ ਤਰ੍ਹਾਂ ਘੱਟੇ ਦੇ ਬੱਦਲ ਉਡਾਉਂਦੇ ਤੇਜ਼ੀ ਨਾਲ ਤੁਰਦੇ ਜਾ ਰਹੇ ਸਨ । ਬੈਲ ਗੱਡੀਆਂ ਅਚਰਜ ਢੰਗ ਨਾਲ ਆਪਣਾ ਰਸਤਾ ਲੱਭਦੀਆਂ ਦੌੜਨ ਦਾ ਮੁਕਾਬਲਾ ਕਰ ਰਹੀਆਂ ਸਨ । ਪੈਦਲ ਚੱਲਣ ਵਾਲੇ ਉਸ ਤੋਂ ਵੀ ਜ਼ਿਆਦਾ ਹੈਰਾਨ ਕਰ ਦੇਣ ਵਾਲੇ ਢੰਗ ਨਾਲ ਆਪਣੇ ਆਪ ਨੂੰ ਉਨ੍ਹਾਂ ਦੀ ਲਪੇਟ

ਤੋਂ ਬਚਾਈ ਜਾ ਰਹੇ ਸਨ ਅਤੇ ਸਿੱਧ ਕਰ ਰਹੇ ਸਨ ਕਿ ਜੇ ਸ਼ਹਿਰ ਦੇ ਚੁਰਾਹਿਆਂ ਉਤੇ ਮੋਟਰਾਂ ਆਹਮੋ-ਸਾਹਮਣੇ ਟਕਰਾ ਕੇ ਫੀਤੀ ਫੀਤੀ ਨਹੀਂ ਹੁੰਦੀਆਂ, ਤਾਂ ਇਸ ਤੋਂ ਪੁਲਿਸ ਦੀ ਪ੍ਰਬੀਨਤਾ ਦਾ ਨਹੀਂ ਲੋਕਾਂ ਵਿਚ ਆਪਣੇ ਆਪ ਨੂੰ ਬਚਾਉਣ ਦੇ ਸ਼ੌਕ ਦਾ ਪਤਾ ਲੱਗਦਾ ਹੈ। ਅਰਥਾਤ ਜੋ ਪ੍ਰਵਿਰਤੀ ਬਿਨਾਂ ਪੁਲੀਸ ਦੀ ਮਦਦ ਦੇ ਜੰਗਲ ਵਿਚ ਸਹੇ ਨੂੰ ਹਿੰਸਕ ਜਾਨਵਰਾਂ ਤੋਂ ਬਚਾਉਂਦੀ ਹੈ, ਜਾਂ ਸ਼ਹਿਰ ਵਿਚ ਪੈਦਲ ਚੱਲਣ ਵਾਲਿਆ ਨੂੰ ਟਰੱਕ ਡ੍ਰਾਈਵਰਾਂ ਦੇ ਬਾਵਜੂਦ ਜੀਊਂਦਾ ਰਖਦੀ ਹੈ, ਉਹੀ ਬੈਲ ਗੱਡੀਆਂ ਦੀ ਮਾਰ ਤੋਂ ਮੇਲੇ ਜਾਣ ਵਾਲਿਆਂ ਦੀ ਰੱਖਿਆ ਕਰ ਰਹੀ ਸੀ।

ਮੇਲੇ ਦਾ ਜ਼ੋਰ ਸਿਖਰ ਉਤੇ ਸੀ ਜੇ ਆਲ ਇੰਡੀਆ ਰੇਡੀਓ ਇਸ ਉਤੇ ਰਨਿੰਗ ਕਮੈਂਟਰੀ ਦਿੰਦਾ ਤਾਂ ਇਹ ਜ਼ਰੂਰ ਸਿੱਧ ਕਰਦਾ ਕਿ ਪੰਜ ਸਾਲਾ ਯੋਜਨਾਵਾਂ ਦੇ ਕਾਰਨ ਲੋਕ ਬਹੁਤ ਖ਼ੁਸ਼ਹਾਲ ਹਨ ਅਤੇ ਗਾਉਂਦੇ ਵਜਾਉਂਦੇ, ਇਕ ਦੂਜੇ ਉਤੇ ਪਿਆਰ ਅਤੇ ਆਨੰਦ ਦਾ ਮੀਂਹ ਵਸਾਉਂਦੇ ਮੇਲਾ ਦੇਖਣ ਜਾ ਰਹੇ ਹਨ। ਪਰ ਰੰਗ ਨਾਥ ਨੂੰ ਪਿੰਡ ਵਿਚ ਆਇਆਂ ਲਗਪਗ ਡੇਢ੍ਹ ਮਹੀਨਾ ਹੋ ਗਿਆ ਸੀ। ਉਸ ਨੂੰ ਇਹ ਪਤਾ ਲੱਗ ਗਿਆ ਸੀ ਕਿ ਬੁਨੈਨ ਤੇ ਅੰਡਰ-ਵੀਅਰ ਪਾਉਣ ਵਾਲਾ ਸਨਿੱਚਰ ਸਿਰਫ਼ ਹੱਸਣ ਦੇ ਗੁਣ ਕਰਕੇ ਹੀ ਬਿਰਲੇ ਤੇ ਡਾਲਮੀਏ ਤੋਂ ਵੱਡਾ ਨਹੀਂ ਮੰਨਿਆ ਜਾ ਸਕਦਾ, ਕਿਉਂਕਿ ਹੱਸਣਾ ਕੋਈ ਏਡੀ ਵੱਡੀ ਗੱਲ ਨਹੀਂ ਹੈ। ਜਿਸ ਕਿਸੇ ਦਾ ਹਾਜ਼ਮਾ ਠੀਕ ਹੈ ਉਹ ਹੱਸਣ ਲਈ, ਨੌਕਰ ਰਖਿਆ ਜਾ ਸਕਦਾ ਹੈ, ਅਤੇ ਇਹੋ ਗੱਲ ਗਾਉਣ ਉਤੇ ਵੀ ਲਾਗੂ ਹੈ।

ਰੰਗ ਨਾਥ ਨੇ ਮੇਲੇ ਨੂੰ ਧਿਆਨ ਨਾਲ ਦੇਖਣਾ ਸ਼ੁਰੂ ਕੀਤਾ ਤੇ ਦੇਖਦੇ ਸਾਰ ਸਾਰੇ ਉਤਸਾਹ ਦਾ ਪੋਲ ਖੁਲ੍ਹ ਗਿਆ। ਸਰਦੀ ਸ਼ੁਰੂ ਹੋ ਜਾਣ ਉਤੇ ਵੀ ਉਸ ਨੂੰ ਕਿਸੇ ਦੇ ਸਰੀਰ ਉਤੇ ਊਨੀ ਕੋਟ ਨਹੀਂ ਸੀ ਦਿੱਸਿਆ। ਕੁਝ ਬੱਚੇ ਇਕ ਅੱਧ ਫਟਿਆ ਸਵੈਟਰ ਪਾਈ ਜ਼ਰੂਰ ਦਿੱਸੇ। ਔਰਤਾਂ ਰੰਗੀਨ, ਪਰ ਸਸਤੀਆ ਸਿਲਕੀ ਸਾੜ੍ਹੀਆਂ ਵਿਚ ਲਿਪਟੀਆਂ ਦਿੱਸੀਆਂ; ਤਕਰੀਬਨ ਸਭ ਨੰਗੇ ਪੈਰ ਸਨ। ਮਰਦਾਂ ਦੀ ਹਾਲਤ ਦਾ ਤਾਂ ਕਹਿਣਾ ਹੀ ਕੀ ਹੈ : ਹਿੰਦੁਸਤਾਨੀ ਛੈਲਾ, ਅੱਧਾ ਸਾਫ਼, ਅੱਧਾ ਮੈਲਾ।

ਇਸ ਸਭ ਕੁਝ ਨੂੰ ਦੇਖਣ ਤੇ ਸਮਝਣ ਦੇ ਮੁਕਾਬਲੇ ਉਤੇ ਪੁਰਾਤੱਤਵ ਨੂੰ ਪੜ੍ਹਨਾ ਬੜਾ ਸੁੰਦਰ ਕੰਮ ਹੈ — ਉਸ ਨੇ ਆਪਣੇ ਆਪ ਨੂੰ ਚਿੜਾਉਂਦਿਆਂ ਸੋਚਿਆ ਅਤੇ ਰੁੱਪਨ ਬਾਬੂ ਵਲ ਸਿਰ ਮੋੜ ਲਿਆ।

ਰੁੱਪਨ ਬਾਬੂ ਨੇ ਸ਼ੋਰ ਮਚਾ ਕੇ ਤਿੰਨ ਸਵਾਰਾਂ ਨੂੰ ਹੇਠਾ ਉਤਾਰ ਲਿਆ। ਭੀੜ ਤੋਂ ਬਚ ਕੇ ਉਹ ਆਪਣੇ ਸਾਈਕਲ ਗਲਿਆਰੇ ਦੇ ਕੰਢੇ ਟਿਕਾ ਕੇ ਖੜੇ ਹੋ ਗਏ। ਇਕ ਆਦਮੀ, ਜੋ ਇਨ੍ਹਾਂ ਤਿੰਨਾ ਦਾ ਆਗੂ ਲੱਗਦਾ ਸੀ, ਸਿਰ ਤੋਂ ਇਕ ਮੈਲਾ ਹੈਟ ਉਤਾਰ ਕੇ ਮੂੰਹ ਉਤੇ ਹਵਾ ਕਰਨ ਲੱਗਾ। ਠੰਢ ਦੇ ਬਾਵਜੂਦ ਉਸ ਦੇ ਮੱਥੇ ਉਤੇ ਪਸੀਨਾ ਆ ਗਿਆ ਸੀ। ਉਸ ਨੇ ਹਾਫ਼-ਪੈਂਟ, ਕਮੀਜ਼ ਅਤੇ ਖੁਲ੍ਹੇ ਗਲੇ ਦਾ ਕੋਟ ਪਾਇਆ ਹੋਇਆ ਸੀ। ਹਾਫ਼-ਪੈਂਟ

ਬਾਹਰ ਨਿਕਲੇ ਹੋਏ ਪੇਟ ਤੋਂ ਖਿਸਕ ਨਾ ਜਾਏ, ਇਸ ਲਈ ਉਸ ਨੂੰ ਪੇਟੀ ਨਾਲ ਕਾਫ਼ੀ ਕੱਸ ਕੇ ਬੰਨ੍ਹਿਆ ਗਿਆ ਸੀ ਅਤੇ ਇੰਜ ਪੇਟ ਦਾ ਖੇਤਰਫਲ ਦੋ ਭਾਗਾਂ ਵਿਚ ਲਗਪਗ ਬਰਾਬਰ ਬਰਾਬਰ ਵੰਡਿਆ ਗਿਆ ਸੀ। ਸਰਦਾਰ ਦੇ ਦੋਨੋਂ ਸਾਥੀ ਧੋਤੀ ਕੁੜਤਾ ਟੋਪੀ ਵਾਲੇ ਆਦਮੀ ਸਨ ਅਤੇ ਸ਼ਕਲ ਤੋਂ ਬਦਤਮੀਜ਼ ਦਿੱਸਣ ਦੇ ਬਾਵਜੂਦ ਆਪਣੇ ਆਗੂ ਵਲ ਬੜੀ ਤਮੀਜ਼ ਨਾਲ ਪੇਸ਼ ਆ ਰਹੇ ਸਨ।

"ਅੱਜ ਤਾਂ ਮੇਲੇ ਵਿਚ ਚਾਰੇ ਪਾਸੇ ਰੁਪਏ ਈ ਰੁਪਏ ਹੋਣਗੇ।" ਰੁੱਪਨ ਬਾਬੂ ਨੇ ਹੱਸ ਕੇ ਉਸ ਬੰਦੇ ਨੂੰ ਕਿਹਾ। ਉਸ ਨੇ ਅੱਖਾਂ ਮੀਚ ਕੇ ਸਿਰ ਹਿਲਾਉਂਦਿਆਂ ਬੜੀ ਸੋਝੀ ਨਾਲ ਕਿਹਾ, "ਹੋਵੇਗਾ, ਪਰ ਹੁਣ ਰੁਪਏ ਦੀ ਕੋਈ ਵੈਲਯੂ ਨਹੀਂ ਰਹੀ, ਰੁੱਪਨ ਬਾਬੂ।"

ਰੁੱਪਨ ਬਾਬੂ ਨੇ ਉਸ ਆਦਮੀ ਨਾਲ ਕੁਝ ਹੋਰ ਗੱਲਾਂ ਕੀਤੀਆਂ, ਜਿਨ੍ਹਾਂ ਦਾ ਸੰਬੰਧ ਮਠਿਆਈਆਂ ਅਤੇ ਵਿਸ਼ੇਸ਼ ਤੌਰ ਉਤੇ ਖੋਏ ਨਾਲ ਸੀ। ਅਚਾਨਕ ਉਸ ਆਦਮੀ ਨੇ ਰੁੱਪਨ ਬਾਬੂ ਦੀ ਗੱਲ ਸੁਣਨੀ ਬੰਦ ਕਰ ਦਿਤੀ। ਬੋਲਿਆ, "ਠਹਿਰੋ, ਰੁੱਪਨ ਬਾਬੂ।" ਕਹਿ ਕੇ ਉਸ ਨੇ ਸਾਈਕਲ ਆਪਣੇ ਇਕ ਸਾਥੀ ਨੂੰ ਫੜਾਈ, ਹੈਟ ਦੂਜੇ ਸਾਥੀ ਨੂੰ ਅਤੇ ਮੋਟੀਆਂ ਮੋਟੀਆਂ ਲੱਤਾਂ ਨਾਲ ਵਿੰਗ ਤੜਿੰਗੀ ਚਾਲ ਚਲਦਾ ਲਾਗੇ ਦੇ ਅਰਹਰ ਦੇ ਖੇਤ ਵਿਚ ਪਹੁੰਚ ਗਿਆ। ਬਿਨਾਂ ਇਸ ਗੱਲ ਦਾ ਲਿਹਾਜ਼ ਕੀਤੇ ਕਿ ਕਈ ਲੋਕ ਖੇਤ ਵਿਚਲੀ ਪਗਡੰਡੀ ਉਤੋਂ ਦੀ ਲੰਘ ਰਹੇ ਹਨ ਅਤੇ ਅਰਹਰ ਦੇ ਬੂਟੇ ਕਾਫ਼ੀ ਸੰਘਣੇ ਵੀ ਨਹੀਂ ਹਨ, ਉਹ ਦੌੜਨ ਦੀ ਕੋਸ਼ਿਸ਼ ਵਿਚ ਫਸ ਗਿਆ। ਬੜੀ ਔਖਿਆਈ ਨਾਲ ਕੋਟ ਤੇ ਕਮੀਜ਼ ਦੇ ਬਟਣ ਖੋਲ੍ਹ ਕੇ ਖਿੱਚ ਕੇ ਅੰਦਰੋਂ ਜਨੇਊ ਕੱਢਿਆ। ਜਦ ਉਹ ਕਾਫ਼ੀ ਨਾ ਖਿੱਚਿਆ ਗਿਆ ਤਾਂ ਉਸ ਨੇ ਇਕ ਪਾਸੇ ਨਿਉਂ ਕੇ ਕਿਸੇ ਤਰ੍ਹਾਂ ਜਨੇਊ ਦਾ ਇਕ ਸਿਰਾ ਕੰਨ ਉਤੇ ਅੜਾ ਲਿਆ ਤੇ ਫੇਰ ਕੱਸੀ ਹੋਈ ਹਾਫ਼ ਪੈਂਟ ਨਾਲ ਘੋਲ ਕਰਦਾ, ਔਖੇ ਸੌਖੇ ਗੋਡਿਆਂ ਭਾਰ ਅਰਹਰ ਦੇ ਖੇਤ ਵਿਚ ਪਾਣੀ ਦੀ ਧਾਰ ਵਗਾਉਣ ਲੱਗ ਪਿਆ।

ਰੰਗ ਨਾਥ ਨੂੰ ਓਦੋਂ ਤਕ ਪਤਾ ਲੱਗ ਚੁੱਕਾ ਸੀ ਕਿ ਹੈਟ ਵਾਲੇ ਆਦਮੀ ਦਾ ਨਾਂ 'ਸਿੰਘ ਸਾਹਿਬ' ਹੈ। ਉਹ ਇਸ ਹਲਕੇ ਦੇ ਸੈਨੇਟਰੀ ਇਨਸਪੈਕਟਰ ਹਨ। ਇਹ ਵੀ ਪਤਾ ਲੱਗਾ ਕਿ ਉਨ੍ਹਾਂ ਦੀ ਸਾਈਕਲ ਫੜ ਕੇ ਖੜਾ ਹੋਣ ਵਾਲਾ ਆਦਮੀ ਜ਼ਿਲਾ ਬੋਰਡ ਦਾ ਮੈਂਬਰ ਹੈ ਅਤੇ ਹੈਟ ਫੜ ਕੇ ਖੜਾ ਹੋਣ ਵਾਲਾ ਆਦਮੀ ਉਸੇ ਬੋਰਡ ਦਾ ਟੈਕਸ-ਕਲੈਕਟਰ ਹੈ।

ਇਨਸਪੈਕਟਰ ਸਾਹਿਬ ਦੇ ਵਾਪਸ ਆਉਣ ਉਤੇ ਕਾਫ਼ੀ ਦੇਰ ਗੱਲਬਾਤ ਜਾਰੀ ਰਹੀ, ਪਰ ਇਸ ਗੱਲ ਦਾ ਵਿਸ਼ਾ ਮਠਿਆਈ ਨਹੀਂ, ਬਲਕਿ ਜ਼ਿਲਾ ਬੋਰਡ ਦੇ ਚੇਅਰਮੈਨ, ਇਨਸਪੈਕਟਰ ਸਾਹਿਬ ਦੀ ਰਿਟਾਇਰਮੈਂਟ ਅਤੇ 'ਜ਼ਮਾਨਾ ਬੁਰਾ ਆ ਗਿਐ' ਸੀ।

ਜੋਗਨਾਥ ਉਤੇ ਪੁਲਿਸ ਦੀ ਨਜ਼ਰ ਪੈ ਗਈ ਸੀ ਅਤੇ ਸ਼ਾਇਦ ਟਿਕ ਵੀ ਗਈ ਸੀ। ਏਥੋਂ ਆਪਣੇ ਮੁਜਰਮਾਂ ਉਤੇ ਪੁਲਿਸ ਦੀ ਨਜ਼ਰ, ਆਮ ਤੌਰ ਉਤੇ, ਪਹਿਲੀ ਨਜ਼ਰੇ ਹੀ

ਇਸ਼ਕ ਕਰ ਲੈਣ ਵਾਲੀ ਨੀਅਤ ਨਾਲ ਪੈਂਦੀ ਹੈ। ਕਿਤੇ ਡਾਕਾ ਪੈ ਜਾਏ ਤਾਂ ਦਸ ਦਿਨ ਤਕ ਡਾਕੂਆਂ ਬਾਰੇ ਸਭ ਚੁੱਪ-ਗੜੁੱਪ ਰਹਿੰਦੀ ਹੈ ਅਤੇ ਯਾਰ੍ਹਵੇਂ ਦਿਨ ਅਚਾਨਕ ਹੀ ਕਿਸੇ ਨੂੰ ਫੜ ਕੇ ਤੇ ਭੁੰਜੇ ਲੰਮੇ ਪਾ ਕੇ, ਉਸ ਦੇ ਮੂੰਹ ਉਤੇ ਪਹਿਲੀ ਚੁੰਮੀ ਵਾਂਗ, 'ਡਾਕੂ' ਸ਼ਬਦ ਉੱਕਰ ਦਿਤਾ ਜਾਂਦਾ ਹੈ। ਪਰ ਜੋਗਨਾਥ ਕਿਉਂਕਿ ਵੈਦ ਜੀ ਦਾ ਆਦਮੀ ਸਮਝਿਆ ਜਾਂਦਾ ਸੀ ਇਸ ਲਈ ਗਯਾਦੀਨ ਦੇ ਘਰ ਵਿਚ ਹੋਣ ਵਾਲੀ ਚੋਰੀ ਦੇ ਸੰਬੰਧ ਵਿਚ ਪੁਲਿਸ ਨੇ ਉਸ ਦੇ ਨਾਲ ਇਹ ਸ਼ੈਲੀ ਨਹੀਂ ਸੀ ਅਪਣਾਈ। ਉਹ ਜੋਗ ਨਾਥ ਦੇ ਇਰਦ ਗਿਰਦ ਉਸ ਵਿਸ਼ੇਸ਼ ਢੰਗ ਨਾਲ ਚੱਕਰ ਕੱਟ ਰਹੇ ਸਨ ਜਿਸ ਨਾਲ ਸਾਡੀਆਂ ਫ਼ਿਲਮਾਂ ਦਾ ਅਣਵਿਆਹਿਆ ਹੀਰੋ ਆਪਣੇ ਗਵਾਂਢੀ ਦੀ ਕੁੜੀ ਨੂੰ ਫਸਾਉਣ ਦੀ ਕੋਸ਼ਿਸ਼ ਕਰਦਾ ਹੈ। ਅਰਥਾਤ ਤਰੀਕਾ ਨਾ ਜ਼ਬਰਦਸਤੀ ਢਾਹ ਲੈਣ ਵਾਲਾ ਸੀ, ਨਾ ਪਹਿਲੀ ਨਜ਼ਰੇ ਪ੍ਰੇਮ ਕਰ ਬੈਠਣ ਵਾਲਾ, ਬਲਕਿ ਬੜੀ ਹੁਸ਼ਿਆਰੀ ਨਾਲ, ਦਿਲ ਬਦਲ ਜਾਣ ਕਾਰਨ, ਦੋਸ਼ੀ ਤੋਂ 'ਹਾਂ' ਕਹਾ ਕੇ, ਉਸ ਦੀ ਕਲਾਈ ਫੜ ਲੈਣ ਦਾ ਸੀ।

ਅੱਜ ਜੋਗ ਨਾਥ ਮੇਲੇ ਵਿਚ ਇਸੇ ਲਈ ਰੁੱਪਨ ਬਾਬੂ ਦੇ ਨਾਲ ਆਇਆ ਸੀ। ਉਸ ਨੂੰ ਡਰ ਸੀ ਕਿ ਇਕੱਲੇ ਨਾਲ ਪੁਲਿਸ ਛੇੜਛਾੜ ਕਰੇਗੀ ਤੇ ਕਿਤੇ ਅਜਿਹਾ ਨਾ ਹੋਵੇ ਕਿ ਉਸ ਨੂੰ ਆਪਣੇ ਪਿਆਰ ਵਿਚ ਇਕਦਮ ਜਕੜ ਲਵੇ।

ਉਹ ਲੋਕ ਮੇਲੇ ਵਿਚ ਸਜ ਧਜ ਨਾਲ ਨਿਕਲੇ ਸਨ। ਰੁੱਪਨ ਬਾਬੂ ਨੇ ਕਮੀਜ਼ ਦੇ ਕਾਲਰ ਦੇ ਹੇਠਾਂ ਇਕ ਦਮ ਨਵਾਂ ਰੇਸ਼ਮੀ ਰੁਮਾਲ ਬੰਨ੍ਹ ਲਿਆ ਸੀ ਅਤੇ ਸਿਰਫ਼ ਖ਼ੂਬਸੂਰਤੀ ਵਧਾਉਣ ਦੇ ਖ਼ਿਆਲ ਨਾਲ ਅੱਖਾਂ ਉਤੇ ਕਾਲੀ ਐਨਕ ਲਾ ਲਈ ਸੀ। ਸਨਿੱਚਰ ਨੇ ਅੰਡਰ-ਵੀਅਰ ਦੇ ਉੱਪਰ ਘਰ ਦੀ ਬਣੀ ਹੋਈ, ਜਾਲੀਦਾਰ ਸੂਤੀ ਬੁਨੈਨ ਪਾ ਲਈ ਸੀ, ਜਿਹੜੀ ਅੰਡਰ-ਵੀਅਰ ਤਕ ਪਹੁੰਚਣ ਤੋਂ ਡੇਢ ਇੰਚ ਉਰੇ ਹੀ ਮੁਕ ਜਾਂਦੀ ਸੀ। ਛੋਟੇ ਪਹਿਲਵਾਨ ਨੇ ਲੰਗੋਟੇ ਦੀ ਪੱਟੀ ਨੂੰ ਅੱਜ ਹਾਥੀ ਦੀ ਸੁੰਡ ਦੀ ਤਰ੍ਹਾਂ ਹੇਠਾਂ ਨਹੀਂ ਸੀ ਲਟਕਣ ਦਿਤਾ, ਬਲਕਿ ਉਸ ਨੂੰ ਏਨੀ ਮਜ਼ਬੂਤੀ ਨਾਲ ਪਿੱਛੇ ਲਿਜਾ ਕੇ ਬੰਨ੍ਹਿਆ ਸੀ ਕਿ ਉਹ ਸਿਰਾ ਲੰਗੋਟ ਦੇ ਲੀਰੋ ਲੀਰ ਹੋ ਜਾਣ ਉਤੇ ਵੀ ਉਨ੍ਹਾਂ ਦੇ ਪਿੱਛੇ ਪੂਛ ਦੀ ਤਰ੍ਹਾਂ ਹੀ ਚਿਪਕਿਆ ਰਹੇ। ਇਹੀ ਨਹੀਂ, ਉਨ੍ਹਾਂ ਨੇ ਅੱਜ ਬੁਨੈਨ ਤੋਂ ਬਿਨਾਂ ਇਕ ਪਾਰਦਰਸ਼ੀ ਕੁੜਤਾ ਅਤੇ ਪਾਰਦਰਸ਼ੀ ਮਾਰਕੀਨ ਦਾ ਇਕ ਪਰਨਾ ਤੇੜ ਬੰਨ੍ਹਿਆ ਹੋਇਆ ਸੀ।

ਜਿਸ ਦਿਨ ਪਿੰਡ ਵਿਚ ਚੋਰ ਆਏ ਸਨ, ਉਸ ਦਿਨ ਤੋਂ ਜੋਗਨਾਥ ਨੂੰ ਲੋਕ ਕੁਝ ਹੋਰਵੇਂ ਦੇਖਣ ਲੱਗ ਪਏ ਸਨ। ਗਯਾਦੀਨ ਦੇ ਚੋਰੀ ਹੋ ਜਾਣ ਪਿੱਛੋਂ ਜੋਗ ਨਾਥ ਨੂੰ ਕੁਝ ਇਸ ਤਰ੍ਹਾਂ ਲੱਗਾ ਜਿਵੇਂ ਉਸ ਨੂੰ ਪਹਿਲਾਂ ਨਾਲੋਂ ਜ਼ਿਆਦਾ ਇੱਜ਼ਤ ਮਿਲ ਰਹੀ ਹੋਵੇ। ਅੰਬਾਂ ਦੇ ਬਾਗ਼ਾਂ ਵਿਚ, ਜਿੱਥੇ ਚਰਵਾਹੇ ਕੌਡੀਆਂ ਨਾਲ ਜੂਆ ਖੇਡ ਰਹੇ ਹੁੰਦੇ, ਜੋਗ ਨਾਥ ਦੇ ਪਹੁੰਚਦੇ ਹੀ, ਅੱਖ ਬਚਾ ਕੇ, ਆਪਣੇ ਪੈਸੇ ਪਹਿਲਾਂ ਡੱਬਾਂ ਵਿਚ ਸਾਂਭ ਲੈਂਦੇ ਅਤੇ ਫੇਰ ਉਸ ਨੂੰ ਬੈਠਣ ਦੀ ਸਲਾਹ ਮਾਰਦੇ। ਬਾਬੂ ਰਾਮਾਧੀਨ ਦੇ ਦਰਵਾਜ਼ੇ ਉਤੇ,

ਭੰਗ ਪਾਰਟੀ ਵਿਚ, ਜੋਗ ਨਾਥ ਦੀ ਪਿੱਠ ਉਤੇ ਪਤਾ ਨਹੀਂ ਕਿੰਨੇ ਪਿਆਰ ਭਰੇ ਹੱਥ ਫਿਰਨ ਲੱਗ ਪਏ ਸਨ ।

ਫਲੈਸ਼ ਦੀ ਖੇਡ ਸ਼ਿਵਪਾਲ ਗੰਜ ਵਿਚ ਜੋਗ ਨਾਥ ਵਰਗੀ ਕੋਈ ਨਹੀਂ ਸੀ ਖੇਡ ਸਕਦਾ । ਇਕ ਵਾਰੀ ਸਿਰਫ਼ 'ਪੇਅਰ' ਦੇ ਉਤੇ ਉਸ ਨੇ ਖੰਨਾ ਮਾਸਟਰ ਦੀ ਟੂਲ ਸੁਟਵਾ ਲਈ ਸੀ । ਉਸ ਦਿਨ ਤੋਂ ਜੋਗ ਨਾਥ ਦੀ ਪੈਂਠ ਕੁਝ ਅਜਿਹੀ ਬੱਝੀ ਕਿ ਉਸ ਦੇ ਹੱਥ ਵਿਚ ਤਿੰਨ ਪੱਤੇ ਆਏ ਨਹੀਂ ਕਿ ਅੱਛੇ ਅੱਛੇ ਖਿਡਾਰੀ ਆਪਣੀ ਤਾਸ਼ ਦੇਖਣੀ ਭੁੱਲੇ ਨਹੀਂ । ਉਹ ਉਸ ਦਾ ਮੂੰਹ ਦੇਖਣ ਲੱਗ ਪੈਂਦੇ ਸਨ । ਜਿਉਂ ਹੀ ਉਹ ਪਹਿਲਾ ਦਾਅ ਲਾਉਂਦਾ, ਅੱਧੇ ਤੋਂ ਜ਼ਿਆਦਾ ਖਿਡਾਰੀ ਘਬਰਾ ਕੇ ਪੱਤੇ ਸੁੱਟ ਦਿੰਦੇ । ਸੁਣਿਆ ਹੈ; ਰਾਣਾ ਪ੍ਰਤਾਪ ਦਾ ਘੋੜਾ ਚੇਤਕ, ਮੁਗ਼ਲ ਸੈਨਾ ਦੇ ਜਿਸ ਹਿੱਸੇ ਵਿਚ ਪਹੁੰਚ ਜਾਂਦਾ, ਓਥੇ ਚਾਰੇ ਪਾਸਿਓਂ ਭੀੜ ਉਸ ਦੇ ਲਾਂਘੇ ਲਈ ਥਾਂ ਦੇ ਦੇਂਦੀ ਤੇ ਮੁਗ਼ਲਾਂ ਦੇ ਸਿਪਾਹੀ ਸਿਰ ਉਤੇ ਪੈਰ ਰਖ ਕੇ ਅਸੰਭਵ ਤੇਜ਼ੀ ਨਾਲ ਨੱਠਣ ਲੱਗ ਪੈਂਦੇ । ਉਹੋ ਹਾਲਤ ਜੋਗ ਨਾਥ ਦੇ ਦਾਅ ਦੀ ਸੀ । ਜਿਉਂ ਹੀ ਉਸ ਦਾ ਦਾਅ ਮੈਦਾਨ ਵਿਚ ਉਤਰਦਾ, ਭਾਜੜ ਪੈ ਜਾਂਦੀ । ਪਰ ਗਯਾਦੀਨ ਦੇ ਘਰ ਚੋਰੀ ਹੋਣ ਤੋਂ ਪਿੱਛੋਂ ਕੁਝ ਐਸੀ ਗੱਲ ਹੋਈ ਕਿ ਲੋਕ ਜੋਗ ਨਾਥ ਨੂੰ ਦੇਖ ਕੇ ਫਲੈਸ਼ ਦੇ ਔਗੁਣਾਂ ਬਾਰੇ ਗੱਲ ਛੇੜ ਲੈਂਦੇ । ਉਹ ਜੁਆਰੀ, ਜਿਹੜੇ ਪਹਿਲਾਂ ਉਸ ਨੂੰ ਦੇਖ ਕੇ ਇਕ ਹੀਰੋ ਵਾਲਾ ਸੁਆਗਤ ਦਿਆ ਕਰਦੇ ਸਨ ਤੇ ਖਾਣਾ ਪੀਣਾ ਭੁੱਲ ਕੇ ਉਸ ਨਾਲ ਖੇਡਦੇ ਰਹਿੰਦੇ ਸਨ, ਹੁਣ ਉਨ੍ਹਾਂ ਨੂੰ ਅਚਾਨਕ ਬੜੀ ਜ਼ਿੰਮੇਵਾਰੀ ਨਾਲ, ਬਜ਼ਾਰ ਜਾਣ, ਘਾਹ ਖੋਤਣ ਜਾਂ ਮੱਝ ਚੋਣ ਦਾ ਚੇਤਾ ਆਉਣ ਲੱਗ ਪਿਆ ਸੀ ।

ਜੋਗ ਨਾਥ ਲਈ ਇਹ ਪਰੇਸ਼ਾਨੀ ਦੀ ਗੱਲ ਸੀ । ਨਾਲੇ ਕੁਝ ਦਿਨ ਹੋਏ, ਦਰੋਗਾ ਜੀ ਨੇ ਉਸ ਨੂੰ ਥਾਣੇ ਵੀ ਬੁਲਾਇਆ ਸੀ । ਉਹ ਆਪਣੇ ਨਾਲ ਰੁੱਪਨ ਬਾਬੂ ਨੂੰ ਵੀ ਲੈ ਗਿਆ ਸੀ । ਦਰੋਗਾ ਜੀ ਨੇ ਕਿਹਾ, "ਰੁੱਪਨ ਬਾਬੂ, ਜਨਤਾ ਦੇ ਸਹਿਯੋਗ ਬਿਨਾਂ ਕੁਝ ਨਹੀਂ ਹੋ ਸਕਦਾ ।"

ਉਨ੍ਹਾਂ ਨੇ ਗੰਭੀਰਤਾ ਨਾਲ ਸਮਝਾਇਆ ਸੀ, "ਗਯਾਦੀਨ ਦੇ ਘਰ ਦੀ ਚੋਰੀ ਬਾਰੇ ਕੋਈ ਪਤਾ ਨਹੀਂ ਲੱਗ ਰਿਹਾ । ਜਦ ਤਕ ਤੁਸੀਂ ਮਦਦ ਨਹੀਂ ਕਰੋਗੇ, ਕੁਝ ਪਤਾ ਲਾਉਣਾ ਔਖਾ ਐ ।......"

ਰੁੱਪਨ ਬਾਬੂ ਨੇ ਕਿਹਾ, "ਸਾਡਾ ਪੂਰਾ ਸਹਿਯੋਗ ਐ । ਯਕੀਨ ਨਾ ਹੋਵੇ, ਤਾਂ ਕਾਲਜ ਦੇ ਕਿਸੇ ਵੀ ਵਿਦਿਆਰਥੀ ਨੂੰ ਫੜ ਕੇ ਦੇਖ ਲਓ ।"

ਦਰੋਗ਼ਾ ਜੀ ਕੁਝ ਦੇਰ ਉਂਜ ਹੀ ਟਹਿਲਦੇ ਰਹੇ, ਫੇਰ ਬੋਲੇ, "ਵਲੈਤ ਦਾ ਤਰੀਕਾ ਇਸ ਮਾਮਲੇ ਵਿਚ ਸਭ ਤੋਂ ਅੱਛਾ ਐ । ਅੱਸੀ ਫ਼ੀ ਸਦੀ ਅਪਰਾਧੀ ਤਾਂ ਆਪੇ ਈ ਅਪਰਾਧ ਮੰਨ ਲੈਂਦੇ ਨੇ । ਏਥੇ ਤਾਂ......।" ਕਹਿ ਕੇ ਉਹ ਰੁਕ ਗਏ ਅਤੇ ਪੂਰੀ ਨਜ਼ਰ

ਨਾਲ ਜੋਗ ਨਾਥ ਨੂੰ ਦੇਖਣ ਲੱਗੇ। ਫਲੈਸ਼ ਦੀ ਖੇਡ ਵਿਚ ਬਲੱਫ ਮਾਰਨ ਵਾਲੀ ਸਿੱਧੀ ਨਿਗਾਹ ਨਾਲ ਜੋਗ ਨਾਥ ਨੇ ਵੀ ਦਰੋਗੇ ਵਲ ਦੇਖਿਆ।

ਜਵਾਬ ਦਿਤਾ ਰੁੱਪਨ ਬਾਬੂ ਨੇ। ਕਿਹਾ, "ਵਲੈਤ ਵਾਲੀ ਗੱਲ ਇਥੇ ਨਾ ਚਲਾਓ। ਅੱਸੀ ਫ਼ੀ ਸਦੀ ਲੋਕ ਜੇ ਆਪਣੇ ਜੁਰਮ ਨੂੰ ਮੰਨਣ ਲੱਗਣ ਤਾਂ ਕਲ੍ਹ ਤੁਹਾਡੇ ਥਾਣੇ ਵਿਚ ਦਸਾਂ ਸਿਪਾਹੀਆਂ 'ਚੋਂ ਡਿਊਟੀ ਦੇਣ ਲਈ ਸਿਰਫ਼ ਦੋ ਹੀ ਬਚਣਗੇ। ਬਾਕੀ ਹਵਾਲਾਤ ਵਿਚ ਬੈਠੇ ਹੋਣਗੇ।"

ਹੋਇਆ ਇਹੀ ਕਿ ਗੱਲ ਹਾਸੇ ਮਜ਼ਾਕ ਵਿਚ ਟਲ ਗਈ। ਜੋਗ ਨਾਥ ਨੂੰ ਦਰੋਗਾ ਜੀ ਨੇ ਕਿਉਂ ਬੁਲਾਇਆ ਸੀ, ਇਹ ਸਾਫ਼ ਨਹੀਂ ਸੀ ਹੋ ਸਕਿਆ। ਉਸੇ ਦਾ ਹਵਾਲਾ ਦਿੰਦੇ ਹੋਏ ਰੁੱਪਨ ਬਾਬੂ ਅੱਜ ਚੋੜੇ ਹੋ ਕੇ ਬੋਲੇ, "ਓਏ ਜੋਗ ਨਾਥ, ਮਰੇ ਚਮਗਿੱਦੜ ਵਾਂਗ ਮੂੰਹ ਲਟਕਾ ਕੇ ਚੱਲਣ ਨਾਲ ਕੀ ਹੋਵੇਗਾ ? ਮੌਜ ਕਰ। ਦਰੋਗਾ ਕੋਈ ਲੱਕੜਬੱਗਾ ਤਾਂ ਹੈ ਨਹੀਂ, ਜੋ ਤੈਨੂੰ ਖਾ ਜਾਏਗਾ।"

ਪਰ ਛੋਟਾ ਪਹਿਲਵਾਨ ਖਿੱਝ ਕੇ ਬੋਲਿਆ, "ਸਾਡਾ ਤਾਂ ਇਕ ਸਿੱਧਾ-ਪੱਧਰਾ ਹਿਸਾਬ ਐ ਕਿ ਏਧਰੋਂ ਅੱਗ ਖਾਓਗੇ ਤਾਂ ਓਧਰੋਂ ਅੰਗਾਰੇ ਜ਼ਰੂਰ ਹੱਗੋਗੇ। ਜੋਗ ਨਾਥ ਕੋਈ ਵੈਦ ਜੀ ਨਾਲ ਸਲਾਹ ਕਰ ਕੇ ਤਾਂ ਗਯਾਦੀਨ ਦੇ ਘਰ ਕੁੱਦਿਆ ਨਹੀਂ ਸੀ। ਫੇਰ ਹੁਣ ਉਨ੍ਹਾਂ ਦੇ ਸਹਾਰੇ ਤੇ ਕਿਉਂ ਝੂਲ ਰਿਹੈਂ ?"

ਜੋਗ ਨਾਥ ਨੇ ਵਿਰੋਧ ਵਿਚ ਕੋਈ ਗੱਲ ਨਹੀਂ ਕਹੀ, ਪਰ ਉਸੇ ਵੇਲੇ ਉਨ੍ਹਾਂ ਦੇ ਪਿੱਛਿਓਂ ਇਕ ਬੈਲ ਗੱਡੀ ਘਰਰ ਘਰਰ ਕਰਦੀ ਨਿਕਲ ਗਈ। ਰੰਗ ਨਾਥ ਆਪਣੇ ਮੂੰਹ ਤੋਂ ਮਿੱਟੀ ਪੂੰਝਣ ਲੱਗਾ, ਛੋਟੇ ਪਹਿਲਵਾਨ ਨੇ ਅੱਖ ਦੀ ਨੁੱਕਰ ਤਕ ਨਾ ਦੱਬੀ। ਜਿਸ ਭਾਵ ਨਾਲ ਗੀਤਾ ਸੁਣ ਕੇ ਸ੍ਰੀ ਅਰਜਨ ਅਠਾਰਾਂ ਦਿਨ ਕੁਰੂਕਸ਼ੇਤਰ ਦੀ ਮਿੱਟੀ ਫੱਕਦੇ ਰਹੇ ਸਨ, ਉਸੇ ਤਰ੍ਹਾਂ ਛੋਟੇ ਪਹਿਲਵਾਨ ਬੈਲ ਗੱਡੀ ਦਾ ਉਡਾਇਆ ਹੋਇਆ ਸਾਰਾ ਘੱਟਾ ਫੱਕ ਗਏ। ਫੇਰ ਅਲਗ਼ਰਜ਼ੀ ਨਾਲ ਬੋਲੇ, "ਸੱਚੀ ਗੱਲ ਅਤੇ ਖੋਤੇ ਦੀ ਛੜ ਨੂੰ ਝੱਲਣ ਵਾਲੇ ਬੜੇ ਘਟ ਮਿਲਦੇ ਨੇ। ਜੋਗ ਨਾਥ ਦੀ ਜਿਸ ਗੱਲ ਬਾਰੇ ਪਿੰਡ ਦੇ ਸਾਰੇ ਲੋਕ ਘੁਸਰ ਮੁਸਰ ਕਰ ਰਹੇ ਨੇ, ਮੈਂ ਉਹ ਸਾਫ਼ ਸਾਫ਼ ਕਹਿ ਦਿਤੀ ਏ। ਇਸ ਉਤੇ ਔਖੇ ਹੋਣ ਦੀ ਕੀ ਲੋੜ ਐ ?"

ਸਨਿੱਚਰ ਨੇ ਸ਼ਾਂਤੀ ਵਰਤਾਉਣੀ ਚਾਹੀ। ਪ੍ਰਧਾਨ ਬਣ ਜਾਣ ਦੀ ਆਸ ਵਿਚ ਉਹ ਹੁਣੇ ਤੋਂ ਹੀ ਵੈਦ ਜੀ ਵਾਲੀ ਸਦੀਵੀ ਸੱਚ ਕਹਿਣ ਵਾਲੀ ਸ਼ੈਲੀ ਦਾ ਅਭਿਆਸ ਕਰਨ ਲੱਗ ਪਿਆ ਸੀ। ਬੋਲਿਆ, "ਆਪਸ ਵਿਚ ਕੁੱਕੜ ਖੇਹ ਉਡਾਉਣੀ ਠੀਕ ਨਹੀਂ। ਸਾਰੀ ਦੁਨੀਆਂ ਜੋਗ ਨਾਥ ਨੂੰ ਭਾਵੇਂ ਕੁਝ ਕਹੇ, ਅਸੀਂ ਉਸ ਨੂੰ ਇਕ ਵਾਰੀ ਜੁ ਭਲਾ ਮਾਣਸ ਕਹਿ ਦਿਤਾ। ਮਰਦ ਦੀ ਜ਼ਬਾਨ ਇਕ ਐ ਕਿ ਦੋ ?"

ਛੋਟੇ ਪਹਿਲਵਾਨ ਘਿਰਣਾ ਨਾਲ ਬੋਲੇ, "ਤਾਂ, ਤੂੰ ਮਰਦ ਐਂ ?"

ਰਾਹ ਵਿਚ ਉਨ੍ਹਾਂ ਨੂੰ ਲੰਗੜ ਦਿਸ ਪਿਆ। ਰੰਗ ਨਾਥ ਬੋਲਿਆ, "ਇਹ ਏਥੇ ਵੀ ਆ ਪਹੁੰਚਿਐ।"

ਲੰਗੜ ਮਕੋ ਦੀ ਇਕ ਝਾੜੀ ਹੇਠਾਂ ਆਪਣਾ ਪਰਨਾ ਵਿਛਾ ਕੇ ਬੈਠਾ ਸਾਹ ਲੈ ਰਿਹਾ ਸੀ ਅਤੇ ਬੁੱਲ੍ਹਾਂ ਬੁੱਲ੍ਹਾਂ ਵਿਚ ਹੀ ਕੁਝ ਬੁੜਬੁੜਾ ਰਿਹਾ ਸੀ। ਸਨਿੱਚਰ ਬੋਲਿਆ, "ਲੰਗੜ ਦਾ ਕੀ ਏ, ਜਿੱਥੇ ਜੀਅ ਕੀਤਾ, ਓਥੇ ਹੀ ਝੰਡੇ ਗੱਡ ਦਿੱਤੇ। ਮੌਜੀ ਆਦਮੀ ਐ।"

ਛੋਟੇ ਪਹਿਲਵਾਨ ਆਪਣੇ ਪ੍ਰਸਿੱਧ ਅਖ਼ਬਾਰੀ ਪੋਜ਼ ਉਤੇ ਉਤਰ ਆਏ ਸਨ। ਅਰਥਾਤ ਉਨ੍ਹਾਂ ਦੀ ਫ਼ੋਟੋ ਜੇ ਅਖ਼ਬਾਰ ਵਿਚ ਛਪਦੀ ਤਾਂ ਉਸ ਦੇ ਸਹਾਰੇ ਉਹ ਆਪਣੇ ਸਭ ਤੋਂ ਸੱਚੇ ਰੂਪ ਵਿਚ ਪਾਠਕਾਂ ਤਕ ਪਹੁੰਚਦੇ। ਅਥਾਹ ਸੁਖ ਦੀ ਪ੍ਰਾਪਤੀ ਵਿਚ ਹੇਠਾਂ ਦਾ ਬੁੱਲ੍ਹ ਫੈਲਾ ਕੇ, ਦੰਦ ਪੀਂਹਦੇ ਅੱਖਾਂ ਸੁੰਗੇੜ ਕੇ ਉਹ ਆਪਣੇ ਚੱਡੇ ਨੂੰ ਬੜੀ ਵਿਆਕੁਲਤਾ ਨਾਲ ਖੁਰਕ ਰਹੇ ਸਨ। ਸ਼ਾਇਦ ਇਸ ਪ੍ਰਾਪਤੀ ਵਿਚ ਲੰਗੜ ਦੇ ਕਾਰਨ ਕੋਈ ਵਿਘਨ ਪੈ ਗਿਆ ਸੀ। ਖਿੱਝ ਕੇ ਬੋਲੇ, "ਮੌਜੀ ਆਦਮੀ? ਸਾਲਾ ਸੂਲੀ ਤੇ ਚੜ੍ਹਿਆ ਬੈਠੈ। ਪਰਸੋਂ ਤਸੀਲਦਾਰ ਨਾਲ ਲੜਾਈ ਕਰ ਆਇਐ। ਮੌਜ ਕਿੱਥੋਂ ਕਰੇਗਾ?"

ਇਹ ਲੋਕ ਨੇੜਿਓਂ ਦੀ ਨਿਕਲੇ। ਰੁੱਪਨ ਨੇ ਲਲਕਾਰਾ ਮਾਰ ਕੇ ਕਿਹਾ, "ਦੱਸ ਭਈ ਲੰਗੜ ਮਾਸਟਰ, ਕੀ ਹਾਲ ਐ? ਨਕਲ ਮਿਲੀ?"

ਲੰਗੜ ਨੇ ਬੁੜਬੁੜਾਉਣਾ ਬੰਦ ਕਰ ਦਿਤਾ। ਅੱਖਾਂ ਉਤੇ ਹੱਥ ਦਾ ਛੱਜਾ ਬਣਾ ਕੇ ਉਸ ਨੇ ਧੁੱਪ ਵਿਚ ਰੁੱਪਨ ਬਾਬੂ ਨੂੰ ਪਛਾਣਿਆ। ਕਿਹਾ, "ਕਿੱਥੇ ਮਿਲੀ ਬਾਪੂ? ਏਧਰਲੇ ਰਸਤੇ ਨਕਲ ਦੀ ਦਰਖ਼ਾਸਤ ਸਦਰ ਦੇ ਦਫ਼ਤਰ ਭੇਜੀ ਗਈ ਅਤੇ ਓਧਰਲੇ ਰਸਤੇ ਤੋਂ ਮਿਸਲ ਵਾਪਸ ਆ ਗਈ। ਹੁਣ ਫੇਰ ਗਿਆ ਮਾਮਲਾ ਪੰਦਰਾਂ ਦਿਨਾਂ ਉਤੇ।"

ਸਨਿੱਚਰ ਨੇ ਕਿਹਾ, "ਸੁਣਿਐ, ਤਸੀਲਦਾਰ ਨਾਲ ਵੀ ਤੂੰ ਤੂੰ ਮੈਂ ਮੈਂ ਹੋ ਗਈ ਐ।"

"ਤੂੰ ਤੂੰ, ਮੈਂ ਮੈਂ ਕਾਹਦੀ, ਬਾਪੂ?" ਲੰਗੜ ਦੇ ਬੁੱਲ੍ਹ ਕੁਝ ਕਹਿਣ ਦੀ ਤਿਆਰੀ ਵਿਚ ਫੇਰ ਕੰਬੇ, "ਜਿੱਥੇ ਕ਼ਾਨੂੰਨ ਦੀ ਗੱਲ ਐ, ਓਥੇ ਤੂੰ-ਤੜਾਕ ਨਾਲ ਕੀ ਬਣਦੈ?"

ਛੋਟੇ ਪਹਿਲਵਾਨ ਨੇ ਘਿਰਣਾ ਨਾਲ ਉਸ ਵਲ ਦੇਖਿਆ, ਫੇਰ ਝਾੜੀਆਂ ਤੇ ਦਰੱਖ਼ਤਾਂ ਨੂੰ ਸੁਣਾਉਣ ਲਈ ਕਿਹਾ, "ਗੱਲਾਂ ਦੇ ਪਤਾਸੇ ਤੋੜਨ ਨਾਲ ਕੀ ਬਣੇਗਾ? ਸਾਲਾ ਜਾ ਕੇ ਨਕਲ-ਨਵੀਸ ਦੀ ਤਲੀ ਉਤੇ ਪੰਜ ਰੁਪਏ ਟਿਕਾ ਕਿਉਂ ਨਹੀਂ ਦੇਂਦਾ?"

"ਤੁਸੀਂ ਇਹ ਨਹੀਂ ਸਮਝੋਗੇ, ਛੋਟੇ ਪਹਿਲਵਾਨ। ਇਹ ਅਸੂਲ ਦੀ ਗੱਲ ਐ।" ਰੰਗ ਨਾਥ ਨੇ ਉਸ ਨੂੰ ਸਮਝਾਇਆ।

ਛੋਟੇ ਪਹਿਲਵਾਨ ਨੇ ਆਪਣੇ ਮਜ਼ਬੂਤ ਮੋਢਿਆਂ ਉਤੇ ਇਕ ਬੇਲੋੜੀ ਨਜ਼ਰ ਸੁੱਟ ਕੇ ਕਿਹਾ, "ਇਹ ਗੱਲ ਐ ਤਾਂ ਪਿਆ ਰਹਿ ਘੁੰਮਣ-ਘੇਰੀ 'ਚ।"

# 13

ਛੋਟੇ ਪਹਿਲਵਾਨ ਨੇ ਕਿਹਾ, "ਅਸੀਂ ਨਹੀਂ ਕਰਨਾ ਦਰਸ਼ਨ-ਵਰਸ਼ਨ। ਅਸੀਂ ਤਾਂ ਬਸ, ਲਾਲ ਲੰਗੋਟੇ ਵਾਲੇ ਦੀ ਗ਼ੁਲਾਮੀ ਕਰਦੇ ਆਂ ਅਤੇ ਹੋਰ ਜਿੰਨੇ ਦੇਵੀ ਦੇਵਤੇ ਨੇ ਉਨ੍ਹਾਂ ਨੂੰ ਭੇਹ ਸਮਝਦੇ ਆਂ।"

ਬਹਿਸ ਇਸ ਉਤੇ ਹੋ ਰਹੀ ਸੀ ਕਿ ਪਹਿਲਾਂ ਮੰਦਰ ਵਿਚ ਦੇਵੀ ਦੇ ਦਰਸ਼ਨ ਕਰ ਲਏ ਜਾਣ। ਛੋਟੇ ਦੀ ਇਸ ਗੱਲ ਦਾ ਕਿਸੇ ਨੇ ਜਵਾਬ ਨਾ ਦਿਤਾ। ਕਿਸੇ ਨੇ ਉਨ੍ਹਾਂ ਨੂੰ ਸਮਝਾਉਣ ਦੀ ਕੋਸ਼ਿਸ਼ ਨਾ ਕੀਤੀ। ਸਭ ਜਾਣਦੇ ਸਨ ਕਿ ਉਨ੍ਹਾਂ ਨੂੰ ਸਮਝਾਉਣ ਦਾ ਸਿਰਫ਼ ਇਕੋ ਤਰੀਕਾ ਹੈ, ਕਿ ਉਨ੍ਹਾਂ ਨੂੰ ਜ਼ਮੀਨ ਉਤੇ ਲੰਮਾ ਪਾ ਕੇ, ਉਨ੍ਹਾਂ ਦੀ ਛਾਤੀ ਉਤੇ ਚੜ੍ਹ ਕੇ, ਉਨ੍ਹਾਂ ਦੀ ਹੱਡੀ ਪਸਲੀ ਤੋੜ ਦਿਤੀ ਜਾਏ। ਓਧਰ ਛੋਟੇ ਨੇ ਇਹ ਜਤਲਾਉਣ ਲਈ ਕਿ ਉਹ ਨਾਸਤਕ ਨਹੀਂ ਹਨ; ਖੜੇ ਹੋ ਕੇ ਪੱਟਾਂ ਉਤੇ ਢੋਲਕ ਵਜਾਉਣੀ ਸ਼ੁਰੂ ਕਰ ਦਿਤੀ। ਜਦ ਉਨ੍ਹਾਂ ਨੂੰ ਸਮਝ ਆਈ ਕਿ ਇਸ ਤੋਂ ਉਨ੍ਹਾਂ ਦੀ ਆਸਤਿਕਤਾ ਸਿੱਧ ਨਹੀਂ ਹੋਈ ਤਾਂ ਉਨ੍ਹਾਂ ਨੇ ਇਕ ਗਾਣਾ ਛੋਹ ਲਿਆ —

ਬਜਰੰਗ ਬਲੀ
ਮੇਰੀ ਨਾਵ ਚਲੀ,
ਜ਼ਰਾ ਬੱਲੀ ਕ੍ਰਿਪਾ ਕੀ ਲਗਾ ਦੇਨਾ।

ਮਠਿਆਈ ਦੀ ਇਕ ਦੁਕਾਨ ਵਲ ਇਸ਼ਾਰਾ ਕਰ ਕੇ ਉਨ੍ਹਾਂ ਨੇ ਕਿਹਾ, "ਮੈਂ ਓਥੇ ਜਾ ਕੇ ਓਨੀ ਦੇਰ ਕੁਝ ਢਿੱਡ ਵਿਚ ਪਾਉਂਦਾਂ। ਤੁਸੀਂ ਓਥੇ ਈ ਆ ਜਾਣਾ।" ਫੇਰ ਆਪਣੇ ਆਪ ਨੂੰ ਕਹਿਣ ਲੱਗੇ, 'ਸਵੇਰ ਦੇ ਮੂੰਹ ਬੰਨ੍ਹੀਂ ਘੁੰਮ ਰਹੇ ਹਾਂ। ਢਿੱਡ ਸਾਲਾ ਚਾਂਗਰਾਂ ਪਿਆ ਮਾਰਦੈ।"

ਰੰਗ ਨਾਥ ਨੂੰ ਇਹੋ ਦੱਸਿਆ ਗਿਆ ਸੀ ਕਿ ਮੰਦਰ ਸਤਿਯੁਗ ਦਾ ਬਣਿਆ ਹੋਇਆ ਹੈ। ਉਹ ਸ਼ੁਰੂ ਤੋਂ ਹੀ ਕਿਸੇ ਸਿਲ ਉਤੇ ਬ੍ਰਾਹਮੀ ਅੱਖਰ ਪੜ੍ਹਨ ਦੀ ਕਲਪਣਾ ਕਰ ਰਿਹਾ ਸੀ, ਪਰ ਮੰਦਰ ਨੂੰ ਦੂਰੋਂ ਦੇਖਦੇ ਹੀ ਉਸ ਨੂੰ ਵਿਸ਼ਵਾਸ ਹੋ ਗਿਆ ਕਿ ਆਪਣੇ ਦੇਸ਼ਵਾਸੀ ਸਮੇਂ ਬਾਰੇ ਸਿਰਫ਼ ਦੋ ਹੀ ਠੀਕ ਸ਼ਬਦ ਜਾਣਦੇ ਹਨ ਅਤੇ ਉਹ ਹਨ ਅਨਾਦਿ ਤੇ ਅਨੰਤ। ਇਸ ਦੇ ਸਿਵਾ ਉਹ ਲਗਪਗ ਪੰਝਤਰ ਸਾਲ ਪੁਰਾਣੇ ਮੰਦਰ ਨੂੰ ਬੜੀ ਸੌਖ ਨਾਲ ਗੁਪਤ ਜਾਂ ਮੌਰੀਆ ਕਾਲ ਵਿਚ ਧੱਕ ਸਕਦੇ ਸਨ।

ਮੰਦਰ ਉੱਪਰ ਬਣੇ ਹੋਏ ਬੇਲ ਬੂਟਿਆਂ ਵਿਚ ਲਿਖਿਆ ਸੀ, "ਬਨਵਾਯਾ ਮੰਡਪ ਮਹਿਸ਼ਾਸੁਰਮਰਦਿਨੀ ਕਾ ਮਸੱਮੀ ਇਕਬਾਲ ਬਹਾਦੁਰਸਿੰਘ ਵਲਦ ਨਰਿੰਦਰ ਬਹਾਦੁਰਸਿੰਘ ਤਖ਼ਤ ਭੀਖਾਪੁਰ ਨੇ ਮਿਤੀ ਕਾਰਤਿਕ ਬਦੀ ਦਸਮੀ ਸੰਮਤ 1950 ਵਿਕ੍ਰਮੀ ਕੋ।" ਇਸ ਨੂੰ ਪੜ੍ਹਦੇ ਹੀ ਰੰਗ ਨਾਥ ਦਾ ਸਾਰਾ ਪੁਰਾਤੱਤਵ ਹਵਾ ਵਿਚ ਉੱਡ ਗਿਆ।

ਇਹ ਨਹੀਂ ਸਮਝਣਾ ਚਾਹੀਦਾ ਕਿ ਭੀਖਾਪੁਰ ਦਾ ਤਖ਼ਤ, ਸਿਤਾਰਾ ਜਾਂ ਪੂਨਾ ਰਿਆਸਤ ਦਾ ਤਖ਼ਤ ਸੀ। ਅੱਵਧ ਦੇ ਲੱਖਾਂ ਜ਼ਿਮੀਂਦਾਰਾਂ ਦੇ ਘਰ ਇੰਜ ਦੇ ਪਤਾ ਨਹੀਂ ਕਿੰਨੇ ਟੁੱਟੇ ਫੁੱਟੇ ਤਖ਼ਤ ਪਏ ਰਿਹਾ ਕਰਦੇ ਸਨ, ਇਨ੍ਹਾਂ ਉਤੇ ਬੈਠ ਕੇ ਉਹ ਆਪਣੀ ਰਿਆਸਤ, ਅਰਥਾਤ ਇਕ ਦੋ ਕਿਸਾਨਾਂ ਦਾ ਸਲਾਮ ਹੋਲੀ ਜਾਂ ਦੁਸਹਿਰੇ ਉਤੇ ਕਬੂਲ ਕਰਦੇ ਸਨ। ਮੰਦਰ ਉਤੇ ਖ਼ਰਚ ਹੋਣ ਵਾਲੀ ਰਕਮ ਦਾ ਅੰਦਾਜ਼ਾ ਕਰ ਕੇ ਰੰਗ ਨਾਥ ਸਮਝ ਗਿਆ ਕਿ ਇਹ ਤਖ਼ਤ ਵੀ ਉਨ੍ਹਾਂ ਦੇ ਲੱਖਾਂ ਤਖ਼ਤਾਂ ਵਿਚੋਂ ਇਕ ਸੀ ਮੰਦਰ ਦੀ ਇਮਾਰਤ ਵੀ ਤਖ਼ਤ ਵਰਗੀ ਹੀ ਸੀ। ਇਕ ਕਮਰਾ ਸੀ। ਜਿਸ ਵਿਚ ।. ਤਫ਼ ਇਕੋ ਦਰਵਾਜ਼ਾ ਸੀ। ਅੰਦਰ ਦੀਆਂ ਕੰਧਾਂ ਉਤੇ ਚਾਰੇ ਪਾਸੇ ਵਾਰਡਰੋਬ ਜਿਹੇ ਬਣਾ ਦਿਤੇ ਸਨ। ਉਨ੍ਹਾਂ ਵਿਚ ਹੀ ਅਨੇਕ ਤਰ੍ਹਾਂ ਦੇ ਦੇਵਤਿਆਂ ਦੇ ਰਹਿਣ ਦਾ ਪ੍ਰਬੰਧ ਸੀ।

ਦਰਵਾਜ਼ੇ ਵਿਚ ਵੜਦੇ ਹੀ, ਸਾਹਮਣੇ ਦੇ ਵਾਰਡਰੋਬ ਵਿਚ ਜੋ ਮੂਰਤੀਆਂ ਦਿੱਸਦੀਆਂ ਸਨ, ਉਨ੍ਹਾਂ ਵਿਚ ਹੀ ਦੇਵੀ ਦੀ ਮੁਖ ਪ੍ਰਤਿਮਾ ਵੀ ਸੀ। ਉਹ ਸੱਚਮੁੱਚ ਹੀ ਇਕ ਪ੍ਰਾਚੀਨ ਮੂਰਤੀ ਸੀ।

ਜੋਗ ਨਾਥ ਨੇ ਮੰਦਰ ਵਿਚ ਵੜਦੇ ਹੀ ਬਹੁਤ ਫ਼ੁਰਤੀ ਨਾਲ ਡੰਡੌਤ ਕੀਤੀ, ਜਿਵੇਂ ਲੜਾਈ ਦੇ ਮੈਦਾਨ ਵਿਚ ਧਮਾਕੇ ਦੀ ਆਵਾਜ਼ ਸੁਣਦੇ ਹੀ ਸਿਪਾਹੀ ਲੇਟ ਜਾਂਦੇ ਹਨ। ਫੇਰ, ਪੰਜਿਆਂ ਦੇ ਭਾਰ ਬਹਿ ਕੇ ਉਸ ਨੇ ਬਹੁਤ ਭਾਵੁਕਤਾ ਨਾਲ ਇਕ ਭਜਨ ਸੁਣਾਉਣਾ ਸ਼ੁਰੂ ਕੀਤਾ, ਜਿਸ ਦੇ ਬੋਲ ਤਾਂ ਸਮਝ ਨਹੀਂ ਆਏ, ਪਰ ਇਹ ਸਮਝ ਆ ਗਿਆ ਕਿ ਉਹ ਰੋ ਨਹੀਂ ਰਿਹਾ, ਗਾ ਰਿਹਾ ਹੈ। ਜੋਗ ਨਾਥ ਦੀ ਭਾਵੁਕਤਾ ਨਾ ਗਾਂਜੇ ਦੀ ਚਿਲਮ ਤੋਂ ਪੈਦਾ ਹੋਈ ਸੀ ਨਾ ਸ਼ਰਾਬ ਦੇ ਕਸੋਰੇ ਤੋਂ। ਉਸ ਦੇ ਪਿੱਛੇ ਸਿਰਫ਼ ਪੁਲਿਸ ਦਾ ਡਰ ਸੀ। ਜੋ ਵੀ ਹੋਵੇ, ਉਹ ਏਨੀ ਸਾਫ਼ ਸੀ ਕਿ ਦੋ ਚਾਰ ਬੰਦੇ ਆਪਣੇ ਭਜਨ ਭੁੱਲ ਕੇ ਸਿਰਫ਼ ਉਸ ਦੇ ਭਜਨ ਸੁਣਨ ਲੱਗੇ।

ਸਨਿੱਚਰ ਨੇ ਵੀ ਪ੍ਰਧਾਨ ਬਣਨਾ ਸੀ। ਸੋ, ਉਹ ਵੀ ਮੰਦਰ ਦੇ ਵਿਚਕਾਰ ਗੋਡੇ ਮੋੜ ਕੇ ਕਿਸੇ ਤਰ੍ਹਾਂ ਬੈਠ ਗਿਆ ਤੇ ਲੱਗਾ, 'ਜਗਦੰਬਿਕੇ', 'ਜਗਦੰਬਿਕੇ' ਦਾ ਨਾਹਰਾ ਲਾਉਣ। ਮੰਡਪ ਵਿਚ ਮੇਲੇ ਦੀ ਜ਼ਬਰਦਸਤ ਭੀੜ ਸੀ ਅਤੇ ਕੋਈ ਕਿਸੇ ਦੀ ਗੱਲ ਸੁਣ ਨਹੀਂ ਸੀ ਰਿਹਾ। ਪਰ ਉਹ ਗੰਜ ਦਾ ਵਾਸੀ ਕੈਸਾ, ਜੋ ਕਿਤੇ ਪਹੁੰਚਦੇ ਹੀ ਓਥੋਂ ਦੇ ਰਹਿਣ ਵਾਲਿਆਂ ਉਤੇ ਆਪਣੇ ਪਾਗਲਪਨ ਦੀ ਧਾਕ ਨਾ ਬਿਠਾ ਦੇਵੇ। ਲੋਕ ਸਨਿੱਚਰ ਤੋਂ ਕੁਝ ਪਰ੍ਹੇ ਖੜੇ ਹੋ ਗਏ। ਓਧਰ ਰੁੱਪਨ ਬਾਬੂ ਨੇ ਵੀ ਅੱਖਾਂ ਬੰਦ ਕਰ ਲਈਆਂ ਅਤੇ ਝਟ ਕੋਈ

ਵਰਦਾਨ ਮੰਗ ਕੇ ਅੱਖਾਂ ਇਕ ਦਮ ਖੋਲ੍ਹ ਦਿਤੀਆਂ। ਇਸ ਤੋਂ ਪਿੱਛੋਂ ਉਨ੍ਹਾਂ ਨੇ ਓਥੋਂ ਹੀ ਮੇਲਾ ਦੇਖਣਾ ਸ਼ੁਰੂ ਕਰ ਦਿਤਾ। ਉਨ੍ਹਾਂ ਦੇ ਕੋਲ ਹੀ ਇਕ ਲੜਕੀ ਕਿਸੇ ਮੂਰਤੀ ਦੇ ਅੱਗੇ ਨਿਉਂ ਕੇ ਕੁਝ ਬੁੜਬੁੜਾ ਰਹੀ ਸੀ। ਰੁੱਪਨ ਬਾਬੂ ਨੇ ਮੰਨ ਲਿਆ ਕਿ ਅਸਲੀ ਮੇਲਾ ਇਹੀ ਹੈ।

ਰੰਗ ਨਾਥ ਹੱਥ ਜੋੜ ਕੇ ਸਿੱਧਾ ਮੁਖ ਮੂਰਤੀ ਕੋਲ ਪਹੁੰਚਿਆ, ਉਸ ਨੂੰ ਦੇਖਿਆ ਤੇ ਦੇਖਦਾ ਹੀ ਰਹਿ ਗਿਆ।

ਪ੍ਰਾਚੀਨ ਮੂਰਤੀ ਕਲਾ ਦੇ ਬਾਰੇ ਉਸ ਨੇ ਜੋ ਕੁਝ ਪੜ੍ਹਿਆ ਸੀ, ਉਸ ਨੂੰ ਬਿਲਕੁਲ ਵਿਅਰਥ ਲੱਗਾ। ਉਸ ਨੇ ਸੋਚਿਆ, ਜੇ ਇਹੀ ਦੇਵੀ ਦੀ ਮੂਰਤੀ ਹੈ, ਤਾਂ ਹੁਣ ਤਕ ਉਸ ਨੇ ਜੋ ਮੂਰਤੀਆਂ ਖਜੂਰਾਹੋ, ਭੁਵਨੇਸ਼ਵਰ ਜਾਂ ਅਲੋਰਾ ਦੇ ਕੈਲਾਸ਼ ਮੰਦਿਰ ਵਿਚ ਦੇਖੀਆਂ ਸਨ, ਉਹ ਕੀ ਸਨ ?

ਇਕ ਵਾਰੀ ਅੱਖਾਂ ਬੰਦ ਕਰ ਕੇ ਉਸ ਨੇ ਪੂਰੀ ਤਾਕਤ ਨਾਲ, ਆਪਣਾ ਸਾਰਾ ਪੜ੍ਹਿਆ ਲਿਖਿਆ ਭੁੱਲ ਜਾਣ ਦੀ ਕੋਸ਼ਿਸ਼ ਕੀਤੀ। ਮਨ ਹੀ ਮਨ ਵਿਚ ਉਹ ਚੀਕਣ ਲੱਗਾ, "ਬਚਾਓ, ਬਚਾਓ, ਮੇਰੀ ਭਗਤੀ ਉਤੇ ਤੁਰਕ ਦਾ ਹੱਲਾ ਹੋ ਰਿਹੈ। ਬਚਾਓ।" ਪਰ ਉਸ ਨੇ ਜਦ ਅੱਖਾਂ ਖੋਲ੍ਹੀਆਂ ਤਾਂ ਉਸ ਨੂੰ ਲੱਗਾ ਕਿ ਉਸ ਦੀ ਭਗਤੀ ਲੋਪ ਹੋ ਚੁੱਕੀ ਹੈ ਅਤੇ ਇਤਿਹਾਸ ਦੀ ਤੱਤਾ-ਰੱਟੀ ਪੜ੍ਹਾਈ ਉਸ ਨੂੰ ਹਿਲੂਣ ਰਹੀ ਹੈ।

ਗੱਲ ਇਹ ਸੀ ਕਿ ਇਸ ਮੂਰਤੀ ਦੀ ਬਨਾਵਟ ਕੁਝ ਨਵੇਂ ਰੰਗ ਦੀ ਸੀ। ਉਸ ਦੇ ਸਿਰ ਉਤੇ ਸਿਪਾਹੀਆਂ ਵਰਗਾ ਛਤਰ ਸੀ, ਗਲੇ ਦੇ ਹੇਠਾਂ ਚੌੜੀ ਤੇ ਸਪਾਟ ਛਾਤੀ ਸੀ। ਛਾਤੀ ਦੇ ਹੇਠਲਾ ਹਿੱਸਾ ਲੋਪ ਸੀ। ਜੋ ਲੋਕ ਭਗਤੀ ਦੀ ਨਜ਼ਰ ਨਾਲ ਨਹੀਂ, ਬਲਕਿ ਅੰਗਰੇਜ਼ੀ ਇਤਿਹਾਸ ਲੇਖਕਾਂ ਦੀਆਂ ਕਿਤਾਬਾਂ ਦੇ ਸਹਾਰੇ ਇਸ ਮੰਦਿਰ ਵਿਚ ਆਏ ਹੋਣ, ਉਹ ਕੇਵਲ ਇਹ ਭਾਸ਼ਣ ਦੇ ਸਕਦੇ ਸਨ ਕਿ, "ਇਸ ਮੂਰਤੀ ਦੇ ਜਿੰਨੇ ਅੰਸ਼ ਨੂੰ ਮੈਂ ਦੇਖ ਸਕਿਆ ਹਾਂ, ਉਸ ਤੋਂ ਮੈਨੂੰ ਇਹ ਪ੍ਰਮਾਣਿਤ ਕਰਨ ਵਿਚ ਕੋਈ ਸੰਕੋਚ ਨਹੀਂ ਕਿ ਇਹ ਲਗਪਗ ਬਾਹਰਵੀਂ ਸ਼ਤਾਬਦੀ ਦੇ ਕਿਸੇ ਸਿਪਾਹੀ ਦੀ ਮੂਰਤੀ ਹੈ।"

ਆਪਣੀ ਏਥੋਂ ਦੀ ਮੂਰਤੀ ਕਲਾ ਉਤੇ ਹੋਰ ਚਾਹੇ ਜੋ ਮਰਜ਼ੀ ਕਹਿ ਲਈਏ, ਉਸ ਦੇ ਵਿਰੁੱਧ ਇਹ ਕੋਈ ਨਹੀਂ ਕਹਿ ਸਕਦਾ ਕਿ ਸਾਡੇ ਦੇਸ਼ ਦੀਆਂ ਮੂਰਤੀਆਂ ਵਿਚ ਲਿੰਗਭੇਦ ਦਾ ਕੋਈ ਭੁਲੇਖਾ ਹੁੰਦਾ ਹੈ। ਕਟਾ ਕੇ ਛੋਟੇ ਛੋਟੇ ਵਾਲ ਕਰਾਈ, ਕਮੀਜ਼ ਪੈਂਟ ਪਾ ਕੇ, 'ਗੋਲਫ਼' ਦੇ ਮੈਦਾਨ ਵਿਚ ਘੁੰਮਣ ਵਾਲੀਆਂ ਨਾਰੀਆਂ ਦੇ ਲਿੰਗ ਬਾਰੇ ਭਾਵੇਂ ਸਾਨੂੰ ਭੁਲੇਖਾ ਪੈ ਜਾਵੇ, ਪਰ ਏਥੇ ਪ੍ਰਾਚੀਨ ਨਾਰੀ ਮੂਰਤੀਆਂ ਬਾਰੇ ਅਜਿਹਾ ਹੋਣਾ ਸੰਭਵ ਨਹੀਂ। ਪੁਰਾਤੱਤਵ ਦੇ ਵਿਦਿਆਰਥੀਆਂ ਨੂੰ ਗਲੇ ਤੋਂ ਉਤਰਦੇ ਹੀ ਦੋ ਉੱਚੇ ਉੱਚੇ ਪਹਾੜ ਦੇਖਣ ਦੀ ਆਦਤ ਪੈ ਜਾਂਦੀ ਹੈ। ਕੁਝ ਹੋਰ ਹੇਠਾਂ ਜਾਂਦੇ ਹੀ ਇਹ ਪਹਾੜ ਉਲਟ ਕੇ ਪਿਛਲੇ ਪਾਸੇ ਜਾ ਪਹੁੰਚਦੇ ਹਨ। ਇਹ ਸਭ ਸਮਝਣ ਦੀ ਦੈਵੀ ਨਿਗਾਹ ਪੁਰਾਤੱਤਵ ਦੇ

ਭੌਂਦੂ ਤੋਂ ਭੌਂਦੂ ਵਿਦਿਆਰਥੀ ਕੋਲ ਵੀ ਹੁੰਦੀ ਹੈ। ਫੇਰ ਉਹ ਬੁੱਧ-ਵਿਹਾਰਾਂ ਨੂੰ ਗੋਪੁਰਮ ਅਤੇ ਗੋਪੁਰਮ ਨੂੰ ਸਤੂਪ ਸਮਝਣ ਦੀ ਗ਼ਲਤੀ ਭਾਵੇਂ ਕਰ ਬੈਠੇ, ਨਾਰੀ ਮੂਰਤੀ ਨੂੰ ਪੁਰਸ਼ ਮੂਰਤੀ ਮੰਨਣ ਦੀ ਭੁੱਲ ਨਹੀਂ ਕਰ ਸਕਦਾ।

ਰੰਗ ਨਾਥ ਨੇ ਪੁਜਾਰੀ ਨੂੰ ਕਿਹਾ, "ਇਹ ਕਿਸ ਦੇਵਤੇ ਦੀ ਮੂਰਤੀ ਐ ?"

ਪੁਜਾਰੀ ਬਹੁਤ ਰੁੱਝਿਆ ਹੋਇਆ ਸੀ। ਚੀਕ ਕੇ ਬੋਲਿਆ, "ਜੇਬ ਵਿਚੋਂ ਕੱਢ ਕੇ ਕੁਝ ਚੜ੍ਹਾਵਾ ਚੜ੍ਹਾਓ, ਫੇਰ ਆਪਣੇ ਆਪ ਜਾਣ ਜਾਓਗੇ ਕਿ ਕਿਹੜਾ ਦੇਵਤਾ ਹੈ।"

ਰੰਗ ਨਾਥ ਨੇ ਜਿਗਿਆਸਾ ਨਾਲ ਅੱਗੇ ਵਧ ਕੇ ਮੂਰਤੀ ਦਾ ਗਲਾ ਛੂਹਿਆ, ਪੁਜਾਰੀ ਨੇ ਉਸ ਨੂੰ ਸ਼ੱਕ ਨਾਲ ਦੇਖਿਆ, ਫੇਰ ਪੜ੍ਹੇ ਲਿਖੇ ਆਦਮੀ ਦੀ ਤਰ੍ਹਾਂ ਕਿਹਾ, "ਮੂਰਤੀ ਨੂੰ ਛੂਹਣ ਦੀ ਸਖ਼ਤ ਮਨਾਹੀ ਹੈ।"

ਲੜਕੀ ਦਰਸ਼ਨ ਕਰ ਕੇ ਬਾਹਰ ਚਲੀ ਗਈ ਸੀ। ਰੁੱਪਨ ਬਾਬੂ ਦੀ ਸਮਝ ਵਿਚ ਮੇਲਾ ਖ਼ਤਮ ਹੋ ਗਿਆ ਸੀ। ਉਨ੍ਹਾਂ ਨੇ ਰੰਗ ਨਾਥ ਦਾ ਹੱਥ ਖਿੱਚ ਕੇ ਕਿਹਾ, "ਦਰਸ਼ਨ ਤਾਂ ਹੋ ਹੀ ਗਏ, ਹੁਣ ਚੱਲੋ, ਚਲਿਆ ਜਾਏ।"

ਇਤਿਹਾਸ ਸਭ ਤੋਂ ਵੱਡਾ ਮੂਰਤੀ-ਭੰਜਕ ਹੈ। ਉਹੀ ਹੁਣ ਰੰਗ ਨਾਥ ਦੇ ਸਿਰ ਉਤੇ ਚੜ੍ਹ ਕੇ ਬੋਲਿਆ, "ਦਰਸ਼ਨ ਕੀ ਹੋਣਗੇ ? ਇਹ ਤਾਂ ਦੇਵੀ ਦੀ ਮੂਰਤੀ ਹੈ ਈ ਨਹੀਂ।"

ਸੁਣਦੇ ਹੀ ਗੰਜ ਦੇ ਰਹਿਣ ਵਾਲੇ ਤਿੰਨੇ ਬੰਦੇ ਰੰਗ ਨਾਥ ਦੇ ਨੇੜੇ ਢੁਕ ਆਏ। ਦੋ ਚਾਰ ਲੋਕ ਹੈਰਾਨੀ ਨਾਲ ਉਸ ਵਲ ਦੇਖਣ ਲੱਗੇ। ਫੇਰ ਕਿਸੇ ਅਜਾਇਬ ਘਰ ਦੇ ਅਸਿਸਟੈਂਟ ਕਿਊਰੇਟਰ ਦੀ ਤਰ੍ਹਾਂ ਰੰਗ ਨਾਥ ਨੇ ਰੁੱਪਨ ਬਾਬੂ ਨੂੰ ਸਮਝਾਇਆ, "ਦੇਖਦੇ ਨਹੀਂ। ਇਹ ਤਾਂ ਪੂਰੀ ਸੂਹੀ ਕਿਸੇ ਸਿਪਾਹੀ ਦੀ ਮੂਰਤੀ ਹੈ। ਇਹ ਦੇਖੋ, ਇਹ ਹੈ ਖ਼ੋਦ, ਅਤੇ ਇਹ ਦੇਖੋ, ਇਹ ਹੈ ਪਿੱਛੋਂ ਨਿਕਲਿਆ ਹੋਇਆ ਤਰਕਸ਼। ਅਤੇ ਇਹ ਦੇਖੋ, ਬਿਲਕੁਲ ਸਪਾਟ......।"

ਰੰਗ ਨਾਥ ਸਿਪਾਹੀ ਦੀ ਵੀਰਤਾ ਪੂਰਨ ਛਾਤੀ ਦਾ ਵਰਣਨ ਪੂਰਾ ਨਾ ਕਰ ਸਕਿਆ। ਇਸ ਤੋਂ ਪਹਿਲਾਂ ਹੀ ਪੁਜਾਰੀ ਨੇ ਉਛਲ ਕੇ ਉਸ ਨੂੰ ਧੱਕਾ ਦਿਤਾ ਅਤੇ ਉਹ ਬਿਨਾਂ ਕਿਸੇ ਜਤਨ ਦੇ ਭੀੜ ਨੂੰ ਤੀਰ ਦੀ ਤਰ੍ਹਾਂ ਚੀਰਦਾ ਹੋਇਆ ਦਰਵਾਜ਼ੇ ਕੋਲ ਜਾ ਅਟਕਿਆ।

ਓਧਰ ਪੁਜਾਰੀ ਪੂਜਾ ਕਰਾਉਣ ਅਤੇ ਪੈਸੇ ਬਟੋਰਣ ਦੇ ਕੰਮ ਕਾਜ ਨੂੰ ਰੋਕ ਕੇ ਰੰਗ ਨਾਥ ਨੂੰ ਖੁਲ੍ਹ ਕੇ ਗਾਹਲਾਂ ਦੇਣ ਲੱਗਾ। ਉਸ ਦਾ ਮੂੰਹ ਛੋਟਾ ਸੀ, ਪਰ ਵੱਡੀਆਂ ਵੱਡੀਆਂ ਗਾਹਲਾਂ, ਇਕ ਦੂਜੀ ਦੇ ਕੋਲ ਦੀ ਲੰਘਦੀਆਂ ਬੜੀ ਟੁੱਟੀ ਫੁੱਟੀ ਹਾਲਤ ਵਿਚ ਬਾਹਰ ਆ ਆ ਡਿੱਗਣ ਲੱਗੀਆਂ। ਥੋੜੇ ਚਿਰ ਵਿਚ ਹੀ ਮੰਦਰ ਦੇ ਅੰਦਰ ਗਾਹਲਾਂ ਹੀ ਗਾਹਲਾਂ ਹੋ ਗਈਆਂ, ਕਿਉਂਕਿ ਭਗਤਾਂ ਨੇ ਵੀ ਪੁਜਾਰੀ ਵਲੋਂ, ਗਾਹਲਾਂ ਦੇਣੀਆਂ ਸ਼ੁਰੂ ਕਰ ਦਿਤੀਆਂ ਸਨ।

ਗੰਜ ਵਾਸੀ ਭਮੱਤਰ ਕੇ ਮੰਦਰ ਦੇ ਬਾਹਰ ਆ ਗਏ। ਪੁਜਾਰੀ ਦਰਵਾਜ਼ੇ ਉਤੇ ਆ ਕੇ

ਕੂਕ ਰਿਹਾ ਸੀ, "ਮੈਂ ਤਾਂ ਸ਼ਕਲ ਦੇਖ ਕੇ ਪਛਾਣ ਲਿਆ ਸੀ, ਕੋਈ ਈਸਾਈ ਐ। ਵਲੈਤੀਆਂ ਦੀ ਉਲਾਦ। ਜ਼ਰਾ ਜਿੰਨੀ ਗਿਟਮਿਟ-ਗਿਟਮਿਟ ਸਿਖ ਲਈ ਤੇ ਕਹਿਣ ਲੱਗ ਪਏ, ਇਹ ਦੇਵੀ ਨਹੀਂ ਐ। ਚਾਰ ਦਿਨ ਪਿੱਛੋਂ ਕਹਿਣਾ, ਮੇਰਾ ਪਿਓ, ਮੇਰਾ ਪਿਓ ਈ ਨਹੀਂ ਐ।"

ਸਨਿੱਚਰ ਤੇ ਜੋਗ ਨਾਥ ਪੂਰੀ ਘਟਨਾ ਸਮਝ ਨਹੀਂ ਸਨ ਸਕੇ। ਫੇਰ ਵੀ ਉਹ ਹੱਥ ਪੈਰ ਹਿਲਾ ਹਿਲਾ ਕੇ ਸ਼ੋਰ ਮਚਾਉਣ ਲੱਗ ਪਏ। ਓਦੋਂ ਤਕ ਰੁੱਪਨ ਬਾਬੂ ਦੀ ਅਮਲੀ ਸੂਝ ਪਰਤ ਚੁੱਕੀ ਸੀ। ਉਨ੍ਹਾਂ ਨੇ ਰੰਗ ਨਾਥ ਦਾ ਹੱਥ ਫੜ ਕੇ ਕਿਹਾ, "ਚਲੋ ਦਾਦਾ।" ਫੇਰ ਪੁਜਾਰੀ ਵਲ ਦੇਖ ਕੇ ਉੱਚੀ, ਪਰ ਠੰਢੀ ਅਵਾਜ਼ ਵਿਚ ਕਿਹਾ, "ਦੇਖੋ ਮਹਾਰਾਜ, ਮੇਲੇ ਠੇਲੇ ਵਾਲੇ ਦਿਨ ਨਸ਼ਾ ਪਾਣੀ ਬਹੁਤਾ ਨਾ ਕਰਿਆ ਕਰੋ। ਤੁਹਾਡੀ ਉਮਰ ਵੀ ਢਲਣ ਲੱਗ ਪਈ ਐ, ਗਾਂਜਾ ਦਿਮਾਗ਼ ਉਤੇ ਚੜ੍ਹ ਜਾਂਦੈ।"

ਪੁਜਾਰੀ ਨੇ ਪੱਤ ਲਾਹੁਣ ਵਾਲੀ ਕੋਈ ਗੱਲ ਕਹਿਣ ਲਈ ਮੂੰਹ ਖੋਲ੍ਹਿਆ ਸੀ ਕਿ ਉਹ ਫੇਰ ਬੋਲੇ, "ਬਸ, ਬਸ, ਬਸ, ਬਹੁਤ ਹੋ ਗਿਐ। ਹੋਰ ਪੈਂਤੜਾ ਨਾ ਦਿਖਾਓ। ਅਸੀਂ ਲੋਕ ਸ਼ਿਵਪਾਲ ਗੰਜ ਦੇ ਰਹਿਣ ਵਾਲੇ ਆਂ। ਜੀਭ ਨੂੰ ਆਪਣੀ ਖੁੱਡ ਵਿਚ ਬੰਦ ਰਖੋ।"

ਕੁਝ ਦੂਰ ਜਾ ਕੇ ਰੰਗ ਨਾਥ ਨੇ ਕਿਹਾ, "ਗ਼ਲਤੀ ਮੇਰੀ ਹੀ ਸੀ। ਮੈਨੂੰ ਕੁਝ ਕਹਿਣਾ ਨਹੀਂ ਸੀ ਚਾਹੀਦਾ।"

ਰੁੱਪਨ ਬਾਬੂ ਨੇ ਹੌਸਲਾ ਦਿਤਾ; "ਗੱਲ ਤਾਂ ਠੀਕ ਐ, ਪਰ ਕਸੂਰ ਤੇਰਾ ਨਹੀਂ, ਤੇਰੀ ਪੜ੍ਹਾਈ ਦਾ ਐ।"

ਸਨਿੱਚਰ ਨੇ ਵੀ ਕਿਹਾ, "ਪੜ੍ਹ ਕੇ ਆਦਮੀ ਪੜ੍ਹਿਆਂ ਲਿਖਿਆਂ ਦੀ ਤਰ੍ਹਾਂ ਬੋਲਣ ਲੱਗ ਪੈਂਦੈ। ਗੱਲ ਕਰਨ ਦਾ ਅਸਲੀ ਢੰਗ ਭੁੱਲ ਜਾਂਦੈ। ਕਿਉਂ ਭਈ, ਜੋਗ ਨਾਥ ?"

ਜੋਗ ਨਾਥ ਨੇ ਜਵਾਬ ਨਹੀਂ ਦਿਤਾ, ਕਿਉਂਕਿ ਓਦੋਂ ਤਕ ਉਹ ਭੀੜ ਦੇ ਰੇਲੇ ਵਿਚ ਵੜ ਕੇ ਨੌਜਵਾਨ ਲੜਕੀਆਂ ਨੂੰ ਧੱਕੇ ਦੇਣ ਵਿਚ ਰੁੱਝ ਗਿਆ ਸੀ ਅਤੇ ਉਸ ਦੇ ਚਿਹਰੇ ਤੋਂ ਲੱਗਦਾ ਸੀ ਕਿ ਉਹ ਇਸ ਕੰਮ ਵਿਚ ਰੁੱਝਿਆ ਹੀ ਰਹਿਣਾ ਚਾਹੁੰਦਾ ਹੈ।

ਰੁੱਪਨ ਬਾਬੂ, ਸਿੰਘ ਬਾਬੂ ਕੋਲ ਆ ਕੇ ਖੜੇ ਹੋ ਗਏ। ਸਿੰਘ ਸਾਹਿਬ ਦੇ ਚਿਹਰੇ ਉਤੇ ਚਾਰ ਪੰਜ ਦਿਨਾਂ ਦੀ ਅਣਮੁੰਨੀ ਦਾੜ੍ਹੀ-ਮੁੱਛ ਸੀ, ਬੁੱਲ੍ਹਾਂ ਦੀਆਂ ਨੁੱਕਰਾਂ ਤੋਂ ਤਮਾਕੂ ਦੀ ਪੀਕ ਡਿਗੂੰ ਡਿਗੂੰ ਕਰ ਰਹੀ ਸੀ। ਫੇਰ ਵੀ ਕੇਵਲ ਆਪਣੇ ਸੋਲਾ ਹੈਟ ਕਰ ਕੇ ਉਹ ਕਾਫ਼ੀ ਚੁਸਤ ਦਿਖਾਈ ਦੇ ਰਹੇ ਸਨ।

ਰੁੱਪਨ ਬਾਬੂ ਨੇ ਕਿਹਾ, "ਸਿੰਘ ਸਾਹਿਬ, ਕੈਸੇ ਰੰਗ ਢੰਗ ਨੇ ?"

"ਰੰਗ ਬਦਰੰਗ ਹੈ, ਭਰਾ। ਦਸ ਦਸ ਚਲਾਨ ਕਰਨੇ ਪੈ ਗਏ ਨੇ। ਹੁਣ ਤਾਂ ਰੁੱਪਨ ਬਾਬੂ, ਇਸ ਉਮਰ ਵਿਚ ਅਸੀਂ ਇਸੇ ਜੋਗੇ ਹੋ ਗਏ ਆਂ। ਗਵਾਹੀ ਲਈ ਦਫ਼ਤਰ ਦਾ ਚੱਕਰ ਲਾਉਂਦਿਆਂ ਪੈਰਾਂ ਦੀ ਖੱਲ ਵੀ ਉੱਡ ਚੱਲੀ।"

ਰੁੱਪਨ ਬਾਬੂ ਨੇ ਭੀੜ ਦੇ ਸ਼ੋਰ ਸ਼ਰਾਬੇ ਨੂੰ ਆਪਣੀ ਆਵਾਜ਼ ਨਾਲ ਦਬਾਉਂਦਿਆਂ ਕਿਹਾ, "ਕੀ ਪਿਐ ਚਲਾਨ ਵਿਚ, ਸਿੰਘ ਸਾਹਿਬ। ਦਸ ਪੰਜ ਰੁਪਏ ਲੈ ਦੇ ਕੇ ਗੱਲ ਮੁਕਾ ਦਿਆ ਕਰੋ।"

ਸਿੰਘ ਸਾਹਿਬ ਨੇ ਵੀ ਉਸੇ ਤਰ੍ਹਾਂ ਅਵਾਜ਼ ਉੱਚੀ ਕਰ ਕੇ ਕਿਹਾ, "ਕੌਣ ਹੈ ਸਾਲਾ ਦਸ ਪੰਜ ਰੁਪਏ ਦੇਣ ਵਾਲਾ ? ਓਧਰਲੇ ਖੋਂਚੇ ਵਾਲਿਆਂ ਦਾ ਚਲਾਨ ਕੀਤਾ ਸੀ, ਹੁਣ ਸਾਲੇ ਦੋ ਦੋ ਰੁਪਏ ਟਿਕਾਉਣ ਨੂੰ ਤਿਆਰ ਨੇ। ਅਸੀਂ ਵੀ ਕਿਹਾ, ਚਲਾਨ ਹੀ ਚਾਹੁੰਦੇ ਓ ਤਾਂ ਲਓ, ਓਹੀ ਕਰ ਦਿੰਦੇ ਆਂ।"

ਰੁੱਪਨ ਬਾਬੂ ਨੇ ਹੱਥ ਚੁਕ ਕੇ ਕਿਹਾ, "ਕਿੱਥੋਂ ਦੇ ਨੇ ਓਹ ਖੋਂਚੇ ਵਾਲੇ ? ਬੜੇ ਬੁੱਧੂ ਨੇ।"

ਇਕ ਮੋਟਾ ਤਾਜ਼ਾ ਆਦਮੀ ਉਨ੍ਹਾਂ ਦੇ ਸਾਹਮਣੇ ਖੜਾ ਸੀ। ਦੇਖਣ ਵਿਚ ਕਾਫ਼ੀ ਰੋਹਬ ਵਾਲਾ ਸੀ, ਪਰ ਜਦੋਂ ਬੋਲਿਆ ਤਾਂ ਇਉਂ ਲੱਗਾ ਜਿਵੇਂ ਕੋਈ ਬੜਾ ਭਾਰਾ ਤਰਬੂਜ਼ ਗਲਿਆ ਪਿਆ ਹੈ। ਨੱਕ ਵਿਚੋਂ ਰੋਂਦੂ ਆਵਾਜ਼ ਕੱਢ ਕੇ ਕਹਿਣ ਲੱਗਾ, "ਰੋਹੂਪੁਰ ਵਾਲੇ ਨੇ, ਬਾਬੂ ਸਾਹਿਬ ! ਇੰਨੀ ਦੇਰ ਤੋਂ ਨਿਸਪਿੱਟਰ ਸਾਅਬ ਦੀ ਖ਼ੁਸ਼ਾਮਦ ਵਿਚ ਖੜੇ ਨੇ। ਪਰ ਇਹ ਦਸ ਰੁਪਏ ਫ਼ੀ ਖੋਂਚੇ ਦੇ ਰੇਟ ਤੋਂ ਥੱਲੇ ਈ ਨਹੀਂ ਉਤਰ ਰਹੇ।"

ਰੁੱਪਨ ਬਾਬੂ ਨੇ ਕਿਹਾ, "ਮੰਨ ਜਾਓ, ਸਿੰਘ ਸਾਹਿਬ, ਦੋ ਰੁਪਏ ਦੇ ਰੇਟ ਨਾਲ ਵੀ ਵੀਹ ਰੁਪਏ ਹੋ ਜਾਣਗੇ। ਕੀ ਬੁਰੈ ? ਕਿਹੜੀ ਕਣਕ ਵੇਚੀ ਐ, ਤੁਸੀਂ ?"

ਸੰਘ ਪਾੜ ਕੇ ਸਿੰਘ ਸਾਹਿਬ ਬੋਲੇ, "ਦੋ ਰੁਪਏ ?" ਉਹ ਹੱਸੇ, "ਹੁਣ ਏਨੀ ਬੇ-ਇੱਜ਼ਤੀ ਤਾਂ ਨਾ ਕਰਵਾਓ, ਰੁੱਪਨ ਬਾਬੂ।"

ਮੋਟਾ ਆਦਮੀ ਰੁੱਪਨ ਦੇ ਰੁਖ਼ ਤੋਂ ਉਤਸਾਹਿਤ ਹੋ ਕੇ ਕਹਿਣ ਲੱਗਾ, "ਬਾਬੂ ਸਾਅਬ, ਜ਼ਰਾ ਸ਼ਾਡੀ ਹੈਸੀਅਤ ਤਾਂ ਦੇਖੋ। ਸਾਲ ਭਰ ਪਿੱਛੋਂ ਤਾਂ ਏਥੇ ਖੋਂਚਾ ਲਾਇਐ। ਦਸ ਰੁਪਏ ਏਧਰ ਚਲੇ ਜਾਣ ਤਾਂ ਬਚੇਗਾ ਕੀ ?"

ਗੱਲ ਮਜ਼ਾਕ ਤੋਂ ਸ਼ੁਰੂ ਹੋਈ ਸੀ, ਪਰ ਰੁੱਪਨ ਬਾਬੂ ਨੂੰ ਹੁਣ ਖੋਂਚੇ ਵਾਲਿਆਂ ਦਾ ਪੱਖ ਲੈਣ ਵਿਚ ਮਜ਼ਾ ਆਉਣ ਲੱਗਾ। ਉਨ੍ਹਾਂ ਨੇ ਉਸੇ ਤਰਾਂ ਉੱਚੇ ਸੁਰ ਵਿਚ ਕਿਹਾ, "ਠੀਕ ਤਾਂ ਕਹਿੰਦੈ। ਫੇਰ ਬਚੇਗਾ ਕੀ ? ਹੁਣ ਮੰਨ ਜਾਓ, ਸਿੰਘ ਸਾਹਿਬ ! ਢਾਈ ਰੁਪਏ ਉੱਤੇ ਗੱਲ ਟੁੱਟਣ ਦਿਓ। ਨਾ ਤੁਹਾਡੀ ਰਹੀ ਨਾ ਉਨ੍ਹਾਂ ਦੀ।" ਇਉਂ ਕਹਿ ਕੇ ਉਹ ਉਸ ਮੋਟੇ

ਆਦਮੀ ਨੂੰ ਬੋਲੇ, "ਜਾਓ, ਪੰਝੀ ਰੁਪਏ ਇਸੇ ਵੇਲੇ ਲਿਆ ਕੇ ਸਿੰਘ ਸਾਹਿਬ ਦੇ ਹਵਾਲੇ ਕਰੋ, ਅਤੇ ਕੁਝ ਮਠਿਆਈ ਵਗ਼ੈਰਾ ਵੀ।"

ਨੱਠਦੇ ਜਾਂਦੇ ਉਸ ਆਦਮੀ ਨੂੰ ਸਿੰਘ ਸਾਹਿਬ ਨੇ ਪੁਕਾਰ ਕੇ ਕਿਹਾ, "ਓਏ ਦੇਖੀਂ, ਮਠਿਆਈ ਵਠਿਆਈ ਨਾ ਲਿਆਈਂ।" ਉਨ੍ਹਾਂ ਨੇ ਜਨ-ਸਾਧਾਰਣ ਨੂੰ ਆਪਣੀ ਗੱਲ ਠੰਢੇ ਢੰਗ ਨਾਲ ਸਮਝਾਈ, "ਸਾਲੀ ਰਿੰਡ ਦੇ ਤੇਲ 'ਚ ਬਣੀ ਐ ਕਿ ਮਹੂਏ ਦੇ ਤੇਲ 'ਚ — ਕੀ ਪਤੈ ? ਬਕਰੀ ਦੀਆਂ ਮੇਂਗਣਾਂ ਅਰਗੀ ਬੋ ਆਉਂਦੀ ਐ।"

ਰੁੱਪਨ ਬਾਬੂ ਹੋਰ ਨੇੜੇ ਆ ਗਏ। ਘਰੇਲੂ ਗੱਲਾਂ ਹੋਣ ਲੱਗ ਪਈਆਂ। ਉਨ੍ਹਾਂ ਨੇ ਪੁੱਛਿਆ, "ਕੋਠੀ ਦੇ ਕੀ ਹਾਲ ਨੇ ?"

ਉਹ ਬਹੁਤ ਅਫ਼ਸੋਸ ਨਾਲ ਬੋਲੇ, "ਕੋਠੀ ਨਹੀਂ, ਹੁਣ ਤਾਂ ਮਕਾਨ ਦੀ ਕਹੋ।" ਕਹਿ ਕੇ ਉਹ ਚੁਪ ਹੋ ਗਏ। ਫੇਰ ਮਰੀਅਲ ਅਵਾਜ਼ ਵਿਚ ਕਹਿਣ ਲੱਗੇ, "ਅਧੂਰਾ ਪਿਐ। ਸੋਚਦਾਂ, ਇਸੇ ਤਰ੍ਹਾਂ ਨੀਲਾਮ ਕਰ ਦਿਆਂ।"

ਰੰਗ ਨਾਥ ਅੰਦਰ ਹੀ ਅੰਦਰ ਉਬਲ ਰਿਹਾ ਸੀ। ਮੰਦਰ ਵਿਚ ਗਾਲ੍ਹਾਂ ਸੁਣਨ ਤੋਂ ਪਿੱਛੋਂ ਉਸ ਦਾ ਮਨ ਕਿਸੇ ਨਾਲ ਲੜਨ ਨੂੰ ਉਤਾਵਲਾ ਸੀ। ਉਸ ਨੇ ਕਿਹਾ, "ਏਨੀ ਰਿਸ਼ਵਤ ਲੈ ਕੇ ਵੀ ਤੁਹਾਡੀ ਕੋਠੀ ਨਹੀਂ ਬਣ ਸਕੀ ?"

ਸਿੰਘ ਸਾਹਿਬ ਇਸ ਗੱਲ ਉਤੇ ਨਰਾਜ਼ ਨਹੀਂ ਹੋਏ। ਸਿਰਫ਼ ਭਰਵੱਟੇ ਦੇ ਇਸ਼ਾਰੇ ਨਾਲ ਉਨ੍ਹਾਂ ਨੇ ਰੁੱਪਨ ਬਾਬੂ ਨੂੰ ਪੁੱਛਿਆ ਕਿ ਇਹ ਕੌਣ ਹਨ ? ਰੁੱਪਨ ਬਾਬੂ ਨੇ ਦੱਸਿਆ, "ਇਹ ਸਾਡੇ ਭਰਾ ਨੇ। ਫੁੱਫੜ ਦੇ ਲੜਕੇ। ਇਨ੍ਹਾਂ ਦੀ ਗੱਲ ਦਾ ਬੁਰਾ ਨਹੀਂ ਮੰਨਣਾ ਚਾਹੀਦਾ। ਕੁਝ ਜ਼ਿਆਦਾ ਪੜ੍ਹੇ ਲਿਖੇ ਨੇ। ਇਸ ਲਈ ਕਦੇ ਕਦੇ ਉਲਟੀਆਂ ਸਿੱਧੀਆਂ ਗੱਲਾਂ ਕਰਨ ਲੱਗ ਪੈਂਦੇ ਨੇ।" ਉਨ੍ਹਾਂ ਨੇ ਤਸੱਲੀ ਦਿਤੀ, "ਪਰ ਕੋਈ ਗੱਲ ਨਹੀਂ, ਜਿਹੋ ਜਿਹੇ ਵੀ ਨੇ, ਆਦਮੀ ਘਰ ਦੇ ਨੇ।"

ਰੰਗ ਨਾਥ ਨੇ ਬੁੱਲ੍ਹ ਭਚੀੜੇ ਅਤੇ ਇਕ ਲੰਮਾ ਸਾਹ ਲਿਆ। ਸਿੰਘ ਸਾਹਿਬ ਨੇ ਉਨ੍ਹਾਂ ਨੂੰ ਸਮਝਾਉਣਾ ਸ਼ੁਰੂ ਕੀਤਾ, "ਉਹ ਦਿਨ ਲੱਦ ਗਏ, ਭਾਈ; ਕੋਠੀ ਵਾਲਾ ਜ਼ਮਾਨਾ ਗਿਆ। ਰਿਸ਼ਵਤ ਨਾਲ ਹੁਣ ਕੋਠੀਆਂ ਨਹੀਂ ਬਣਦੀਆਂ। ਘਰ-ਛੱਪਰ ਬਣਿਆ ਰਹੇ, ਇਹੀ ਬਹੁਤ ਹੈ। ਦੇਖ ਨਹੀਂ ਰਹੇ, ਰੇਟ ਦਾ ਕੀ ਹਾਲ ਹੈ ? ਦਸ ਦਸ ਚਲਾਨ ਲਿਖਦਿਆਂ ਹੱਥ ਘਸ ਗਏ ਤੇ ਪਿੱਛੋਂ ਮਿਲਿਆ ਕੀ ? ਬਗਲਾ ਮਾਰੇ, ਪਖਨਾ* ਹਾਥ।"

ਮੋਟਾ ਆਦਮੀ ਮੁੜ ਆਇਆ। ਆ ਕੇ ਉਸ ਨੇ ਪੰਝੀ ਰੁਪਏ ਦੇ ਨੋਟ ਸਿੰਘ ਸਾਹਿਬ ਦੇ ਹੱਥ ਉਤੇ ਟਿਕਾ ਦਿਤੇ। ਨੋਟ ਇਕ ਇਕ ਰੁਪਏ ਦੇ ਸਨ। ਆਪਣੀ ਗੱਲ ਰੋਕ ਕੇ ਉਨ੍ਹਾਂ ਨੇ ਨੋਟਾਂ ਨੂੰ ਦੋ ਵਾਰੀ ਕਾਇਦੇ ਨਾਲ ਗਿਣਿਆ। ਇਕ ਨੋਟ ਕੁਝ ਜ਼ਿਆਦਾ ਗੰਦਾ

*ਖੰਭ

ਹੋ ਗਿਆ ਸੀ, ਉਸ ਨੂੰ ਬਦਲਵਾਇਆ। ਫੇਰ ਕਮੀਜ਼ ਦੇ ਅੰਦਰ ਬੁਨੈਨ ਵਾਲੀ ਜੇਬ ਵਿਚ ਉਨ੍ਹਾਂ ਨੂੰ ਹੌਲੀ ਜਿਹੀ ਸਾਂਭ ਲਿਆ।

ਰੰਗ ਨਾਥ ਉਨ੍ਹਾਂ ਦਾ ਮੂੰਹ ਦੇਖ ਰਿਹਾ ਸੀ।

ਉਸ ਨੇ ਗੱਲ ਜਾਰੀ ਰਖੀ, "ਹਾਲਤ ਦੇਖ ਲਈ ਜ਼ਮਾਨੇ ਦੀ ? ਪਹਿਲਾਂ ਜਦੋਂ ਪਤਾ ਲੱਗ ਜਾਂਦਾ ਸੀ ਕਿ ਇਹ ਅਫ਼ਸਰ ਰਿਸ਼ਵਤ ਲੈਣ ਵਾਲਾ ਹੈ ਤਾਂ ਹਜ਼ਾਰਾਂ ਬੰਦੇ ਦੁਆਲੇ ਆ ਖੜ੍ਹੋਂਦੇ ਸਨ। ਨਾਲੇ ਪੈਸੇ ਦਿੰਦੇ, ਨਾਲੇ ਇਹਸਾਨ ਮੰਨਦੇ। ਹੁਣ ਕੋਈ ਨੇੜੇ ਨਹੀਂ ਫਟਕਦਾ। ਕੋਈ ਭੁੱਲਿਆ ਭਟਕਿਆ ਆ ਜਾਂਦੈ ਤਾਂ, ਜਿਵੇਂ ਇਹ ਰੁੱਪਨ ਬਾਬੂ ਨੇ ਨਾ, ਕੋਈ ਇਨ੍ਹਾਂ ਵਰਗਾ ਬੰਦਾ ਨਾਲ ਲੈ ਕੇ ਆਉਂਦੈ। ਭਰੱਪਣ ਵਿਚ ਮਾਮਲਾ ਵਿਗੜ ਜਾਂਦੈ।"

ਰੁੱਪਨ ਬਾਬੂ ਨੂੰ ਸਮਝਾਉਂਦਿਆਂ ਉਨ੍ਹਾਂ ਨੇ ਫੇਰ ਕਿਹਾ, "ਕੀ ਹੋਇਆ ਸੀ ਦੀਨਾ ਨਾਥ ਤਸੀਲਦਾਰ ਨਾਲ ? ਤੁਸੀਂ ਜਾਣਦੇ ਈ ਓ। ਕਦੀ ਵੈਦ ਜੀ ਤੋਂ ਪੁੱਛਣਾ। ਚਾਰ ਮਹੀਨੇ ਏਥੇ ਸ਼ਿਵਪਾਲ ਗੰਜ ਵਿਚ ਆ ਕੇ ਬੈਠੇ ਰਹੇ ਅਤੇ ਕਿਸੇ ਨੇ ਕਾਣੀ ਕੌਡੀ ਵੀ ਨਹੀਂ ਦਿਤੀ। ਫੇਰ ਇਕ ਦਿਨ ਦਫ਼ਤਰ ਵਿਚ ਈ ਗਰਮ ਹੋ ਪਏ। ਦੋ ਚਾਰ ਵਕੀਲ ਕੋਲ ਖੜੇ ਸਨ। ਉਹ ਉਨ੍ਹਾਂ ਨੂੰ ਕਹਿਣ ਲੱਗੇ, ਕੀ ਗੱਲ ਐ ? ਲੋਕ ਕਿਤੇ ਏਸ ਧੋਖੇ ਵਿਚ ਤਾਂ ਨਹੀਂ ਫਸ ਗਏ ਕਿ ਮੈਂ ਪੈਸੇ ਨੂੰ ਹੱਥ ਨਹੀਂ ਲਾਉਂਦਾ ? ਜੇ ਅਜਿਹਾ ਹੈ ਤਾਂ ਤੁਸੀਂ ਤਸੀਲ ਦੀ ਅਖ਼ੀਰਲੀ ਨੁੱਕਰ ਤਕ ਜਾ ਕੇ ਦਸ ਆਓ ਕਿ ਮੈਂ ਰਿਸ਼ਵਤ ਲੈਂਦਾਂ। ਕੋਈ ਭਰਮ ਭੁਲੇਖੇ 'ਚ ਨਾ ਰਹੇ।

ਇਸ ਉਤੇ ਵੀ ਲੋਕ ਸਮਝੇ ਕਿ ਸ਼ਾਇਦ ਭੇਡ ਈ ਐ। ਉਨ੍ਹਾਂ ਦੀ ਸ਼ਕਲ ਈ ਐਸੀ ਸੀ ਕਿ ਦੇਖਣ ਨੂੰ ਈਮਾਨਦਾਰ ਲੱਗਦੇ ਸਨ। ਕਿਸੇ ਨੂੰ ਯਕੀਨ ਈ ਨਾ ਆਵੇ ਕਿ ਇਹ ਰਿਸ਼ਵਤ ਲੈਣੀ ਚਾਹੁੰਦੇ ਨੇ। ਪਿੱਛੋਂ ਜਾ ਕੇ ਜਦੋਂ ਕੁਝ ਵੱਡੇ ਵੱਡੇ ਆਦਮੀ ਵਿਚ ਪਏ, ਖ਼ੁਦ ਵੈਦ ਜੀ ਨੇ ਪੰਜ ਚਾਰ ਥਾਂ ਜਾ ਕੇ ਕਿਹਾ ਕੁਹਾਇਆ, ਤਾਂ ਕਿਤੇ ਸਿਫ਼ਾਰਸ਼ ਛੱਡ ਕੇ ਲੋਕ ਉਨ੍ਹਾਂ ਕੋਲ ਨੋਟ ਲਿਆਉਣ ਲੱਗੇ।

"ਹੁਣ ਦਸੋ, ਰੁੱਪਨ ਬਾਬੂ, ਪੈਸਾ ਕਿਤੇ ਇਉਂ ਇਕੱਠਾ ਹੁੰਦੈ ? ਇਉਂ ਤਾਂ, ਬਸ, ਲੂਣ ਰੋਟੀ ਤੁਰੀ ਜਾਏ, ਤਾਂ ਵੀ ਬੜੀ ਵੱਡੀ ਗੱਲ ਐ।

"ਰਿਸ਼ਵਤ ਲੈਣ ਵਾਲਾ ਕੰਮ ਵੀ ਅੱਜ ਕਲ੍ਹ ਡਾਢਾ ਨਖਿੱਧ ਐ। ਇਸ ਵਿਚ ਹੁਣ ਕੁਝ ਨਹੀਂ ਪਿਆ। ਲੈਣ ਵਾਲੇ ਅਤੇ ਨਾ ਲੈਣ ਵਾਲੇ, ਇਹ ਸਮਝ ਲਓ, ਬਰਾਬਰ ਈ ਹੋ ਗਏ ਨੇ। ਸਭ ਦੀ ਹਾਲਤ ਖ਼ਰਾਬ ਐ।"

ਹੁਣ ਇਕ ਗੁੱਟ ਦੇ ਤਿੰਨ ਗੁੱਟ ਬਣ ਗਏ। ਜੋਗ ਨਾਥ ਸ਼ਰਾਬ ਦੀ ਦੁਕਾਨ ਵਲ ਚਲਾ ਗਿਆ, ਸਨਿੱਚਰ ਤੇ ਛੋਟੇ ਪਹਿਲਵਾਨ ਮੇਲੇ ਦੇ ਦੂਜੇ ਪਾਸੇ, ਜਿਥੇ ਜਾਣੇ ਪਛਾਣੇ ਦੋ ਚਾਰ ਲੋਕ ਭੰਗ ਛਾਣ ਰਹੇ ਸਨ। ਰੰਗ ਨਾਥ ਤੇ ਰੁੱਪਨ ਬਾਬੂ ਇਕੱਠੇ ਵਾਪਸ ਆ ਗਏ।

ਰੰਗ ਨਾਥ ਕੁਝ ਗੰਭੀਰ ਹੋ ਗਿਆ ਸੀ। ਥਕੇਵਾਂ ਵੀ ਹੋ ਗਿਆ ਸੀ। ਉਹ ਖੂਹ ਦੀ ਮੰਡ ਉਤੇ ਸਾਹ ਲੈਣ ਲਈ ਬਹਿ ਗਿਆ। ਰੁੱਪਨ ਬਾਬੂ ਓਥੇ ਖੜੇ ਖੜੇ ਕੁਝ ਵਿੱਥ ਉਤੇ ਹੋਣ ਵਾਲੀ ਤਿੱਤਰਾਂ ਦੀ ਲੜਾਈ ਦੇਖਣ ਲੱਗ ਪਏ।

ਪਿੰਡ ਤੋਂ ਕੁਝ ਦੂਰ ਇਕ ਟੁੱਟੀ ਹੋਈ ਇਮਾਰਤ ਸੀ। ਓਥੇ ਥੰਭੇ ਦੇ ਕੋਲ ਇਕ ਲੜਕੀ ਬੈਠੀ ਸੀ। ਕਣਕਵੰਨੇ ਰੰਗ ਦੀ ਜਵਾਨ ਕੁੜੀ। ਚਮਕੀਲੀ ਸਾੜ੍ਹੀ ਪਾਈ। ਨੱਕ ਵਿਚ ਸੋਨੇ ਦੀ ਨੱਥ। ਮੇਲੇ ਦੇ ਗੰਦ ਦੀ ਥਾਂ ਰੰਗ ਨਾਥ ਨੂੰ ਇਹ ਦ੍ਰਿਸ਼ ਚੰਗਾ ਲੱਗਾ। ਉਹ ਓਧਰ ਹੀ ਦੇਖਦਾ ਰਿਹਾ।

ਗੰਦੀ ਲੁੰਗੀ ਤੇ ਚਮਕਦਾਰ ਨਕਲੀ ਸਿਲਕ ਦੀ ਸਾਫ਼ ਕਮੀਚ ਪਹਿਨੀ, ਇਕ ਆਦਮੀ ਉਸ ਲੜਕੀ ਤੋਂ ਕੁਝ ਦੂਰ ਖੜਾ ਬੀੜੀ ਫੂਕ ਰਿਹਾ ਸੀ। ਇਕ ਕੰਨ ਉਤੇ ਚੂਨੇ ਦੀ ਗੋਲੀ, ਵਾਲ ਤੇਲ ਨਾਲ ਗੜੁੱਚ। ਹੌਲੀ ਹੌਲੀ ਉਹ ਕੁੜੀ ਦੇ ਨੇੜੇ ਆ ਕੇ ਖੜੋ ਗਿਆ। ਫੇਰ ਉਸ ਤੋਂ ਲਗਪਗ ਇਕ ਗਜ਼ ਦੀ ਵਿੱਥ ਉਤੇ ਆ ਬੈਠਾ। ਉਸ ਨੇ ਕੁਝ ਕਿਹਾ ਜਿਸ ਉਤੇ ਕੁੜੀ ਮੁਸਕਰਾਈ। ਰੰਗ ਨਾਥ ਨੂੰ ਚੰਗਾ ਲੱਗਾ। ਉਸ ਨੇ ਚਾਹਿਆ ਕਿ ਲੜਕੀ ਉਸ ਵਲ ਵੀ ਦੇਖੇ। ਲੜਕੀ ਨੇ ਉਸ ਵਲ ਵੀ ਦੇਖਿਆ। ਉਸ ਨੇ ਚਾਹਿਆ ਕਿ ਉਹ ਉਸੇ ਤਰ੍ਹਾਂ ਫੇਰ ਮੁਸਕਰਾਏ। ਉਹ ਫੇਰ ਮੁਸਕਰਾਈ। ਚਿਪ ਚਿਪ ਕਰਦੇ ਵਾਲਾਂ ਵਾਲੇ ਆਦਮੀ ਨੇ ਦੂਜੀ ਬੀੜੀ ਸੁਲਗਾ ਲਈ।

ਰੰਗ ਨਾਥ ਕੋਲ ਇਕ ਧੋਤੀ ਕੁੜਤੇ ਤੇ ਟੋਪੀ ਵਾਲਾ ਆਦਮੀ ਆ ਕੇ ਖੜਾ ਹੋ ਗਿਆ। ਪਿੰਡ ਦੇ ਹਿਸਾਬ ਨਾਲ ਚੰਗੀ ਸਾਖ ਵਾਲਾ ਬੰਦਾ ਮਲੂਮ ਹੁੰਦਾ ਸੀ। ਰੰਗ ਨਾਥ ਨੇ ਉਸ ਵਲ ਇਕ ਤਰਦੀ ਤਰਦੀ ਨਿਗਾਹ ਸੁੱਟੀ, ਫੇਰ ਸਾਹਮਣੇ ਦੇਖਣ ਲੱਗ ਪਿਆ। ਲੜਕੀ ਨੇ ਮੁਸਕਰਾਉਣਾ ਛੱਡ ਦਿਤਾ ਸੀ। ਉਸ ਦੇ ਚਿਹਰੇ ਉਤੇ ਕੁਝ ਉਸੇ ਤਰ੍ਹਾਂ ਦਾ ਕਰੁਣ ਭਾਵ ਆ ਗਿਆ ਸੀ ਜੋ ਹਿੰਦੀ ਸਿਨੇਮਾ ਵਿਚ ਗ਼ਜ਼ਲ ਗਾਉਣ ਤੋਂ ਪਹਿਲਾਂ ਹੀ ਹੀਰੋਇਨ ਦੇ ਚਿਹਰੇ ਉਤੇ ਆ ਜਾਂਦਾ ਹੈ।

ਉਸ ਆਦਮੀ ਨੇ ਹੌਲੀ ਜਿਹੀ ਪੁਛਿਆ, "ਤੁਸੀਂ ਏਥੋਂ ਦੇ ਹੀ ਰਹਿਣ ਵਾਲੇ ਓ ?"

ਰੰਗ ਨਾਥ ਨੇ ਸਿਰ ਹਿਲਾ ਕੇ ਕਿਹਾ, "ਨਹੀਂ।"

ਉਹ ਆਦਮੀ ਨਿੱਠ ਕੇ ਰੰਗ ਨਾਥ ਕੋਲ ਬਹਿ ਗਿਆ। ਬੋਲਿਆ, "ਇਹ ਪੇਂਡੂ ਲੋਕ ਕੁਝ ਸਮਝਦੇ ਤਾਂ ਹੈ ਨਹੀਂ। ਸਨੀਮਾ ਦਾ ਔਹ ਗਾਣਾ ਸੁਣਾਓ, ਔਹ ਗਾਣਾ ਸੁਣਾਓ।"

ਰੰਗ ਨਾਥ ਦਿਲਚਸਪੀ ਨਾਲ ਉਸ ਦੀ ਗੱਲ ਸੁਣਦਾ ਰਿਹਾ, ਪਰ ਸਮਝ ਕੁਝ ਨਾ ਸਕਿਆ। ਉਹ ਬੋਲਿਆ, "ਉਂਜ ਇਨ੍ਹਾਂ ਤੋਂ ਟਿੱਲਾਨਾ ਸੁਣੋ, ਦਾਦਰਾ ਸੁਣੋ, ਚਾਹੇ ਠੁਮਰੀ ਸੁਣੋ......ਆਪਣੀ ਜਾਣ ਕੱਢ ਕੇ ਰਖ ਦੇਂਦੀ ਐ।"

ਭਾਵ ਮੁਗਧ ਹੋ ਕੇ ਉਹ ਆਦਮੀ ਸੁਪਨੀਲੀਆਂ ਅੱਖਾਂ ਵਾਲੀ ਰੋਮਾਂਚਕ ਅਦਾ ਨਾਲ ਬੋਲਿਆ, "ਰੋਹੂਪੁਰ ਗਈ ਸੀ। ਹੁਣ ਬੇਜੇ ਪਿੰਡ ਜਾ ਰਹੀ ਐ।"

ਸ਼ਹਿਰ ਵਿਚ ਰੰਗ ਨਾਥ ਨੇ ਇੰਜ ਹੀ ਰਵੀ ਸ਼ੰਕਰ ਬਾਰੇ ਇਕ ਸੰਗੀਤ ਸਭਾ ਵਿਚ ਸੁਣਿਆ ਸੀ। ਅਨਾਊਂਸਰ ਕਹਿ ਰਿਹਾ ਸੀ, "ਐਡਿਨਬਰਾ ਤੋਂ ਹੁਣੇ ਹੁਣੇ ਵਾਪਿਸ ਆਏ ਨੇ, ਹੁਣ ਸਰਦੀਆਂ ਵਿਚ ਨਿਊਯਾਰਕ ਜਾ ਰਹੇ ਨੇ।"

ਉਸ ਨੇ ਸਿਰ ਹਿਲਾ ਕੇ ਗੱਲ ਦੀ ਪ੍ਰੋੜ੍ਹਤਾ ਕੀਤੀ। ਗੱਲ ਦਾ ਸਿਰ ਪੈਰ ਉਸ ਦੇ ਪੱਲੇ ਪੈਣ ਲੱਗ ਪਿਆ ਸੀ।

ਉਹ ਆਦਮੀ ਕੁਝ ਠਹਿਰ ਕੇ ਕਹਿਣ ਲੱਗਾ, "ਰਾਹ ਜਾਂਦਿਆਂ ਦੀ ਵਿਦਿਆ ਨਹੀਂ ਐ, ਇਨ੍ਹਾਂ ਦੀ। ਬੈਠਕ ਵਿਚ ਆਓ, ਬੈਠ ਕੇ ਸੁਣੋ, ਤਦ ਪਤਾ ਚੱਲੇ ਕਿ ਕੀ ਅਸਲੀ ਐ ਤੇ ਕੀ ਨਕਲੀ।"

ਰੰਗ ਨਾਥ ਦੀ ਨਿਗਾਹ ਸਾਹਮਣੇ ਵਲ ਸੀ। ਗੜੁੱਚ ਵਾਲਾਂ ਵਾਲਾ ਆਦਮੀ ਹੁਣ ਉਸ ਲੜਕੀ ਦੇ ਬਿਲਕੁਲ ਨਾਲ ਲੱਗ ਕੇ ਬਹਿ ਗਿਆ ਸੀ। ਦੋਵੇਂ ਗੱਲਾਂ ਕਰ ਰਹੇ ਸਨ, ਮੁਸਕਰਾ ਰਹੇ ਸਨ ਅਤੇ ਮੁੜ ਮੁੜ ਕੇ ਰੰਗ ਨਾਥ ਨੂੰ ਦੇਖ ਰਹੇ ਸਨ। ਉਸ ਨੂੰ ਕਿੰਨੀ ਦੇਰ ਪਿੱਛੋਂ ਪਤਾ ਲੱਗਾ ਕਿ ਇਹ ਲੋਕ ਉਸ ਤੋਂ ਵੱਡੀਆਂ ਵੱਡੀਆਂ ਆਸਾਂ ਲਾਈ ਬੈਠੇ ਹਨ।

ਉਸ ਦੇ ਕੋਲ ਬੈਠੇ ਧੋਤੀ ਕੁੜਤੇ ਵਾਲੇ ਆਦਮੀ ਨੂੰ ਦੇਖ ਕੇ ਦੂਰੋਂ ਲੱਗਦਾ ਹੋਵੇਗਾ ਜਿਵੇਂ ਦੋ ਗੰਭੀਰ ਆਦਮੀ ਦੇਸ਼ ਦੀਆਂ ਸਮੱਸਿਆਵਾਂ ਉਤੇ ਡੂੰਘੇ ਵਿਚਾਰ ਕਰ ਰਹੇ ਹਨ। ਆਪਣੇ ਭਰਵੱਟਿਆਂ ਨੂੰ ਇਕੱਠਾ ਕਰ ਕੇ ਉਹ ਕਹਿ ਰਿਹਾ ਸੀ, "ਬੇੜਾ ਗ਼ਰਕ ਕਰ ਦਿਤੈ ਨਵੇਂ ਕਾਨੂੰਨ ਨੇ। ਵੱਡੇ ਵੱਡੇ ਰਈਸਜ਼ਾਦੇ ਗਾਣਾ ਸੁਣਨ ਨੂੰ ਤਰਸ ਰਹੇ ਨੇ। ਹੁਣ ਤਾਂ ਥਾਣੇ ਵਾਲਿਆਂ ਨੇ ਆਗਿਆ ਦੇ ਦਿਤੀ ਐ। ਬੈਠਕ ਦੇ ਅੰਦਰ ਗਾਣਾ ਵਜਾਣਾ ਚੱਲਣ ਲੱਗ ਪਿਐ।"

ਰੰਗ ਨਾਥ ਉੱਠ ਖੜਾ ਹੋਇਆ। ਉਹ ਆਦਮੀ ਵੀ ਖੜਾ ਹੋ ਕੇ ਬੋਲਿਆ, "ਮੈਂ ਖ਼ੁਦ ਉਸ ਦੇ ਉੱਤੇ ਪੂਰੇ ਦਸ ਸਾਲ ਜਾਨ ਲੜਾਈ ਐ। ਮੋਰ ਵਰਗਾ ਗਲਾ ਐ। ਤਿਆਰੀ ਪਿੱਛੋਂ ਹੁਣ ਸੈਂਕੜਿਆਂ ਵਿਚੋਂ ਇਕ ਹੋ ਕੇ ਨਿਕਲੀ ਐ।"

ਰੰਗ ਨਾਥ ਨੇ ਰੁੱਪਨ ਬਾਬੂ ਵਲ ਦੇਖਿਆ। ਉਹ ਤਿੱਤਰਾਂ ਦੀ ਲੜਾਈ ਦੇਖਣ ਲਈ ਦੂਜੇ ਪਾਸੇ ਜਾ ਪਹੁੰਚੇ ਸਨ। ਉਸ ਨੇ ਅਵਾਜ਼ ਮਾਰੀ, "ਰੁੱਪਨ!"

ਉਹ ਆਦਮੀ ਕੁਝ ਦੇਰ ਸੋਚਦਾ ਰਿਹਾ, ਫੇਰ ਬੋਲਿਆ, "ਆਪਣੇ ਹੀ ਧਰਮ ਦੀ ਲੜਕੀ ਐ। ਹਿੰਦੂ ਐ। ਬਹੁਤ ਭੋਲੀ ਭਾਲੀ।"

ਫੇਰ ਮੂੰਹ ਲਟਕਾ ਕੇ ਗੌਰਵ ਨਾਲ ਕਹਿਣ ਲੱਗਾ, "ਸਿਰਫ਼ ਗਾਉਂਦੀ ਐ। ਗੁਣੀ ਜਨਾਂ ਵਿਚ ਰਹੀ ਐ। ਪੇਸ਼ਾ ਨਹੀਂ ਕਰਦੀ।"

ਰੰਗ ਨਾਥ ਨੇ ਉਸ ਆਦਮੀ ਨੂੰ ਕਿਹਾ, "ਬਹੁਤ ਅੱਛੀ ਗੱਲ ਐ। ਗਾਉਣ ਵਾਲੇ ਪੇਸ਼ਾ ਕਰਦੇ ਨੇ ਤਾਂ ਗਾਣਾ ਵਿਗੜ ਜਾਂਦੈ। ਗਾਉਣਾ ਵੀ ਇਕ ਸਾਧਨਾ ਹੈ। ਉਸ ਨੂੰ ਇਸੇ ਉਤੇ ਪਾਈ ਰਖੋ।"

ਉਹ ਆਦਮੀ ਅਟਕ ਅਟਕ ਕੇ ਬੋਲਿਆ, "ਤੁਸੀਂ ਤਾਂ ਸਭ ਕੁਝ ਜਾਣਦੇ ਓ। ਤੁਹਾਨੂੰ ਸਮਝਾਉਣਾ ਕੀ ਏ? ਕਦੀ ਬੈਠਕ ਵਿਚ ਆਓ......।"

ਰੁੱਪਨ ਬਾਬੂ ਨੂੰ ਦੇਖ ਕੇ ਉਹ ਰੁਕ ਗਿਆ। ਉਹ ਅਚਾਨਕ ਹੀ ਪਿੱਛੋਂ ਆ ਗਏ ਸਨ। ਕੜਕ ਕੇ ਬੋਲੇ, "ਜ਼ਰੂਰ ਆਵਾਂਗੇ ਬੈਠਕ ਵਿਚ। ਪਰ ਗੱਲ ਕਿਸ ਨਾਲ ਕਰ ਰਿਹੈਂ? ਆਪਣੇ ਬਾਪ ਨੂੰ ਤਾਂ ਪਛਾਣ ਕੇ ਚੱਲ?"

ਉਸ ਆਦਮੀ ਨੇ ਹੱਥ ਜੋੜ ਦਿਤੇ। ਉਸ ਦਾ ਢੰਗ ਬਦਲ ਗਿਆ। ਸ਼ੁਹਦਿਆਂ ਦੀ ਤਰ੍ਹਾਂ ਦੰਦ ਕੱਢ ਕੇ ਉਸ ਨੇ ਕਿਹਾ, "ਆਪਣਾ ਪਿਓ ਤਾਂ ਰੁਪਿਆ ਹੈ, ਮਾਲਿਕ।"

ਰੰਗ ਨਾਥ ਮੁਸਕਰਾਇਆ। ਉਛਲਦੀ ਨਜ਼ਰ ਨਾਲ ਉਸ ਨੇ ਦੇਖਿਆ ਲੜਕੀ ਦੀ ਮੁਸਕਾਨ ਹੋਰ ਚੌੜੀ ਹੋ ਗਈ ਸੀ।

ਉਹ ਕਾਫ਼ੀ ਦੇਰ ਚੁਪ ਰਹੇ। ਚੁਪਚਾਪ ਚਲਦੇ ਰਹੇ। ਅਖ਼ੀਰ ਰੁੱਪਨ ਬਾਬੂ ਬੋਲੇ, "ਕੀ ਕਹਿ ਰਿਹਾ ਸੀ, ਉਹ? ਹਾਲੇ ਉਸ ਨੇ ਪੇਸ਼ਾ ਸ਼ੁਰੂ ਕੀਤਾ ਹੈ ਕਿ ਨਹੀਂ?"

ਰੰਗ ਨਾਥ ਚੁਪ ਰਿਹਾ।

"ਚਾਰੇ ਪਾਸੇ ਜਾਅਲਸਾਜ਼ੀ ਹੈ। ਇਸ ਸਾਲੀ ਰੰਡੀ ਨੂੰ ਬਚਪਨ ਤੋਂ ਦੇਖ ਰਿਹਾਂ", ਰੁੱਪਨ ਬਾਬੂ ਇਕ ਬਜ਼ੁਰਗ ਦੀ ਤਰ੍ਹਾਂ ਕਹਿੰਦੇ ਰਹੇ, "ਸਾਲਾਂ ਤੋਂ ਨੱਕ ਵਿਚ ਨੱਥ ਪਾਈ ਫਿਰਦੀ ਐ ਤੇ ਇਹ ਉਸ ਦੇ ਠੁਮਰੀ ਦਾਦਰੇ ਦਾ ਢੋਲ ਵਜਾਉਂਦਾ ਫਿਰਦੈ। ਮੱਝ ਵਾਂਗ ਅਰੜਾਉਂਦੀ ਐ ਤੇ ਬਣੀ ਫਿਰਦੀ ਐ ਉਸਤਾਦ। ਇਲਾਕੇ ਦੀ ਸਭ ਤੋਂ ਸੜੀਅਲ ਰੰਡੀ ਐ। ਕੋਈ ਉਸ ਲਈ ਕਾਣੀ ਕੌਡੀ ਖ਼ਰਚਣ ਨੂੰ ਵੀ ਤਿਆਰ ਨਹੀਂ।"

ਰੰਗ ਨਾਥ ਥੱਕਿਆ ਹੋਇਆ ਚਲਦਾ ਰਿਹਾ। ਰੁੱਪਨ ਬਾਬੂ ਕਹਿ ਰਹੇ ਸਨ, "ਮੈਂ ਨਾ ਪਹੁੰਚਦਾ ਤਾਂ ਉਸ ਨੇ ਚੁਪ ਥੋੜਾ ਈ ਹੋਣਾ ਸੀ। ਤੈਨੂੰ ਤਾਂ ਉਸ ਨੇ ਕਰੀਬ ਕਰੀਬ ਫਾਹ ਈ ਲਿਆ ਸੀ।"

ਉਹ ਆਪਣੀ ਧੁਨ ਵਿਚ ਬੋਲਦੇ ਜਾ ਰਹੇ ਸਨ। ਅਚਾਨਕ ਰੰਗ ਨਾਥ ਨੇ ਪੁਛਿਆ, "ਰੁੱਪਨ ਤੂੰ ਬੇਲਾ ਨੂੰ ਪ੍ਰੇਮ-ਪੱਤਰ ਕਿਉਂ ਲਿਖਿਆ ਸੀ?"

ਇਸ ਗੱਲ ਨਾਲ ਰੁੱਪਨ ਬਾਬੂ ਦੀ ਵਿਆਖਿਆ ਲੜਖੜਾ ਗਈ। ਪਰ ਉਨ੍ਹਾਂ ਨੇ ਆਪਣੇ ਆਪ ਨੂੰ ਸੰਭਾਲ ਕੇ ਕਿਹਾ, "ਏਨੇ ਦਿਨ ਤੁਸੀਂ ਸ਼ਹਿਰ ਰਹੇ ਹੋ, ਇਹ ਵੀ ਨਹੀਂ ਜਾਣਦੇ ਕਿ ਕੋਈ ਕਿਸੇ ਨੂੰ ਪ੍ਰੇਮ-ਪੱਤਰ ਕਿਉਂ ਲਿਖਦਾ ਹੈ।"

ਰੰਗ ਨਾਥ ਨੂੰ ਇਸ ਦਾ ਜਵਾਬ ਨਾ ਸੁੱਝਿਆ। ਉਸ ਨੇ ਸਿਰਫ ਏਨਾ ਕਿਹਾ, "ਮਾਮਾ ਜੀ ਬੜੇ ਨਰਾਜ਼ ਹੋ ਰਹੇ ਸਨ।"

ਰੁੱਪਨ ਬਾਬੂ ਸਿੱਧੇ ਖੜੇ ਹੋ ਗਏ। ਆਕੜ ਕੇ ਬੋਲੇ, "ਪਿਤਾ ਜੀ ਕੀ ਖਾ ਕੇ ਨਰਾਜ਼ ਹੋਣਗੇ ? ਉਨ੍ਹਾਂ ਨੂੰ ਕਹੋ, ਮੇਰੇ ਨਾਲ ਸਿੱਧੀ ਗੱਲ ਤਾਂ ਕਰ ਲੈਣ।

"ਉਨ੍ਹਾਂ ਦੀ ਸ਼ਾਦੀ ਚੋਦਾਂ ਸਾਲ ਦੀ ਉਮਰ ਵਿਚ ਹੋਈ ਸੀ। ਪਹਿਲੀ ਅੰਮਾਂ ਮਰ ਗਈ ਤਾਂ ਸਤਾਰ੍ਹਾਂ ਸਾਲ ਦੀ ਉਮਰ ਵਿਚ ਦੂਜੀ ਸ਼ਾਦੀ ਕੀਤੀ। ਇਕ ਸਾਲ ਵੀ ਇਕੱਲੇ ਨਹੀਂ ਰਹੇ।

"ਇਹ ਤਾਂ ਹੋਇਆ ਕਾਇਦੇ ਨਾਲ, ਤੇ ਬੇਕਾਇਦਾ ਕਿੰਨਾ ਕੁਝ ਕੀਤਾ, ਸੁਣੋਗੇ ਉਹ ਵੀ......।"

ਰੰਗ ਨਾਥ ਨੇ ਕਿਹਾ, 'ਮੈਂ ਨਹੀਂ ਸੁਣਨਾ ਚਾਹੁੰਦਾ।"

# 14

ਰਾਤ ਦੇ ਪਿਛਲੇ ਪਹਿਰ ਵੈਦ ਜੀ ਨੂੰ ਕੁਝ ਠੰਢ ਮਹਿਸੂਸ ਹੋਈ ਅਤੇ ਉਨ੍ਹਾਂ ਦੀ ਨੀਂਦਰ ਉੱਖੜ ਗਈ। ਚਵਨਪ੍ਰਾਸ਼, ਸੋਨ-ਭਸਮ ਅਤੇ ਬਦਾਮ-ਪਾਕ, ਆਦਿ ਦੀ ਮਿਲੀ ਜੁਲੀ ਕਿਲੇਬੰਦੀ ਨੂੰ ਤੋੜ ਕੇ ਠੰਢ ਉਨ੍ਹਾਂ ਦੇ ਸਰੀਰ ਅੰਦਰ ਵੜ ਗਈ ਅਤੇ ਮਾਸ ਦੀਆਂ ਮੋਟੀਆਂ ਤੈਹਾਂ ਨੂੰ ਚੀਰਦੀ ਹੋਈ, ਹੱਡੀਆਂ ਦੀ ਮਿੱਝ ਤਕ ਜਾ ਪਹੁੰਚੀ। ਉਨ੍ਹਾਂ ਨੇ ਰਜ਼ਾਈ ਚੰਗੀ ਤਰ੍ਹਾਂ ਵਲ੍ਹੇਟਣ ਦੀ ਕੋਸ਼ਿਸ਼ ਕੀਤੀ ਤੇ ਝਟ ਹੀ ਚੇਤੇ ਆ ਗਿਆ ਕਿ ਇਕੱਲੇ ਲੇਟਣ ਨਾਲ ਬਿਸਤਰਾ ਬਹੁਤ ਠੰਢਾ ਰਹਿੰਦਾ ਹੈ। ਇਸ ਯਾਦ ਦੇ ਆਉਂਦੇ ਹੀ ਯਾਦਾਂ ਦੀ ਇਕ ਭੀੜ ਜਿਹੀ ਲੱਗ ਗਈ ਜਿਸ ਦਾ ਅਮਲੀ ਲਾਭ ਇਹ ਹੋਇਆ ਕਿ ਉਨ੍ਹਾਂ ਨੂੰ ਊਂਘ ਨੇ ਘੇਰ ਲਿਆ। ਥੋੜੀ ਦੇਰ ਸ਼ਾਂਤੀ ਰਹੀ, ਪਰ ਕੁਝ ਚਿਰ ਪਿਛੋਂ ਹੀ ਪੇਟ ਦੇ ਅੰਦਰ ਹਵਾ ਨੇ ਤਰਥੱਲੀ ਮਚਾਣੀ ਸ਼ੁਰੂ ਕਰ ਦਿਤੀ ਤੇ ਸਰੀਰ ਦੇ ਉਤਲੇ ਅਤੇ ਹੇਠਲੇ ਹਿੱਸਿਆਂ ਵਿਚੋਂ ਵਾਰ ਵਾਰ ਠਹਾਕੇ ਨਾਲ ਨਿਕਲਣ ਲੱਗੀ। ਉਨ੍ਹਾਂ ਨੇ ਰਜ਼ਾਈ ਨੂੰ ਘੁਟ ਕੇ

ਵਲ੍ਹੇਟਿਆ ਤੇ ਪਾਸਾ ਪਰਤਿਆ ਅਤੇ ਅੰਤ ਵਿਚ ਕ੍ਰਾਂਤੀ ਦਾ ਆਖ਼ਰੀ ਪਟਾਕਾ ਸੁਣ ਕੇ ਉਹ ਫੇਰ ਊਂਘਣ ਲੱਗ ਪਏ। ਦੇਖਦਿਆਂ ਦੇਖਦਿਆਂ ਕ੍ਰਾਂਤੀ ਦੀ ਹਵਾ, ਕੁੱਤੀ ਦੀ ਤਰ੍ਹਾਂ ਪੂਛ ਹਿਲਾਉਂਦੀ ਹੋਈ, ਸਿਰਫ਼ ਉਨ੍ਹਾਂ ਦੇ ਨੱਕ ਵਿਚੋਂ ਘੁਰਾੜਿਆਂ ਦੇ ਰੂਪ ਵਿਚ, ਆਉਣ ਜਾਣ ਲੱਗ ਪਈ ਤੇ ਉਹ ਸੌਂ ਗਏ। ਉਸ ਵੇਲੇ ਉਨ੍ਹਾਂ ਨੇ ਪਰਜਾਤੰਤਰ ਦਾ ਇਕ ਸੁਫ਼ਨਾ ਦੇਖਿਆ।

ਉਨ੍ਹਾਂ ਨੇ ਦੇਖਿਆ ਕਿ ਪਰਜਾਤੰਤਰ ਉਨ੍ਹਾਂ ਦੇ ਤਖ਼ਤ ਕੋਲ ਜ਼ਮੀਨ ਉਤੇ ਪੱਬਾਂ ਭਾਰ ਬੈਠਾ ਹੈ। ਉਸ ਨੇ ਹੱਥ ਜੋੜੇ ਹੋਏ ਹਨ। ਉਸ ਦੀ ਸ਼ਕਲ ਹਲ-ਵਾਹਕਾਂ ਵਰਗੀ ਹੈ ਅਤੇ ਅੰਗ੍ਰੇਜ਼ੀ ਤਾਂ ਕਿਤੇ ਰਹੀ ਉਹ ਸ਼ੁੱਧ ਹਿੰਦੀ ਵੀ ਨਹੀਂ ਬੋਲ ਸਕਦਾ। ਫੇਰ ਵੀ ਉਹ ਤਰਲੇ ਕਰ ਰਿਹਾ ਹੈ ਅਤੇ ਵੈਦ ਜੀ ਉਸ ਦੇ ਤਰਲੇ ਸੁਣ ਰਹੇ ਹਨ। ਵੈਦ ਜੀ ਉਸ ਨੂੰ ਵਾਰ ਵਾਰ ਤਖ਼ਤ ਉਤੇ ਬੈਠਣ ਲਈ ਕਹਿੰਦੇ ਹਨ ਤੇ ਸਮਝਾਉਂਦੇ ਹਨ ਕਿ ਤੂੰ ਗ਼ਰੀਬ ਹੈਂ ਤਾਂ ਕੀ ਹੋਇਆ, ਹੈਂ ਤਾਂ ਸਾਡਾ ਸੱਕਾ ਹੀ, ਪਰ ਪਰਜਾ-ਤੰਤਰ ਉਨ੍ਹਾਂ ਨੂੰ ਮੁੜ ਮੁੜ ਕੇ 'ਹਜ਼ੂਰ' ਅਤੇ 'ਸਰਕਾਰ' ਕਹਿ ਕੇ ਬੁਲਾਉਂਦਾ ਹੈ। ਬਹੁਤ ਸਮਝਾਉਣ ਉਤੇ ਪਰਜਾ-ਤੰਤਰ ਉੱਠ ਕੇ ਉਨ੍ਹਾਂ ਦੇ ਤਖ਼ਤ ਦੇ ਕੰਢੇ ਉਤੇ ਆ ਬੈਠਦਾ ਹੈ ਤੇ ਜਦ ਉਸ ਨੂੰ ਏਨੀ ਤਸੱਲੀ ਹੋ ਜਾਂਦੀ ਹੈ ਕਿ ਉਹ ਮੂੰਹ ਤੋਂ ਕੋਈ ਠੁਕ ਦੀ ਗੱਲ ਕਢ ਸਕੇਗਾ ਤਾਂ ਉਹ ਵੈਦ ਜੀ ਨੂੰ ਪ੍ਰਾਰਥਨਾ ਕਰਦਾ ਹੈ ਕਿ ਮੇਰੇ ਕਪੜੇ ਪਾਟ ਗਏ ਹਨ, ਮੈਂ ਨੰਗ-ਧੜੰਗ ਹਾਂ। ਇਸ ਤਰ੍ਹਾਂ ਮੈਨੂੰ ਕਿਸੇ ਦੇ ਸਾਹਮਣੇ ਨਿਕਲਦਿਆਂ ਸ਼ਰਮ ਆਉਂਦੀ ਹੈ। ਇਸ ਲਈ, ਹੇ ਵੈਦ ਮਹਾਰਾਜ ! ਮੈਨੂੰ ਪਹਿਨਣ ਲਈ ਇਕ ਸਾਫ਼ ਸੁਥਰੀ ਧੋਤੀ ਦੇ ਦਿਓ।

ਵੈਦ ਜੀ ਬਦਰੀ ਪਹਿਲਵਾਨ ਨੂੰ ਅੰਦਰੋਂ ਇਕ ਧੋਤੀ ਲਿਆਉਣ ਲਈ ਕਹਿੰਦੇ ਹਨ, ਪਰ ਪਰਜਾ-ਤੰਤਰ ਨਾਂਹ ਵਿਚ ਸਿਰ ਹਿਲਾਉਂਦਾ ਹੈ। ਉਹ ਕਹਿੰਦਾ ਹੈ ਕਿ ਮੈਂ ਤੁਹਾਡੇ ਕਾਲਜ ਦਾ ਪਰਜਾ-ਤੰਤਰ ਹਾਂ ਜਿੱਥੋਂ ਦੀ ਸਾਲਾਨਾ ਬੈਠਕ ਸਾਲਾਂ ਤੋਂ ਨਹੀਂ ਬੁਲਾਈ ਗਈ। ਮੈਨੇਜਰ ਦੀ ਚੋਣ ਕਾਲਜ ਦੇ ਜਾਰੀ ਹੋਣ ਵਾਲੇ ਦਿਨ ਤੋਂ ਅੱਜ ਤਕ ਨਹੀਂ ਹੋਈ। ਇਨ੍ਹਾਂ ਦਿਨਾਂ ਵਿਚ ਕਾਲਜ ਦੀ ਹਰ ਚੀਜ਼ ਵਧ ਫੁੱਲ ਰਹੀ ਹੈ, ਪਰ ਸਿਰਫ਼ ਮੈਂ ਹੀ ਇਕ ਖੂੰਜੇ ਵਿਚ ਪਿਆ ਹੋਇਆ ਹਾਂ। ਇਕ ਵਾਰ ਕਾਇਦੇ ਸਿਰ ਤੁਸੀਂ ਚੋਣ ਕਰਾ ਦਿਓ। ਉਸ ਨਾਲ ਮੇਰੇ ਸਰੀਰ ਉਤੇ ਇਕ ਨਵਾਂ ਕਪੜਾ ਪੈ ਜਾਏਗਾ। ਮੇਰੀ ਸ਼ਰਮ ਕੱਜੀ ਜਾਏਗੀ।

ਇਹ ਕਹਿ ਕੇ ਪਰਜਾ-ਤੰਤਰ ਬੈਠਕ ਦੇ ਬਾਹਰ ਚਲਾ ਗਿਆ ਤੇ ਵੈਦ ਜੀ ਦੀ ਨੀਂਦਰ ਦੋਬਾਰਾ ਖੁਲ੍ਹ ਗਈ। ਜਾਗਦੇ ਹੀ ਉਨ੍ਹਾਂ ਨੇ ਆਪਣੀ ਅੰਦਰੂਨੀ ਤਰਥੱਲੀ ਦਾ ਇਕ ਸੱਜਰਾ ਪਟਾਕਾ ਰਜ਼ਾਈ ਦੇ ਅੰਦਰ ਪੁਆਂਦੀ ਵਲ ਚਲਾਇਆ ਅਤੇ ਇਕ ਦਮ ਫ਼ੈਸਲਾ ਕੀਤਾ ਕਿ ਦੇਖਣ ਵਿਚ ਚਾਹੇ ਕਿੰਨਾ ਪਾਗਲ ਲੱਗੇ, ਪਰ ਪਰਜਾ-ਤੰਤਰ ਹੈ ਭਲਾ ਆਦਮੀ ਅਤੇ ਹੈ ਵੀ ਆਪਣਾ। ਉਸ ਦੀ ਮਦਦ ਕਰਨੀ ਹੀ ਚਾਹੀਦੀ ਹੈ। ਉਸ ਨੂੰ ਘਟੋ ਘਟ

ਇਕ ਨਵਾਂ ਕਪੜਾ ਪਹਿਨਾ ਦਿਤਾ ਜਾਏ ਤਾਂ ਜੋ ਉਹ ਵੀ ਪੰਜ ਭਲੇ ਆਦਮੀਆਂ ਵਿਚ ਬੈਠਣ ਜੋਗਾ ਹੋ ਜਾਏ ।

ਦੂਜੇ ਦਿਨ ਪ੍ਰਿੰਸੀਪਲ ਨੂੰ ਹੁਕਮ ਮਿਲਿਆ ਕਿ ਕਾਲਜ ਦੀ ਸਾਲਾਨਾ ਬੈਠਕ ਬੁਲਾਈ ਜਾਏ ਅਤੇ ਦੂਜੇ ਪਦ-ਅਧਿਕਾਰੀਆਂ ਦੇ ਨਾਲ ਨਾਲ ਮੈਨੇਜਰ ਦੀ ਵੀ ਚੋਣ ਹੋਵੇ । ਪ੍ਰਿੰਸੀਪਲ ਨੇ ਬੜਾ ਸਮਝਾਇਆ ਕਿ ਨਵੀਂ ਚੋਣ ਕਰਾਉਣੀ ਨਾ ਤਾਂ ਜ਼ਰੂਰੀ ਹੈ ਤੇ ਨਾ ਉਚਿਤ ਹੀ । ਪਰ ਵੈਦ ਜੀ ਨੇ ਕਿਹਾ, "ਤੂੰ ਨਾ ਬੋਲ, ਇਹ ਸਿਧਾਂਤ ਦੀ ਗੱਲ ਐ ।" ਪਰ ਪ੍ਰਿੰਸੀਪਲ ਫੇਰ ਵੀ ਬੋਲਿਆ ਅਤੇ ਕਹਿਣ ਲੱਗਾ ਕਿ ਨਾ ਹਾਲੇ ਕਿਸੇ ਅਖ਼ਬਾਰ ਵਿਚ ਨਿੰਦਿਆ ਛਪੀ, ਨਾ ਹਾਲੇ ਉੱਪਰ ਕੋਈ ਸ਼ਿਕਾਇਤ ਪਹੁੰਚੀ, ਨਾ ਕੋਈ ਜਲੂਸ ਨਿਕਲਿਆ, ਨਾ ਕਿਸੇ ਨੇ ਵਰਤ ਰਖਿਆ, ਸਭ ਸਾਲੇ ਆਪੋ ਆਪਣੀ ਥਾਂ ਚੁਪ ਸਾਧੀ ਬੈਠੇ ਨੇ, ਕੋਈ ਵੀ ਸਾਲਾਨਾ ਬੈਠਕ ਦੀ ਗੱਲ ਨਹੀਂ ਕਰ ਰਿਹਾ, ਜੋ ਕਰ ਵੀ ਰਹੇ ਨੇ, ਉਹ ਆਖ਼ਿਰ ਕੌਣ ਨੇ ? ਇਹੀ ਖੰਨਾ ਮਾਸਟਰ, ਇਹੀ ਰਾਮਾਧੀਨ ਭੀਖਮਖੇੜਵੀ ਅਤੇ ਉਨ੍ਹਾਂ ਦੇ ਦੋ ਚਾਰ ਚਮਚੇ ! ਉਨ੍ਹਾਂ ਦੇ ਚੱਕਰ ਵਿਚ ਆ ਕੇ ਸਾਲਾਨਾ ਬੈਠਕ ਬੁਲਾਉਣੀ ਠੀਕ ਨਹੀਂ ਹੋਵੇਗੀ । ਵੈਦ ਜੀ ਨੇ ਪੂਰੀ ਗੱਲ ਸੁਣ ਕੇ ਕਿਹਾ ਕਿ ਤੁਸੀਂ ਠੀਕ ਕਹਿੰਦੇ ਹੋ, ਪਰ ਇਹ ਗੱਲ ਤੁਹਾਨੂੰ ਸਮਝ ਨਹੀਂ ਆਏਗੀ ਕਿਉਂਕਿ ਇਹ ਸਿਧਾਂਤ ਦੀ ਗੱਲ ਹੈ । ਸੋ ਜਾਓ ਤੇ ਬੈਠਕ ਦੀ ਤਿਆਰੀ ਸ਼ੁਰੂ ਕਰੋ ।

ਛੰਗਾ ਮੱਲ ਵਿਦਿਆਲਾ ਇੰਟਰ ਕਾਲਜ ਦੇ ਲੜਕੇ ਖੇਡ-ਕੁਦ ਦੀ ਦੁਨੀਆਂ ਦੇ ਕਾਫ਼ੀ ਜਾਣਕਾਰ ਸਨ ਕਿਉਂਕਿ ਉਨ੍ਹਾਂ ਤੋਂ ਹਰ ਮਹੀਨੇ ਖੇਡ ਦੀ ਫ਼ੀਸ ਕੰਨ ਫੜ ਕੇ ਰਖਾ ਲਈ ਜਾਂਦੀ ਸੀ । ਹੋਰ ਗੱਲ ਇਹ ਹੈ ਕਿ ਕਾਲਜ ਕੋਲ ਖੇਡਾਂ ਦਾ ਮੈਦਾਨ ਨਹੀਂ ਸੀ । ਪਰ ਇਸ ਨਾਲ ਕਿਸੇ ਨੂੰ ਤਕਲੀਫ਼ ਨਹੀਂ ਸੀ ਹੁੰਦੀ, ਸਗੋਂ ਸਾਰੀਆਂ ਧਿਰਾਂ ਸੰਤੁਸ਼ਟ ਸਨ । ਖੇਡ-ਟੀਚਰ ਕੋਲ ਖੇਡਾਂ ਨਾ ਹੋਣ ਕਾਰਣ ਏਨਾ ਸਮਾਂ ਬਚਦਾ ਸੀ ਕਿ ਉਹ ਮਾਸਟਰਾਂ ਦੇ ਦੋਨਾਂ ਗੁਟਾਂ ਵਿਚ ਵੜ ਕੇ ਉਨ੍ਹਾਂ ਦਾ ਵਿਸ਼ਵਾਸ ਪ੍ਰਾਪਤ ਕਰ ਸਕਦਾ ਸੀ । ਪ੍ਰਿੰਸੀਪਲ ਨੂੰ ਵੀ ਇਸ ਨਾਲ ਬਹੁਤ ਅਰਾਮ ਸੀ । ਏਥੇ ਹਾਕੀ ਦੀਆਂ ਟੀਮਾਂ ਵਿਚ ਮਾਰ-ਕੁਟਾਈ ਨਹੀਂ ਸੀ ਹੁੰਦੀ (ਕਿਉਂਕਿ ਏਥੇ ਹਾਕੀ ਦੀਆਂ ਟੀਮਾਂ ਹੀ ਨਹੀਂ ਸਨ) ਅਤੇ ਇਨ੍ਹਾਂ ਚੀਜ਼ਾਂ ਤੋਂ ਕਾਲਜ ਵਿਚ ਅੜਚਨ ਦੀ ਕੋਈ ਸਮੱਸਿਆ ਪੈਦਾ ਹੀ ਨਹੀਂ ਸੀ ਹੁੰਦੀ । ਲੜਕਿਆਂ ਦੇ ਪਿਓ ਖ਼ੁਸ਼ ਸਨ ਕਿ ਖੇਡਾਂ ਦੀ ਮੁਸੀਬਤ ਫ਼ੀਸ ਦੇ ਕੇ ਹੀ ਟਲ ਜਾਂਦੀ ਹੈ ਅਤੇ ਲੜਕੇ ਸੱਚਮੁੱਚ ਦੇ ਖਿਡਾਰੀ ਹੋਣ ਤੋਂ ਬਚ ਜਾਂਦੇ ਹਨ । ਲੜਕੇ ਵੀ ਖ਼ੁਸ਼

ਸਨ, ਉਹ ਜਾਣਦੇ ਸਨ ਕਿ ਜਿੰਨੀ ਦੇਰ ਇਕ ਗੋਲ ਤੋਂ ਦੂਜੇ ਗੋਲ ਤਕ ਇਕ ਵੱਟੇ ਜਿੱਡੇ ਗੇਂਦ ਦੇ ਪਿੱਛੇ, ਹੱਥ ਵਿਚ ਸੋਟੀ ਫੜੀ ਪਾਗਲਾਂ ਦੀ ਤਰ੍ਹਾਂ ਨੱਠਦੇ ਹਨ, ਓਨੀ ਦੇਰ ਵਿਚ ਤਾਂ ਉਹ ਤਾੜੀ ਦਾ ਇਕ ਕੱਚਾ ਘੜਾ ਪੀ ਸਕਦੇ ਹਨ ਤੇ ਜੇ ਦਾਅ ਲੱਗ ਗਿਆ ਤਾਂ ਜੂਏ ਦੀ ਬਾਜ਼ੀ ਲਾ ਕੇ ਪੰਜ ਚਾਰ ਰੁਪਏ ਕਮਾ ਵੀ ਸਕਦੇ ਹਨ।

ਏਨ੍ਹਾਂ ਹੀ ਗੁੰਡਿਆਂ ਦੇ ਹੱਥ ਵਿਚ ਅੱਜ ਹਾਕੀ ਦੀਆਂ ਸਟਿਕਾਂ ਅਤੇ ਕ੍ਰਿਕਟ ਦੇ ਬੱਲੇ ਸਨ। ਇਨ੍ਹਾਂ ਨੂੰ ਉਨ੍ਹਾਂ ਨੇ ਐਸੀ ਬਦਗੁਮਾਨੀ ਨਾਲ ਫੜਿਆ ਹੋਇਆ ਸੀ, ਜਿਵੇਂ ਉਨ੍ਹਾਂ ਦੇ ਹੱਥਾਂ ਵਿਚ ਕਿਸੇ ਨੇ ਰਾਈਫਲਾਂ ਫੜਾ ਦਿਤੀਆਂ ਹੋਣ। ਲਗਪਗ ਪੰਜਾਹ ਲੜਕੇ ਇਸ ਤਰ੍ਹਾਂ ਦੇ ਸਮਾਨ ਨਾਲ ਲੈਸ ਹੋ ਕੇ ਕਾਲਜ ਦੇ ਫਾਟਕ ਦੇ ਆਸ ਪਾਸ ਘੁੰਮ ਰਹੇ ਸਨ।

ਰੰਗ ਨਾਥ ਨੇ ਉਨ੍ਹਾਂ ਨੂੰ ਇਉਂ ਸਜਿਆ ਫਬਿਆ ਵੇਖ ਕੇ ਪੁਛਿਆ, "ਕੀ ਮਾਮਲਾ ਐ ? ਕੀ ਅੱਜ ਇਨਸਪੈਕਟਰ ਦਾ ਮੁਆਇਨਾ ਹੋਣੈ ?"

ਛੋਟੇ ਪਹਿਲਵਾਨ ਨੇ ਜਵਾਬ ਦੇਣ ਦੀ ਤਿਆਰੀ ਕੀਤੀ, ਅਰਥਾਤ ਲੱਕ ਤੋਂ ਡਿਗਦੀ ਹੋਈ ਲੁੰਗੀ ਸੰਭਾਲੀ ਅਤੇ ਬੋਲੇ, "ਇਸ ਖਿੱਚ-ਧੂਹ ਵਿਚ ਕੌਣ ਮੁਆਇਨਾ ਕਰੇਗਾ ? ਇਹ ਤਾਂ ਸਾਲਾਨਾ ਬੈਠਕ ਦੀ ਤਿਆਰੀ ਐ।"

ਛੋਟੇ ਪਹਿਲਵਾਨ ਵੀ ਕਾਲਜ ਦੀ ਕਮੇਟੀ ਦੇ ਮੈਂਬਰ ਸਨ। ਲੜਕੇ ਉਨ੍ਹਾਂ ਨੂੰ ਦੇਖ ਕੇ ਖ਼ੁਸ਼ੀ ਨਾਲ ਅਵਾਜ਼ਾਂ ਕੱਢਣ ਲੱਗੇ। ਫਾਟਕ ਉਤੇ ਹੀ ਉਨ੍ਹਾਂ ਨੂੰ ਪ੍ਰਿੰਸੀਪਲ ਸਾਹਿਬ ਮਿਲੇ ਤੇ ਬੋਲੇ, "ਆਓ ਛੋਟੇ ਲਾਲ ਜੀ, ਤੁਹਾਡੀਓ ਉਡੀਕ ਸੀ।"

"ਆਏ ਨੇ ਤਾਂ ਮੁੜ ਤਾਂ ਨਹੀਂ ਚੱਲੇ ! ਚੱਲੋ ਨਾ ਅੱਗੇ ਅੱਗੇ।" ਛੋਟੇ ਪਹਿਲਵਾਨ ਨੇ ਭਲਮਣਸਊ ਨਾਲ ਕਿਹਾ। ਬਰਸਾਤ ਵਿਚ ਜਦ ਕੁੱਤਾ ਭਿੱਜ ਜਾਂਦਾ ਹੈ ਤਾਂ ਇਕ ਖ਼ਾਸ ਤਰ੍ਹਾਂ ਨਾਲ ਨਿੱਛਾਂ ਮਾਰਦਾ ਹੈ। ਪ੍ਰਿੰਸੀਪਲ ਸਾਹਿਬ ਕੱਚੇ ਜਹੇ ਹੋ ਕੇ ਕੁਝ ਹੱਸੇ ਤੇ ਕੁਝ ਉਸੇ ਤਰ੍ਹਾਂ ਦੀ ਹੀ ਅਵਾਜ਼ ਕੱਢੀ। ਉਹ ਅੱਗੇ ਅੱਗੇ ਤੁਰਨ ਲੱਗ ਪਏ। ਕਹਿੰਦੇ ਗਏ : "ਰਾਮਾਧੀਨ ਦੇ ਗੁੱਟ ਨੇ ਬਹੁਤ ਜ਼ੋਰ ਲਾਇਐ। ਲਾਲ ਸਾਹਿਬ ਪਤਾ ਨਹੀਂ ਕਿਉਂ ਇਸ ਝੇੜੇ ਵਿਚ ਆ ਪਏ ਹਨ। ਰਹਿੰਦੇ ਸ਼ਹਿਰ ਵਿਚ ਨੇ, ਪਰ ਲੱਤ ਅੜਾਉਂਦੇ ਨੇ ਪਿੰਡ ਦੇ ਹਰ ਮਾਮਲੇ 'ਚ। ਰਾਮਾਧੀਨ ਦਾ ਦਿਮਾਗ਼ ਫਿਰ ਗਿਐ। ਪਤਾ ਈ ਨਹੀਂ ਲੱਗ ਰਿਹਾ ਕਿ ਕਿੰਨੇ ਆਦਮੀ ਏਧਰ ਨੇ ਤੇ ਕਿੰਨੇ ਓਧਰ।"

ਛੋਟੇ ਪਹਿਲਵਾਨ ਇਮਾਰਤ ਦੇ ਸਾਹਮਣੇ ਬਣੀਆਂ ਹੋਈਆਂ ਫੁੱਲਾਂ ਦੀਆਂ ਕਿਆਰੀਆਂ ਉਤੇ ਨਜ਼ਰ ਸੁੱਟਦੇ ਰਹੇ। ਜਦ ਪ੍ਰਿੰਸੀਪਲ ਨੇ ਕਹਿਣਾ ਸ਼ੁਰੂ ਕੀਤਾ ਕਿ, "ਵੈਦ ਮਹਾਰਾਜ ਵੀ ਕਦੀ ਕਦੀ ਅਜਿਹਾ ਕੰਮ ਕਰ ਬੈਠਦੇ ਨੇ ਕਿ ਕੀ ਦੱਸੀਏ ? ਕੀ ਲੋੜ ਸੀ ਇਸ ਚੋਣ ਦੀ......?" ਤਦ ਛੋਟੇ ਪਹਿਲਵਾਨ ਨੇ ਇਕ ਕਵਿਤਾ ਕਹੀ

ਜੋ ਉਨ੍ਹਾਂ ਦਿਨਾਂ ਵਿਚ ਕੀਰਤਨ ਦੇ ਰੂਪ ਵਿਚ ਕਾਫ਼ੀ ਚੱਲਦੀ ਸੀ, "ਹਮੇਂ ਕਿਆ ਕਾਮ ਦੁਨੀਆ ਸੇ, ਮੇਰਾ ਸ੍ਰੀ ਕ੍ਰਿਸ਼ਣ ਪਿਆਰਾ ਹੈ।"

ਫਾਟਕ ਦੇ ਅੰਦਰ ਆਉਣ ਵੇਲੇ ਪ੍ਰਿੰਸੀਪਲ ਨੇ ਰੰਗ ਨਾਥ ਨੂੰ ਵੀ ਕਿਹਾ, "ਤੁਸੀਂ ਵੀ ਆਓ ਰੰਗ ਨਾਥ ਬਾਬੂ, ਤੁਹਾਡੇ ਲਈ ਕੋਈ ਰੋਕ ਟੋਕ ਨਹੀਂ ਹੈ।"

ਉਸ ਨੇ ਸਿਰ ਹਿਲਾ ਕੇ ਦਸਿਆ ਕਿ ਉਹ ਪਿੱਛੋਂ ਆਵੇਗਾ, ਪਰ ਉਹ ਅੰਦਰ ਨਾ ਹੀ ਗਿਆ।

ਹੌਲੀ ਹੌਲੀ ਕਾਲਜ ਦੀ ਜਨਰਲ ਕਮੇਟੀ ਦੇ ਹੋਰ ਮੈਂਬਰ ਵੀ ਕਈ ਢੰਗਾਂ ਨਾਲ ਅਤੇ ਕਈ ਰਸਤਿਆਂ ਤੋਂ ਆਏ। ਕੋਔਪਰੇਟਿਵ ਯੂਨੀਅਨ ਦੇ ਇਕ ਡਾਇਰੈਕਟਰ ਪੈਦਲ ਹੁੰਦਿਆਂ ਵੀ ਏਨੀ ਤੇਜ਼ੀ ਨਾਲ ਆਏ ਅਤੇ ਏਨੀ ਕਾਹਲ ਨਾਲ ਅੰਦਰ ਚਲੇ ਗਏ ਕਿ ਲੋਕ ਉਨ੍ਹਾਂ ਨੂੰ ਨਾ ਦੇਖ ਕੇ ਇਕ ਦੂਜੇ ਦਾ ਮੂੰਹ ਦੇਖਣ ਲੱਗ ਪਏ। ਕੁਝ ਮਿੰਟਾਂ ਪਿੱਛੋਂ ਕਾਲਜ ਦੇ ਖੇਤਾਂ ਦੀ ਫ਼ਸਲ ਨੂੰ ਮਿੱਧਦੇ ਹੋਏ ਠੇਕੇਦਾਰ ਸਾਹਿਬ ਦੂਜੇ ਪਾਸੇ ਜਾਂਦੇ ਹੋਏ ਦਿਖਾਈ ਦਿਤੇ। ਜਿੱਥੇ ਮਜ਼ਦੂਰ ਕੰਮ ਕਰ ਰਹੇ ਸਨ, ਉਥੇ ਅਟਕ ਕੇ ਉਨ੍ਹਾਂ ਨੇ ਕਿਸੇ ਚੀਜ਼ ਨੂੰ ਅਸਮਾਨ ਤਕ ਚੁਕ ਕੇ ਜ਼ਮੀਨ ਉਤੇ ਪਟਕਾਉਣ ਦਾ ਸਵਾਂਗ ਕੀਤਾ ਅਤੇ ਫੇਰ ਅਚਾਨਕ ਲੋਪ ਹੋ ਗਏ। ਕੁਝ ਦੇਰ ਵਿਚ ਬਾਬੂ ਗਯਾ ਦੀਨ ਹੌਲੀ ਹੌਲੀ ਤੁਰਦੇ ਹੋਏ ਕਾਲਜ ਦੇ ਫਾਟਕ ਤਕ ਆਏ ਤੇ ਪੁਲ ਉਤੇ ਬੈਠ ਗਏ। ਉਨ੍ਹਾਂ ਨੇ ਉਦਾਸੀ ਨਾਲ ਲੜਕਿਆਂ ਦੇ ਹੱਥਾਂ ਵਿਚ ਸਟਿੱਕਾਂ ਤੇ ਬੱਲਿਆਂ ਨੂੰ ਦੇਖਿਆ, ਫੇਰ ਉਹ ਇਕ ਲੜਕੇ ਦੀ ਹਥੇਲੀ ਨਾਲ ਚਿਪਕੇ ਹੋਏ ਗੇਂਦ ਨੂੰ ਆਪਣੀਆਂ ਅੱਖਾਂ ਨਾਲ ਮੇਸਮਰਾਈਜ਼ ਕਰਨ ਲੱਗੇ। ਪ੍ਰਿੰਸੀਪਲ ਸਾਹਿਬ ਫਾਟਕ ਤੋਂ ਬੋਲੇ, "ਚਲੋ ਮੈਂਬਰ ਸਾਹਿਬ, ਹੋਰ ਸਭ ਲੋਕ ਪਹੁੰਚ ਗਏ ਨੇ।"

ਜਿਵੇਂ ਉਹ ਡਕੈਤੀ ਦੇ ਦੋਸ਼ ਵਿਚ ਗ੍ਰਿਫ਼ਤਾਰ ਹੋਣ ਅਤੇ ਉਨ੍ਹਾਂ ਨੂੰ ਗਵਾਹਾਂ ਦੇ ਸਾਹਮਣੇ ਸ਼ਨਾਖ਼ਤ ਲਈ ਚੱਲਣ ਨੂੰ ਕਿਹਾ ਗਿਆ ਹੋਵੇ, ਡਿੱਗੀ ਢੱਠੀ ਤਬੀਅਤ ਨਾਲ ਬੋਲੇ, "ਚਲੋ।" ਪੈਂਗੁਇਨ ਚਿੜੀ ਦੀ ਤਰ੍ਹਾਂ ਟੰਗਾਂ ਫੈਲਾ ਕੇ ਚਲਦੇ ਹੋਏ ਉਹ ਹੌਲੀ ਹੌਲੀ ਕਾਲਜ ਦੀ ਇਮਾਰਤ ਵਿਚ ਗੁੰਮ ਹੋ ਗਏ।

ਥੋੜ੍ਹੀ ਦੇਰ ਪਿੱਛੋਂ ਸੜਕ ਉਤੇ ਇਕ ਘੋੜ ਸਵਾਰ ਆਉਂਦਾ ਦਿਖਾਈ ਦਿਤਾ। ਉਸ ਨੇ ਮਾਇਆ ਵਾਲੀ ਪੱਗ ਬੰਨ੍ਹੀ ਹੋਈ ਸੀ ਅਤੇ ਲੱਗਦਾ ਸੀ, ਬਾਰ੍ਹਵੀਂ ਸਦੀ ਦੇ ਇਤਿਹਾਸ ਦੇ ਕਿਸੇ ਪੰਨੇ ਵਿਚੋਂ ਹੁਣੇ ਹੁਣੇ ਫੜਫੜ ਕਰਦਾ ਬਾਹਰ ਨਿਕਲ ਆਇਆ ਹੈ। ਲੜਕਿਆਂ ਵਿਚੋਂ ਇਕ ਨੇ ਕਿਹਾ, "ਹੁਣ ਕੋਈ ਵੈਦ ਜੀ ਦਾ ਵਾਲ ਵੀ ਨਹੀਂ ਪੁਟ ਸਕਦਾ। ਠਾਕੁਰ ਬਲਰਾਮ ਸਿੰਘ ਹੁਰੀਂ ਆ ਗਏ ਨੇ।"

ਬਲਰਾਮ ਸਿੰਘ ਨੇ ਆਉਂਦਿਆ ਹੀ ਘੋੜੇ ਦੀ ਲਗਾਮ ਕਿਸੇ ਲੜਕੇ ਦੇ ਹੱਥ ਫੜਾ ਦਿਤੀ, ਫੇਰ ਉਹ ਅਠਾਰ੍ਹਵੀਂ ਸਦੀ ਦੇ ਆਦਮੀ ਦਿੱਸਣ ਲੱਗ ਪਏ। ਜਿਵੇਂ ਦੱਖਣ ਵਿਚ

ਬਗ਼ਾਵਤ ਦੀ ਖ਼ਬਰ ਦੇਣ ਲਈ ਕੋਈ ਸਾਂਡਣੀ ਸਵਾਰ ਆਗਰੇ ਦੇ ਕਿਲੇ ਵਿਚ ਦਾਖ਼ਲ ਹੋ ਰਿਹਾ ਹੋਵੇ, ਉਸੇ ਤੇਜ਼ੀ ਨਾਲ ਉਹ ਕਾਲਜ ਦੀ ਪੁਲੀ ਤਕ ਆਏ ਤੇ ਇਕ ਲੜਕੇ ਨੂੰ ਪੁੱਛਣ ਲੱਗੇ, "ਮਾਰ ਕੁਟਾਈ ਤਾਂ ਨਹੀਂ ਹੋਈ ?"

ਲੜਕੇ ਨੇ ਕਿਹਾ, "ਕੈਸੀ ਮਾਰ ਕੁਟਾਈ ? ਅਸੀਂ ਲੋਕ ਤਾਂ ਪ੍ਰਿੰਸੀਪਲ ਦੇ ਦਲ ਵਿਚ ਆਂ; ਬਿਲਕੁਲ ਅਹਿੰਸਾਵਾਦੀ।"

ਬਲਰਾਮ ਸਿੰਘ ਨੇ ਮੁੱਛਾਂ ਨੂੰ ਤਾਅ ਦਿਤਾ। ਮੁਸਕਰਾ ਕੇ ਬੋਲੇ, "ਤੁਸੀਂ ਲੋਕ ਵੀ ਘਟ ਨਹੀਂ ਓ। ਹੱਥ ਵਿਚ ਹਾਕੀ-ਡੰਡੇ ਲਈ ਫਿਰਦੇ ਓ ਅਤੇ ਬਣਦੇ ਓ ਮਹਾਤਮਾ ਗਾਂਧੀ ਦੀ ਔਲਾਦ ?"

ਲੜਕੇ ਨੇ ਕਿਹਾ, "ਮਹਾਤਮਾ ਗਾਂਧੀ ਵੀ ਲਾਠੀ ਲੈ ਕੇ ਤੁਰਦੇ ਸਨ। ਅਸੀਂ ਤਾਂ ਨਿਹੱਥੇ ਹਾਂ। ਇਹ ਤਾਂ ਹਾਕੀ ਦੀ ਸਟਿਕ ਹੈ, ਇਸ ਨਾਲ ਤਾਂ ਸਾਲਾ ਗੇਂਦ ਤਕ ਨਹੀਂ ਮਰਦਾ। ਆਦਮੀ ਕੀ ਮਰੇਗਾ ?"

ਪ੍ਰਿੰਸੀਪਲ ਸਾਹਿਬ ਫੇਰ ਬਾਹਰ ਆ ਗਏ ਸਨ। ਉਨ੍ਹਾਂ ਨੇ ਕਿਹਾ, "ਚਲੋ ਮੈਂਬਰ ਸਾਹਿਬ, ਅੰਦਰ ਚਲੋ। ਕੋਰਮ ਬਣ ਗਿਐ। ਮੀਟਿੰਗ ਸ਼ੁਰੂ ਹੋਣ ਵਾਲੀ ਐ।"

ਬਲਰਾਮ ਸਿੰਘ ਨੇ ਪੱਗ ਦੇ ਸਿਰੇ ਨਾਲ ਪਸੀਨਾ ਪੂੰਝਿਆ। ਕਹਿਣ ਲੱਗੇ, "ਕਿਸੇ ਚੇਲੇ ਨੂੰ ਕਹਿ ਦਿਓ, ਘੋੜੇ ਨੂੰ ਦਾਣਾ ਪਾਣੀ ਪੁਆ ਦੇਵੇ। ਅਸੀਂ ਕੀ ਕਰਨੈ ਅੰਦਰ ਦੀ ਮੀਟਿੰਗ ਦਾ ? ਸਾਡਾ ਕੋਰਮ ਤਾਂ ਏਥੇ ਹੀ ਬਣਿਆਂ ਪਿਐ।"

ਪ੍ਰਿੰਸੀਪਲ ਨੇ ਖ਼ੁਸ਼ ਹੋ ਕੇ ਸਿਰ ਹਿਲਾਇਆ। ਬਲਰਾਮ ਸਿੰਘ ਨੇ ਕੁੜਤੇ ਦੀ ਜੇਬ ਨੂੰ ਮੁੱਠੀ ਵਿਚ ਫੜ ਕੇ ਕਿਹਾ, "ਯਕੀਨ ਨਾ ਹੋਵੇ ਤਾਂ ਇਸ ਨੂੰ ਹੱਥ ਲਾ ਕੇ ਦੇਖ ਲਓ। ਜੇਬ ਤੁਸੀ ਪਈ ਐ। ਇਹੀ ਸੱਚਾ ਕ਼ੋਰਮ ਐ।"

ਪ੍ਰਿੰਸੀਪਲ ਨੇ ਬਿਨਾਂ ਹੱਥ ਲਾਇਆਂ ਹੀ ਕਿਹਾ, "ਸਮਝ ਲਓ, ਛੂਹ ਲਿਆ। ਭਲਾ ਤੁਹਾਡੀ ਗੱਲ ਐਵੇਂ ਕੇਵੇਂ ਹੋ ਸਕਦੀ ਐ ?"

ਬਲਰਾਮ ਸਿੰਘ ਬੋਲੇ, "ਅਸਲੀ ਵਲੈਤੀ ਚੀਜ਼ ਐ। ਛੇ ਗੋਲੀਆਂ ਵਾਲੀ। ਦੇਸੀ ਕਾਰਤੂਸੀ ਤਮੰਚਾ ਨਹੀਂ ਕਿ ਇਕ ਵਾਰ ਠੁੱਸ ਜਿਹੀ ਹੋਈ ਤੇ ਬਸ। ਠਾਹ ਠਾਹ ਸ਼ੁਰੂ ਕਰ ਦੇਵੇ ਤਾਂ ਰਾਮਾਧੀਨ ਦੇ ਗੁੱਟ ਦੇ ਛੇ ਮੈਂਬਰ ਚਿੜੀਆਂ ਚੀ:ਤਰ੍ਹਾਂ ਲੰਮੇ ਪੈ ਜਾਣਗੇ।"

"ਕਿਆ ਕਹਿਣੇ ਤੁਹਾਡੇ ?" ਪ੍ਰਿੰਸੀਪਲ ਨੇ ਇਉਂ ਕਿਹਾ ਜਿਵੇਂ ਜਿਸ ਦਾ ਨਾਂ ਸੱਚੀ ਕਵਿਤਾ ਹੈ, ਉਹੀ ਉਨ੍ਹਾਂ ਨੂੰ ਬਲਰਾਮ ਸਿੰਘ ਦੇ ਮੂੰਹ ਤੋਂ ਸੁਣਨ ਲਈ ਮਿਲੀ ਹੋਵੇ ! ਤੁਰਦਿਆਂ ਤੁਰਦਿਆਂ ਬੋਲੇ, "ਮੈਂ ਅੰਦਰ ਮੀਟਿੰਗ ਵਿਚ ਚਲਦਾ ਹਾਂ। ਬਾਹਰ ਤੁਸੀਂ ਸੰਭਾਲ ਲੈਣਾ।" ਫੇਰ ਪ੍ਰਾਰਥਨਾ ਪੂਰਬਕ, ਮਹਾਤਮਾ ਵਿਦੁਰ ਦੀ ਵਾਣੀ ਵਿਚ ਬੋਲੇ, "ਸ਼ਾਂਤੀ ਨਾਲ ਕੰਮ ਲੈਣਾ।"

ਬਲਰਾਮ ਸਿੰਘ ਨੇ ਫੇਰ ਮੁੱਛ ਉਤੇ ਤਾਅ ਦਿਤਾ, "ਬਸ ਸ਼ਾਂਤੀ ਓ ਸ਼ਾਂਤੀ ਐ। ਏਥੇ ਪੰਜਾਹ ਪੰਜਾਹ ਸ਼ਾਂਤੀਆਂ ਲੱਤ ਦੇ ਥੱਲੇ ਪਈਆਂ ਨੇ।"

ਪ੍ਰਿੰਸੀਪਲ ਸਾਹਿਬ ਚਲੇ ਗਏ। ਬਲਰਾਮ ਸਿੰਘ ਪੁਲੀ ਉਤੇ ਬੈਠ ਗਏ। ਥੋੜੀ ਦੇਰ ਉਹ ਤਮਾਕੂ ਦੀ ਪੀਕ, ਪ੍ਰਿਚ ਪ੍ਰਿਚ ਕਰ ਕੇ ਥੁਕਦੇ ਰਹੇ, ਫੇਰ ਕੋਲ ਵਾਲੇ ਉਸ ਲੜਕੇ ਨੂੰ, ਜਿਸ ਨੇ ਆਪਣੇ ਆਪ ਨੂੰ ਮਹਾਤਮਾ ਗਾਂਧੀ ਨਾਲੋਂ ਵੱਡਾ ਅਹਿੰਸਾਵਾਦੀ ਦਸਿਆ ਸੀ, ਬੋਲੇ, "ਜ਼ਰਾ ਬੇਟਾ, ਕਾਲਜ ਦੇ ਦੁਆਲੇ ਫਿਰ ਕੇ ਦੇਖ ਆਓ, ਸਾਡੇ ਆਦਮੀਆਂ ਨੇ ਠੀਕ ਤਰ੍ਹਾਂ ਨਾਕਾਬੰਦੀ ਕੀਤੀ ਹੋਈ ਐ ਕਿ ਨਹੀਂ। ਅਤੇ ਰਮੇਸ਼ਰੇ ਨੂੰ ਕਹਿ ਦੇਈਂ ਕਿ ਸਾਲਾ ਕਿਸੇ ਨਾਲ ਟੱਕਰ ਨਾ ਲੈ ਲਵੇ। ਜੇ ਸਮਝਾਣ ਉਤੇ ਨਾ ਮੰਨੇ ਤਾਂ ਉਸ ਨੂੰ ਏਧਰ ਫਾਟਕ ਉਤੇ ਭੇਜ ਦੇਈਂ।"

ਲੜਕਾ ਉਸ ਬੁਆਏ-ਸਕਾਊਟ ਦੀ ਤਰ੍ਹਾਂ, ਜਿਸ ਦੀ ਸਫਲਤਾ ਉਤੇ ਕਿਸੇ ਲੜਾਈ ਵਿਚ ਦੇਸ਼ ਦੀ ਜਿੱਤ ਨਿਰਭਰ ਹੁੰਦੀ ਹੈ, ਹਾਲ ਚਾਲ ਦਾ ਪਤਾ ਲੈਣ ਲਈ ਚਲ ਪਿਆ। ਆਸ ਪਾਸ ਟਹਿਲਣ ਵਾਲੇ ਲੜਕਿਆਂ ਵਿਚ ਚਹਿਲ ਪਹਿਲ ਵਧ ਗਈ। ਬਲਰਾਮ ਸਿੰਘ ਨੇ ਕਿਹਾ, "ਜ਼ਰਾ ਹੋਰ ਲੰਬਾ ਚੱਕਰ ਖਿੱਚ ਲਓ, ਬੇਟਾ ਲੋਕੋ ! ਅਤੇ ਬੇਫ਼ਿਕਰ ਰਹੋ। ਮੈਂ ਜਦ ਤਕ ਏਥੇ ਪੁਲੀ ਉਤੇ ਮੌਜੂਦ ਹਾਂ, ਦੁਸ਼ਮਨ ਨੇੜੇ ਨਹੀਂ ਆਏਗਾ।"

ਦਿਨ ਦੇ ਤਿੰਨ ਵਜ ਗਏ ਸਨ। ਸੜਕ ਉਤੇ ਟਰੱਕ ਅਤੇ ਬੈਲ ਗੱਡੀਆਂ ਨਿਕਲ ਰਹੀਆਂ ਸਨ। ਬਲਰਾਮ ਸਿੰਘ ਪੁਲੀ ਉਤੇ ਪਥੱਲਾ ਮਾਰ ਕੇ ਬੈਠ ਗਏ ਅਤੇ ਸੁਪਨੀਲੀਆਂ ਅੱਖਾਂ ਨਾਲ ਉਨ੍ਹਾਂ ਦਾ ਆਉਣਾ ਜਾਣਾ ਦੇਖਦੇ ਰਹੇ। ਇਕ ਵਾਰ ਘੋੜਾ ਹਿਣਹਿਣਾਇਆ ਤਾਂ ਉਨ੍ਹਾਂ ਨੇ ਲਲਕਾਰ ਕੇ ਕਿਹਾ, "ਸ਼ਾਬਾਸ਼ ਮੇਰੇ ਚੇਤਕ, ਸਬਰ ਕਰ, ਵਕਤ ਉਤੇ ਦਾਣਾ ਪਾਣੀ ਮਿਲੇਗਾ।" ਚੇਤਨ ਨੇ ਸਬਰ ਕਰ ਲਿਆ ਅਤੇ ਇਸ ਦੇ ਸਬੂਤ ਵਿਚ ਧਾਰ ਬੰਨ੍ਹ ਕੇ ਪਾਣੀ ਵਗਾਉਣਾ ਸ਼ੁਰੂ ਕਰ ਦਿਤਾ।

ਅਚਾਨਕ ਇਕ ਟਰੱਕ ਕਾਲਜ ਦੇ ਸਾਹਮਣੇ ਆ ਕੇ ਖੜਾ ਹੋ ਗਿਆ। ਇਕ ਆਦਮੀ ਸਾਫ਼ ਕੁੜਤਾ, ਧੋਤੀ ਟੋਪੀ ਅਤੇ ਛਤਰੀ ਨਾਲ ਤਿਆਰ-ਬਰ-ਤਿਆਰ ਕੁੱਦ ਕੇ ਥੱਲੇ ਉਤਰਿਆ ਅਤੇ ਤੇਜ਼ੀ ਨਾਲ ਕਾਲਜ ਵਲ ਵਧਿਆ। ਲੜਕੇ ਟਰੱਕ ਦਾ ਰੁਕਣਾ ਦੇਖਦੇ ਹੀ ਦੂਰੋਂ ਦੂਰੋਂ ਦੌੜਦੇ ਹੋਏ ਪੁਲੀ ਕੋਲ ਆਉਣ ਲੱਗੇ। ਬਲਰਾਮ ਸਿੰਘ ਨੇ ਉਸ ਨੂੰ ਟੋਕ ਕੇ ਕਿਹਾ, "ਪੈਰੀਂ ਪੈਂਦਾਂ, ਪੰਡਿਤ।"

ਆਦਮੀ ਬੁਲ੍ਹਾਂ ਵਿਚ ਹੀ ਕੁਝ ਬੁੜਬੁੜਾਇਆ ਅਤੇ ਫਾਟਕ ਵਲ ਵਧਿਆ। ਬਲਰਾਮ ਨੇ ਕਿਹਾ, "ਪੰਡਿਤ ਜ਼ਰਾ ਹੌਲੀ ਚੱਲੋ। ਕੋਈ ਤੇਰੇ ਪਿੱਛੇ ਲੱਗਾ ਹੋਇਐ ?"

ਪੰਡਿਤ ਕੱਚੀ ਹਾਸੀ ਹੱਸਿਆ। ਬੋਲਿਆ, "ਮੀਟਿੰਗ ਸ਼ੁਰੂ ਹੋ ਗਈ ਏ ਨਾ ?"

ਬਲਰਾਮ ਸਿੰਘ ਖੜੇ ਹੋ ਗਏ। ਹੌਲੀ ਜਿਹੀ ਪੰਡਿਤ ਕੋਲ ਆਏ। ਲੜਕੇ ਗੋਲ ਦਾਇਰੇ ਵਿਚ ਨੇੜੇ ਆ ਗਏ ਸਨ। ਉਨ੍ਹਾਂ ਨੇ ਗੁੱਸੇ ਨਾਲ ਕਿਹਾ, "ਨੱਠ ਜਾਓ, ਬੇਟਾ

ਲੱਗੇ ! ਦੂਰ ਜਾ ਕੇ ਖਾਓ ਖੇਡੋ ।" ਫੇਰ ਉਸ ਆਦਮੀ ਦੇ ਕੋਲ ਹੋ ਕੇ ਬੋਲੇ, "ਪੰਡਿਤ, ਮੀਟਿੰਗ ਵਿਚ ਤੁਹਾਡੀ ਹਾਜ਼ਰੀ ਲੱਗ ਗਈ ਏ । ਹੁਣ ਮੁੜ ਜਾਓ ।"

ਪੰਡਿਤ ਨੇ ਕੁਝ ਕਹਿਣਾ ਚਾਹਿਆ, ਤਦ ਤਕ ਉਹ ਉਸ ਦੇ ਹੋਰ ਨੇੜੇ ਆ ਗਏ ਅਤੇ ਕਹਿਣ ਲੱਗੇ, "ਮੈਂ ਠੀਕ ਕਹਿ ਰਿਹਾਂ, ਵਾਪਸ ਚਲੇ ਜਾਓ ।"

ਪੰਡਿਤ ਨੂੰ ਆਪਣੇ ਚੱਡਿਆਂ ਵਿਚ ਇਕ ਕਰੜੀ ਜਿਹੀ ਚੀਜ਼ ਅੜਦੀ ਭਾਸੀ । ਉਨ੍ਹਾਂ ਦੀ ਨਿਗਾਹ ਬਲਰਾਮ ਸਿੰਘ ਦੇ ਕੁੜਤੇ ਦੀ ਜੇਬ ਉਤੇ ਪਈ । ਕੁਝ ਦੁਬਧਾ ਨਾਲ ਉਹ ਦੋ ਕਦਮ ਪਿੱਛੇ ਹਟ ਗਏ ।

ਵਿਦਾਈ ਦਿੰਦੇ ਹੋਏ ਬਲਰਾਮ ਸਿੰਘ ਨੇ ਫੇਰ ਕਿਹਾ, "ਪੰਡਿਤ, ਪੈਰੀਂ ਪੈਨਾਂ ।"

ਉਹ ਜਣਾ ਚੁਪਚਾਪ ਵਾਪਸ ਤੁਰ ਪਿਆ । ਸੜਕ ਉਤੇ ਸਵਾਰੀ ਕੋਈ ਨਹੀਂ ਸੀ। ਟਰੱਕ ਚਲਾ ਗਿਆ ਸੀ । ਉਹ ਕਾਹਲ ਨਾਲ ਪੈਦਲ ਹੀ ਇਕ ਪਾਸੇ ਵਲ ਤੁਰ ਪਿਆ । ਇਕ ਮੁੰਡੇ ਨੇ ਕਿਹਾ, "ਗਏ !"

ਬਲਰਾਮ ਸਿੰਘ ਬੋਲੇ, "ਪੰਡਿਤ ਬਹੁਤ ਸਮਝਦਾਰ ਹੈ । ਸਮਝ ਗਿਆ ।"

"ਸਮਝ ਤਾਂ ਗਏ, ਪਰ ਇਉਂ ਨੱਠਣ ਵਾਲੀ ਕਿਹੜੀ ਗੱਲ ਸੀ ?" ਇਕ ਵਿਦਿਆਰਥੀ ਨੇ ਸਵਾਲ ਕੀਤਾ ।

ਬਲਰਾਮ ਸਿੰਘ ਬੋਲੇ, "ਹਾਲੇ ਛੋਕਰੇ ਹੋ ਬੇਟਾ । ਐਸੇ ਮੌਕੇ ਉਤੇ ਸਮਝਦਾਰ ਆਦਮੀ ਐਸੀ ਤੋਰ ਹੀ ਤੁਰਦਾ ਹੈ।"

ਇਕ ਵਿਦਿਆਰਥੀ ਘੋੜੇ ਨੂੰ ਦਾਣਾ ਪਾਣੀ ਦੇਣ ਲੱਗਾ । ਘੋੜਾ ਫੇਰ ਹਿਣਹਿਣਾਇਆ । ਬਲਰਾਮ ਸਿੰਘ ਨੇ ਇਸ ਵਾਰੀ ਝਿੜਕ ਦਿਤਾ, "ਚੁਪ ਓਏ ਚੇਤਕ !"

ਬੁਆਏ ਸਕਾਊਟ ਵਾਪਸ ਆ ਗਿਆ ਸੀ । ਘੋੜੇ ਨਾਲ ਗੱਲ ਕਰਨ ਦੀ ਲਪੇਟ ਵਿਚ ਹੀ ਉਨ੍ਹਾਂ ਨੇ ਉਸ ਨੂੰ ਪੁਛਿਆ, "ਕਿਉਂ ਬਈ, ਕੀ ਖ਼ਬਰ ਹੈ ?"

ਸਕਾਊਟ ਘਬਰਾ ਗਿਆ । ਘਬਰਾਏ ਹੋਏ ਔਸਤ ਦਰਜੇ ਦੇ ਵਿਦਿਆਰਥੀ ਦੀ ਤਰ੍ਹਾਂ ਦੰਦ ਕੱਢ ਕੇ ਬੋਲਿਆ, "ਹਾਂ, ਠਾਕੁਰ ਸਾਹਿਬ ! ਸਭ ਠੀਕ ਐ, ਠੀਕ ਐ ।"

"ਕਿੰਨੇ ਆਦਮੀ ਆਏ ਸਨ ?"

"ਪੰਜ ।"

"ਸਭ ਸਮਝ ਗਏ ਕਿ ਕਿਸੇ ਨੇ ਬੇਸਮਝੀ ਵੀ ਕੀਤੀ ?"

"ਸਭ ਸਮਝ ਗਏ ।" ਮੁੰਡੇ ਦੀ ਹਿੰਮਤ ਵਾਪਸ ਆ ਗਈ ਸੀ। ਦੂਰ ਜਾਂਦੇ ਪੰਡਿਤ ਵਲ ਇਸ਼ਾਰਾ ਕਰ ਕੇ ਉਸ ਨੇ ਕਿਹਾ, "ਉਨ੍ਹਾਂ ਦੀ ਤਰ੍ਹਾਂ ਹੀ ਝਟਪਟ ਪੱਤਰਾ ਵਾਚ ਗਏ ।"

ਲੜਕੇ ਵੀ ਖੁਲ੍ਹ ਕੇ ਹੱਸੇ । ਬਲਰਾਮ ਸਿੰਘ ਨੇ ਕਿਹਾ, "ਸਮਝਦਾਰਾਂ ਦੀ ਮੌਤ ਐ ।"

ਕਾਲਿਜ ਵਿਚ ਜੈ ਜੈਕਾਰ ਹੋਈ। ਕਿਸੇ ਨੇ ਕਿਹਾ, "ਬੋਲ ਸੀਆਵਰ ਰਾਮ ਚੰਦ੍ਰ ਕੀ ਜੈ!"

ਜੈ ਬੋਲਣ ਦੇ ਮਾਮਲੇ ਵਿਚ ਹਿੰਦੁਸਤਾਨੀ ਦਾ ਭਲਾ ਕੋਈ ਮੁਕਾਬਲਾ ਕਰ ਸਕਦਾ ਹੈ? ਗੱਲ ਸੀਆਵਰ ਰਾਮਚੰਦ੍ਰ ਤੋਂ ਸ਼ੁਰੂ ਹੋਈ, ਫੇਰ ਪਵਨ ਪੁੱਤਰ ਹਨੂਮਾਨ ਦੀ ਜੈ, ਫੇਰ ਪਤਾ ਨਹੀਂ ਕਿਵੇਂ, ਉਹ ਜੈ ਠਾਹ ਕਰ ਕੇ ਮਹਾਤਮਾ ਗਾਂਧੀ ਉਤੇ ਟੁੱਟੀ:

ਬੋਲ ਮਹਾਤਮਾ ਗਾਂਧੀ ਕੀ ਜੈ।

ਫੇਰ ਤਾਂ ਹਰੀ ਝੰਡੀ ਦਿਸ ਪਈ। ਪੰਡਿਤ ਜਵਾਹਰ ਲਾਲ ਨਹਿਰੂ ਨੂੰ ਇਕ ਜੈ ਦਿਤੀ ਗਈ। ਇਕ ਇਕ ਜੈ ਪ੍ਰਦੇਸ਼ ਦੇ ਨੇਤਾਵਾਂ ਨੂੰ। ਇਕ ਇਕ ਜੈ ਜ਼ਿਲੇ ਦੇ ਨੇਤਾਵਾਂ ਨੂੰ ਅਤੇ ਫੇਰ ਅਸਲੀ ਜੈ: ਬੋਲੋ, ਵੈਦ ਮਹਾਰਾਜ ਕੀ ਜੈ!

ਬਰਛੀ ਨਾਲ ਵਿੰਨ੍ਹੇ ਹੋਏ ਸੂਰ ਦੀ ਤਰ੍ਹਾਂ ਚਿਚਲਾਉਂਦਿਆਂ ਪ੍ਰਿੰਸੀਪਲ ਸਾਹਿਬ ਇਮਾਰਤ ਦੇ ਬਾਹਰ ਨਿਕਲੇ ਅਤੇ ਉਨ੍ਹਾਂ ਨੇ ਵੀ ਚੀਕ ਕੇ ਕਿਹਾ, "ਬੋਲੋ ਵੈਦ ਮਹਾਰਾਜ ਕੀ......।"

'ਜੈ' ਬੋਲਣ ਲਈ ਅਗਲੀ ਪੀੜ੍ਹੀ ਫਾਟਕ ਦੇ ਬਾਹਰ ਖੜੀ ਹੀ ਸੀ।

ਮੇਲਾ ਜਿਹਾ ਲੱਗ ਗਿਆ। ਪ੍ਰਿੰਸੀਪਲ ਸਾਹਿਬ ਰੰਗ ਨਾਥ ਨੂੰ ਸਮਝਾਉਣ ਲੱਗੇ, 'ਚੱਲੋ ਵੈਦ ਮਹਾਰਾਜ ਫੇਰ ਸਰਵ-ਸਮਤੀ ਨਾਲ ਮੈਨੇਜਰ ਚੁਣੇ ਗਏ। ਹੁਣ ਦੇਖਣਾ, ਕਾਲਜ ਕਿਵੇਂ ਤਰੱਕੀ ਕਰਦਾ ਹੈ। ਧਕਾ-ਧਕ, ਧਕਾ-ਧਕ, ਧਕਾ-ਧਕ! ਤੂਫ਼ਾਨ ਮੇਲ ਵਾਂਗ ਚੱਲੇਗਾ।"

ਉਹ ਜੋਸ਼ ਵਿਚ ਸਨ ਅਤੇ ਉਨ੍ਹਾਂ ਦਾ ਮੂੰਹ ਲਾਲ ਹੋਇਆ ਪਿਆ ਸੀ।

ਛੋਟੇ ਪਹਿਲਵਾਨ ਨੇ ਕਿਹਾ, "ਓਏ ਪ੍ਰਿੰਸੀਪਲਾ, ਐਵੇਂ ਬਹੁਤਾ ਨਾ ਪਿਆ ਭੁੜਕ। ਇਕ ਗੱਲ ਮੇਰੀ ਵੀ ਸਮਝ ਲੈ। ਇਹ ਛੋਕਰੇ ਜਿਹੜੇ ਹੱਥ ਵਿਚ ਹਾਕੀ ਦੇ ਡੰਡੇ ਲਈ ਫਿਰ ਰਹੇ ਨੇ ਨਾ, ਇਨ੍ਹਾਂ ਨੂੰ ਇਕ ਇਕ ਗੇਂਦ ਵੀ ਦੇ ਦੇ ਅਤੇ ਕਹਿ ਦੇ ਕਿ ਕੁਝ ਨਿਸ਼ਾਨੇਬਾਜ਼ੀ ਦਾ ਕੰਮ ਵੀ ਸਿਖ ਲੈਣ। ਇਨ੍ਹਾਂ ਵਿਚੋਂ ਇਕ ਵੀ ਐਸਾ ਨਹੀਂ ਜੋ ਗੇਂਦ ਨੂੰ ਡੰਡੇ ਨਾਲ ਫੁੰਡ ਸਕੇ। ਸਭ ਘੱਟੇ-ਮਿੱਟੀ ਵਿਚ ਈ ਸੱਪ ਕੁੱਟੀ ਜਾਂਦੇ ਨੇ।"

"ਜ਼ਰੂਰ ਮੈਂਬਰ ਸਾਹਿਬ, ਜ਼ਰੂਰ। ਖੇਡ ਦਾ ਵੀ ਪ੍ਰਬੰਧ ਹੋਵੇਗਾ। ਇਸ ਬੇੜੇ ਤੋਂ ਪਾਰ ਲੱਗੇ ਆਂ......।"

ਛੋਟੇ ਪਹਿਲਵਾਨ ਨੇ ਕਿਹਾ, "ਪਾਰ ਤਾਂ ਲੱਗ ਗਏ, ਪਰ ਅਸੀਂ ਆਪਣੀ ਗੱਲ ਕਹਿ ਲਈਏ। ਹਾਮੀ ਤਾਂ ਤੁਸੀਂ ਹਰ ਗੱਲ ਦੀ ਭਰ ਦਿੰਦੇ ਓ, ਪਰ ਤੁਹਾਡੇ ਉਖਾੜੇ ਖੇਤ ਵਿਚੋਂ ਤਾਂ ਇਕ ਮੂਲੀ ਤਕ ਨਹੀਂ ਉੱਖੜਦੀ। ਇਹੀ ਖੇਡਣ-ਮੱਲਣ ਦੀ ਗੱਲ ਐ। ਛੋਕਰੇ ਸਿਰਫ਼ ਹਾਕੀ ਦਾ ਡੰਡਾ ਉਲਾਰੀ ਰਖਦੇ ਨੇ। ਅੱਜ ਹੀ ਲੋੜ ਪੈ ਜਾਂਦੀ ਤਾਂ ਉਸ ਨੂੰ

ਹਵਾ ਵਿਚ ਘੁਮਾਉਂਦੇ ਰਹਿ ਜਾਂਦੇ। ਮਾਰਦੇ ਕਿਸੇ ਦੀ ਪਿੱਠ ਉਤੇ ਤੇ ਲੱਗਦਾ ਆਪਣੇ ਹੀ ਗਿੱਟੇ ਉਤੇ। ਮੌਕੇ ਉਤੇ ਨਿਸ਼ਾਨੇਬਾਜ਼ੀ ਠੀਕ ਹੋਣੀ ਚਾਹੀਦੀ ਐ।"

ਵੈਦ ਜੀ ਨੇ ਪਿੱਛੋਂ ਦੀ ਕਿਹਾ, "ਖੇਡਣ ਕੁੱਦਣ ਦਾ ਵੀ ਮਹੱਤਵ ਹੈ, ਪ੍ਰਿੰਸੀਪਲ ਸਾਹਿਬ! ਛੋਟੇ ਦੀ ਗੱਲ ਅਣ-ਉਚਿਤ ਨਹੀਂ।"

"ਹੇਂ, ਹੇਂ", ਪ੍ਰਿੰਸੀਪਲ, ਪਹਿਲਵਾਨ ਦੇ ਸਰੀਰ ਨੂੰ ਪ੍ਰੇਮਿਕਾ ਦੀ ਨਿਗਾਹ ਨਾਲ ਦੇਖ ਕੇ ਬੋਲਿਆ, "ਪਹਿਲਵਾਨ ਨੇ, ਮਖ਼ੌਲ ਨਹੀਂ। ਇਹ ਵੀ ਭਲਾ ਕੋਈ ਐਸੀ ਵੈਸੀ ਗੱਲ ਕਰਨਗੇ?"

# 15

ਪਿੰਡ ਦੇ ਬਾਹਰ ਇਕ ਲੰਮਾ ਚੌੜਾ ਮੈਦਾਨ ਸੀ, ਜੋ ਹੌਲੀ ਹੌਲੀ ਉਸਾਰੀ ਹੇਠ ਆਈ ਜਾ ਰਿਹਾ ਸੀ। ਹੁਣ ਉਸ ਵਿਚ ਘਾਹ ਤਕ ਨਹੀਂ ਸੀ ਉੱਗਦੀ। ਉਸ ਨੂੰ ਦੇਖਦੇ ਹੀ ਲੱਗਦਾ ਸੀ ਜਿਵੇਂ ਆਚਾਰਯ ਵਿਨੋਬਾ ਭਾਵੇ ਨੂੰ ਦਾਨ ਦੇ ਰੂਪ ਵਿਚ ਦੇਣ ਲਈ ਇਹ ਆਦਰਸ਼ ਜ਼ਮੀਨ ਹੈ ਅਤੇ ਹੋਇਆ ਵੀ ਇਵੇਂ ਹੀ ਸੀ। ਦੋ ਸਾਲ ਪਹਿਲਾ ਇਸ ਮੈਦਾਨ ਨੂੰ ਭੂਦਾਨ ਅੰਦੋਲਨ ਵਿਚ ਦੇ ਦਿਤਾ ਗਿਆ ਸੀ। ਓਥੋਂ ਉਹ ਦਾਨ ਦੇ ਰੂਪ ਵਿਚ ਪਿੰਡ-ਸਭਾ ਨੂੰ ਵਾਪਿਸ ਮਿਲਿਆ। ਫੇਰ ਪਿੰਡ-ਸਭਾ ਨੇ ਦਾਨ ਦੇ ਰੂਪ ਵਿਚ ਪ੍ਰਧਾਨ ਨੂੰ ਦਿਤਾ। ਪ੍ਰਧਾਨ ਨੇ ਦਾਨ ਦੇ ਰੂਪ ਵਿਚ ਪਹਿਲਾਂ ਆਪਣੇ ਰਿਸ਼ਤੇਦਾਰਾਂ ਅਤੇ ਦੋਸਤਾਂ ਨੂੰ ਦਿਤਾ ਅਤੇ ਉਸ ਦੇ ਬਚੇ ਖੁਚੇ ਭਾਗ ਨੂੰ ਸਿੱਧਾ ਖ਼ਰੀਦ ਤੇ ਵਿਕਰੀ ਦੇ ਸਿਧਾਂਤ ਉਤੇ ਕੁਝ ਗ਼ਰੀਬਾਂ ਅਤੇ ਭੂਮੀਹੀਨਾਂ ਨੂੰ ਦੇ ਦਿਤਾ। ਪਿੱਛੋਂ ਪਤਾ ਲੱਗਾ ਕਿ ਜੋ ਹਿੱਸਾ ਇਸ ਤਰ੍ਹਾਂ ਗ਼ਰੀਬਾਂ ਅਤੇ ਭੂਮੀਹੀਨਾਂ ਨੂੰ ਮਿਲਿਆ ਸੀ, ਉਹ ਮੈਦਾਨ ਵਿਚ ਸ਼ਾਮਲ ਨਹੀਂ ਸੀ। ਬਲਕਿ ਕਿਸੇ ਕਿਸਾਨ ਦੀ ਜ਼ਮੀਨ ਵਿਚ ਪੈਂਦਾ ਸੀ। ਸੋ ਇਸ ਉਤੇ ਮੁਕੱਦਮੇਬਾਜ਼ੀ ਹੋਈ, ਜੋ ਅਜੇ ਚਾਲੂ ਸੀ ਅਤੇ ਇਸ ਦੇ ਚਾਲੂ ਰਹਿਣ ਦੀ ਆਸ ਸੀ।

ਜੋ ਵੀ ਹੋਵੇ ਭੂਦਾਨ ਯੱਗ ਦਾ ਧੂੰਆਂ ਇਸ ਪੂਰੇ ਮੈਦਾਨ ਉਤੇ ਛਾਇਆ ਹੋਇਆ ਸੀ। ਮੈਦਾਨ ਵਿਚ ਖੇਤ ਬਣ ਗਏ ਸਨ, ਜਿਸ ਦਾ ਸਬੂਤ ਇਹ ਸੀ ਕਿ ਕਦਮ ਕਦਮ ਉਤੇ ਬੰਨੇ ਬਣਾ ਦਿਤੇ ਗਏ ਸਨ ਅਤੇ ਉਨ੍ਹਾ ਉਤੇ ਕਿੱਕਰਾਂ ਦੇ ਛਾਪੇ ਰਖ ਦਿਤੇ ਗਏ ਸਨ। ਪਾਣੀ, ਖਾਦ, ਬੀਜ, ਆਦਿ ਤੋਂ ਬਿਨਾਂ ਹੀ, ਸਿਰਫ਼ ਇੱਛਾ-ਸ਼ਕਤੀ ਦੇ ਸਹਾਰੇ, ਇਸ

ਜ਼ਮੀਨ ਉਤੇ ਪਿਛਲੇ ਸਾਲ ਤੋਂ ਜ਼ੋਰਦਾਰ ਖੇਤੀ ਹੋ ਰਹੀ ਸੀ ਅਤੇ ਸਿਰਫ਼ ਹਿਸਾਬ ਦੇ ਸਹਾਰੇ ਇਹ ਸਾਬਤ ਹੋ ਚੁਕਾ ਸੀ ਕਿ ਪਿੰਡ-ਸਭਾ ਵਿਚ ਪਿਛਲੇ ਸਾਲ ਬਲਕਿ ਪਿਛਲੇ ਸਾਲਾਂ ਦੀ ਥਾਂ ਵਧੇਰੇ ਅੰਨ ਪੈਦਾ ਹੋਇਆ ਹੈ। ਪਿੰਡ ਦੇ ਡੰਗਰ ਉਸ ਮੈਦਾਨ ਨੂੰ ਆਪਣੀ ਪੁਰਾਣੀ ਚਰਾਂਦ ਸਮਝ ਕੇ ਹੁਣ ਵੀ ਕਦੀ ਕਦੀ ਉਧਰ ਨਿਕਲ ਜਾਂਦੇ ਸਨ, ਉਨ੍ਹਾਂ ਦੀ ਇਸ ਕਰਤੂਤ ਤੋਂ ਪਿੱਛੋਂ ਕਿਸਾਨਾਂ ਵਿਚ ਗਾਹਲ-ਮੰਦਾ, ਮਾਰ-ਕੁਟਾਈ, ਕਾਂਜੀ ਹਾਊਸ, ਥਾਣਾ, ਅਦਾਲਤ ਆਦਿ ਦਾ ਗੇੜਾ ਸ਼ੁਰੂ ਹੋ ਜਾਂਦਾ ਸੀ। ਇਸ ਲਈ ਹੌਲੀ ਹੌਲੀ ਡੰਗਰਾਂ ਦਾ, ਉਸ ਪਾਸੇ ਵਲ ਪ੍ਰਵੇਸ਼ ਬੰਦ ਹੋਣ ਲੱਗ ਪਿਆ ਸੀ। ਮੈਦਾਨ ਵਿਚ ਹੁਣ, ਆਮ ਤੌਰ ਉਤੇ, ਚੁਪ ਦਾ ਰਾਜ ਰਹਿੰਦਾ ਸੀ ਅਤੇ ਜੇ ਆਦਮੀ ਆਸ਼ਾਵਾਦੀ ਹੋਵੇ ਤਾਂ ਉਸ ਨੂੰ ਓਥੇ ਪਹੁੰਚਦਿਆਂ ਦਿਸ ਪੈਂਦਾ ਸੀ ਕਿ ਇਸ ਸੁੰਨਸਾਨ ਵਿਚ ਤਰੱਕੀ ਦਾ ਬਿਗਲ ਵੱਜਣ ਹੀ ਵਾਲਾ ਹੈ।

ਮੈਦਾਨ ਦੇ ਇਕ ਖੂੰਜੇ ਵਿਚ ਰੁੱਖਾਂ ਦੀ ਬਿਜਾਈ ਤੇ ਸੰਭਾਲ, ਆਦਿ ਦੀਆਂ ਕੁਝ ਯੋਜਨਾਵਾਂ ਵੀ ਚਾਲੂ ਕੀਤੀਆਂ ਗਈਆਂ ਸਨ। ਉਹ ਚਲੀਆਂ ਕਿ ਨਾ ਇਹ ਬਹਿਸ ਵਾਲੀ ਗੱਲ ਹੈ। ਦੇਖਣ ਵਿਚ ਏਨਾ ਜ਼ਰੂਰ ਆਉਂਦਾ ਸੀ ਕਿ ਓਥੇ ਨਾਲੀਆਂ ਪੁੱਟੀਆਂ ਘਈਆਂ ਹਨ। ਅਤੇ ਇਹ ਸੁਣਨ ਵਿਚ ਆਉਂਦਾ ਸੀ ਕਿ ਇਨ੍ਹਾਂ ਵਿਚ ਕਿੱਕਰ ਦੇ ਬੀਜ ਵੀ ਬੀਜੇ ਗਏ ਸਨ। ਇਹ ਵੀ ਸੁਣਨ ਵਿਚ ਆ ਚੁਕਾ ਸੀ ਕਿ ਗੰਜ ਵਾਲੇ ਜੇ ਗੰਜ ਵਾਲੇ ਨਾ ਹੁੰਦੇ, ਤੇ ਗਵਾਂਢੀ ਪਿੰਡ ਵਾਲਿਆਂ ਦੀ ਤਰ੍ਹਾਂ ਉੱਦਮੀ ਹੁੰਦੇ ਤਾਂ ਇਥੇ ਵੀ ਰੱਕੜ ਵਿਚ ਕਿੱਕਰਾਂ ਦਾ ਇਕ ਜੰਗਲ ਲਹਿਰਾ ਰਿਹਾ ਹੁੰਦਾ, ਪਰ ਨਾਲਿਆਂ ਵਿਚ ਮਿੱਟੀ ਦੀ ਖ਼ਰਾਬੀ ਕਾਰਨ ਕਿੱਕਰ ਉੱਗੇ ਹੀ ਨਾ ਅਤੇ ਪੂਰੀ ਯੋਜਨਾ ਨਾਲ ਸ਼ਿਵਪਾਲ ਗੰਜ ਨੂੰ ਏਨਾ ਹੀ ਫ਼ਾਇਦਾ ਹੋਇਆ ਕਿ ਉਹ ਨਾਲੀਆਂ ਲੋਕਾਂ ਲਈ ਸਾਂਝੀਆਂ ਟੱਟੀਆਂ ਦੇ ਰੂਪ ਵਿਚ ਵਰਤੀਆਂ ਜਾਣ ਲੱਗ ਪਈਆਂ ਅਤੇ ਇਉਂ ਜਿਹੜੀ ਸਕੀਮ ਜੰਗਲ ਲਈ ਬਣੀ ਸੀ, ਉਹ ਘਰ ਦੀ ਬਣ ਕੇ ਰਹਿ ਗਈ।

ਇਸ ਮੈਦਾਨ ਦੇ ਦੂਜੇ ਖੂੰਜੇ ਉਤੇ ਇਕ ਬੋੜ੍ਹ ਦਾ ਰੁੱਖ ਸੀ ਜਿਹੜਾ ਸਾਰੀ ਉਜਾੜ ਨੂੰ ਮੱਲੀ ਬੈਠਾ ਸੀ। ਉਸ ਦੇ ਕੋਲ ਇਕ ਖੂਹ ਸੀ, ਜਿਸ ਦੀ ਮੰਡ ਉਤੇ ਰੰਗ ਨਾਥ ਇਕੱਲਾ ਬੈਠਾ ਸੀ।

ਹਿੰਦੁਸਤਾਨ ਵਿਚ ਪੜ੍ਹੇ ਲਿਖੇ ਲੋਕਾਂ ਨੂੰ ਕਦੀ ਕਦੀ ਇਕ ਰੋਗ ਚੰਬੜ ਜਾਂਦਾ ਹੈ, ਜਿਸ ਦਾ ਨਾਂ ਹੈ 'ਕਰਾਈਸਿਸ ਆਫ਼ ਕਾਨਸ਼ੰਸ'। ਕੁਝ ਡਾਕਟਰ ਇਸੇ ਵਿਚ 'ਕਰਾਈਸਿਸ ਆਫ਼ ਫ਼ੇਥ' ਨਾਂ ਦੀ ਇਕ ਹੋਰ ਬੀਮਾਰੀ ਵੀ ਲੱਭ ਲੈਂਦੇ ਹਨ। ਇਹ ਬੀਮਾਰੀ ਪੜ੍ਹੇ ਲਿਖੇ ਲੋਕਾਂ ਵਿਚੋਂ ਆਮ ਤੌਰ ਉਤੇ ਉਨ੍ਹਾਂ ਨੂੰ ਸਤਾਉਂਦੀ ਹੈ ਜੋ ਆਪਣੇ ਆਪ ਨੂੰ ਬੁੱਧੀਜੀਵੀ ਕਹਿੰਦੇ ਹਨ, ਤੇ ਜੋ ਅਸਲ ਵਿਚ ਬੁੱਧੀ ਦੇ ਆਸਰੇ ਨਹੀਂ ਬਲਕਿ ਖਾਣ, ਸੌਣ, ਡਰਨ ਤੇ ਕਾਮ ਦੇ ਸਹਾਰੇ ਜੀਉਂਦੇ ਰਹਿੰਦੇ ਹਨ (ਕਿਉਂਕਿ ਕੇਵਲ ਬੁੱਧੀ ਦੇ ਸਹਾਰੇ ਜੀਣਾ

ਇਕ ਅਸੰਭਵ ਗੱਲ ਹੈ)। ਇਸ ਰੋਗ ਦਾ ਮਰੀਜ਼ ਮਾਨਸਿਕ ਤਣਾਉ ਅਤੇ ਨਿਰਾਸ਼ਾਵਾਦ ਦੇ ਹੱਲੇ ਵਿਚ ਲੰਮੇ ਲੰਮੇ ਭਾਸ਼ਣ ਝਾੜਦਾ ਹੈ, ਜ਼ੋਰ ਸ਼ੋਰ ਦੀ ਬਹਿਸ ਕਰਦਾ ਹੈ, ਬੁੱਧੀਜੀਵੀ ਹੋਣ ਕਾਰਣ ਆਪਣੇ ਆਪ ਨੂੰ ਰੋਗੀ ਅਤੇ ਰੋਗੀ ਹੋਣ ਕਾਰਣ ਆਪਣੇ ਆਪ ਨੂੰ ਬੁੱਧੀਜੀਵੀ ਸਾਬਤ ਕਰਦਾ ਹੈ ਤੇ ਅੰਤ ਵਿਚ ਇਹ ਰੋਗ ਕਾਫ਼ੀ ਹਾਊਸ ਦੀਆਂ ਬਹਿਸਾਂ, ਸ਼ਰਾਬ ਦੀਆਂ ਬੋਤਲਾਂ, ਅਵਾਰਾ ਔਰਤਾਂ ਦੀਆਂ ਜੱਫੀਆਂ ਜਾਂ ਸਰਕਾਰੀ ਨੌਕਰੀ ਵਿਚ ਅਤੇ ਕਦੀ ਕਦੀ ਆਤਮ-ਹੱਤਿਆ ਵਿਚ ਜਾ ਮੁਕਦਾ ਹੈ।

ਜਿਸ ਦਿਨ ਤੋਂ ਰੰਗ ਨਾਥ ਨੇ ਕਾਲਜ ਵਿਚ ਮੈਨੇਜਰ ਦੀ ਚੋਣ ਦੇਖੀ ਸੀ, ਉਸ ਨੂੰ ਆਪਣੇ ਵਿਚ ਇਸ ਰੋਗ ਦਾ ਸ਼ੱਕ ਹੋਣ ਲੱਗ ਪਿਆ ਸੀ। ਵੈਦ ਜੀ ਨੂੰ ਦੇਖਦੇ ਹੀ ਅਚਾਨਕ ਉਸ ਨੂੰ ਉਹ ਦ੍ਰਿਸ਼ ਯਾਦ ਆ ਜਾਂਦਾ ਜਦ ਪ੍ਰਿੰਸੀਪਲ ਸਾਹਿਬ ਚੋਣ ਦੇ ਪਿੱਛੋਂ ਬਰਛੀ ਨਾਲ ਵਿੰਨ੍ਹੇ ਹੋਏ ਸੂਰ ਦੀ ਤਰ੍ਹਾਂ ਚਿਚਲਾਂਦੇ ਜੈ ਜੈਕਾਰ ਕਰਦੇ, ਕਾਲਜ ਦੇ ਬਾਹਰ ਨਿਕਲੇ ਸਨ। ਉਸ ਨੂੰ ਅਜਿਹਾ ਲੱਗਣ ਲੱਗ ਪਿਆ ਕਿ ਉਹ ਵੈਦ ਜੀ ਦੇ ਨਾਲ ਰਹਿੰਦਿਆਂ ਡਾਕੂਆਂ ਦੀ ਕਿਸੇ ਟੋਲੀ ਦਾ ਮੈਂਬਰ ਬਣ ਗਿਆ ਹੈ। ਜਦ ਪ੍ਰਿੰਸੀਪਲ ਸਾਹਿਬ ਉਸ ਦੇ ਅੱਗੇ ਦੰਦ ਕੱਢ ਕੇ ਕੋਈ ਰੋਚਕ ਕਿੱਸਾ ਬਿਆਨ ਕਰਦੇ, ਅਤੇ ਉਨ੍ਹਾਂ ਕੋਲ ਐਸੇ ਕਿੱਸਿਆਂ ਦੀ ਘਾਟ ਨਹੀਂ ਸੀ, ਤਾ ਉਸ ਵੇਲੇ ਉਸ ਨੂੰ ਲਗਾਤਾਰ ਇਹ ਅਨੁਭਵ ਹੁੰਦਾ ਰਹਿੰਦਾ ਕਿ ਇਹ ਆਦਮੀ ਕਿਸੇ ਵੇਲੇ ਤੇ ਕਿਸੇ ਦਾ ਵੀ ਗਲਾ ਘੁਟ ਸਕਦਾ ਹੈ।

ਸ਼ਹਿਰ ਹੁੰਦਾ ਤਾਂ ਉਹ ਕਿਸੇ ਕਾਫ਼ੀ ਹਾਊਸ ਵਿਚ ਬਹਿ ਕੇ ਦੋਸਤਾਂ ਸਾਹਮਣੇ ਇਸ ਚੋਣ ਉਤੇ ਲੰਮਾ ਚੌੜਾ ਭਾਸ਼ਣ ਦੇ ਦਿੰਦਾ, ਉਨ੍ਹਾਂ ਨੂੰ ਦੱਸਦਾ ਕਿ ਕਿਵੇਂ ਪਿਸਤੌਲ ਦੇ ਜ਼ੋਰ ਨਾਲ ਛੰਗਾ ਮੱਲ ਵਿਦਿਆਲਾ ਇੰਟਰ ਕਾਲਿਜ ਦੀ ਮੈਨੇਜਰੀ ਪ੍ਰਾਪਤ ਕੀਤੀ ਗਈ ਹੈ ਅਤੇ ਮੇਜ਼ ਉਤੇ ਹੱਥ ਮਾਰ ਕੇ ਕਹਿੰਦਾ ਕਿ ਕਿਸ ਮੁਲਕ ਵਿਚ ਇਨ੍ਹਾਂ ਛੋਟੇ ਛੋਟੇ ਹੁੰਦਿਆਂ ਲਈ ਅਜਿਹਾ ਕੀਤਾ ਜਾਂਦਾ ਹੋਵੇਗਾ। ਇਹ ਸਭ ਕਹਿ ਕੇ, ਅੰਤ ਵਿਚ ਅੰਗਰੇਜ਼ੀ ਦੇ ਚਾਰ ਪੁੱਠੇ-ਸਿੱਧੇ ਵਾਕ ਬੋਲ ਕੇ, ਉਹ ਕਾਫ਼ੀ ਦਾ ਪਿਆਲਾ ਖ਼ਾਲੀ ਕਰ ਦਿੰਦਾ ਅਤੇ ਚੈਨ ਮਹਿਸੂਸ ਕਰਦਾ ਕਿ ਉਹ ਇਕ ਬੁੱਧੀਜੀਵੀ ਹੈ ਅਤੇ ਪ੍ਰਜਾ-ਤੰਤਰ ਦੇ ਹੱਕ ਵਿਚ ਇਕ ਭਾਸ਼ਣ ਦੇ ਕੇ ਅਤੇ ਚਾਰ ਨਿਕੰਮੇ ਆਦਮੀਆਂ ਦੇ ਅੱਗੇ ਆਪਣੇ ਦਿਲ ਦਾ ਗ਼ੁਬਾਰ ਕੱਢ ਕੇ ਉਸ ਨੇ 'ਕਰਾਈਸਿਸ ਆਫ਼ ਫ਼ੇਥ' ਨੂੰ ਦਬਾ ਲਿਆ ਹੈ।

ਪਰ ਏਥੇ ਸ਼ਹਿਰ ਨਹੀਂ ਸੀ, ਬਲਕਿ ਪਿੰਡ ਸੀ ਜਿਥੇ, ਰੁੱਪਨ ਬਾਬੂ ਅਨੁਸਾਰ, ਆਪਣੇ ਸਕੇ ਪਿਉ ਦਾ ਵੀ ਭਰੋਸਾ ਨਹੀਂ ਹੈ, ਅਤੇ ਜਿਥੇ ਸਨਿੱਚਰ ਦੇ ਕਥਨ ਅਨੁਸਾਰ ਕੱਟੀ ਹੋਈ ਉਂਗਲ ਉਤੇ ਮੂਤਣ ਵਾਲਾ ਵੀ ਕੋਈ ਨਹੀਂ ਹੈ। ਇਸ ਲਈ ਰੰਗ ਨਾਥ ਏਥੇ ਆਪਣੇ ਰੋਗ ਨੂੰ ਦਬਾ ਨਾ ਸਕਿਆ। ਉਸ ਦੇ ਦਿਮਾਗ ਵਿਚ ਇਹ ਗੱਲ ਦਿਨੋ ਦਿਨ ਪੱਕੀ ਹੁੰਦੀ ਗਈ ਕਿ ਉਹ ਡਾਕੂਆਂ ਦੇ ਕਿਸੇ ਟੋਲੇ ਵਿਚ ਆ ਫਸਿਆ ਹੈ, ਜਿਨ੍ਹਾਂ ਨੇ

ਕਾਲਜ ਉਤੇ ਛਾਪਾ ਮਾਰ ਕੇ ਉਸ ਨੂੰ ਲੁੱਟ ਲਿਆ ਹੈ ਅਤੇ ਹੁਣ ਉਹ ਕਿਸੇ ਦੂਜੀ ਥਾਂ ਛਾਪਾ ਮਾਰਨ ਦੀ ਤਿਆਰੀ ਵਿਚ ਹਨ। ਉਸ ਦੀ ਤਬੀਅਤ ਹੁਣ ਵੈਦ ਜੀ ਨੂੰ ਗਾਹਲਾਂ ਦੇਣ ਲਈ ਕੁਰਲਾਉਂਦੀ ਰਹਿੰਦੀ ਤੇ ਉਸ ਤੋਂ ਵੀ ਵਧੇਰੇ ਕਿਸੇ ਅਜਿਹੇ ਆਦਮੀ ਦੀ ਭਾਲ ਵਿਚ ਕੁਰਲਾਉਂਦੀ ਜਿਸ ਦੇ ਸਾਹਮਣੇ ਉਨ੍ਹਾਂ ਨੂੰ ਬੜੇ ਵਿਸ਼ਵਾਸ ਨਾਲ ਗਾਹਲਾਂ ਕੱਢੀਆਂ ਜਾ ਸਕਣ।

ਅਜਿਹਾ ਸਾਥੀ ਕਿੱਥੋਂ ਲੱਭੇਗਾ ? ਖੰਨਾ ਮਾਸਟਰ ਪਾਟਾ ਹੋਇਆ ਢੋਲ ਹੈ। ਜੇ ਉਸ ਦੇ ਸਾਹਮਣੇ ਕੋਈ ਗੱਲ ਮੂੰਹੋਂ ਨਿਕਲ ਗਈ ਤਾਂ ਦੂਜੇ ਦਿਨ ਉਹ ਸਾਰੇ ਪਿੰਡ ਵਿਚ ਫੈਲ ਜਾਏਗੀ ਅਤੇ ਸਾਰੇ ਕਹਿਣਾ ਸ਼ੁਰੂ ਕਰ ਦੇਣਗੇ ਕਿ ਵੈਦ ਜੀ ਦਾ ਭਣੇਵਾਂ ਆਪਣੇ ਮਾਮੇ ਨੂੰ ਹੀ ਗਾਹਲਾਂ ਕੱਢਦਾ ਹੈ, ਵੇਖ ਲਵੋ ਅੱਜ ਕਲ੍ਹ ਦੇ ਪੜ੍ਹੇ ਲਿਖੇ ਲੋਕਾਂ ਦੀ ਅਕਲ। ਮਾਲਵੀ ਮਾਸਟਰ ਨਾਲ ਇਸ ਵਿਸ਼ੇ ਉਤੇ ਗੱਲ ਕੀਤੀ ਜਾ ਸਕਦੀ ਹੈ, ਪਰ ਉਹ ਗੁੱਟਬੰਦੀ ਵਿਚ ਹੁੰਦਿਆਂ ਵੀ ਸਿੱਧੜ ਹੈ ਸੋ ਉਸ ਦੇ ਸਾਹਮਣੇ ਕੋਈ ਵੀ ਗੱਲ ਕਰਨ ਦਾ ਮਜ਼ਾ ਨਹੀਂ ਆਉਣਾ।

ਫੇਰ ਕੌਣ ? ਰੁੱਪਨ ਬਾਬੂ ?

ਰੰਗ ਨਾਥ ਨੂੰ ਰੁੱਪਨ ਬਾਬੂ ਉਤੇ ਕੁਝ ਭਰੋਸਾ ਸੀ, ਕਿਉਂਕਿ ਕਦੀ ਕਦੀ ਉਹ ਪ੍ਰਿੰਸੀਪਲ ਨੂੰ ਗਾਹਲਾਂ ਦੇ ਕੇ ਕਾਲਜ ਦੇ ਦੁਰਭਾਗਾਂ ਦੀ ਗੱਲ ਕਰਦੇ ਸਨ। ਉਸ ਨੂੰ ਇਹ ਸ਼ਿਕਾਇਤ ਸੀ ਕਿ ਉਹ ਪੜ੍ਹਨ ਲਿਖਣ ਵਿਚ ਬੁੱਧੂ ਹੋਵੇਗਾ, ਪਰ ਦੁਨੀਆਂਦਾਰੀ ਵਿਚ ਬੜਾ ਪਹੁੰਚਿਆ ਹੋਇਆ ਤੇ ਤਿਗੜਮਬਾਜ਼ੀ ਵਿਚ ਪੱਕਾ ਹੈ। ਉਸ ਨੇ ਪਿਤਾ ਜੀ ਨੂੰ ਐਸੀ ਕੁੜਿੱਕੀ ਵਿਚ ਫਸਾ ਦਿਤਾ ਹੈ ਕਿ ਉਹ ਹਰ ਕੰਮ ਕਰਦਾ ਆਪਣੀ ਇੱਛਾ ਨਾਲ ਹੈ, ਪਰ ਪਿਤਾ ਜੀ ਸਮਝਦੇ ਹਨ ਕਿ ਜੋ ਕੰਮ ਹੋ ਰਿਹਾ ਹੈ, ਉਨ੍ਹਾਂ ਦੀ ਮਰਜ਼ੀ ਨਾਲ ਹੋ ਰਿਹਾ ਹੈ। ਉਸ ਨੇ ਖੰਨਾ ਮਾਸਟਰ ਨਾਲ ਕਾਫ਼ੀ ਜ਼ਿਆਦਤੀ ਕੀਤੀ ਹੈ। ਖੰਨਾ ਮਾਸਟਰ ਲੱਖ ਬੇਵਕੂਫ਼ ਹੋਣ ਫੇਰ ਵੀ ਉਨ੍ਹਾਂ ਉਤੇ ਏਨੀ ਜ਼ਿਆਦਤੀ ਨਹੀਂ ਸੀ ਹੋਣੀ ਚਾਹੀਦੀ ਕਿਉਂ ਕਿ ਇਹ ਠੀਕ ਨਹੀਂ ਹੈ ਕਿ ਪਿਤਾ ਜੀ ਦੀ ਮਦਦ ਨਾਲ ਇਕ ਬੇਵਕੂਫ਼ ਦੂਜੇ ਬੇਵਕੂਫ਼ ਨੂੰ ਮਾਰ ਦੇਵੇ......

ਏਥੇ ਬੋੜ੍ਹ ਦੇ ਦਰੱਖ਼ਤ ਥੱਲੇ, ਖੂਹ ਦੀ ਮੰਡੇਰ ਉਤੇ ਬੈਠਿਆਂ ਰੰਗ ਨਾਥ ਨੇ ਤਸੱਲੀ ਨਾਲ ਇਕ ਡੂੰਘਾ ਸਾਹ ਲਿਆ, ਕਿਉਂਕਿ ਬਹੁਤ ਦਿਨਾਂ ਪਿੱਛੋਂ ਅੱਜ ਪਹਿਲੀ ਵਾਰੀ ਉਸ ਦਾ ਰੋਗ ਉਸ ਨੂੰ ਤੰਗ ਨਹੀਂ ਸੀ ਕਰ ਰਿਹਾ। ਹੋਇਆ ਇਹ ਸੀ ਕਿ ਹਿੰਮਤ ਕਰ ਕੇ ਉਸ ਨੇ ਅੱਜ ਰੁੱਪਨ ਬਾਬੂ ਦੇ ਸਾਹਮਣੇ ਆਪਣਾ ਆਤਮ ਸੰਕਟ ਖੋਲ੍ਹ ਦਿਤਾ ਸੀ। ਉਸ ਨੇ ਸਾਫ਼ ਸਾਫ਼ ਕਿਹਾ ਸੀ ਕਿ ਮਾਮੇ ਨੂੰ ਅਜਿਹਾ ਨਹੀਂ ਸੀ ਕਰਨਾ ਚਾਹੀਦਾ, ਪਿਸਤੌਲ ਦੇ ਜ਼ੋਰ ਨਾਲ ਮੈਨੇਜਰੀ ਮਿਲ ਵੀ ਗਈ ਤਾਂ ਕੀ ਹੋਇਆ, ਚਾਰੇ ਪਾਸੇ ਉਨ੍ਹਾਂ ਦੀ ਖ਼ੁਨਾਮੀ ਤਾਂ ਹੋ ਗਈ।

ਰੁੱਪਨ ਬਾਬੂ ਨੇ ਆਪਣੀ ਡੰਡਾ ਮਾਰ ਸ਼ੈਲੀ ਵਿਚ ਜਵਾਬ ਦਿਤਾ ਸੀ :

"ਦੇਖੋ ਦਾਦਾ, ਇਹ ਤਾਂ ਪਾਲਿਟਿਕਸ ਐ। ਇਸ ਵਿਚ ਬੜਾ ਬੜਾ ਵੱਡਾ ਕਮੀਨਾਪਨ ਚਲਦੈ। ਇਹ ਤਾਂ ਕੁਝ ਵੀ ਨਹੀਂ ਹੋਇਆ। ਪਿਤਾ ਜੀ ਜਿਸ ਪਹੇ ਉਤੇ ਪਏ ਹੋਏ ਨੇ ਉਸ ਵਿਚ ਇਸ ਤੋਂ ਵੀ ਅੱਗੇ ਕਈ ਕੁਝ ਕਰਨਾ ਪੈਂਦੈ। ਦੁਸ਼ਮਨ ਨੂੰ, ਜਿਵੇਂ ਵੀ ਹੋਵੇ, ਲੰਮਾ ਪਾਉਣਾ ਚਾਹੀਦੈ। ਇਹ ਲੰਮਾ ਨਹੀਂ ਪਾਉਣਗੇ ਤਾਂ ਆਪ ਚਿੱਤ ਹੋ ਜਾਣਗੇ ਅਤੇ ਫੇਰ ਬੈਠੇ ਬੰਨ੍ਹਿਆਂ ਕਰਨਗੇ ਚੂਰਨ ਦੀਆਂ ਪੁੜੀਆਂ ਅਤੇ ਕੋਈ ਇਕ ਟਕੇ ਨੂੰ ਵੀ ਨਹੀਂ ਪੁੱਛੇਗਾ।

"ਪਰ ਇਸ ਕਾਲਜ ਵਿਚ ਸੁਧਾਰ ਦੀ ਲੋੜ ਐਂ। ਪ੍ਰਿੰਸੀਪਲ ਹਰਾਮੀ ਐ। ਦਿਨ ਰਾਤ ਗੁੱਟਬੰਦੀ ਦੀ ਖੱਚ ਖੱਚ ਛਈ ਰਖਦਾ ਹੈ। ਖੰਨਾ ਮਾਸਟਰ ਵੀ ਉੱਲੂ ਦੇ ਪੱਠੇ ਨੇ। ਪਰ ਉਹ ਹਰਾਮੀ ਨਹੀਂ। ਇਹ ਸਾਲਾ ਉਨ੍ਹਾਂ ਨੂੰ ਬਥੇਰਾ ਦਬਾ ਚੁਕਿਐ, ਹੁਣ ਖੰਨਾ ਮਾਸਟਰ ਨੂੰ ਉੱਭਰਨਾ ਚਾਹੀਦੈ। ਮੈਂ ਪਿਤਾ ਜੀ ਨਾਲ ਵੀ ਗੱਲ ਕੀਤੀ ਸੀ, ਪਰ ਉਹ ਪ੍ਰਿੰਸੀਪਲ ਨੂੰ ਉਖਾੜਨਾ ਨਹੀਂ ਚਾਹੁੰਦੇ।

"ਮੈਂ ਸੋਚਿਐ ਕਿ ਕੁਝ ਦਿਨ ਤਕ ਅਸੀਂ ਪਿਤਾ ਜੀ ਨੂੰ ਕੁਝ ਨਾ ਕਹੀਏ, ਸਿਰਫ਼ ਹੌਲੀ ਜਿਹੀ ਖੰਨਾ ਮਾਸਟਰ ਨੂੰ ਉਛਾਲ ਦੇਈਏ। ਇਸ ਨਾਲ ਪ੍ਰਿੰਸੀਪਲ ਆਪੇ ਚਿੱਤ ਹੋ ਜਾਏਗਾ। ਉਹ ਸਾਲਾ ਬਹੁਤ ਫੂਕ ਲੈ ਗਿਐ, ਉਸ ਦੀ ਫੂਕ ਕੱਢਣੀ ਜ਼ਰੂਰੀ ਐਂ। ਇਕ ਵਾਰੀ ਲੰਮਾ ਪੈ ਗਿਆ ਤਾਂ ਪਿਤਾ ਜੀ ਵੀ ਦੇਖ ਲੈਣਗੇ ਕਿ ਉਹ ਕਿੰਨਾ ਕੁ ਉਸਤਾਦ ਸੀ......।"

ਰੰਗ ਨਾਥ ਨੇ ਤਸੱਲੀ ਦਾ ਸਾਹ ਲਿਆ ਸੀ, ਕਿਉਂਕਿ ਏਨਾ ਤਾਂ ਨਿਸਚਿਤ ਹੋ ਗਿਆ ਸੀ ਕਿ ਉਹ ਹੁਣ ਰੁੱਪਨ ਬਾਬੂ ਦੇ ਸਾਹਮਣੇ ਇਸ ਵਿਸ਼ੇ ਉਤੇ ਗੱਲ ਕਰ ਸਕਦਾ ਹੈ। ਇਹ ਵੀ ਸਾਫ਼ ਹੋ ਗਿਆ ਸੀ ਕਿ ਰੁੱਪਨ ਬਾਬੂ ਦੇ ਨਾਲ ਉਹ ਖੰਨਾ ਮਾਸਟਰ ਨੂੰ ਹਮਦਰਦੀ ਦਿਖਾ ਸਕਦਾ ਹੈ, ਡਿੱਗੇ ਹੋਏ ਨੂੰ ਉਠਾ ਸਕਦਾ ਹੈ, ਆਫਰੇ ਹੋਏ ਦੀ ਫੂਕ ਕੱਢ ਸਕਦਾ ਹੈ ਅਤੇ ਸੰਖੇਪ ਵਿਚ, ਅਨਿਆਂ ਦੀ ਟੱਕਰ ਵਿਚ ਸਿੱਧਾ ਨਾ ਸਹੀ, ਦਬੜੂ ਘੁਸੜੂ ਢੰਗ ਨਾਲ ਹੀ ਖੜਾ ਹੋ ਕੇ ਪਹਿਲਾਂ ਵਰਗੀ ਸਿਹਤ ਫੇਰ ਬਣਾ ਸਕਦਾ ਹੈ।

ਜਨਵਰੀ, ਜਿਸ ਦੇ ਪਿੱਛੋਂ ਫ਼ਰਵਰੀ ਆਉਣੀ ਸੀ, ਜਿਸ ਵਿਚ ਪਿੰਡ ਸਭਾ ਦੀਆਂ ਚੋਣਾਂ ਹੋਣੀਆਂ ਸਨ ਅੱਧੀ ਤੋਂ ਜ਼ਿਆਦਾ ਬੀਤ ਚੁਕੀ ਸੀ। ਫੇਰ ਮਾਰਚ ਦਾ ਮਹੀਨਾ ਆਉਣਾ ਸੀ, ਜਿਸ ਵਿਚ ਹਾਈ ਸਕੂਲ ਤੇ ਇੰਟਰਮੀਡੀਏਟ ਦੇ ਇਮਤਿਹਾਨ ਸ਼ੁਰੂ ਹੋਣੇ ਸਨ।

ਚੋਣਾਂ ਨੇ, ਇਕ ਪਾਸੇ ਸਨਿੱਚਰ ਅਤੇ ਬਦਰੀ ਪਹਿਲਵਾਨ ਦੇ ਅਖਾੜੇ ਨੂੰ, ਅਤੇ ਦੂਜੇ ਪਾਸੇ ਰਾਮਾਧੀਨ ਭੀਖਮਖੇੜਵੀ ਅਤੇ ਉਨ੍ਹਾਂ ਦੇ ਜੁਆਰੀ ਜੋਧਿਆਂ ਨੂੰ, ਪਰਜਾ ਤੰਤਰ ਦੀ ਸੇਵਾ ਵਿਚ ਫਸਾ ਦਿਤਾ ਸੀ। ਇਸ ਸੇਵਾ ਨੂੰ ਸਿਰੇ ਚਾੜ੍ਹਨ ਦਾ ਮੁਖ ਢੰਗ ਹਾਲੇ ਤਕ ਇਹ ਸੀ ਕਿ ਦੋਵੇਂ ਦਲ ਇਕ ਦੂਜੇ ਨੂੰ ਪਿੱਠ ਪਿਛੇ ਚੀਕ ਚੀਕ ਕੇ ਗਾਹਲਾਂ ਦੇਂਦੇ ਸਨ। ਆਸ਼ਾ ਸੀ ਕਿ ਫਰਵਰੀ ਦੇ ਮਹੀਨੇ ਵਿਚ ਇਹ ਕੰਮ ਆਹਮੋ ਸਾਹਮਣੇ ਵੀ ਹੋਣ ਲੱਗ ਪਵੇਗਾ। ਜਿੱਥੋਂ ਤਕ ਮਾਰਚ ਵਿਚ ਹੋਣ ਵਾਲੇ ਇਮਤਿਹਾਨਾਂ ਦੀ ਗੱਲ ਹੈ, ਉਹ ਹਾਲੇ ਕਿਸੇ ਨੂੰ ਵੀ ਫਸਾ ਨਹੀਂ ਸਨ ਸਕੇ। ਵਿਦਿਆਰਥੀ, ਅਧਿਆਪਕ ਅਤੇ ਖ਼ਾਸ ਤੌਰ ਉਤੇ ਪ੍ਰਿੰਸੀਪਲ ਸਾਹਿਬ, ਉਹ ਹਾਲੇ ਬਿਲਕੁਲ ਬੇਦਾਗ਼ ਸਨ।

ਪਰ ਪ੍ਰਿੰਸੀਪਲ ਸਾਹਿਬ ਇਕ ਹੋਰ ਮਾਮਲੇ ਵਿਚ ਫਸ ਗਏ ਸਨ। ਕੁਝ ਦਿਨ ਪਹਿਲਾਂ ਜਦ ਕਾਲਜ ਦੀ ਕਮੇਟੀ ਦੀ ਸਾਲਾਨਾ ਬੈਠਕ ਹੋਈ ਸੀ, ਵੈਦ ਜੀ ਨੂੰ ਇਕ ਰਾਏ ਨਾਲ ਦੋਬਾਰਾ ਮੈਨੇਜਰ ਚੁਣਿਆ ਗਿਆ ਸੀ। ਇਸ ਗੱਲ ਨੂੰ ਲੈ ਕੇ ਕੁਝ ਮੈਂਬਰਾਂ ਨੇ ਇਕ ਸ਼ਿਕਾਇਤ ਸਿੱਖਿਆ ਮੰਤਰੀ ਦੇ ਕੋਲ ਭੇਜੀ ਸੀ। ਉਨ੍ਹਾਂ ਦਾ ਕਹਿਣਾ ਸੀ ਕਿ ਵਿਰੋਧ ਪ੍ਰਗਟ ਕਰਨ ਵਾਲੇ ਮੈਂਬਰਾਂ ਨੂੰ ਬੈਠਕ ਵਿਚ ਆਉਣ ਹੀ ਨਹੀਂ ਸੀ ਦਿਤਾ ਗਿਆ ਅਤੇ ਉਨ੍ਹਾਂ ਨੂੰ ਪਿਸਤੌਲਾਂ ਨਾਲ ਧਮਕਾਇਆ ਗਿਆ ਸੀ। ਸ਼ਿਕਾਇਤ ਵਿਚ ਇਸ ਗੱਲ ਨੂੰ ਏਨੇ ਵਿਸਤਾਰ ਨਾਲ ਲਿਖਿਆ ਗਿਆ ਸੀ ਕਿ ਸ਼ਿਕਾਇਤੀ ਪੱਤਰ ਦਾ ਪੜ੍ਹਿਆ ਜਾਣਾ ਅਸੰਭਵ ਲੱਗਦਾ ਸੀ ਅਤੇ ਜੇ ਉਸ ਨੂੰ ਪੜ੍ਹ ਲਿਆ ਜਾਏ ਤਾਂ ਉਸ ਉਤੇ ਵਿਸ਼ਵਾਸ ਕਰਨਾ ਤਾਂ ਬਿਲਕੁਲ ਹੀ ਅਸੰਭਵ ਸੀ, ਕਿਉਂਕਿ ਉਸ ਦਾ ਤੋੜਾ ਏਥੇ ਟੁਟਦਾ ਸੀ ਕਿ ਸ਼ਿਵਪਾਲ ਗੰਜ ਵਿਚ ਸਭ ਕਾਇਦੇ ਕਾਨੂੰਨ ਮਿਟ ਗਏ ਹਨ। ਓਥੇ ਥਾਣਾ ਪੁਲਿਸ ਨਾਂ ਦੀ ਕੋਈ ਚੀਜ਼ ਨਹੀਂ ਹੈ ਅਤੇ ਓਥੇ ਚਾਰ ਗੁੰਡੇ ਮਿਲ ਕੇ ਜੋ ਚਾਹੁਣ ਕਰ ਸਕਦੇ ਹਨ। ਸਪੱਸ਼ਟ ਸੀ ਕਿ ਇਸ ਗੱਲ ਨੂੰ ਗ਼ਲਤ ਮੰਨਣ ਲਈ ਕਿਸੇ ਪੜਤਾਲ ਦੀ ਲੋੜ ਨਹੀਂ ਸੀ, ਫੇਰ ਵੀ ਕੁਝ ਵਿਰੋਧੀ ਮੈਂਬਰਾਂ ਨੇ ਸ਼ਹਿਰ ਪਹੁੰਚ ਕੇ ਇਸ ਸ਼ਿਕਾਇਤ ਦੀ ਨਕਲ ਸਿੱਖਿਆ ਵਿਭਾਗ ਦੇ ਵੱਡੇ ਵੱਡੇ ਅਫਸਰਾਂ ਨੂੰ ਦਿਤੀ ਸੀ ਅਤੇ ਫੇਰ ਵਾਪਸ ਆ ਕੇ ਉਹ ਪੂਰੇ ਇਲਾਕੇ ਵਿਚ ਪ੍ਰਚਾਰ ਕਰਨ ਲੱਗ ਪਏ ਸਨ ਕਿ ਮਾਮਲੇ ਦੀ ਜਾਂਚ ਡਿਪਟੀ ਡਾਇਰੈਕਟਰ ਆਫ਼ ਐਜੂਕੇਸ਼ਨ ਨਾਮਕ ਇਕ ਅਫ਼ਸਰ ਕਰਨਗੇ ਜੋ ਉਂਜ ਭਾਂ ਭਾਵੇਂ ਗਊ ਆਦਮੀ ਹਨ, ਪਰ ਇਸ ਵਾਰੀ ਉਹ ਵੈਦ ਜੀ ਦੇ ਪਿਓ ਪਾਸੋਂ ਵੀ ਨਹੀਂ ਪਸਮਣ ਲੱਗੇ, ਕਿਉਂਕਿ ਉੱਪਰੋਂ ਸੱਚੀ ਪੜਤਾਲ ਕਰਨ ਦਾ ਹੁਕਮ ਹੋਇਆ ਹੈ।

ਪ੍ਰਿੰਸੀਪਲ ਸਾਹਿਬ ਨੂੰ ਰਸਾਉਣ ਲਈ ਏਨਾ ਹੀ ਕਾਫ਼ੀ ਸੀ। ਉਹ ਜਾਣਦੇ ਸਨ ਕਿ ਪੜਤਾਲ ਵਾਲੀ ਗੱਲ ਵੈਦ ਜੀ ਖੁਦ ਦੇਖਣਗੇ, ਪਰ ਪੜਤਾਲ ਦੇ ਸੰਬੰਧ ਵਿਚ ਅਫ਼ਸਰਾਂ ਦੇ ਦੌਰੇ ਵੀ ਹੋਣਗੇ ਅਤੇ ਉਨ੍ਹਾਂ ਬਾਰੇ ਪ੍ਰਿੰਸੀਪਲ ਸਾਹਿਬ ਨੂੰ ਹੀ ਦੇਖਣਾ ਪਵੇਗਾ। ਹਾਕਮ

ਲੋਕ ਜਦ ਕਾਲਜ ਵਿਚ ਆਉਣਗੇ ਤਾਂ ਸਭ ਤੋਂ ਪਹਿਲਾਂ ਕੀ ਦੇਖਣਗੇ ? ਪ੍ਰਿੰਸੀਪਲ ਨੇ ਆਪਣੇ ਆਪ ਨੂੰ ਜਵਾਬ ਦਿਤਾ ਇਮਾਰਤਾਂ !

ਇਸ ਲਈ ਉਹ ਇਸ ਸਮੇਂ ਇਮਾਰਤ ਦੀ ਸੁੰਦਰਤਾ ਵਧਾਉਣ ਵਿਚ ਲੱਗੇ ਹੋਏ ਸਨ ।

ਉਨ੍ਹਾਂ ਨੇ ਸ਼ਹਿਰ ਵਿਚ ਦੇਖਿਆ ਸੀ, ਜੇ ਇਕ ਛੋਟਾ ਜਿਹਾ ਬੂਟਾ ਲਾ ਕੇ ਉਸ ਦੇ ਚਾਰੇ ਪਾਸੇ ਇੱਟਾਂ ਦਾ ਘੇਰਾ ਬਣਾ ਦਿਤਾ ਜਾਏ ਤੇ ਉਸ ਉਤੇ ਲਾਲ, ਪੀਲਾ, ਚਿੱਟਾ ਰੰਗ ਮਲ ਦਿਤਾ ਜਾਏ ਤਾਂ ਬਿਨਾਂ ਕਿਸੇ ਉਚੇਚ ਦੇ, ਰੜਾ ਮੈਦਾਨ, ਬਾਗ਼ ਵਰਗਾ ਦਿੱਸਣ ਲੱਗ ਪੈਂਦਾ ਹੈ । ਉਨ੍ਹਾਂ ਨੇ ਫ਼ੈਸਲਾ ਕੀਤਾ ਕਿ ਕਾਲਜ ਦੀ ਇਮਾਰਤ ਦੇ ਸਾਹਮਣੇ ਇਕ ਕਤਾਰ ਗੁਲਮੋਹਰ ਅਤੇ ਅਮਲਤਾਸ ਦੇ ਦਰੱਖ਼ਤਾਂ ਦੀ ਲਾ ਦਿਤੀ ਜਾਏ ਤੇ ਅਫ਼ਸਰਾਂ ਦੇ ਆਉਣ ਤੋਂ ਪਹਿਲਾਂ ਪਹਿਲਾਂ ਇੱਟਾਂ ਦੇ ਰੰਗ-ਬਰੰਗੇ ਘੇਰੇ ਸਜਾ ਦਿਤੇ ਜਾਣ । ਕਾਲਜ ਵਿਚ ਵੜਦੇ ਸਾਰ ਅੱਖਾਂ ਅੱਗੇ ਸਾਫ਼ ਸੁਥਰੀ ਰੰਗ-ਬਰੰਗੀ ਇਮਾਰਤ ਹੋਵੇ ਅਤੇ ਜਾਂਦੇ ਵੇਲੇ ਪੇਟ ਦੇ ਅੰਦਰ ਫ਼ਸਟ ਕਲਾਸ ਚਾਹ ਤੇ ਨਾਸ਼ਤਾ ਹੋਵੇ ਤਾਂ ਕੋਈ ਸਾਡੇ ਵਿਰੁੱਧ ਲਿਖੇਗਾ ਕੀ ? ਪ੍ਰਿੰਸੀਪਲ ਸਾਹਿਬ ਨੇ ਇਹ ਸੋਚਿਆ ਅਤੇ ਜਨਵਰੀ ਦੀ ਠੰਢ ਦਾ ਖ਼ਿਆਲ ਛੱਡ ਕੇ, 'ਦਰੱਖ਼ਤ ਲਾਉਣ ਲਈ ਹਰ ਮੌਸਮ ਚੰਗਾ ਹੁੰਦਾ ਹੈ', ਇਸ ਵਿਗਿਆਨਿਕ ਧੜੱਲੇਬਾਜ਼ੀ ਦੀ ਅਗਵਾਈ ਵਿਚ ਅੱਗੇ ਵਧਦਿਆਂ, ਉਹ ਆਪਣੇ ਕੰਮ ਵਿਚ ਜੁਟ ਗਏ ।

ਉਹ ਕਾਲਜ ਦੀ ਚਾਰ ਦੀਵਾਰੀ ਦੇ ਕੋਲ ਖੜੇ, ਕੁਝ ਟੋਏ ਪੁਟਵਾ ਰਹੇ ਸਨ । ਉਨ੍ਹਾਂ ਦੇ ਹੱਥ ਵਿਚ ਇਕ ਮੋਟੀ ਸਾਰੀ ਚੀਕਣੀ ਕਿਤਾਬ ਸੀ ਜੋ ਦੇਖਣ ਤੋਂ ਹੀ ਬਹੁਤ ਕੀਮਤੀ ਲੱਗਦੀ ਸੀ । ਉਹ ਆਪਣੀ ਕੰਮ ਕਾਜ ਵਾਲੀ ਪੋਸ਼ਾਕ, ਜੁੱਤੀਓਂ ਬਿਨਾਂ, ਹਾਫ਼ ਪੈਂਟ ਵਿਚ — ਦੇਖਣ ਵਾਲੇ ਭਾਵੇਂ ਕੁਝ ਪਏ ਸਮਝਣ — ਆਪਣੇ ਆਪ ਨੂੰ ਬੜਾ ਚੁਸਤ ਚਲਾਕ ਸਮਝਦੇ ਹੋਏ ਖੜੇ ਸਨ । ਕਿਤਾਬ ਨੂੰ ਉਹ ਇਕ ਪਾਲਤੂ ਬਿੱਲੀ ਦੀ ਤਰ੍ਹਾਂ ਪਿਆਰ ਨਾਲ ਫੜੀ ਖੜੇ ਸਨ ।

ਓਦੋਂ ਹੀ ਖੰਨਾ ਮਾਸਟਰ ਕਾਹਲੀ ਨਾਲ ਉਲਾਂਘਾਂ ਪੁਟਦੇ ਓਥੇ ਆ ਪਹੁੰਚੇ ਅਤੇ ਪ੍ਰਿੰਸੀਪਲ ਨੂੰ ਇਕ ਕਾਗ਼ਜ਼ ਫੜਾ ਕੇ ਬੋਲੇ, "ਇਹ ਲਓ ।"

ਪ੍ਰਿੰਸੀਪਲ ਨੇ ਕੋਲ ਖੜੇ ਹੋਏ ਇਕ ਮਾਸਟਰ ਵਲ ਮਦਦ ਲਈ ਝਾਕਿਆ । ਉਸ ਨੂੰ ਉਹ ਬਹੁਤ ਪਹਿਲਾਂ ਤੋਂ ਜਾਣਦੇ ਸਨ ਕਿਉਂਕਿ ਉਹ ਉਨ੍ਹਾਂ ਦੇ ਚਾਚੇ ਦਾ ਭਰਾ ਸੀ ।

ਫੇਰ ਟੋਏ ਦੇ ਕੋਲ ਖੜੇ ਖੜੇ ਉਹ ਇਕ ਦਮ ਆਕੜ ਕੇ ਅਫ਼ਸਰ ਬਣ ਗਏ। ਬੋਲੇ, "ਇਹ ਕੀ ਐ ?"

"ਕੀ ਐ ? ਕਾਗਜ਼ ਐ।"

ਉਹ ਉਸ ਨੂੰ ਕੱਸੇ ਹੋਏ ਸੀਨੇ ਅਤੇ ਧਸੀਆਂ ਹੋਈਆਂ ਅੱਖਾਂ ਨਾਲ ਦੇਖਦੇ ਰਹੇ। ਖੰਨਾ ਮਾਸਟਰ ਨੇ ਕਿਸੇ ਹਿਤੈਸ਼ੀ ਦੀ ਤਰ੍ਹਾਂ ਕਿਹਾ, "ਲਿਆਓ, ਪੜ੍ਹ ਦਿਆਂ।"

"ਜਾਓ, ਆਪਣਾ ਕੰਮ ਕਰੋ। ਮੈਨੂੰ ਪੜ੍ਹਾਉਣ ਦੀ ਕੋਸ਼ਿਸ਼ ਨਾ ਕਰੋ।" ਉਹ ਘਿਰਣਾ ਨਾਲ ਬੋਲੇ।

ਖੰਨਾ ਮਾਸਟਰ ਨੇ ਸਾਹ ਖਿੱਚ ਕੇ ਕਿਹਾ, "ਏਸ ਜਨਮ ਵਿਚ ਪੜ੍ਹਾਉਣ ਤੋਂ ਬਚਣਾ ਕਿੱਥੇ ਸੰਭਵ ਐ ?"

ਪ੍ਰਿੰਸੀਪਲ ਦੇ ਚਾਚੇ ਦਾ ਭਰਾ ਖੰਨਾ ਮਾਸਟਰ ਦੇ ਚਿਹਰੇ ਉਤੇ ਨਿਗਾਹ ਜਮਾਈ ਖੜਾ ਸੀ, ਜਿਵੇਂ ਮਾਲਕ ਦੇ ਬੰਗਲੇ ਦੀ ਚਾਰ ਦੀਵਾਰੀ ਦੇ ਅੰਦਰ ਖੜਾ ਹੋਇਆ ਅਲਸੇਸ਼ੀਅਨ, ਸੜਕ ਉਤੇ ਖੜੇ ਕਿਸੇ ਦੇਸੀ ਕੁੱਤੇ ਨੂੰ ਦੇਖ ਰਿਹਾ ਹੋਵੇ। ਪ੍ਰਿੰਸੀਪਲ ਸਾਹਿਬ ਕਾਫ਼ੀ ਦੇਰ ਤਕ ਉਸ ਕਾਗਜ਼ ਨੂੰ ਘੂਰ ਘੂਰ ਕੇ ਦੇਖਦੇ ਰਹੇ। ਪੁਰਾਣੇ ਜ਼ਮਾਨੇ ਦੇ ਰਿਸ਼ੀ ਹੁੰਦੇ ਤਾਂ ਕਾਗਜ਼ ਹੁਣ ਤਕ ਸੜ ਕੇ ਸੁਆਹ ਹੋ ਚੁਕਾ ਹੁੰਦਾ। ਕਾਫ਼ੀ ਦੇਰ ਤਕ ਉਸ ਨੂੰ ਦੇਖ ਕੇ ਉਨ੍ਹਾਂ ਨੇ ਉਹ ਖੰਨਾ ਮਾਸਟਰ ਨੂੰ ਹੀ ਮੋੜ ਦਿਤਾ।

ਖੰਨਾ ਨੇ ਚਿੜ ਕੇ ਕਿਹਾ, "ਇਹ ਕੀ ?"

"ਇਹ ਕੀ ? ਇਹ ਕਾਗਜ਼ ਐ।" ਕਹਿ ਕੇ ਪ੍ਰਿੰਸੀਪਲ ਸਾਹਿਬ ਟੋਏ ਦਾ ਨਿਰੀਖਣ ਕਰਨ ਲੱਗ ਪਏ।

ਖੰਨਾ ਮਾਸਟਰ ਨੇ ਬੁੱਲ੍ਹ ਘੁੱਟੇ। ਅਵਾਜ਼ ਸੰਭਾਲ ਕੇ ਬੋਲੇ, "ਜੋ ਵੀ ਹੋਵੇ, ਲਿਖਤੀ ਅਰਜ਼ੀ ਉਤੇ ਤੁਹਾਨੂੰ ਲਿਖਤੀ ਹੁਕਮ ਦੇਣਾ ਪਵੇਗਾ।"

ਪ੍ਰਿੰਸੀਪਲ ਸਾਹਿਬ ਇਕ ਮਜ਼ਦੂਰ ਨਾਲ ਗੱਲ ਕਰਨ ਲੱਗ ਪਏ। ਕਹਿਣ ਲੱਗੇ, "ਠੀਕ ਐ, ਠੀਕ ਐ। ਹੁਣ ਬਸ ਕਰੋ। ਓਏ ਟੋਆ ਪੁੱਟ ਰਿਹੈਂ, ਟੋਆ, ਖੂਹ ਨਹੀਂ। ਕਾਫ਼ੀ ਐ।"

ਖੰਨਾ ਮਾਸਟਰ ਕੁਝ ਦੇਰ ਗੁੰਮ ਸੁਮ ਰਹੇ, ਫੇਰ ਬੋਲੇ, "ਮੈਂ ਚਾਰ ਦਿਨਾਂ ਲਈ ਬਾਹਰ ਜਾਣੈਂ, ਛੁੱਟੀ ਚਾਹੀਦੀ ਐ। ਤੁਹਾਨੂੰ ਲਿਖਤੀ ਹੁਕਮ ਕਰਨਾ ਪਏਗਾ।"

ਪ੍ਰਿੰਸੀਪਲ ਸਾਹਿਬ ਟੋਏ ਦੀ ਗਿੱਲੀ ਮਿੱਟੀ ਉਤੇ ਅਚਾਨਕ ਪੱਬਾਂ ਭਾਰ ਬੈਠ ਗਏ ਤਾਂ ਜੋ ਦੇਖਣ ਵਾਲੇ ਦੇਖ ਲੈਣ ਕਿ ਕਾਲਜ ਦੇ ਹਿੱਤ ਵਿਚ ਉਹ ਨਾਲੀਆਂ ਵਿਚ ਲੇਟਣ ਤੋਂ ਵੀ ਸੰਕੋਚ ਨਹੀਂ ਕਰਦੇ ਅਤੇ ਮਜ਼ਦੂਰਾਂ ਨੂੰ ਟੋਏ ਦੀ ਮੰਡ ਬਾਰੇ ਚੰਗੀ ਤਰ੍ਹਾਂ ਸਮਝਾਉਣ ਲੱਗ ਪਏ।

ਖੰਨਾ ਮਾਸਟਰ ਦੀ ਗੱਲ ਹੁਣ ਪਿਛੋਕੜ ਦੇ ਸੰਗੀਤ ਵਾਂਗ ਉੱਪਰ ਉੱਭਰੀ। ਉਹ ਵੀ

ਟੋਏ ਦੇ ਦੂਜੇ ਸਿਰੇ ਉਤੇ ਪੱਬਾਂ ਭਾਰ ਬੈਠ ਗਏ। ਬੋਲੇ, "ਮੇਰੀ ਗੱਲ ਦਾ ਜਵਾਬ ਦੇ ਦਿਓ, ਉਸ ਤੋਂ ਪਿੱਛੋਂ ਟੋਏ ਵਿਚ ਕੁੱਦਣਾ।"

ਪ੍ਰਿੰਸੀਪਲ ਏਨੇ ਚਿਰ ਪਿੱਛੋਂ ਹੁਣ ਉਨ੍ਹਾਂ ਵਲ ਸਿੱਧਾ ਝਾਕਿਆ। ਕਿਹਾ, "ਟੋਏ ਵਿਚ ਕੁੱਦਾਂਗਾ ਤਾਂ ਜ਼ਰੂਰ, ਪਰ ਪਹਿਲਾਂ ਤੈਨੂੰ ਸੁੱਟ ਕੇ। ਸਮਝ ਗਏ, ਖੰਨਾ ਮਾਸਟਰ।" ਕਹਿ ਕੇ ਉਨ੍ਹਾਂ ਨੇ ਆਪਣੇ ਚਾਚੇ ਦੇ ਪੁੱਤ ਭਰਾ ਵਲ ਵੇਖਿਆ। ਉਸ ਨੇ ਇਕ ਦਮ ਪ੍ਰਸੰਸਾ ਭਰੀ ਮੱਧਮ ਅਵਾਜ਼ ਵਿਚ ਕਿਹਾ, "ਮੈਂ ਜਾ ਕੇ ਚਪੜਾਸੀਆਂ ਨੂੰ ਬੁਲਾ ਲਿਆਉਂਦਾਂ। ਝਗੜੇ ਦਾ ਖ਼ਤਰਾ ਲੱਗਦੈ। ਪ੍ਰਿੰਸੀਪਲ ਸਾਹਿਬ ਮੇਰੀ ਪ੍ਰਾਰਥਨਾ ਐ ਕਿ ਤਦ ਤਕ ਤੁਸੀਂ ਕੁਝ ਨਾ ਕਹਿਣਾ।"

"ਮੈਂ ਕੀ ਕਹਾਂਗਾ ਭਰਾ, ਮੈਂ ਤਾਂ ਚੁਪਚਾਪ ਸਭ ਸਹਿੰਦਾ ਜਾ ਰਿਹਾਂ। ਜਿਸ ਦਿਨ ਇਨ੍ਹਾਂ ਦਾ ਘੜਾ ਭਰ ਗਿਆ, ਆਪਣੇ ਆਪ ਭੱਕ ਦੇਣੀ ਟੁੱਟੇਗਾ।"

ਪ੍ਰਿੰਸੀਪਲ ਨੇ ਇਉਂ ਕਹਿ ਕੇ ਖੰਨਾ ਮਾਸਟਰ ਨੂੰ ਸਰਾਪ ਜਿਹਾ ਦਿਤਾ। ਉਹ ਇਕ ਦਮ ਘਬਰਾ ਗਏ। ਉਨ੍ਹਾਂ ਨੂੰ ਡਰ ਲੱਗਾ ਕਿ ਪ੍ਰਿੰਸੀਪਲ ਚਿੱਲਾ ਕੇ ਕਿਤੇ ਇਹ ਨਾ ਕਹਿ ਬੈਠੇ ਕਿ ਖੰਨਾ ਉਸ ਨੂੰ ਮਾਰ ਰਿਹਾ ਹੈ। ਉਹ ਚੁਪਚਾਪ ਟੋਏ ਕੋਲੋਂ ਉੱਠ ਕੇ ਕੁਝ ਦੂਰ ਇਕ ਮਾਸਟਰ ਕੋਲ ਜਾ ਖੜੇ ਹੋਏ ਅਤੇ ਜ਼ੋਰ ਨਾਲ, ਤਾਂ ਜੋ ਸਾਰੀ ਦੁਨੀਆਂ ਸੁਣ ਲਵੇ, ਬੋਲੇ, "ਧਮਕੀ ਨਾ ਦਿਓ, ਮਾਸਟਰ ਸਾਹਿਬ, ਨਵਾਬੀ ਦਾ ਜ਼ਮਾਨਾ ਨਹੀਂ ਐ। ਏਨੀ ਸੌਖੀ ਤਰ੍ਹਾਂ ਖੰਨੇ ਦੀ ਜਾਨ ਨਹੀਂ ਨਿਕਲੇਗੀ, ਇਹ ਮੈਂ ਤੁਹਾਨੂੰ ਦਸ ਦਿਆਂ। ਮੇਰੀ ਦੇਹ ਉਤੇ ਹੱਥ ਚੁਕਿਆ ਤਾਂ ਖ਼ੂਨ ਹੋ ਜਾਏਗਾ। ਇਹ ਦਸ ਦਿਆਂ।"

ਖੰਨਾ ਚੀਕਣਾ ਨਹੀਂ ਚਾਹੁੰਦੇ ਸਨ, ਪਰ ਭੀੜ ਇਕੱਠੀ ਕਰਨ ਬਾਰੇ ਸੋਚਦਿਆਂ ਸੋਚਦਿਆਂ ਉਹ ਸੱਚਮੁੱਚ ਹੀ ਭੀੜ ਇਕੱਠੀ ਕਰਨ ਲੱਗ ਪਏ। ਕੁਝ ਮਾਸਟਰ ਉਨ੍ਹਾਂ ਦੇ ਕੋਲ ਆ ਖੜੋਤੇ।

ਅਚਾਨਕ ਉਹ ਫੇਰ ਚੀਕੇ, "ਮਾਰੋ, ਮਾਰੋ ਨਾ ਮੈਨੂੰ। ਬੁਲਾਓ ਚਪੜਾਸੀਆਂ ਨੂੰ। ਉਨ੍ਹਾਂ ਦੇ ਹੱਥੋਂ ਹੀ ਬੇਪਤੀ ਕਰਵਾਓ। ਰੁਕੇ ਕਿਉਂ ਓ?"

ਤਮਾਸ਼ਾ ਸ਼ੁਰੂ ਹੋਣ ਲੱਗਾ ਹੈ, ਇਸ ਗੱਲ ਨੂੰ ਸਮਝਦੇ ਹੀ ਦੋਨਾਂ ਗੁੱਟਾਂ ਦੇ ਕਈ ਮਾਸਟਰ ਮੌਕੇ ਉਤੇ ਪੁਜ ਗਏ। ਲੜਕੇ ਹਾਲੇ ਕਾਫ਼ੀ ਸੰਖਿਆ ਵਿਚ ਨਹੀਂ ਸਨ ਆਏ। [illegible] ਆਏ ਵੀ, ਉਨ੍ਹਾਂ ਨੂੰ ਚਪੜਾਸੀਆਂ ਨੇ ਝਿੜਕ ਕੇ ਦੂਰ ਨਸਾ ਦਿਤਾ। ਉਹ ਬਰਾਂਡੇ ਵਿਚ ਖੜੇ ਖੜੇ [illegible] ਕਾਰਵਾ[illegible] ਵੇਖਦੇ ਰਹੇ। ਮੌਕੇ ਉਤੇ ਇਹ ਤਮਾਸ਼ਾ 'ਸਿਰਫ਼ [illegible] ਲਈ' ਤ[illegible]ਆ।

ਪ੍ਰਿੰਸੀਪਲ ਸਾਹਿਬ ਝਗੜੇ ਫ਼ਸਾਦ ਦੇ ਇਸ ਵਿਖਾਵੇ ਉਤੇ ਪਹਿਲਾਂ ਤਾਂ ਘਬਰਾਏ, ਫੇਰ ਆਪਣੇ ਗ਼ੁੱਸੇ ਨੂੰ ਲਗਾਮ ਪਾ ਕੇ ਖੰਨਾ ਮਾਸਟਰ ਕੋਲ ਪੁੱਜੇ। ਉਨ੍ਹਾਂ ਨੇ ਉਨ੍ਹਾਂ ਦੇ ਹੱਥੋਂ ਛੁੱਟੀ ਦੀ ਦਰਖ਼ਾਸਤ ਖਿੱਚ ਲਈ ਅਤੇ ਠੰਢੇ ਸੁਰ ਵਿਚ ਕਿਹਾ, "ਚੀਕ ਨਾ, ਖੰਨਾ ਮਾਸਟਰ! ਤੈਨੂੰ ਧੋਖਾ ਲੱਗੇ। ਲਿਆ ਤੇਰੀ ਅਰਜ਼ੀ ਉਤੇ ਹੁਕਮ ਲਿਖ ਦਿਆਂ।"

ਇਸ਼ਾਰਾ ਮਿਲਦੇ ਹੀ ਉਨ੍ਹਾਂ ਦੇ ਚਾਚੇ ਦੇ ਪੁੱਤਾ ਭਰਾ ਨੇ ਉਨ੍ਹਾਂ ਦੇ ਹੱਥ ਵਿਚ ਇਕ ਫਾਊਨਟੇਨ ਪੈਨ ਫੜਾ ਦਿਤਾ। ਬਾਗ਼ਬਾਨੀ ਦੀ ਕਿਤਾਬ ਉਤੇ ਟਿਕਾ ਕੇ ਉਹ ਉਸ ਉਤੇ ਕੁਝ ਲਿਖਣ ਲੱਗੇ। ਲਿਖਦਿਆਂ ਲਿਖਦਿਆਂ ਬੋਲੇ, "ਸਾਡੇ ਲੋਕਾਂ ਦੀ ਲੜਾਈ ਸਿਧਾਂਤ ਦੀ ਐ। ਉਸ ਵਿਚ ਮਾਰ ਪਿੱਟ ਦਾ ਕੀ ਸਵਾਲ ? ਸ਼ਾਂਤੀ ਨਾਲ ਕੰਮ ਲੈਣਾ ਚਾਹੀਦੈ।"

ਖੰਨਾ ਮਾਸਟਰ ਖ਼ੁਦ ਆਪਣੇ ਤਮਾਸ਼ੇ ਤੋਂ ਤੰਗ ਆ ਰਹੇ ਸਨ। ਕਹਿਣ ਲੱਗੇ, "ਪਰ ਇਸ ਕਾਗ਼ਜ਼ ਉਤੇ ਹੁਕਮ ਕਰੋ, ਫੇਰ ਦੂਜੀ ਗੱਲ ਹੋਵੇਗੀ।"

"ਉਹੀ ਕਰ ਰਿਹਾਂ", ਉਹ ਮੁਸਕਰਾ ਕੇ ਬੋਲੇ, "ਲਓ।" ਕਈ ਸ਼ਬਦਾਂ ਉਤੇ ਉਨ੍ਹਾਂ ਨੇ ਕਾਟੇ ਮਾਰ ਦਿਤੇ ਸਨ। ਕੁਝ ਦੇ ਉੱਪਰ ਗੋਲ ਦਾਇਰੇ ਵਾਹ ਦਿਤੇ ਸਨ। ਅਖ਼ੀਰ ਵਿਚ ਉਨ੍ਹਾਂ ਨੇ ਉਸ ਉਤੇ ਅੰਗਰੇਜ਼ੀ ਵਿਚ ਲਿਖਿਆ — "ਰੱਦ"।

ਇਸ ਤੋਂ ਪਹਿਲਾਂ ਕਿ ਖੰਨਾ ਮਾਸਟਰ ਕੁਝ ਬੋਲ ਸਕਦੇ, ਉਨ੍ਹਾਂ ਨੇ ਅਰਜ਼ੀ ਉਨ੍ਹਾਂ ਦੇ ਹੱਥ ਫੜਾਉਂਦਿਆਂ ਕਿਹਾ, "ਸਪੈਲਿੰਗ ਬਹੁਤ ਕਮਜ਼ੋਰ ਨੇ। 'ਹਾਲੀਡੇ' ਵਿਚ ਐਲ ਦੇ ਬਾਅਦ 'ਵਾਈ' ਲਿਖ ਦਿਤਾ ਹੈ। ਖੰਨਾ ਵਿਚ ਪਤਾ ਨਹੀਂ 'ਕੇ' ਕੈਪੀਟਲ ਲਿਖਿਆ ਹੈ ਕਿ ਸਮਾਲ। ਇਨ੍ਹਾਂ ਦਾ ਧਿਆਨ ਰਖਣਾ ਚਾਹੀਦੈ।"

ਥੋੜੀ ਦੇਰ ਸੁੰਨ ਰਹਿ ਕੇ ਖੰਨਾ ਮਾਸਟਰ ਨੇ ਗੈਂਡੇ ਦੀ ਤਰ੍ਹਾਂ ਮੂੰਹ ਪਾੜ ਕੇ ਅਵਾਜ਼ ਕੱਢੀ, "ਨਿਕਲਣਾ ਹੁਣ ਕਾਲਜ ਦੇ ਬਾਹਰ। ਓਥੇ ਹੀ ਸਾਰੇ ਸਪੈਲਿੰਗ ਯਾਦ ਕਰਾ ਦਿਆਂਗਾ।"

ਉਪਰੰਤ ਸੰਗਰਾਮ ਸ਼ੁਰੂ ਹੋ ਗਿਆ।

ਇਹ ਸਵੇਰ ਦੀ ਗੱਲ ਹੈ। ਦੁਪਹਿਰ ਤਕ ਥਾਣੇ ਵਿਚ ਦੋਹਾਂ ਪੱਖਾਂ ਵਲੋਂ ਰਪੋਟਾਂ ਵੀ ਲਿਖਾ ਦਿਤੀਆਂ ਗਈਆਂ। ਉਨ੍ਹਾਂ ਤੋਂ ਪ੍ਰਗਟ ਹੁੰਦਾ ਸੀ ਕਿ ਮਾਸਟਰਾਂ ਨੇ ਦੰਗਾ ਕੀਤਾ ਸੀ ਅਤੇ ਇਕ ਦੂਜੇ ਦੀ ਹੱਤਿਆ ਕਰਨੀ ਚਾਹੀ ਸੀ। ਇਹ ਵੇਖਦਿਆਂ ਕਿ ਉਨ੍ਹਾਂ ਨੂੰ ਹੱਤਿਆ ਤੋਂ ਰੋਕਣ ਵਾਲਾ ਕੋਈ ਨਹੀਂ ਸੀ, ਇਹ ਨਹੀਂ ਸੀ ਪਤਾ ਲੱਗ ਰਿਹਾ ਕਿ ਉਨ੍ਹਾਂ ਨੇ ਫੇਰ ਸੱਚਮੁੱਚ ਆਪਣਿਆਂ ਦੁਸ਼ਮਣਾਂ ਦੀ ਹੱਤਿਆ ਕੀਤੀ ਕਿਉਂ ਨਾ।

ਪੁਲੀਸ ਨੇ ਇਸ ਨੁਕਤੇ ਨੂੰ ਫੜ ਕੇ ਉਲਟੇ ਪਾਸਿਓਂ ਮਾਮਲੇ ਦੀ ਜਾਂਚ ਪੜਤਾਲ ਸ਼ੁਰੂ ਕਰ ਦਿਤੀ ।

ਉਸੇ ਦਿਨ ਦੁਪਹਿਰ ਨੂੰ ਵੈਦ ਜੀ ਦੀ ਬੈਠਕ ਵਿਚ ਇਸ ਘਟਨਾ ਉਤੇ ਵਿਚਾਰ-ਵਟਾਂਦਰਾ ਹੋਇਆ । ਓਥੇ ਆਮ ਲੋਕਾਂ ਦੀ ਮੁਖ ਪ੍ਰਤੀਕਿਰਿਆ ਇਹੀ ਰਹੀ ਕਿ ਘਟਨਾ ਨੂੰ ਕੁਝ ਹੋਰ ਮਹੱਤਵਪੂਰਣ ਹੋਣਾ ਚਾਹੀਦਾ ਸੀ । ਭਾਵ, ਆਪਣੇ ਕਿਸੇ ਸਾਥੀ ਦੀ ਹੱਡੀ ਪਸਲੀ ਨਹੀਂ ਟੁੱਟੀ ਤਾਂ ਕੋਈ ਹਰਜ ਨਹੀਂ, ਘਟੋ ਘਟ ਏਨੀ ਚੋਟ ਤਾਂ ਲੱਗਣੀ ਹੀ ਚਾਹੀਦੀ ਸੀ ਕਿ ਲਹੂ ਨਿਕਲ ਆਉਂਦਾ । ਉਸ ਨਾਲ ਦੁਸ਼ਮਨਾਂ ਦੇ ਵਿਰੁੱਧ ਮੁਕੱਦਮਾ ਹੋਰ ਵੀ ਕਰੜਾ ਬਣ ਸਕਦਾ ਸੀ । ਸਨਿੱਚਰ ਨੇ ਇਹ ਸੋਚ ਕੇ ਕਿ ਪਿੰਡ ਦਾ ਪ੍ਰਧਾਨ ਬਣਨ ਤੋਂ ਪਹਿਲਾਂ ਨੇਤਾਗਿਰੀ ਦਾ ਇਕ ਕੰਮ ਹੋਰ ਕਰ ਲਿਆ ਜਾਏ, ਬਿਨਾਂ ਕਿਸੇ ਫ਼ੀਸ ਦੇ, ਆਪਣੀਆਂ ਸੇਵਾਵਾਂ ਮੁਫ਼ਤ ਅਰਪਿਤ ਕਰ ਦਿਤੀਆਂ ਅਤੇ ਕਿਹਾ ਕਿ ਪ੍ਰਿੰਸੀਪਲ ਸਾਹਿਬ ਚਾਹਣ ਤਾਂ ਮੈਂ ਉਨ੍ਹਾਂ ਦੇ ਹੱਥ ਵਿਚ ਬਰਛੀ ਖੋਭ ਕੇ ਖ਼ੂਨ ਕੱਢ ਸਕਦਾ ਹਾਂ; ਹਾਲੇ ਕੁਝ ਵਿਗੜਿਆ ਨਹੀਂ ਹੈ । ਇਹ ਵੀ ਖੰਨਾ ਦੇ ਨਾਂ ਲਿਖਿਆ ਜਾਏਗਾ । ਛੋਟੇ ਪਹਿਲਵਾਨ ਨੇ ਉਸ ਨੂੰ ਦੁਰਕਾਰ ਕੇ ਚੁਪ ਕਰਾ ਦਿਤਾ ।

ਉਸ ਦੁਪਹਿਰ ਰੰਗ ਨਾਥ ਅਤੇ ਰੁੱਪਨ ਬਾਬੂ ਸਾਰੀਆਂ ਗੱਲਾਂ ਸੁਣਦੇ ਰਹੇ ਅਤੇ ਕੁਝ ਵੀ ਨਹੀਂ ਬੋਲੇ । ਸ਼ਿਵਪਾਲ ਗੰਜ ਵਿਚ ਇਹ ਬੇਵਕੂਫ਼ੀ ਦੀ ਨਿਸ਼ਾਨੀ ਸੀ, ਪਰ ਅਸਲ ਵਿਚ ਉਹ ਅੰਦਰੋ ਅੰਦਰ ਪ੍ਰਿੰਸੀਪਲ ਉਤੇ ਸੜਦੇ ਭੁੱਜਦੇ ਰਹੇ ਅਤੇ ਬਹੁਤ ਪਿਛੋਂ ਜਾ ਕੇ ਰੁੱਪਨ ਬਾਬੂ ਨੇ ਬਾਹਰ ਨਿਕਲ ਕੇ ਕਿਹਾ ਕਿ ਇਹ ਸਾਲਾ ਅਜੇ ਪਿਤਾ ਜੀ ਨੂੰ ਕਚਹਿਰੀ ਦੇ ਰਸਤੇ ਉਤੇ ਲਿਜਾ ਰਿਹੈ, ਪਿਛੋਂ ਉਨ੍ਹਾਂ ਨੂੰ ਜੇਲ੍ਹ ਲਿਜਾ ਕੇ ਛੱਡੇਗਾ ।

ਉਸ ਦੁਪਹਿਰ ਵੈਦ ਜੀ, ਪ੍ਰਿੰਸੀਪਲ ਦੀ ਜ਼ਬਾਨੀ, ਖੰਨਾ ਮਾਸਟਰ ਦੀ ਕਹਾਣੀ, ਗੰਭੀਰਤਾ ਨਾਲ ਸੁਣਦੇ ਰਹੇ ਅਤੇ ਪੂਰੀ ਗੱਲ ਸੁਣ ਕੇ ਉਨ੍ਹਾਂ ਨੇ ਇਕ ਐਸੀ ਗੱਲ ਕਹੀ ਜਿਸ ਦਾ ਇਸ ਮਾਮਲੇ ਨਾਲ ਕੋਈ ਸੰਬੰਧ ਨਹੀਂ ਸੀ । ਗੱਲ ਬੜੀ ਸਾਤਵਿਕ ਸੀ ਅਤੇ ਆਦਮੀ ਨੂੰ ਇਕ ਦਮ ਅਰੋਗ ਬਣਾ ਦੇਂਦੀ ਸੀ ।

ਉਨ੍ਹਾਂ ਨੇ ਕਿਹਾ —

"ਜ਼ਿਲਾ ਵਿਦਿਆਲਾ ਨਿਰੀਖਕ ਦੀ ਧਰਮ ਪਰਪੱਕਤਾ ਦੇਖ ਕੇ ਮੈਂ ਤਾਂ ਦੰਗ ਰਹਿ ਗਿਆ । ਪਿਛਲੇ ਮੰਗਲਵਾਰ ਸ਼ਹਿਰ ਗਿਆ ਸੀ । ਦੇਖਿਆ, ਇਕ ਬੰਦਾ ਹਨੂਮਾਨ ਜੀ ਦੇ ਮੰਦਿਰ ਵਿਚ ਧਰਤੀ ਉਤੇ ਡੰਡੌਤ ਕਰ ਰਿਹੈ । ਉਹ ਉਠਿਆ ਤਾਂ ਮੈਂ ਅਵਾਕ ਰਹਿ ਗਿਆ । ਇਹ ਸਾਡੇ ਵਿਦਿਆਲਾ ਨਿਰੀਖਕ ਜੀ ਸਨ । ਉਨ੍ਹਾਂ ਦੀਆਂ ਅੱਖਾਂ 'ਚੋਂ ਪ੍ਰੇਮ ਅੱਥਰੂ ਟਪਕ ਰਹੇ ਸਨ । ਮੈਂ ਨਮਸਕਾਰ ਕੀਤੀ ਤਾਂ ਉੱਤਰ ਵਿਚ ਉਨ੍ਹਾਂ ਨੇ ਰੁੱਧੇ ਗਲੇ ਵਿਚੋਂ 'ਹਾਊ ਹਾਊ' ਵਰਗਾ ਕੁਝ ਕਿਹਾ, ਫੇਰ ਅੱਖਾਂ ਬੰਦ ਕਰ ਲਈਆਂ ।"

ਉੱਤਮ ਮਾਝਾ ਘਿਉ ਲਈ ਜਾਣਾ ਪੰਜ ਚਾਰ ਸੇਰ। ਅਜਿਹਾ ਧਾਰਮਿਕ ਆਦਮੀ ਬਨਾਸਪਤੀ ਖਾ ਖਾ ਕੇ ਆਪਣਾ ਧਰਮ ਨਸ਼ਟ ਕਰ ਰਿਹੈ।

''ਸਮੇਂ ਦੀ ਲੀਲ੍ਹਾ!''

ਇਕ ਪੁਰਾਣੇ ਸਲੋਕ ਵਿਚ ਭੂਗੋਲ ਦੀ ਇਕ ਗੱਲ ਸਮਝਾਈ ਗਈ ਹੈ ਕਿ ਸੂਰਜ ਦਿਸ਼ਾ ਦੇ ਅਧੀਨ ਹੋ ਕੇ ਨਹੀਂ ਨਿਕਲਦਾ। ਉਹ ਜਿਧਰ ਹੀ ਨਿਕਲਦਾ ਹੈ, ਉਹੀ ਪੂਰਬ ਦਿਸ਼ਾ ਹੋ ਜਾਂਦੀ ਹੈ। ਉਸੇ ਤਰ੍ਹਾਂ ਉੱਤਮ ਕੋਟੀ ਦਾ ਸਰਕਾਰੀ ਆਦਮੀ ਕੰਮ ਦੇ ਅਧੀਨ ਦੌਰਾ ਨਹੀਂ ਕਰਦਾ। ਉਹ ਜਿੱਧਰ ਨਿਕਲ ਜਾਂਦਾ ਹੈ, ਉੱਧਰ ਹੀ ਉਸ ਦਾ ਦੌਰਾ ਹੋ ਜਾਂਦਾ ਹੈ।

ਇਸ ਨਵੇਂ ਸੂਰਜੀ ਸਿਧਾਂਤ ਅਨੁਸਾਰ ਇਕ ਮਹਾਂਪੁਰਸ਼ ਉਸੇ ਦਿਨ ਸ਼ਾਮ ਦੇ ਲਗਪਗ ਚਾਰ ਵਜੇ ਸ਼ਹਿਰੋਂ ਮੋਟਰ ਭਜਾਉਂਦੇ ਹੋਏ ਪਿੰਡ ਵਲ ਆਏ। ਸੜਕ ਦੇ ਦੁਹੀਂ ਪਾਸੀਂ ਪਰਜਾ ਦੇ ਖੇਤਾਂ ਉਤੇ ਨਜ਼ਰ ਸੁਟਦਿਆਂ ਉਨ੍ਹਾਂ ਨੇ ਆਪਣੇ ਆਪ ਦਾ ਧੰਨਵਾਦ ਕੀਤਾ ਕਿ ਉਨ੍ਹਾਂ ਦੇ ਪਿਛਲੇ ਸਾਲ ਦੇ ਵਿਆਖਿਆਨ ਕਾਰਨ ਇਸ ਸਾਲ ਰਬੀ ਦੀ ਫ਼ਸਲ ਅੱਛੀ ਹੋਣ ਵਾਲੀ ਹੈ। ਕਾਸ਼ਤਕਾਰ ਉਨ੍ਹਾਂ ਦੇ ਦੱਸੇ ਢੰਗ ਨਾਲ ਖੇਤੀ ਕਰ ਰਹੇ ਹਨ। ਉਨ੍ਹਾਂ ਨੂੰ ਇਹ ਪਤਾ ਲੱਗ ਗਿਆ ਹੈ ਕਿ ਖੇਤ ਜੋਤਣਾ ਚਾਹੀਦਾ ਹੈ ਅਤੇ ਉਸ ਵਿਚ ਖਾਦ ਹੀ ਨਹੀਂ, ਬੀਜ ਵੀ ਪਾਉਣਾ ਚਾਹੀਦਾ ਹੈ। ਉਹ ਸਭ ਗੱਲਾਂ ਸਮਝਣ ਲੱਗ ਪਏ ਹਨ ਅਤੇ ਨਵੀਂ ਸੋਝੀ ਬਾਰੇ ਉਨ੍ਹਾਂ ਦੀ ਘਬਰਾਹਟ ਮੁੱਕ ਚੁਕੀ ਹੈ। ਕਿਸਾਨ ਪ੍ਰਗਤੀਸ਼ੀਲ ਹੋ ਰਹੇ ਹਨ ਅਤੇ ਸੰਖੇਪ ਵਿਚ ਉਹ ਹੁਣ ਇਕੋ ਮਾਮਲੇ ਵਿਚ ਪੱਛੜੇ ਹੋਏ ਹਨ ਕਿ ਉਹ ਅਜੇ ਵੀ ਕਿਸਾਨ ਹਨ।

ਮੋਟਰ ਤੇਜ਼ੀ ਨਾਲ ਭੱਜੀ ਜਾ ਰਹੀ ਸੀ ਅਤੇ ਸੜਕ ਉਤੇ ਟੇਢੇ ਮੇਢੇ ਚਲਦੇ ਹੋਏ ਮੁਸਾਫ਼ਰ ਹਨੇਰੀ ਦੇ ਪੱਤਿਆਂ ਦੀ ਤਰ੍ਹਾਂ ਉੱਡ ਉੱਡ ਕੇ ਪਾਸੇ ਹੁੰਦੇ ਜਾ ਰਹੇ ਸਨ। ਉਨ੍ਹਾਂ ਨੇ ਫੇਰ ਆਪਣੇ ਆਪ ਦਾ ਧੰਨਵਾਦ ਕੀਤਾ ਕਿ ਏਨੇ ਆਲਸੀ ਨਾਗਰਿਕ ਉਨ੍ਹਾਂ ਦੀ ਵੇਗਵਤੀ ਮੋਟਰ ਕਰ ਕੇ ਕਿੰਨੇ ਫੁਰਤੀਲੇ ਹੋ ਗਏ ਹਨ। ਨਾਲ ਹੀ ਉਹ ਏਨੇ ਚਤੁਰ ਵੀ ਹੋ ਗਏ ਹਨ ਕਿ ਐਸੀ ਤੇਜ਼ ਮੋਟਰ ਦੇ ਥੱਲੇ ਉਨ੍ਹਾਂ ਦਾ ਅੰਗੂਠਾ ਤਕ ਨਹੀਂ ਚਿੱਥਿਆ ਜਾਂਦਾ। ਬੜੇ ਸੰਤੋਖ ਨਾਲ ਉਨ੍ਹਾਂ ਨੇ ਆਪਣੇ ਆਪ ਨੂੰ, ਫੇਰ ਭਾਰਤਵਰਸ਼ ਨੂੰ ਕਿਹਾ, ''ਸ਼ਾਬਾਸ਼! ਤੇਰਾ ਭਵਿੱਖ ਉੱਜਲਾ ਹੈ।''

ਗੱਡੀ ਛੰਗਾ ਮੱਲ ਵਿਦਿਆਲਾ ਇੰਟਰ ਕਾਲਿਜ ਦੇ ਸਾਹਮਣਿਓਂ ਨਿਕਲੀ। ਅੰਡਰਵੀਅਰ ਤੇ ਬੁਸ਼ਰਟ ਤੇ ਧਾਰੀਦਾਰ ਪਜਾਮੇ ਉਤੇ ਬਿਨਾ ਬਟਨਾਂ ਦੇ ਕੁੜਤੇ ਪਾ ਕੇ ਕਈ ਮੁੰਡੇ ਪੁਲੀ ਉਤੇ ਬੈਠੇ ਸਨ। ਦੋਹਾਂ ਪਾਸਿਆਂ ਤੋਂ ਤਿੱਤਰ ਦੀਆਂ ਅਵਾਜ਼ਾਂ ਕਢੀਆਂ ਜਾ ਰਹੀਆਂ ਸਨ। ਅੱਖ ਦੀ ਫੋਰ ਵਿਚ ਹੀ ਉਨ੍ਹਾਂ ਦੇ ਕੁਢੰਗਪਣ ਤੋਂ ਪਤਾ ਲੱਗ ਗਿਆ ਕਿ ਇਹ ਵਿਦਿਆਰਥੀ ਹਨ।

ਗੱਡੀ ਲਗਪਗ ਇਕ ਫ਼ਰਲਾਂਗ ਦੂਰ ਚਲੀ ਗਈ ਸੀ। ਉਦੋਂ ਹੀ ਅਚਾਨਕ ਮਹਾਂਪੁਰਸ਼ ਨੂੰ ਯਾਦ ਆਇਆ ਕਿ ਉਨ੍ਹਾਂ ਨੇ ਨੌਜਵਾਨਾਂ ਨੂੰ ਪਿਛਲੇ ਅਠਤਾਲੀ ਘੰਟਿਆਂ ਵਿਚ ਕੋਈ ਲੈਕਚਰ ਨਹੀਂ ਦਿਤਾ। ਉਨ੍ਹਾਂ ਨੂੰ ਅਚਾਨਕ ਯਾਦ ਆਇਆ ਇਨ੍ਹਾਂ ਨੌਜਵਾਨਾਂ ਲਈ ਕਿਹੜਾ ਦੁਖੜਾ ਹੈ ਜਿਹੜਾ ਅਸੀਂ ਨਹੀਂ ਝੱਲਿਆ। ਇਨ੍ਹਾਂ ਲਈ ਹੀ ਪਿੰਡ ਦਾ ਘਰ ਛੱਡ ਕੇ ਸਾਨੂੰ ਸ਼ਹਿਰ ਵਿਚ ਬੰਗਲਾ ਲੈਣਾ ਪਿਆ। ਤਲਾ ਦੇ ਕੰਢੇ ਬੈਠਣਾ ਛੱਡ ਕੇ ਸਵੇਰੇ ਸ਼ਾਮ ਇਕ ਛੋਟੇ ਜਿਹੇ ਕਮਰੇ ਵਿਚ ਬੈਠੇ ਰਹਿਣ ਦੀ ਆਦਤ ਪਾਈ। ਆਪਣੇ ਆਪ ਨੂੰ ਕਿੰਨਾ ਬਦਲ ਦਿਤਾ। ਜਦੋਂ ਹੀ ਉਨ੍ਹਾਂ ਨੂੰ ਚੇਤੇ ਆਇਆ ਕਿ ਮੈਂ ਇਨ੍ਹਾਂ ਪਿਆਰੇ ਨੌਜਵਾਨਾਂ ਨਾਲ ਪੂਰੇ ਅਠਤਾਲੀ ਘੰਟੇ ਬੋਲਿਆ ਤਕ ਨਹੀਂ, ਉਦੋਂ ਹੀ ਉਨ੍ਹਾਂ ਨੂੰ ਸੋਚ ਫੁਰੀ : ਹੈਂ ! ਮੈਂ ਏਨੀ ਦੇਰ ਬਿਨਾਂ ਲੈਕਚਰ ਦਿਤੇ ਰਹਿ ਕਿਵੇਂ ਲਿਆ ? ਮੇਰੇ ਮਨ ਵਿਚ ਏਨੇ ਉੱਚੇ ਉੱਚੇ ਵਿਚਾਰ ਉਗਮੇ, ਪਰ ਮੈਂ ਸੁਆਰਥੀਆਂ ਦੀ ਤਰ੍ਹਾਂ ਉਨ੍ਹਾਂ ਨੂੰ ਆਪਣੇ ਆਪ ਵਿਚ ਹੀ ਸਮੇਟੀ ਰਖਿਆ। ਹਾਏ ! ਮੈਂ ਕਿੰਨਾ ਕੰਜੂਸ ਆਂ। ਧ੍ਰਿਗ ਹਾਂ ਮੈਂ ਜੋ ਇਸ ਦੇਸ਼ ਵਿਚ ਪੈਦਾ ਹੋ ਕੇ ਵੀ ਏਨੀ ਦੇਰ ਮੂੰਹ ਬੰਦ ਕੀਤੀ ਫਿਰਦਾ ਰਿਹਾ !

ਅਠਤਾਲੀ ਘੰਟੇ ! ਉਨ੍ਹਾਂ ਨੇ ਹੈਰਾਨੀ ਨਾਲ ਸੋਚਿਆ : 2880 ਮਿੰਟ ਤੇ ਉਸ ਨੂੰ ਸੱਠ ਨਾਲ ਗੁਣਾਂ ਕਰੋ ਤਾਂ ਜਿੰਨੇ ਹੋਣ, ਓਨੇ ਸਕਿੰਟ। ਬੱਲੇ ਬੱਲੇ ਕਿੰਨੇ ਸਕਿੰਟ! ਏਨਾ ਸਮਾਂ ਮੈਂ ਨੌਜਵਾਨਾਂ ਨੂੰ ਉਤਸਾਹ ਦੇਣ ਲਈ ਇਕ ਵੀ ਲੈਕਚਰ ਨਹੀਂ ਦਿਤਾ। ਕੀ ਹੋ ਗਿਐ ਮੈਨੂੰ ? ਕਿਤੇ ਮੈਨੂੰ ਲਕਵਾ ਤਾਂ ਨਹੀਂ ਮਾਰ ਗਿਆ ?

ਅੱਖ ਦੀ ਫੋਰ ਵਿਚ ਉਨ੍ਹਾਂ ਨੇ ਇਹ ਸਾਰਾ ਕੁਝ ਸੋਚ ਮਾਰਿਆ ਤੇ ਫੇਰ ਡਰਾਈਵਰ ਨੂੰ ਹੁਕਮ ਦਿਤਾ, "ਗੱਡੀ ਮੋੜ ਲਓ। ਅਸੀਂ ਇਸ ਕਾਲਜ ਦਾ ਬਿਨ-ਦੱਸਿਆ ਨਿਰੀਖਣ ਕਰਾਂਗੇ।"

ਉਨ੍ਹਾਂ ਦੇ ਕਾਲਜ ਵਿਚ ਪ੍ਰਵੇਸ਼ ਕਰਦਿਆਂ ਹੀ ਛੁੱਟੀ ਹੋ ਗਈ। ਲੜਕੇ ਕਲਾਸਾਂ ਤੋਂ ਬਾਹਰ ਆ ਕੇ ਮੈਦਾਨ ਵਿਚ ਬੈਠ ਗਏ। ਸਥਾਨਕ ਕਰਮਚਾਰੀ, ਬਾਗ਼ਾਂ ਵਿਚ ਕੌਡੀਆਂ ਖੇਡਣ ਵਾਲੇ ਜੁਆਰੀ, ਤਾੜੀ ਘਰ ਵਿਚ ਬੈਠੇ ਹੋਏ ਜੂਏਬਾਜ਼ ਸ਼ੋਹਦੇ — ਉਹ ਵੀ ਮਿੰਟਾਂ ਸਕਿੰਟਾਂ ਵਿਚ ਹੀ ਮੌਕੇ ਉਤੇ ਆ ਗਏ। ਅੱਛੀ ਖ਼ਾਸੀ ਮੀਟਿੰਗ ਹੋ ਗਈ। ਉਹ ਨਾ ਵੀ ਆਉਂਦੇ ਤਾਂ ਵੀ ਮੀਟਿੰਗ ਹੋ ਜਾਂਦੀ। ਬੋਲਣ ਵਾਲਾ ਬੇਸ਼ਰਮ ਹੋਵੇ ਤਾਂ ਖੰਭੇ ਦਾ [illegible] ਹੀ ਕਾਫ਼ੀ ਹੁੰਦਾ ਹੈ। ਇਕੱਲਾ ਹੀ ਮੀਟਿੰਗ ਕਰ ਸਕਦਾ ਹੈ। ਪਰ ਏਥੇ ਸੱਚਮੁਚ [illegible] ਮੀਟਿੰਗ ਹੋ ਗਈ। ਲੜਕਿਆਂ ਦੇ ਹਾਜ਼ਰ ਹੋਣ ਦਾ ਪ੍ਰਤੱਖ ਫਲ ਇਹ ਨਿਕਲਿਆ ਕਿ ਉਨ੍ਹਾਂ ਨੂੰ ਕਮਰਿਆਂ ਦੇ ਅੰਦਰ ਰਖਿਆ ਤਾਂ ਇਹ ਕਾਲਜ ਹੋ ਗਿਆ [illegible] ਤਾਂ ਮੀਟਿੰਗ ਹੋ ਗਈ।

ਉਨ੍ਹਾਂ ਨੇ ਲੜਕਿਆਂ ਨੂੰ ਦੱਸਿਆ ਕਿ ਉਹ ਦੇਸ਼ ਦੇ ਭਵਿੱਖ ਹਨ ਤੇ ਮਾਸਟਰਾਂ ਨੂੰ ਦੱਸਿਆ ਕਿ ਉਹ ਦੇਸ਼ ਦੇ ਭਵਿੱਖ ਦੇ ਉਸਰੱਈਏ ਹਨ। ਲੜਕੇ ਤੇ ਮਾਸਟਰ ਤਾਂ ਇਹ ਪਹਿਲਾਂ ਹੀ ਤੋਂ ਜਾਣਦੇ ਸਨ। ਫੇਰ ਉਨ੍ਹਾਂ ਨੇ ਲੜਕਿਆਂ ਨੂੰ ਝਿੜਕਿਆ ਕਿ ਉਨ੍ਹਾਂ ਵਿਚ ਸੰਜਮ ਦੀ ਕਮੀ ਹੈ, ਉਹ ਅਠਤਾਲੀ ਘੰਟੇ ਤਾਂ ਕੀ, ਅੱਠ ਘੰਟੇ ਵੀ ਚੁੱਪ ਨਹੀਂ ਰਹਿ ਸਕਦੇ। ਫੇਰ ਮਾਸਟਰਾਂ ਨੂੰ ਝਿੜਕਿਆ ਉਹ ਉਨ੍ਹਾਂ ਨੂੰ ਸੰਜਮ ਨਹੀਂ ਸਿਖਾਉਂਦੇ। ਉਨ੍ਹਾਂ ਨੇ ਸ਼ਿਕਾਇਤ ਕੀਤੀ ਕਿ ਲੜਕੇ ਦੇਸ਼ ਦੇ ਝੰਡੇ, ਰਾਸ਼ਟਰ ਗਾਨ ਆਦਿ ਬਾਰੇ ਕੁਝ ਨਹੀਂ ਜਾਣਦੇ ਤੇ ਮਾਸਟਰ ਇਹ ਜਾਣ ਕੇ ਵੀ ਮਹਿੰਗਾਈ ਦਾ ਭੱਤਾ ਤੇ ਤਨਖਾਹ ਜ਼ਿਆਦਾ ਮੰਗਦੇ ਹਨ। ਮਾਸਟਰ ਤੇ ਲੜਕੇ ਆਪਣੇ ਬਾਰੇ ਅਜੇ ਕੁਝ ਸੋਚ ਵੀ ਨਹੀਂ ਸਨ ਸਕੇ ਕਿ ਉਹ ਉਸ ਵਿਸ਼ੇ ਉਤੇ ਉਤਰ ਆਏ, ਜਿਸ ਉਤੇ ਹਰੇਕ ਲੈਕਚਰਰ ਸਿੱਖਿਆ ਸੰਸਥਾਵਾਂ ਵਿਚ ਜ਼ਰੂਰ ਬੋਲਦਾ ਹੈ।

ਉਨ੍ਹਾਂ ਨੇ ਕਿਹਾ ਕਿ ਸਾਡੀ ਸਿੱਖਿਆ ਪੱਧਤੀ ਖ਼ਰਾਬ ਹੈ ਅਤੇ ਇਸ ਸਿੱਖਿਆ ਨੂੰ ਪਾ ਕੇ ਲੋਕ ਕਲਰਕ ਹੀ ਬਣਨਾ ਚਾਹੁੰਦੇ ਹਨ। ਉਨ੍ਹਾਂ ਨੇ ਲੜਕਿਆਂ ਨੂੰ ਸੁਝਾ ਦਿੱਤਾ ਕਿ ਇਸ ਸਿੱਖਿਆ ਪੱਧਤੀ ਨੂੰ ਜੜ੍ਹੋਂ ਬਦਲਣ ਦੀ ਲੋੜ ਹੈ। ਉਨ੍ਹਾਂ ਨੇ ਮੋ[illegible] ਵਿਦਵਾਨਾਂ ਅਤੇ ਹਜ਼ਾਰਾਂ ਸਮਿਤੀਆਂ ਦਾ ਹਵਾਲਾ ਦੇ ਕੇ ਦੱਸਿਆ ਕਿ ਸਾਡੀ ਸਿੱਖਿਆ ਪੱਧਤੀ ਖ਼ਰਾਬ ਹੈ। ਇਸ ਦੇ ਪਿੱਛੋਂ ਸਿਰ ਹਿਲਾ ਕੇ ਪ੍ਰਿੰਸੀਪਲ, ਮਾਸਟਰਾਂ, ਬਜ਼ਾਰ ਦੇ ਘੁਮੱਕੜਾਂ ਅਤੇ ਲਫ਼ੰਗਿਆਂ ਤਕ ਨੇ ਇਸ ਗੱਲ ਦੀ ਪੁਸ਼ਟੀ ਕੀਤੀ। ਉਨ੍ਹਾਂ ਦੀ ਗੱਲ ਤੋਂ ਸ਼ਰਾਬ ਦੇ ਪਿਅੱਕੜਾਂ ਤੇ ਜੁਆਰੀਆਂ ਤਕ ਨੂੰ ਪੂਰੀ ਤਸੱਲੀ ਹੋ ਗਈ ਕਿ ਸਾਡੀ ਸਿੱਖਿਆ ਪੱਧਤੀ ਖ਼ਰਾਬ ਹੈ।

ਉਨ੍ਹਾਂ ਨੇ ਕਿਹਾ ਕਿ ਇਸ ਖੇਤਰ ਵਿਚ ਪਿਛਲੀ ਸਤਾਬਦੀ ਦੀ ਇਹ ਇਕ ਅਸਾਧਾਰਣ ਪ੍ਰਾਪਤੀ ਹੈ ਕਿ ਅਸੀਂ ਆਪਣੀ ਸਿੱਖਿਆ ਪੱਧਤੀ ਦੀ ਖ਼ਰਾਬੀ ਨੂੰ ਜਲਦੀ ਜਾਣ ਗਏ ਹਾਂ। ਫੇਰ ਉਨ੍ਹਾਂ ਨੇ ਦੱਸਿਆ ਕਿ ਲੜਕਿਆਂ ਨੂੰ ਖੇਤੀ ਕਰਨੀ ਚਾਹੀਦੀ ਹੈ, ਦੁੱਧ ਪੀਣਾ ਚਾਹੀਦਾ ਹੈ, ਸਿਹਤ ਬਣਾਉਣੀ ਚਾਹੀਦੀ ਹੈ — ਉਹ ਸਭ ਗੱਲਾਂ ਦੱਸੀਆਂ ਜੋ ਲੜਕੇ ਉਨ੍ਹਾਂ ਨੂੰ ਵੀ ਦਸ ਸਕਦੇ ਸਨ। ਇਸ ਦੇ ਪਿੱਛੋਂ ਸਾਝ, ਏਕਤਾ, ਰਾਸ਼ਟਰ ਭਾਸ਼ਾ ਦੇ ਪ੍ਰੇਮ — ਇਨ੍ਹਾਂ ਸਭਨਾਂ ਉਤੇ ਇਕ ਇਕ ਜ਼ਰੂਰੀ ਵਾਕ ਬੋਲ ਕੇ, ਕਾਲਜ ਦੀਆਂ ਸਮੱਸਿਆਵਾਂ ਉਤੇ ਵਿਚਾਰ ਕਰਨ ਦਾ ਸਾਲਾਨਾ ਬਚਨ ਦੇ ਕੇ, ਸੇਵਾ ਦੇ ਪਿੱਛੋਂ ਉਸੇ ਵੇਲੇ ਮਿਲਣ ਵਾਲਾ ਮੇਵਾ ਖਾ ਕੇ, ਚਾਹ ਪੀ ਕੇ, ਉਹ ਫੇਰ ਸੱਤਰ ਮੀਲ ਦੀ ਰਫ਼ਤਾਰ ਨਾਲ ਅੱਗੇ ਵਧ ਗਏ।

ਮਾਸਟਰ ਤੇ ਲੜਕੇ 'ਭਾਈਓ ਤੇ ਭੈਣੋਂ' ਦੀ ਨਕਲ ਉਤਾਰਦੇ ਹੋਏ ਆਪਣੇ ਆਪਣੇ ਘਰ ਚਲੇ ਗਏ। ਸਿੱਖਿਆ ਪੱਧਤੀ ਨੂੰ ਜੜ੍ਹੋਂ ਬਦਲਣ ਦੇ ਸੁਝਾ ਉਤੇ ਅਮਲ ਕਰਨ ਲਈ ਕਾਲਜ ਵਿਚ ਮਾਲੀ, ਚਪੜਾਸੀ ਅਤੇ ਮਜ਼ਦੂਰ ਰਹਿ ਗਏ।

ਕਲਰਕ ਨੇ ਮੇਵੇ ਦੀ ਪਲੇਟ ਉਤੇ ਨਜ਼ਰ ਮਾਰੀ ਅਤੇ ਉਸ ਵਿਚ ਬਚੇ ਹੋਏ ਕਾਜੂ ਦੇ ਇਕ ਮਾਤਰ ਟੁਕੜੇ ਨੂੰ ਪਹਿਲਾ ਮੂੰਹ ਵਿਚ ਪਾਉਣਾ ਚਾਹਿਆ, ਪਰ ਪਿੱਛੋਂ ਕੁਝ ਸੋਚ ਕੇ ਨਾਲੀ ਵਿਚ ਸੁੱਟ ਦਿਤਾ।

# 16

ਬਜਰੰਗੀ ਪਹਿਲਵਾਨ ਦੇ ਕਿਤੇ ਬਾਹਰ ਚਲੇ ਜਾਣ ਦੇ ਕਾਰਨ ਰੰਗ ਨਾਥ ਅੱਜ ਛੱਤ ਉਤੇ ਇਕੱਲਾ ਹੀ ਰਹਿ ਗਿਆ ਸੀ। ਇਨ੍ਹੀਂ ਦਿਨੀਂ ਗਰਮੀ ਆਪਣੇ ਸਿਖਰ ਉਤੇ ਸੀ ਅਤੇ ਪ੍ਰੇਮ ਦਾ ਆਨੰਦ ਲੈਣ ਦੀ ਨੀਅਤ ਨਾਲ ਬਦਰੀ ਨੇ ਆਪਣੀ ਮੰਜੀ ਕਮਰੇ ਦੇ ਬਾਹਰ ਬਰਾਂਡੇ ਵਿਚ ਡਹਾਈ ਹੋਈ ਸੀ। ਰੰਗ ਨਾਥ ਕਮਰੇ ਦੇ ਅੰਦਰ ਸੌਂਦਾ ਸੀ।

ਰਾਤ ਦੇ ਲਗਪਗ ਬਾਰਾਂ ਵਜੇ ਸਨ। ਉਸ ਨੂੰ ਨੀਂਦਰ ਨਹੀਂ ਸੀ ਆ ਰਹੀ।

ਮੰਜੀ ਦੇ ਕੋਲ ਲਕੜੀ ਦੇ ਬਕਸੇ ਉਤੇ ਇਕ ਬੈਟਰੀ ਵਾਲਾ ਰੇਡੀਓ ਸੀ। ਲਕੜੀ ਦੇ ਬਕਸੇ ਵਿਚ ਕਾਲਜ ਲਈ ਕਿਤਾਬਾਂ ਆਈਆਂ ਸਨ। ਕਿਤਾਬਾਂ ਪ੍ਰਿੰਸੀਪਲ ਦੇ ਘਰ ਵਾਰ ਅਤੇ ਬਕਸਾ ਮੁਰੰਮਤ ਪਿੱਛੋਂ ਵੈਦ ਜੀ ਦੇ ਘਰ ਪਹੁੰਚ ਗਿਆ ਸੀ। ਰੇਡੀਓ ਵੀ [illegible] ਦਾ ਸੀ ਜੋ ਰੰਗ ਨਾਥ ਦੇ ਇਥੇ ਆ ਜਾਣ ਤੋਂ ਪਿੱਛੋਂ, ਵੈਦ ਜੀ ਦੇ ਘਰ ਮੰਗਾ ਲਿਆ ਗਿਆ ਸੀ। ਉਸ ਦੇ ਆਉਂਦੇ ਹੀ ਰੁੱਪਨ ਬਾਬੂ ਵਾਲਾ ਜੰਤਰ, ਜਿਸ ਨੂੰ ਕੰਨ ਨਾਲ ਲਾ ਕੇ ਸਥਾਨਕ ਰੇਡੀਓ ਸਟੇਸ਼ਨ ਦੇ ਹਾਲ ਚਾਲ ਲਏ ਜਾ ਸਕਦੇ ਸਨ, ਜ਼ਰੂਰੀ ਹੋ ਗਿਆ ਸੀ। ਰੇਡੀਓ ਨੂੰ ਰਾਤ ਦੇ ਕੁਝ ਘੰਟੇ ਛੱਡ ਕੇ, ਹਰ ਵੇਲੇ, ਕਮਰੇ ਵਿਚ ਵੱਜਣ ਦਿਤਾ ਜਾਂਦਾ ਸੀ, ਕੋਈ ਅੰਦਰ ਹੋਵੇ ਭਾਵੇਂ ਨਾ।

ਇਸ ਸਮੇਂ ਰੇਡੀਓ ਤੇ ਸ਼ਾਸਤ੍ਰੀ ਸੰਗੀਤ ਦਾ ਇਕ ਪ੍ਰੋਗਰਾਮ ਆਪਣੇ ਆਖ਼ਰੀ ਪੜਾ ਉਤੇ ਪਹੁੰਚ ਰਿਹਾ ਸੀ। ਦੰਗੇ ਦੀ ਨੌਬਤ ਆ ਗਦੀ ਸੀ। ਵਾਇਲਨ ਤੇ ਤਬਲੇ ਵਾਲੇ ਇਕ ਦੂਜੇ ਉਤੇ ਦੋ ਸੌ ਮੀਲ ਫ਼ੀ ਘੰਟੇ ਦੀ ਰਫ਼ਤਾਰ ਨਾਲ ਟੁਟ ਰਹੇ ਸਨ। ਲੱਗਦਾ ਸੀ, ਉਨ੍ਹਾਂ ਦੀਆਂ ਮੋਟਰਾਂ ਟਕਰਾ ਕੇ ਫੀਤੀ ਫੀਤੀ ਹੋਣ ਹੀ ਵਾਲੀਆਂ ਹਨ। ਹਾ ਹਾ ਕਾਰ ਮਚਿਆ ਹੋਇਆ ਸੀ। ਅਚਾਨਕ ਵਾਇਲਨ ਵਾਦਕ ਨੇ ਬੜੇ ਜ਼ੋਰ ਨਾਲ ਇਕ ਚੀਕ ਗਰਗਰਾਹਟਾਂ ਦੀ ਆਵਾਜ਼ ਕੱਢੀ ਜਿਹੜੀ ਬਰਛੀ ਦੀ ਤਰ੍ਹਾਂ ਰੰਗ ਨਾਥ ਦੇ ਕਲੇਜੇ ਵਿਚ ਪੁੜ ਗਈ। ਉਦੋਂ ਹੀ ਤਬਲੇ ਦਾ ਇਕ ਧਮਾਕਾ ਹੋਇਆ। ਉਹ ਸੰਗੀਤ ਨਾਟਕ

ਅਕਾਡਮੀ ਤਕ ਦੀ ਨੀਂਹ ਹਿਲਾ ਦੇਣ ਲਈ ਕਾਫ਼ੀ ਸੀ। ਉਸ ਨੇ ਉਛਲ ਕੇ ਰੇਡੀਓ ਵਲ ਦੇਖਿਆ ਕਿ ਕਿਤੇ ਉਹ ਟੁੱਟ ਕੇ ਟੁਕੜੇ ਟੁਕੜੇ ਤਾਂ ਨਹੀਂ ਹੋ ਗਿਆ, ਪਰ ਉਹ ਆਪਣੀ ਥਾਂ ਉਤੇ 'ਕੈਸਾਬਿਆਂਕਾ' ਦੀ ਤਰ੍ਹਾਂ ਅਹਿੱਲ ਖੜਾ ਸੀ ਅਤੇ ਸੰਗੀਤ ਜਗਤ ਦੇ ਘੋਰ ਜੰਗ ਦੀਆਂ ਅਵਾਜ਼ਾਂ ਨੂੰ ਪਹਿਲਾਂ ਵਾਂਗ ਹੀ ਪ੍ਰਸਾਰਿਤ ਕਰ ਰਿਹਾ ਸੀ। ਹੁਣ ਵਾਇਲਨ ਵਾਲਾ ਦੁਮ ਦਬਾਉਣ ਲੱਗ ਪਿਆ ਸੀ ਤੇ ਤਬਲੇ ਵਾਲਾ ਜੋਸ਼ ਤੇ ਹੱਠ ਨਾਲ ਹੱਲਾ ਬੋਲਣ ਲੱਗ ਪਿਆ ਸੀ। ਰੰਗ ਨਾਥ ਨੇ ਥਕਾਵਟ ਦਾ ਸਾਹ ਖਿੱਚਿਆ ਤੇ ਰੇਡੀਓ ਬੰਦ ਕਰ ਦਿਤਾ।

ਹਨੇਰਾ! ਸਰਦੀ ਦੀ ਰਾਤ ਆਪਣੇ ਸਾਰੇ ਪੂਰੇ ਜੋਬਨ ਨਾਲ ਪ੍ਰਗਟ ਹੋਈ। ਅਜਿਹੇ ਮੌਕੇ ਉਤੇ ਆਦਮੀ ਨੂੰ ਈਸ਼ਵਰ ਦੇ ਹੋਣ ਵਿਚ ਭਾਵੇਂ ਵਿਸ਼ਵਾਸ ਹੋਵੇ ਨਾ ਹੋਵੇ, ਭੂਤਾਂ ਬਾਰੇ ਵਿਸ਼ਵਾਸ ਜ਼ਰੂਰ ਹੋਣ ਲੱਗ ਪੈਂਦਾ ਹੈ। ਰੰਗ ਨਾਥ ਨੂੰ ਇਕ ਦਮ ਡਰ ਤਾਂ ਨਹੀਂ, ਪਰ ਅਜੀਬ ਜਿਹਾ ਕੁਝ ਲੱਗਿਆ। ਜੇ ਈਮਾਨਦਾਰੀ ਨਾਲ ਪੁੱਛਿਆ ਜਾਏ ਤਾਂ ਇਹ ਡਰ ਦਾ ਹੀ ਦੂਜਾ ਨਾਂ ਸੀ।

ਪਰ ਡਰ ਆਪਣੇ ਪੂਰੇ ਜ਼ੋਰ ਨਾਲ ਛਾ ਨਾ ਸਕਿਆ ਕਿਉਂਕਿ ਉਸੇ ਵੇਲੇ ਉਸ ਨੇ ਰੁੱਪਨ ਬਾਬੂ ਬਾਰੇ ਸੋਚਣਾ ਸ਼ੁਰੂ ਕਰ ਦਿਤਾ ਸੀ। ਰੁੱਪਨ ਬਾਬੂ ਦੀ ਯਾਦ ਆਉਂਦੇ ਹੀ ਉਸ ਨੂੰ ਬੇਲਾ ਨਾਂ ਦੀ ਕੁੜੀ ਯਾਦ ਆਈ ਜਿਸ ਨੂੰ ਰੰਗ ਨਾਥ ਨੇ ਕਦੀ ਦੇਖਿਆ ਵੀ ਨਹੀਂ ਸੀ, ਪਰ ਜਿਸ ਬਾਰੇ ਸੁਣਿਆ ਹੋਇਆ ਸੀ ਕਿ ਰੁੱਪਨ ਬਾਬੂ ਨੇ ਉਸ ਨੂੰ ਇਕ ਪ੍ਰੇਮ ਪੱਤਰ ਲਿਖਿਆ ਸੀ।

ਉਸ ਨੂੰ ਪਤਾ ਨਹੀਂ ਸੀ ਕਿ ਪ੍ਰੇਮ ਪੱਤਰ ਕਿੰਨਾ ਲੰਮਾ ਚੌੜਾ ਜਾਂ ਡੂੰਘਾ ਸੀ, ਪਰ ਉੱਡਦੀਆਂ ਉੱਡਦੀਆਂ ਖ਼ਬਰਾਂ ਤੋਂ ਉਸ ਨੂੰ ਪਤਾ ਲੱਗ ਗਿਆ ਸੀ ਕਿ ਉਸ ਵਿਚ ਸਿਨੇਮਾ ਦੇ ਗਾਣਿਆਂ ਦੇ ਕੁਝ ਟੁਕੜੇ ਜੋੜ ਜੋੜ ਕੇ ਵਾਕ ਬਣਾਏ ਹੋਏ ਹਨ। ਮਸ਼ਹੂਰ ਇਹ ਸੀ ਕਿ ਉਸ ਨੂੰ ਪਹਿਲੇ ਬੇਲਾ ਦੀ ਭੂਆ ਨੇ ਘਰ ਦੀ ਇਕ ਨੁੱਕਰ ਵਿਚ ਪਿਆ ਦੇਖਿਆ ਸੀ। ਪਿੱਛੋਂ ਉਸ ਨੇ ਗਯਾਦੀਨ ਦੇ ਸਾਹਮਣੇ ਉਸ ਨੂੰ ਪੜ੍ਹਾਇਆ ਸੀ। ਸ਼ੁਰੂ ਸ਼ੁਰੂ ਦੇ ਦੋ ਤਿੰਨ ਵਾਕਾਂ ਤਕ ਤਾਂ ਗਯਾਦੀਨ ਦੀ ਸਮਝ ਵਿਚ ਕੁਝ ਨਾ ਆਇਆ, ਪਰ ਉਸ ਦੇ ਪਿੱਛੋਂ ਉਨ੍ਹਾਂ ਨੇ ਪੜ੍ਹਿਆ, "ਮੁਝ ਕੋ ਆਪਣੇ ਗਲੇ ਲਗਾ ਲੋ, ਓ ਮੇਰੇ ਹਮਰਾਹੀ।" ਇਸ ਨੂੰ ਪੜ੍ਹਦੇ ਹੀ ਉਨ੍ਹਾਂ ਦੇ ਗਿਆਨ ਦੇ ਕਪਾਟ ਪਟਾਕ ਕਰ ਕੇ ਖੁਲ੍ਹ ਗਏ ਅਤੇ ਉਹ ਸਮਝ ਗਏ ਕਿ ਇਹ ਸੁਝਾਉ ਕਿਸੇ ਨੇ ਬੇਲਾ ਨੂੰ ਪੇਸ਼ ਕੀਤਾ ਹੈ। ਆਖ਼ਰੀ ਸਤਰ ਉਤੇ ਪਹੁੰਚਦਿਆਂ ਪਹੁੰਚਦਿਆਂ ਇਸ ਲਿਖਤ ਦੀ ਅਸਲੀਅਤ ਬਿਲਕੁਲ ਸਾਫ਼ ਹੋ ਗਈ ਸੀ ਕਿਉਂਕਿ ਉਸ ਵਿਚ ਲਿਖਿਆ ਸੀ, "ਯਹ ਮੇਰਾ ਪ੍ਰੇਮ ਪੱਤਰ ਪੜ੍ਹ ਕਰ, ਕਿ ਤੁਮ ਨਾਰਾਜ਼ ਨਾ ਹੋਨਾ, ਕਿ ਤੁਮ ਮੇਰੀ ਜ਼ਿੰਦਗੀ ਹੋ, ਕਿ ਤੁਮ ਮੇਰੀ ਬੰਦਗੀ ਹੋ।" ਲਿਖਤ ਦੇ ਲੇਖਕ ਸਨ — "ਸ੍ਰੀ ਰੁ੦।"

ਸੁਣਿਆ ਗਿਆ ਸੀ ਕਿ ਗਯਾਦੀਨ ਦੇ ਇਲਾਵਾ ਇਸ ਨੂੰ ਪ੍ਰਿੰਸੀਪਲ ਸਾਹਿਬ ਹੀ ਦੇਖ ਸਕੇ ਸਨ ਅਤੇ ਉਹ ਵੀ ਸ਼ਾਇਦ ਇਸ ਲਈ ਕਿ ਗਯਾਦੀਨ ਨੇ ਰੁੱਪਨ ਬਾਬੂ ਦੇ ਆਚਰਣਕ ਚੜ੍ਹਨ ਡਿੱਗਣ ਨੂੰ, ਪਤਾ ਨਹੀਂ ਕਿਉਂ ਪ੍ਰਿੰਸੀਪਲ ਸਾਹਿਬ ਨਾਲ ਜੋੜ ਦਿਤਾ ਸੀ। ਪ੍ਰਿੰਸੀਪਲ ਨੇ ਉਨ੍ਹਾਂ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਸੀ ਕਿ ਇਹ ਪ੍ਰੇਮ ਪੱਤਰ ਨਹੀਂ ਹੈ, ਬਲਕਿ ਉੱਚ ਕੋਟੀ ਦੀਆਂ ਕਵਿਤਾਵਾਂ ਦਾ ਇਕ ਸੰਗ੍ਰਹਿ ਹੈ ਜਿਸ ਦਾ ਸਾਹਿੱਤਕ ਮਹੱਤਵ ਕੇਵਲ 'ਰੁo' ਲਿਖਿਆ ਹੋਣ ਕਾਰਨ ਹੀ ਘਟ ਨਹੀਂ ਹੋ ਜਾਂਦਾ, ਪਰ ਇਸ ਤਸੱਲੀ ਦੇ ਬਾਵਜੂਦ ਗਯਾਦੀਨ ਇਸ ਲਿਖਾ ਪੜ੍ਹੀ ਨੂੰ ਬਦਚਲਨੀ ਦਾ ਸਬੂਤ ਮੰਨਦੇ ਰਹੇ ਅਤੇ ਜਦ ਪ੍ਰਿੰਸੀਪਲ ਸਾਹਿਬ ਨੇ ਉਨ੍ਹਾਂ ਨੂੰ ਕਈ ਕਵਿਤਾਵਾਂ ਦੇ ਕੁਝ ਅਜਿਹੇ ਟੁਕੜੇ ਸੁਣਾ ਕੇ ਇਹ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਸਾਹਿੱਤ ਵਿਚ ਇਨ੍ਹਾਂ ਚੀਜ਼ਾਂ ਦੀ ਭਰਮਾਰ ਹੈ ਤਾਂ ਗਯਾਦੀਨ ਹੁਰੀਂ ਕਹਿਣ ਲੱਗੇ ਕਿ ਤੁਹਾਡਾ ਸਾਹਿੱਤ ਵੀ ਤੁਹਾਡੀ ਬਦਚਲਨੀ ਦਾ ਸਬੂਤ ਹੈ। ਦੋਵੇਂ ਅੰਤ ਵਿਦ ਇਸੇ ਫ਼ੈਸਲੇ ਉਤੇ ਪਹੁੰਚੇ ਕਿ ਇਸ ਲਿਖਤ ਦੀ ਭਿਣਕ ਤਕ ਨਾ ਕੱਢੀ ਜਾਵੇ।

ਉਸ ਦੇ ਦੂਜੇ ਹੀ ਦਿਨ ਸ਼ਿਵਪਾਲ ਗੰਜ ਵਿਚ ਕਈ ਖ਼ਬਰਾਂ ਫੈਲ ਗਈਆਂ। ਇਕ ਖ਼ਬਰ ਇਹ ਸੀ ਕਿ ਖੰਨਾ ਮਾਸਟਰ ਦੇ ਦਲ ਦੇ ਕਿਸੇ ਲੜਕੇ ਨੇ ਬੇਲਾ ਨੂੰ ਇਕ ਪ੍ਰੇਮ ਪੱਤਰ ਲਿਖਿਆ ਹੈ ਅਤੇ ਉਸ ਵਿਚ ਝੂਠ ਮੂਠ ਰੁੱਪਨ ਦਾ ਨਾਂ ਜੋੜ ਦਿਤਾ ਹੈ। ਦੂਜੀ ਖਬਰ ਇਹ ਸੀ ਕਿ ਬੇਲਾ ਨੇ ਰੁੱਪਨ ਨੂੰ ਖ਼ਤ ਭੇਜਿਆ ਸੀ, ਪਰ ਉਹ ਜਵਾਬੀ ਖ਼ਤ ਗਯਾਦੀਨ ਦੇ ਹੱਥੀਂ ਲੱਗ ਗਿਆ ਤੇ ਬੇਪਤੀ ਨਾਲ ਨਸ਼ਟ ਕੀਤਾ ਗਿਆ। ਤੀਜੀ ਖ਼ਬਰ, ਜਿਹੜੀ ਸਭ ਤੋਂ ਵਧ ਪ੍ਰਸਿੱਧ ਹੋਈ, ਇਹ ਸੀ ਕਿ ਬੇਲਾ ਇਕ ਬਦਚਲਨ ਲੜਕੀ ਹੈ।

ਇਹ ਤੀਜੀ ਖ਼ਬਰ ਦਾ ਹੀ ਕ੍ਰਿਸ਼ਮਾ ਸੀ ਕਿ ਰੰਗ ਨਾਥ ਨੇ ਇਸ ਵੇਲੇ ਡਰਨਾ ਛੱਡ ਕੇ ਬੇਲਾ ਬਾਰੇ ਸੋਚਣਾ ਸ਼ੁਰੂ ਕਰ ਦਿਤਾ ਸੀ। ਉਸ ਦਿਨ ਮੇਲੇ ਤੋਂ ਵਾਪਸ ਆਉਣ ਵੇਲੇ ਉਸ ਨੇ ਰੁੱਪਨ ਬਾਬੂ ਕੋਲੋਂ ਪ੍ਰੇਮ ਪੱਤਰ ਬਾਰੇ ਜੋ ਕੁਝ ਸੁਣਿਆ ਸੀ ਉਸ ਦੇ ਪਿੱਛੋਂ ਉਸ ਦੀ ਹਿੰਮਤ ਨਹੀਂ ਸੀ ਪਈ ਕਿ ਉਹ ਰੁੱਪਨ ਨਾਲ ਇਸ ਵਿਸ਼ੇ ਉਤੇ ਫੇਰ ਗੱਲ ਕਰੇ। ਹੁਣ ਇਸ ਵੇਲੇ ਰਾਤ ਦੇ ਇਕਾਂਤ ਵਿਚ ਬੇਲਾ ਬਾਰੇ ਉਸ ਦੀ ਖੋਜ ਨੂੰ ਸ਼ਾਂਤ ਕਰਨ ਲਈ ਸਿਰਫ਼ ਕਲਪਣਾ, ਹੱਥ-ਮੈਥੁਨ ਅਤੇ ਕਾਮ ਦੀ ਅੱਗ ਸੀ ਅਤੇ ਕਿਉਂਕਿ ਇਹ ਚੀਜ਼ਾਂ ਕਾਫ਼ੀ ਹੱਦ ਤਕ ਸਾਡੀਆਂ ਕਲਾਵਾਂ ਦੀਆਂ ਪ੍ਰੇਰਕ ਸ਼ਕਤੀਆਂ ਹਨ, ਇਸ ਲਈ ਇਸ ਵੇਲੇ ਰੰਗ ਨਾਥ ਇਕ ਕਲਾਕਾਰ ਦੀ ਹੈਸੀਅਤ ਵਿਚ ਇਨ੍ਹਾਂ ਪਲਾਂ ਨੂੰ ਜੀ ਰਿਹਾ ਸੀ।

ਕੈਸੀ ਹੋਵੇਗੀ ਉਹ ? 'ਮਧੂਮਤੀ' ਵਿਚ ਵਜੰਤੀ ਮਾਲਾ ਦੀ ਤਰ੍ਹਾਂ ? 'ਗੋਦਾਨ' ਵਿਚ ਸ਼ੋਭਾ ਖੋਟੇ ਵਰਗੀ। 'ਅਭਿਯਾਨ' ਵਿਚ ਵਹੀਦਾ ਰਹਿਮਾਨ ਵਰਗੀ ? ਨਹੀਂ। ਇਹ ਸਭ ਤਾਂ ਭਾਰਤ ਮਾਤਾ ਵਰਗੀਆਂ ਹੋ ਚੁਕੀਆਂ ਹਨ। ਬੇਲਾ ਹਾਲੇ ਬਹੁਤ ਤਾਜ਼ੀ ਹੋਵੇਗੀ ਕਿਹੋ ਜਿਹੀ ਹੋਵੇਗੀ ? ਪਤਾ ਨਹੀਂ, ਪਰ ਜਿਹੋ ਜਿਹੀ ਵੀ ਹੋਵੇ, ਜੋ ਵੀ ਹੋਵੇ, ਉਹ ਖ਼ੁਦਾ

ਦੀ ਕਸਮ, ਲਾਜਵਾਬ ਹੋਵੇਗੀ। ਇਕ ਫ਼ਿਲਮੀ ਗਾਣੇ ਦਾ ਇਹ ਟੁਕੜਾ ਰੰਗ ਨਾਥ ਦੇ ਗਲੇ ਵਿਚ ਹੱਡੀ ਵਾਂਗ ਅੜ ਗਿਆ, ਪਰ ਉਹ ਮੁਸਕਰਾਇਆ। ਹਨੇਰੇ ਵਿਚ ਉਹ ਇਕ ਬਹੁਤ ਖ਼ੂਬਸੂਰਤ, ਲਗਪਗ ਡੇਢ ਇੰਚ ਚੌੜੀ ਮੁਸਕਾਨ ਮੁਸਕਰਾਇਆ।

ਦੂਜੀ ਰਾਤ ਰੰਗ ਨਾਥ ਜਦ ਛੱਤ ਉਤੇ ਇਕੱਲਾ ਲੇਟਿਆ, ਉਸ ਨੂੰ ਬੇਲਾ ਦੀ ਯਾਦ ਨਹੀਂ ਆਈ। ਉਸ ਨੂੰ ਵੈਦ ਜੀ ਦਾ ਗੁੱਸੇ ਵਿਚ ਭਖਿਆ ਹੋਇਆ ਲਾਲ ਚਿਹਰਾ ਚੇਤੇ ਆਉਂਦਾ ਰਿਹਾ।

ਉਨ੍ਹਾਂ ਦਿਨਾਂ ਵਿਚ ਸਨਿੱਚਰ ਤੇ ਕਾਲਿਕਾ ਪ੍ਰਸਾਦ ਦੀਆਂ ਕੋਸ਼ਿਸ਼ਾਂ ਨਾਲ ਬਣੇ ਕੋਔਪਰੇਟਿਵ ਫ਼ਾਰਮ ਦੀ ਚੱਠ ਹੋਈ ਸੀ। ਚੱਠ ਲਈ ਆਏ ਹੋਏ ਅਫ਼ਸਰ ਪਾਸ ਵੈਦ ਜੀ ਨੇ ਆਪਣੀ ਕੋਔਪਰੇਟਿਵ ਯੂਨੀਅਨ ਦੇ ਗ਼ਬਨ ਦਾ ਜ਼ਿਕਰ ਕਰਦਿਆਂ ਉਸ ਮਤੇ ਦਾ ਹਵਾਲਾ ਵੀ ਦਿਤਾ ਸੀ ਜਿਸ ਰਾਹੀਂ ਸਰਕਾਰ ਤੋਂ ਮੰਗ ਕੀਤੀ ਗਈ ਸੀ ਕਿ ਉਹ ਗ਼ਬਨ ਦੀ ਰਕਮ ਸਹਾਇਤਾ ਦੇ ਰੂਪ ਵਿਚ ਕੋਔਪਰੇਟਿਵ ਯੂਨੀਅਨ ਨੂੰ ਦੇਵੇ। ਵੈਦ ਜੀ ਨੇ ਠੰਢੇ ਸੁਰ ਵਿਚ ਹੀ ਸਮਝਾਇਆ ਸੀ ਜੇ ਸਰਕਾਰ ਅਜਿਹਾ ਨਹੀਂ ਕਰਦੀ ਤਾਂ ਇਸਦਾ ਇਹ ਨਤੀਜਾ ਨਿਕਲੇਗਾ ਕਿ ਸਰਕਾਰੀ ਅਧਿਕਾਰੀ ਸਹਿਕਾਰਤਾ ਦੇ ਅੰਦੋਲਨ ਨੂੰ ਅੱਗੇ ਨਹੀਂ ਵਧਾਉਣਾ ਚਾਹੁੰਦੇ।

ਇਹ ਅਫ਼ਸਰ ਨਿਸਚੇ ਹੀ ਡੇਲ ਕਾਰਨੀਗੀ ਦੀਆਂ ਕਿਤਾਬਾਂ ਪੜ੍ਹ ਕੇ ਆਇਆ ਹੋਵੇਗਾ, ਤਾਂ ਹੀ ਉਹ ਵੈਦ ਜੀ ਦੀ ਹਰੇਕ ਗੱਲ ਉਤੇ ਕਹਿੰਦਾ ਰਿਹਾ, "ਤੁਸੀਂ ਠੀਕ ਕਹਿੰਦੇ ਹੋ ਪਰ......।" ਇਸ ਵਾਕ ਨੂੰ ਉਸ ਨੇ ਸੱਤ ਵਾਰੀ ਦੁਹਰਾਇਆ। ਜਦ ਉਸ ਨੇ ਅੱਠਵੀਂ ਵਾਰੀ ਮੂੰਹ ਖੋਲ੍ਹ ਕੇ ਕੋਈ ਅਵਾਜ਼ ਕੱਢੀ ਤਾਂ ਉਸ ਵਿਚੋਂ 'ਤੁਹਾਨੂੰ ਅਨੁਦਾਨ ਮਿਲੇਗਾ' ਵਰਗਾ ਸੁਰੀਲਾ ਸੰਗੀਤ ਨਾ ਨਿਕਲਿਆ, ਬਲਕਿ ਫੇਰ ਉਹੀ ਪੁਰਾਣਾ ਵਾਕ ਪ੍ਰਗਟ ਹੋਇਆ, "ਤੁਸੀਂ ਠੀਕ ਕਹਿੰਦੇ ਹੋ, ਪਰ......।"

ਸੁਣਦੇ ਸਾਰ ਵੈਦ ਜੀ ਦੁਰਵਾਸਾ ਦੇ ਕ੍ਰੋਧ, ਹਿਟਲਰ ਦੀ ਤਾਨਾਸ਼ਾਹੀ ਅਤੇ ਜਵਾਹਰ ਲਾਲ ਨਹਿਰੂ ਦੀ ਖਿੱਝ ਨੂੰ ਮਿਲਾ ਕੇ ਉਸ ਅਫ਼ਸਰ ਨਾਲ ਵਿਗੜ ਪਏ।

"......ਤੁਸੀਂ ਲੋਕ ਦੇਸ਼ ਦਾ ਉੱਧਾਰ ਇਸੇ ਤਰ੍ਹਾਂ ਕਰੋਗੇ ? ਇਹ 'ਕਿੰਤੂ' 'ਪਰੰਤੂ' 'ਤਾਂ ਵੀ' — ਇਹ ਸਭ ਕੀ ਹੈ ? ਸ੍ਰੀਮਾਨ ਇਹ ਨਪੁੰਸਕਾਂ ਦੀ ਭਾਸ਼ਾ ਹੈ। ਨਿਕਾਰੇ ਬੰਦੇ ਇਸੇ ਤਰ੍ਹਾਂ ਆਪਣੇ ਆਪ ਨੂੰ ਅਤੇ ਦੇਸ਼ ਨੂੰ ਵੰਚਿਤ ਕਰਦੇ ਹਨ। ਤੁਹਾਡਾ ਨਿਰਣਾ ਸਪੱਸ਼ਟ ਹੋਣਾ ਚਾਹੀਦਾ ਹੈ। ਕਿੰਤੂ ! ਪਰੰਤੂ ! ਥੂਹ !"

ਇਸ ਦੇ ਉਪਰੰਤ ਵੈਦ ਜੀ ਨੇ ਦੇਸ਼ ਦੀ ਦੁਰਦਸ਼ਾ ਉਤੇ ਇਕ ਭਾਸ਼ਣ ਦੇ ਦਿਤਾ ਸੀ। ਭਾਸ਼ਣ ਦੇ ਚੁੱਕਣ ਪਿੱਛੋਂ ਉਹ ਇਕ ਦਮ ਸ਼ਾਂਤ ਨਹੀਂ ਹੋਏ, ਥੋੜੀ ਦੇਰ ਬੁੜਬੁੜਾਉਂਦੇ ਰਹੇ। ਅਫ਼ਸਰ ਵੀ, ਨਿਮਰਤਾ ਦੇ ਬਾਵਜੂਦ, ਬੁੜਬੁੜਾਉਂਦਾ ਰਿਹਾ। ਫੇਰ ਦੂਜੇ ਲੋਕ ਵੀ ਬੁੜਬੁੜ ਕਰਨ ਲੱਗ ਪਏ। ਸਨਿੱਚਰ ਦਾ ਜਲਸਾ ਪਹਿਲਾਂ ਹੀ ਸਮਾਪਤ ਹੋ ਚੁੱਕਾ ਸੀ.

ਇਸ ਲਈ ਇਸ ਬੁੜਬੁੜਾਹਟ ਨੇ ਉਸ ਦੀ ਸਫਲਤਾ ਉੱਤੇ ਕੋਈ ਅਸਰ ਨਾ ਪਾਇਆ, ਪਰ ਅਖ਼ੀਰ ਵਿਚ ਬੋਲਬਾਲਾ ਬੁੜਬੁੜਾਹਟ ਦਾ ਹੀ ਰਿਹਾ।

ਇੰਜ ਦੀ ਬੁੜਬੁੜਾਹਟ ਸ਼ਹਿਰ ਵਿਚ ਰਹਿੰਦਿਆਂ ਉਸ ਨੇ ਹਰ ਸਮੇਂ, ਹਰ ਥਾਂ ਸੁਣੀ ਸੀ। ਉਹ ਜਾਣਦਾ ਸੀ ਕਿ ਸਾਡਾ ਦੇਸ਼ ਬੁੜਬੁੜਾਉਣ ਵਾਲਿਆਂ ਦਾ ਦੇਸ਼ ਹੈ। ਦਫ਼ਤਰਾਂ ਤੇ ਦੁਕਾਨਾਂ ਵਿਚ, ਕਲ-ਕਾਰਖ਼ਾਨਿਆਂ ਵਿਚ, ਪਾਰਕਾਂ ਤੇ ਹੋਟਲਾਂ ਵਿਚ; ਅਖ਼ਬਾਰਾਂ ਵਿਚ, ਕਹਾਣੀਆਂ ਤੇ ਅ-ਕਹਾਣੀਆਂ ਵਿਚ, ਚਾਰੇ ਪਾਸੇ ਲੋਕ ਬੁੜਬੁੜਾ ਰਹੇ ਸਨ। ਇਹ ਸਾਡੀ ਯੁਗ-ਚੇਤਨਾ ਹੈ, ਇਸ ਨੂੰ ਉਹ ਚੰਗੀ ਤਰ੍ਹਾਂ ਜਾਣਦਾ ਸੀ। ਇਥੇ ਪਿੰਡ ਵਿਚ ਵੀ, ਉਸ ਨੇ ਇਹੀ ਬੁੜਬੁੜਾਹਟ ਸੁਣੀ ਸੀ। ਕਿਸਾਨ ਅਹਿਲਕਾਰਾਂ ਦੇ ਵਿਰੁੱਧ ਬੁੜਬੁੜਾਉਂਦੇ ਸਨ, ਅਹਿਲਕਾਰ ਆਪਣੇ ਆਪ ਨੂੰ ਜਨਤਾ ਤੋਂ ਵੱਖਰਾ ਕਰ ਕੇ ਪਹਿਲਾਂ ਜਨਤਾ ਦੇ ਵਿਰੁੱਧ ਬੁੜਬੁੜਾਉਂਦੇ ਸਨ ਅਤੇ ਫੇਰ ਦੂਜੇ ਹੀ ਸਾਹ ਵਿਚ ਆਪਣੇ ਆਪ ਨੂੰ ਸਰਕਾਰ ਨਾਲੋਂ ਵੱਖਰਾ ਕਰ ਕੇ ਸਰਕਾਰ ਦੇ ਵਿਰੁੱਧ ਬੁੜਬੁੜਾਉਂਦੇ ਸਨ। ਲਗਪਗ ਹਰ ਕੋਈ ਕਿਸੇ ਨਾ ਕਿਸੇ ਤਕਲੀਫ਼ ਵਿਚ ਸੀ। ਪਰ ਕੋਈ ਵੀ ਤਕਲੀਫ਼ ਦੀ ਜੜ੍ਹ ਤਕ ਨਹੀਂ ਸੀ ਜਾਂਦਾ। ਤਕਲੀਫ਼ ਦਾ ਜੋ ਵੀ ਤਤ-ਫਟ ਕਾਰਣ ਹੱਥ ਲੱਗੇ, ਉਸੇ ਨੂੰ ਫੜ ਕੇ ਬੁੜਬੁੜਾਉਣਾ ਸ਼ੁਰੂ ਕਰ ਦੇਂਦਾ ਸੀ।

ਵੈਦ ਜੀ ਦੀ ਵਿਸ਼ੇਸ਼ਤਾ ਇਹ ਸੀ ਕਿ ਉਹ ਬੁੜਬੁੜਾਉਂਦੇ ਨਹੀਂ ਸਨ, ਅੱਜ ਉਨ੍ਹਾਂ ਨੇ ਬੁੜਬੁੜਾ ਕੇ ਰੰਗ ਨਾਥ ਦਾ ਦਿਲ ਤੋੜ ਦਿਤਾ ਸੀ। ਉਸ ਨੂੰ ਆਸ ਸੀ ਕਿ ਉਹ ਪਹਿਲਾਂ ਗਰਜਣਗੇ ਤੇ ਉਸ ਦੇ ਪਿੱਛੋਂ ਵੱਸਣਗੇ। ਪਰ ਉਹ ਪਹਿਲਾਂ ਗਰਜੇ ਤੇ ਪਿੱਛੋਂ ਬੁੜਬੁੜਾ ਕੇ ਬੈਠ ਗਏ ਸਨ ਅਤੇ ਇਹ ਓਦੋਂ ਹੋਇਆ ਸੀ ਜਦੋਂ ਅਫ਼ਸਰ ਨੇ ਪੂਛ ਹਿਲਾਉਣ ਅਤੇ ਬੁੜਬੁੜਾਉਣ ਦਾ ਕੰਮ ਨਾਲੋ ਨਾਲ ਨਿਭਾ ਕੇ ਉਨ੍ਹਾਂ ਨੂੰ ਇਸ਼ਾਰਾ ਦਿਤਾ ਸੀ ਕਿ ਕੋਔਪਰੇਟਿਵ ਯੂਨੀਅਨ ਦੇ ਹਿਸਾਬ ਦਾ ਸਪੈਸ਼ਲ ਆਡਿਟ ਕਰਾਉਣਾ ਜ਼ਰੂਰੀ ਹੋਵੇਗਾ।

ਇਹ ਗਰਜਣ ਵਾਲਿਆਂ ਦਾ ਨਹੀਂ, ਬੁੜਬੁੜਾਉਣ ਵਾਲਿਆਂ ਦਾ ਦੇਸ਼ ਹੈ, ਉਸ ਨੇ ਸੋਚਿਆ।

ਰਾਤ ਦੀ ਚੁੱਪ ਨੂੰ ਤੋੜਦੀ ਹੋਈ ਇਕ ਭੂੰਡੀ ਅਵਾਜ਼ ਨੇ ਰੰਗ ਨਾਥ ਦੇ ਕੰਨ ਉਤੇ ਇਕ ਥੱਪੜ ਜਿਹਾ ਮਾਰਿਆ। ਕੁਸਹਿਰ ਪ੍ਰਸਾਦ ਆਪਣੇ ਦਰਵਾਜ਼ੇ ਉਤੇ ਬੈਠੇ ਬੈਠੇ ਕਿਸੇ ਨੂੰ ਗਾਹਲਾਂ ਦੇਣ ਲੱਗ ਪਏ ਸਨ। ਬੁੜਬੁੜਾਉਣ ਵਾਲਿਆਂ ਦੇ ਵੱਡੇ ਵਡੇਰੇ ਨੇਤਾ। ਪਰ ਉਹ ਰੋ ਨਹੀਂ ਸਨ ਰਹੇ, ਜਿਸ ਤੋਂ ਪ੍ਰਤੱਖ ਸੀ ਕਿ ਗਾਹਲਾਂ ਛੋਟੇ ਪਹਿਲਵਾਨ ਲਈ ਨਹੀਂ ਸਨ, ਕਿਸੇ ਹੋਰ ਲਈ ਸਨ। ਕਿਸ ਲਈ ਹਨ, ਇਹ ਜਾਣਨਾ ਔਖਾ ਸੀ ਕਿਉਂਕਿ ਕੁਸਹਿਰ ਜਦ ਛੋਟੇ ਨੂੰ ਛੱਡ ਕੇ ਕਿਸੇ ਹੋਰ ਨੂੰ ਗਾਲ੍ਹ ਦੇਂਦੇ ਸਨ ਤਾਂ ਉਸ ਦਾ ਕੋਈ ਅਰਥ ਨਹੀਂ ਸੀ ਹੁੰਦਾ। ਉਸ ਨੂੰ ਇਕ ਜਜ਼ਬਾਤੀ ਜਹੀ ਸਥਿਤੀ ਸਮਝੋ — ਬਿਲਕੁਲ

ਉਸੇ ਤਰ੍ਹਾਂ, ਜਿਵੇਂ ਜੰਗਲ ਵਿਚ ਮੋਰ ਨੱਚਦਾ ਹੈ ਜਾਂ ਉਦਘਾਟਨ ਦੇ ਮੌਕੇ ਉਤੇ ਨੇਤਾ ਬੋਲਦਾ ਹੈ।

ਅਵਾਜ਼ਾਂ। ਸਿਰਫ਼ ਅਵਾਜ਼ਾਂ। ਕੁਸਹਿਰ ਪ੍ਰਸਾਦ ਠਹਿਰ ਠਹਿਰ ਕੇ ਗਰਜਦੇ ਤੇ ਚੁਪ ਹੋ ਜਾਂਦੇ ਹਨ। ਪਿੰਡ ਦੇ ਦੂਜੇ ਪਾਸੇ ਇਕ ਕੁੱਤਾ ਭੌਂਕਦਾ ਹੈ, ਫੇਰ ਅਚਾਨਕ 'ਕੇਂ', ਕੇਂ' ਕਰਦਾ ਦਿਮਾਗ਼ ਦੇ ਸਾਹਮਣੇ ਇਕ ਅਜਿਹੇ ਕੁੱਤੇ ਦੀ ਤਸਵੀਰ ਖਿਚ ਦਿੰਦਾ ਹੈ, ਜਿਸ ਦੀ ਪੂਛ ਪਿਛਲੀਆਂ ਟੰਗਾਂ ਦੇ ਵਿਚ ਦੱਬੀ ਹੋਈ ਹੈ, ਮੂੰਹ ਵਿੰਗਾ ਹੋ ਕੇ ਛਾਤੀ ਉਤੇ ਲਟਕ ਰਿਹਾ ਹੈ ਅਤੇ ਸੱਜੇ ਪਾਸਿਓਂ ਕਿਸੇ ਦਾ ਡੰਡਾ ਖਾ ਕੇ ਵਿੰਗ ਤੜਿੰਗ ਚਲਦਾ ਪਿਆ ਹੈ। ਕੁਝ ਹੋਰ ਕੁੱਤੇ ਭੌਂਕਦੇ ਹਨ। ਰਾਮਾਧੀਨ ਭੀਖਮਖੇੜਵੀ ਦੇ ਦਰਵਾਜ਼ੇ ਵਲੋਂ ਕਿਸੇ ਨੌਜਵਾਨ ਦੀ ਤਿੱਖੀ ਅਤੇ ਮਿਆਂਕਦੀ ਅਵਾਜ਼ ਆਉਂਦੀ ਹੈ। ਧਿਆਨ ਨਾਲ ਸੁਣਨ ਉਤੇ ਉਸ ਦੇ ਅੰਦਰੋਂ ਨੌਟੰਕੀ ਦਾ ਇਕ ਬੋਲ ਨਿਕਲਦਾ ਹੈ :

"ਬਾਤੋਂ ਸੇ ਜ਼ਾਹਿਰ ਮੁਝੇ ਯਿਹ ਹੂਆ
ਇਸ਼ਕ ਤੇਰਾ ਰਹਾ ਕਿਸੀ ਕੰਗਾਲ ਸੇ।"

ਉਹ ਮੁੜ ਮੁੜ ਕੇ ਇਸੇ ਤੁਕ ਨੂੰ ਦੁਹਰਾਉਂਦਾ ਹੈ। ਗਾਉਂਦੇ ਗਾਉਂਦੇ ਉਸ ਦਾ ਗਲਾ ਭਰਨ ਅਤੇ ਲੜਖੜਾਉਣ ਲੱਗ ਪੈਂਦਾ ਹੈ। ਇਹ ਠੱਰੇ ਦਾ ਅਸਰ ਹੋ ਸਕਦਾ ਹੈ ਅਤੇ ਇਹ ਵੀ ਹੋ ਸਕਦਾ ਹੈ ਕਿ ਉਹ ਆਪਣੀ ਪ੍ਰੇਮਿਕਾ ਦੇ ਇਸ ਦੁਰਭਾਗ ਉਤੇ ਕਿ ਉਸ ਨੂੰ ਪਹਿਲਾਂ ਕਿਸੇ ਕੰਗਾਲ ਨਾਲ ਇਸ਼ਕ ਕਰਨਾ ਪਿਆ, ਹੰਝੂ ਕੇਰਨ ਲੱਗ ਪਿਆ ਹੋਵੇ। ਪਿੰਡ ਦੇ ਚਾਰ ਪੰਜ ਲਫ਼ੰਗੇ ਹੇਠੋਂ ਗਲੀ ਵਿਚੋਂ ਨਿਕਲਦੇ ਹਨ। ਗਯਾਦੀਨ ਦੇ ਘਰ ਚੋਰੀ ਹੋ ਜਾਣ ਪਿੱਛੋਂ ਉਹ ਰੋਜ਼ ਰਾਤ ਨੂੰ ਪਹਿਰਾ ਦਿੰਦੇ ਹਨ ਤੇ 'ਜਾਗਦੇ ਰਹੋ' ਦੇ ਨਾਲ ਨਾਲ ਕੁਝ ਨਵੇਂ ਨਾਹਰੇ ਵੀ ਲਾਉਂਦੇ ਹਨ। ਉਨ੍ਹਾਂ ਦੇ ਬੋਲ ਉੱਭਰਦੇ ਹਨ :

'ਜਾਗਦੇ ਰਹੋ।'

'ਏਕ ਚਵੱਨੀ ਚਾਂਦੀ ਕੀ, ਜੈ ਬੋਲ ਮਹਾਤਮਾ ਗਾਂਧੀ ਕੀ।'

ਇਹ ਨਾਅਰਾ ਵੀ, ਸਾਰੇ ਨਾਅਰਿਆਂ ਦੀ ਤਰ੍ਹਾਂ, ਖੋਖਲਾ ਤੇ ਨਿਕੰਮਾ ਹੈ, ਕਿਉਂਕਿ ਚੁਆਨੀ ਦੀ ਥਾਂ ਹੁਣ ਪੰਜੀ ਪੈਸੇ ਚਲਦੇ ਹਨ। ਚੁਆਨੀ ਮੁਕ ਚੁਕੀ ਹੈ, ਚਾਂਦੀ ਖ਼ਤਮ ਹੋ ਚੁਕੀ ਹੈ ਮਹਾਤਮਾ ਗਾਂਧੀ ਖ਼ਤਮ ਹੋ ਚੁਕੇ ਹਨ। ਉਹ ਬਿਨਾਂ ਸਮਝੇ ਬਿਨਾਂ ਅਟਕੇ, ਨਾਅਰੇ ਲਾਉਂਦੇ ਰਹਿੰਦੇ ਹਨ। ਕਿਤੇ ਇਕ ਰੇਲਗੱਡੀ ਜਾ ਰਹੀ ਹੈ। ਇੰਜਨ ਦੀ ਸੀਟੀ ਦੀ ਧੁੰਦਲੀ ਅਵਾਜ਼ ਇਨ੍ਹਾਂ ਉੱਚੇ ਨੀਵੇਂ ਸੁਰਾਂ ਨੂੰ ਕੁਝ ਚਿਰ ਲਈ ਪਿੱਛੇ ਧੱਕ ਦਿੰਦੀ ਹੈ।

ਧੁੰਦਲੀ ਆਵਾਜ਼ ਅਤੇ ਹਨੇਰੇ ਦੇ ਮਾਹੌਲ ਵਿਚ ਉਹ ਪਤਾ ਨਹੀਂ ਕਦ ਸੌਂ ਗਿਆ ਸੀ। ਸੁੱਤਿਆਂ ਸੁੱਤਿਆਂ ਉਸ ਨੂੰ ਲੱਗਿਆ ਕਿ ਉਹ ਕਿਸੇ ਲਿਫ਼ਟ ਉਤੇ ਖੜਾ ਹੈ ਅਤੇ ਕਈ ਮੰਜ਼ਿਲਾਂ ਹੇਠਾਂ ਵਲ ਧੱਸ ਰਿਹਾ ਹੈ। ਅਚਾਨਕ ਉਹ ਲਿਫ਼ਟ ਤਿੰਨ ਚਾਰ ਮੰਜ਼ਿਲਾਂ ਇਕੱਠੀਆਂ ਪਾਰ ਕਰ ਕੇ ਉੱਪਰ ਆ ਗਿਆ। ਰੰਗ ਨਾਥ ਦੀ ਨੀਂਦਰ ਟੁੱਟੀ।

ਨਾਰੀਅਲ ਦੇ ਤੇਲ ਤੇ ਕਿਸੇ ਸਸਤੇ ਇਤਰ ਦੀ ਮਹਿਕ ਉਸ ਦੀਆਂ ਨਾਸਾਂ ਵਿਚ ਦਾਖ਼ਲ ਹੋਈ, ਨਾ ਉਹ ਸੁਗੰਧ ਸੀ ਨਾ ਦੁਰਗੰਧ, ਉਹ ਸਿਰਫ਼ ਗੰਧ ਸੀ। ਚੂੜੀਆਂ ਦੀ ਹਲਕੀ ਜਿਹੀ ਛਣਕਾਰ ਨੇ ਉਸ ਦੀ ਨੀਂਦਰ ਨੂੰ ਇਕ ਹੁਜਕਾ ਜਿਹਾ ਦਿਤਾ। ਓਦੋਂ, ਇਕੋ ਛਿਨ ਵਿਚ ਹੀ, ਉਸ ਨੇ ਉਹ ਕੁਝ ਅਨੁਭਵ ਕੀਤਾ ਜੋ ਸਾਰੀ ਉਮਰ ਖਜੁਰਾਹੋ ਤੇ ਕੋਣਾਰਕ ਦੀ ਕਲਾ ਦਾ ਅਧਿਐਨ ਕਰ ਕੇ ਵੀ ਨਹੀਂ ਕੀਤਾ ਜਾ ਸਕਦਾ ਸੀ।

ਉਹ ਪਲੰਘ ਦੀ ਹੀਂ ਉਤੇ ਬੈਠੀ ਸੀ। ਉਸ ਨੇ ਇਕ ਹੱਥ ਰੰਗ ਨਾਥ ਦੇ ਦੂਜੇ ਪਾਸੇ ਟਿਕਾਇਆ ਹੋਇਆ ਸੀ। ਉਸ ਨੂੰ ਆਪਣੀ ਛਾਤੀ ਉਤੇ ਦੋ ਥਣਾਂ ਦਾ ਭਾਰਾ ਦਬਾਉ ਮਹਿਸੂਸ ਹੋਇਆ। ਉਨ੍ਹਾਂ ਥਣਾਂ ਤੇ ਉਸ ਦੀ ਛਾਤੀ ਦੇ ਵਿਚਕਾਰ ਉਨ੍ਹਾਂ ਨੂੰ ਢੱਕਣ ਵਾਲੇ ਕਪੜਿਆਂ ਦੇ ਛੁਟ ਇਕ ਮੋਟਾ ਲੇਫ਼ ਵੀ ਸੀ, ਪਰ ਉਸ ਦੀ ਗਰਮੀ ਤੇ ਮੋਟਾਈ ਲੁਕ ਨਹੀਂ ਸੀ ਰਹੀ। ਰੰਗ ਨਾਥ ਦਾ ਸਾਹ ਰੁਕ ਜਿਹਾ ਗਿਆ।

ਲੇਫ਼ ਉਹਦੇ ਮੂੰਹ ਤੋਂ ਖਿੱਚ ਲਿਆ ਗਿਆ ਸੀ, ਪਰ ਹਨੇਰੇ ਵਿਚ ਉਹ ਇਕ ਦੂਜੇ ਨੂੰ ਦੇਖ ਨਹੀਂ ਸਨ ਸਕਦੇ। ਉਸ ਦੀ ਛਾਤੀ ਉਤੇ ਪੈਣ ਵਾਲਾ ਨਿੱਘਾ ਤੇ ਫਟਵਾਂ ਦਬਾ ਕੁਝ ਵਧ ਜਿਹਾ ਗਿਆ। ਉਸੇ ਵੇਲੇ ਉਸ ਦੀ ਗੱਲ੍ਹ ਉਤੇ ਇਕ ਚੀਕਣੀ ਰੇਸ਼ਮੀ ਗੱਲ੍ਹ ਆ ਕੇ ਟਿਕ ਗਈ। ਇਕ ਡੂੰਘੇ ਖਿੱਚੇ ਹੋਏ ਹਾਉਕੇ ਨੇ ਕਿਹਾ, "ਹਾਏ, ਸੌਂ ਗਏ ?"

ਰੰਗ ਨਾਥ ਦੀ ਨੀਂਦਰ ਉੱਡ ਗਈ। ਉਸ ਨੇ ਆਪਣਾ ਸਿਰ ਹਿਲਾਇਆ। ਉਸ ਦੇ ਮੂੰਹੋਂ ਅਸੁਭਾਵਿਕ ਤੌਰ ਉਤੇ ਨਿਕਲਿਆ, "ਕੌਣ ? ਕੌਣ ਐਂ ?"

ਇਕ ਪਲ ਲਈ ਉਸ ਦੀ ਛਾਤੀ ਉਤੇ ਟਿਕੇ ਹੋਏ ਥਣਾਂ ਦੀ ਧੜਕਨ ਜਿਵੇਂ ਬੰਦ ਹੋ ਗਈ। ਫੇਰ ਉਹ ਅਚਾਨਕ ਉਛਲ ਕੇ ਪਲੰਘ ਤੋਂ ਦੂਰ ਖੜੀ ਹੋ ਗਈ। ਦਬੀ ਅਵਾਜ਼ ਨਾਲ ਉਸ ਨੇ ਕਿਹਾ, "ਹਾਏ, ਮੇਰੀ ਮਾਂ !"

ਆਪਣੀ ਮਾਂ ਦਾ ਆਦਰ ਕਰਨਾ ਬੜੀ ਚੰਗੀ ਗੱਲ ਹੈ, ਪਰ ਇਹ ਸ਼ਬਦ ਇਸ ਵੇਲੇ ਸਿਰਫ਼ ਆਪਣੀ ਘਬਰਾਹਟ ਦਰਸਾਉਣ ਲਈ ਕਹੇ ਗਏ ਸਨ। ਰੰਗ ਨਾਥ ਨੇ ਰਜ਼ਾਈ ਲਾਹ ਕੇ ਪਰ੍ਹਾਂ ਮਾਰੀ ਤੇ ਖੜਾ ਹੋ ਗਿਆ, ਪਰ ਓਦੋਂ ਤਕ ਉਹ ਇਸ ਛੱਤ ਤੋਂ ਓਸ ਛੱਤ ਉਤੇ ਤੇ ਓਸ ਤੋਂ ਕਿਸੇ ਹੋਰ ਛੱਤ ਉਤੇ ਪਹੁੰਚ ਚੁਕੀ ਸੀ।

ਖੁਲ੍ਹੇ ਦਰਵਾਜ਼ੇ ਤੋਂ ਬਾਹਰ ਆ ਕੇ ਉਹ ਬਰਾਂਡੇ ਵਿਚ ਖੜਾ ਹੋ ਗਿਆ। ਕਾਫ਼ੀ ਦੇਰ ਤਕ ਉਹ ਕੰਨ ਲਾ ਕੇ ਸੁਣਦਾ ਰਿਹਾ, ਪਰ ਹਵਾ ਦੀ ਸਰ ਸਰ ਤੋਂ ਛੁਟ ਉਸ ਨੂੰ ਹੋਰ ਕੁਝ ਨਾ ਸੁਣਿਆ। ਆਉਣ ਵਾਲੀ ਨੂੰ 'ਹਾਏ, ਮੇਰੀ ਮਾਂ' ਦੇ ਪਵਿੱਤਰ ਨਾਮ-ਸਿਮਰਨ ਪਿੱਛੋਂ ਹੋਰ ਕੋਈ ਸੁਨੇਹਾ ਦੇਣਾ ਬਾਕੀ ਨਹੀਂ ਸੀ ਰਿਹਾ।

ਦਰਵਾਜ਼ਾ ਅੰਦਰੋਂ ਬੰਦ ਕਰ ਕੇ ਜਦ ਉਹ ਪਲੰਘ ਉਤੇ ਦੋਬਾਰਾ ਲੇਟਿਆ ਤਾਂ ਉਸ ਨੂੰ ਕਈ ਗੱਲਾਂ ਸਮਝ ਆਈਆਂ : ਪਹਿਲੀ ਤਾਂ ਇਹੀ ਕਿ ਕੋਣਾਰਕ, ਭੁਵਨੇਸ਼ੁਰ ਤੇ ਖਜੁਰਾਹੋ, ਆਦਿ ਦੀਆਂ ਨਾਰੀ-ਮੂਰਤੀਆਂ ਦਾ ਉਭਾਰ ਪੱਥਰ ਤੋਂ ਉਤਰ ਕੇ ਜੇ ਹੱਡ ਮਾਸ ਵਿਚ ਆ ਜਾਏ ਤਾਂ ਉਹ ਆਦਮੀ ਨੂੰ ਪਾਗਲ ਬਣਾ ਦੇਣ ਲਈ ਕਾਫ਼ੀ ਹੈ। ਉਸ ਨੇ ਇਹ ਵੀ ਸਮਝ ਲਿਆ ਕਿ ਪੁਰਾਤੱਤਵ ਤੇ ਭਾਰਤੀ ਕਲਾ ਉੱਪਰ ਉਸ ਨੇ ਜਿੰਨਾ ਕੁਝ ਪੜ੍ਹਿਆ ਹੈ, ਸਭ ਅਧੂਰਾ ਤੇ ਵਾਹੀਆਤ ਹੈ ਅਤੇ ਭਾਰਤੀ ਕਲਾ ਵਿਚ ਡਾਕਟਰੇਟ ਲੈਣ ਦੀ ਥਾਂ ਸੁਰ-ਸੁੰਦਰੀ ਪੋਜ਼ ਵਾਲੇ ਦੋ ਜੀਊਂਦੇ ਥਣਾਂ ਦੇ ਸਹਾਰੇ ਦੀ ਪ੍ਰਾਪਤੀ ਆਪਣੇ ਆਪ ਵਿਚ ਇਕ ਬੜੀ ਭਾਰੀ ਲੱਭਤ ਹੈ।

ਅਤੇ ਇਨ੍ਹਾਂ ਸਾਰੀਆਂ ਹਲਕੀਆਂ ਫੁਲਕੀਆਂ ਗੱਲਾਂ ਨੂੰ ਇਕ ਪਾਸੇ ਧੱਕ ਕੇ ਇਕ ਹੋਰ ਗੱਲ — ਅਸਲੀ ਗੱਲ — ਜੋ ਉਸ ਨੂੰ ਖੜਕਦੀ ਰਹੀ, ਉਹ ਇਹ ਸੀ ਕਿ "ਸ੍ਰੀਮਾਨ ਜੀ, ਤੁਸੀਂ ਉੱਲੂ ਓ। ਤੁਹਾਨੂੰ ਬੋਲਣ ਦੀ ਕੀ ਲੋੜ ਸੀ ? ਤੁਸੀਂ ਘਬਰਾ ਕਿਉਂ ਰਹੇ ਓ ? ਤੁਸੀਂ ਉਸ ਨੂੰ ਹੋਰ ਕੁਝ ਕਰਨ ਦਾ ਮੌਕਾ ਕਿਉਂ ਨਾ ਦਿਤਾ ?

"ਸ੍ਰੀਮਾਨ, ਤੁਸੀਂ ਉੱਲੂ ਨਹੀਂ, ਗਧੇ ਹੋ। ਗਵਾਚੇ ਮੌਕਿਆਂ ਦੀ ਗਿਣਤੀ ਵਿਚ ਇਕ ਹੋਰ ਵਾਧਾ ਹੋ ਗਿਐ ਨਾ ?

"ਸ੍ਰੀਮਾਨ, ਤੁਸੀਂ ਕੁਝ ਨਹੀਂ ਹੋ, ਸਿਰਫ਼ ਇਕ ਹਿੰਦੁਸਤਾਨੀ ਵਿਦਿਆਰਥੀ ਹੋ, ਜਿਸ ਦੇ ਲੇਖਾਂ ਵਿਚ ਮੂਰਤਾਂ ਵਾਲੀਆਂ ਔਰਤਾਂ ਹੀ ਲਿਖੀਆਂ ਹੋਦੀਆਂ ਨੇ।"

ਸੌਣ ਲਈ ਨਵੇਂ ਸਿਰਿਓਂ ਜਤਨ ਕੀਤਾ, ਪਰ ਨੀਂਦਰ ਕਿਥੇ ? ਉਸ ਦਾ ਹੱਥ ਆਪਣੇ ਆਪ ਛਾਤੀ ਵਲ ਪਹੁੰਚਿਆ ਅਤੇ ਉਸ ਨੂੰ ਅਫ਼ਸੋਸ ਨਾਲ ਮੰਨਣਾ ਪਿਆ ਕਿ ਓਥੇ ਹੋਰ ਕੁਝ ਨਹੀਂ, ਬਸ ਉਸ ਦੀ ਆਪਣੀ ਖੁਰਦਰੀ ਛਾਤੀ ਹੈ।

ਉਹ ਸੀ ਕੌਣ ? ਇਸ ਵਿਸ਼ੇ ਉਤੇ ਉਹ ਜ਼ਿਆਦਾ ਨਹੀਂ ਸੋਚ ਸਕਿਆ, ਕਿਉਂਕਿ ਸੋਚਣ ਦੇ ਰਾਹ ਵਿਚ ਦੋ ਪਹਾੜ ਖੜੇ ਹੋਏ ਸਨ।

# 17

ਸਵੇਰੇ ਪਿੰਡ ਵਿਚ ਖ਼ਬਰ ਫੈਲ ਗਈ ਕਿ ਜੋਗ ਨਾਥ ਨੂੰ ਪੁਲਿਸ ਨੇ ਗ੍ਰਿਫ਼ਤਾਰ ਕਰ ਲਿਆ ਹੈ। ਲੋਕਾਂ ਨੂੰ ਬੜੀ ਹੈਰਾਨੀ ਹੋਈ ਕਿ ਜੋਗ ਨਾਥ ਨੂੰ, ਜਿਸ ਨੂੰ ਵੈਦ ਜੀ ਦਾ ਆਦਮੀ ਸਮਝਿਆ ਜਾਂਦਾ ਸੀ, ਪੁਲਿਸ ਨੇ ਛੂਹਣ ਦੀ ਹਿੰਮਤ ਕਿਵੇਂ ਕੀਤੀ ? ਕੀ ਗੁੰਡੇ ਤੇ ਕੀ ਭਲੇ ਆਦਮੀ, ਪਿੰਡ ਦੇ ਸਭ ਬੰਦੇ ਘਬਰਾ ਉੱਠੇ — ਗੁੰਡੇ ਇਸ ਲਈ ਕਿ ਜੇ ਵੈਦ ਜੀ ਦੇ ਗੁੰਡੇ ਨੂੰ ਪੁਲਿਸ ਨੇ ਨਹੀਂ ਛੱਡਿਆ, ਤਾਂ ਅਸੀਂ ਕਿਸ ਬਾਗ਼ ਦੀ ਮੂਲੀ ਹਾਂ ਅਤੇ ਭਲੇ ਇਸ ਕਰ ਕੇ ਕਿ ਜਦ ਪੁਲਿਸ ਆਪਣੇ ਸੰਗੀਆਂ ਨਾਲ ਅਜਿਹਾ ਸਲੂਕ ਕਰਨ ਲੱਗ ਪਈ ਤਾਂ ਵੇਲਾ ਆਉਣ ਉਤੇ ਸਾਡੇ ਨਾਲ ਕਿਵੇਂ ਵਰਤੇਗੀ ?

ਪੁਲਿਸ ਦੀ ਹਰ ਗ੍ਰਿਫ਼ਤਾਰੀ ਦੀ ਤਰ੍ਹਾਂ ਇਹ ਗ੍ਰਿਫ਼ਤਾਰੀ ਵੀ ਨਾਟਕੀ ਹਾਲਾਤ ਵਿਚ ਹੋਈ।

ਸ਼ਾਇਦ ਇਹ ਦਸਣ ਦੀ ਲੋੜ ਨਹੀਂ ਕਿ ਹਾਲਾਤ ਨੂੰ ਨਾਟਕੀ ਬਣਾਉਣ ਦਾ ਸਿਹਰਾ ਪੁਲਿਸ ਦੇ ਆਪਣੇ ਸਿਰ ਉਤੇ ਹੀ ਸੀ। ਦਰੋਗਾ ਜੀ ਨੇ ਪੜ੍ਹਿਆ ਹੋਇਆ ਸੀ ਕਿ ਖ਼ਤਰਨਾਕ ਆਦਮੀਆਂ ਨੂੰ ਗ੍ਰਿਫ਼ਤਾਰ ਕਰਨ ਦਾ ਠੀਕ ਸਮਾਂ ਰਾਤ ਦਾ ਚੌਥਾ ਪਹਿਰ ਹੁੰਦਾ ਹੈ। ਇਸ ਲਈ ਇਹ ਗੱਲ ਵਿਸਾਰ ਕੇ ਕਿ ਜੋਗ ਨਾਥ ਹਰ ਵੇਲੇ ਸ਼ਿਵਪਾਲ ਗੰਜ ਵਿਚ ਚੱਕਰ ਕੱਟਦਾ ਰਹਿੰਦਾ ਸੀ ਅਤੇ ਉਸ ਨੂੰ ਥਾਣੇ ਬੁਲਾ ਕੇ ਕਿਸੇ ਵੇਲੇ ਵੀ ਅਰਾਮ ਨਾਲ ਫੜਿਆ ਜਾ ਸਕਦਾ ਸੀ, ਉਨ੍ਹਾਂ ਨੇ ਉਸ ਦੀ ਗ੍ਰਿਫ਼ਤਾਰੀ ਲਈ ਬ੍ਰਹਮ-ਮਹੂਰਤ ਦਾ ਸਮਾਂ ਚੁਣਿਆ ਸੀ।

ਸਵੇਰੇ ਸਾਢੇ ਚਾਰ ਵਜੇ ਪੁਲਿਸ ਨੇ ਉਸ ਦੇ ਮਕਾਨ ਨੂੰ ਚਾਰੇ ਪਾਸਿਓਂ ਘੇਰ ਲਿਆ। ਇਹ ਸਭ ਨੂੰ ਪਤਾ ਸੀ ਕਿ ਓਥੇ ਗੋਲੀ ਚਲਾਉਣ ਦੀ ਲੋੜ ਨਹੀਂ ਪੈਣੀ, ਇਸ ਲਈ ਸਾਰੇ ਸਿਪਾਹੀਆਂ ਨੇ ਹੱਥਾਂ ਵਿਚ ਰਾਈਫ਼ਲਾਂ ਚੁਕ ਲਈਆਂ। ਦਰੋਗ਼ਾ ਜੀ ਨੇ ਪਿਸਤੌਲ ਵਿਚ ਗੋਲੀਆਂ ਭਰ ਲਈਆਂ ਤੇ ਆਪਣੇ ਹੈੱਡ-ਕਾਨਸਟੇਬਲ ਦੇ ਕੰਨ ਵਿਚ ਕਿਹਾ, "ਕਾਨਪੁਰ ਵਲੋਂ ਬਦਮਾਸ਼ਾਂ ਦੀ ਇਕ ਟੋਲੀ ਕਲ੍ਹ ਇਧਰ ਆਈ ਹੈ। ਹੋਵੇ ਨਾ ਹੋਵੇ, ਉਹ ਜੋਗ ਨਾਥ ਦੇ ਘਰ ਈ ਟਿਕੇ ਹੋਣਗੇ।"

ਹੈੱਡ ਕਾਨਸਟੇਬਲ ਨੇ ਕਿਹਾ, "ਹਜ਼ੂਰ, ਕਾਨਪੁਰ ਤੋਂ ਆਉਣ ਵਾਲੇ ਲੋਕ ਭੂਦਾਨ ਦੇ ਕਾਰਜ-ਕਰਤਾ ਨੇ।"

"ਉਹੀ ਤਾਂ", ਦਰੋਗ਼ਾ ਜੀ ਨੇ ਆਪਣੀ ਅਵਾਜ਼ ਹੋਰ ਹੌਲੀ ਕਰਦਿਆਂ ਕਿਹਾ, 'ਬਦਮਾਸ਼ ਲੋਕ ਪਹਿਲੇ ਸਾਧੂਆਂ ਦੇ ਭੇਖ ਵਿਚ ਘੁੰਮਦੇ ਸਨ, ਹੁਣ ਉਨ੍ਹਾਂ ਨੇ ਆਪਣਾ ਭੇਖ ਬਦਲ ਲਿਐ।"

ਸਾਰੇ ਸਿਪਾਹੀਆਂ ਨੇ ਬਜਰੰਗ ਬਲੀ ਦਾ ਨਾਂ ਲਿਆ, ਆਪਣੀਆਂ ਘਰ ਵਾਲੀਆਂ ਤੇ ਨਿਆਣਿਆਂ ਦੇ ਮੂੰਹ ਚੇਤੇ ਕੀਤੇ ਅਤੇ ਹਥਿਆਰਾਂ ਨਾਲ ਸਨਧ-ਬੱਧ ਹੋ ਕੇ ਇਨ੍ਹਾਂ ਬਦਮਾਸ਼ਾਂ ਦਾ ਮੁਕਾਬਲਾ ਕਰਨ ਲਈ ਚਾਲੇ ਪਾ ਦਿਤੇ। ਸਭ ਨੇ ਸਿਰਾਂ ਉਤੇ ਖਫ਼ਨ ਬੰਨ੍ਹੇ ਹੋਏ ਸਨ, ਸਭ ਨੇ ਜਾਨਾਂ ਤਲੀਆਂ ਉਤੇ ਰਖੀਆਂ ਹੋਈਆਂ ਸਨ, ਸਭ ਦੇ ਕਾਲਜੇ ਮੂੰਹ ਨੂੰ ਆ ਰਹੇ ਸਨ।

ਮਕਾਨ ਨੂੰ ਘੇਰੇ ਵਿਚ ਲੈਣ ਪਿੱਛੋਂ ਵੱਡੇ ਵੱਡੇ ਪ੍ਰਬੰਧ ਕੀਤੇ ਗਏ। ਸਾਰੇ ਸਿਪਾਹੀ, ਤਮਾਕੂ ਦੀ ਚੂੰਢੀ ਲੈਣ ਜਾਂ ਪੀਣ ਤੋਂ ਬਿਨਾਂ, ਆਪੋ ਆਪਣੀ ਥਾਂ ਉਤੇ ਬੁਤ ਬਣੇ, ਅੱਧਾ ਘੰਟਾ ਬੈਠੇ ਰਹੇ। ਨਾ ਕੋਈ ਹੱਸਿਆ, ਨਾ ਕਿਸੇ ਨੇ ਹਸਾਇਆ। ਇਕ ਸਿਪਾਹੀ ਜੁੱਤੀ ਲਾਹ ਕੇ, ਪੱਬਾਂ ਭਾਰ, ਚੋਰਾਂ ਦੀ ਤਰ੍ਹਾਂ ਜਾ ਕੇ ਸਭ ਦੇ ਕੰਨ ਵਿਚ ਸ਼ਕਤੀ ਦਾ ਮਹਾਂ ਮੰਤਰ ਸੁਣਾਉਣ ਲੱਗਾ ਕਿ ਧਰਵਾਸ ਰਖੋ, ਉੱਕਾ ਕੋਈ ਡਰ ਨਹੀਂ ਹੈ। ਸਭ ਸਿਪਾਹੀ ਤਜਰਬੇਕਾਰ ਸਨ ਤੇ ਜਾਣਦੇ ਸਨ ਕਿਸੇ ਦੇ ਆਖਣ ਨਾਲ ਖ਼ਤਰਾ ਟਲ ਨਹੀਂ ਜਾਂਦਾ। ਇਸ ਲਈ ਉਹ ਲੋਕ ਖ਼ਤਰੇ ਵਿਚ ਹੀ ਬੈਠੇ ਰਹੇ। ਦਰੋਗ਼ਾ ਜੀ ਤੇ ਹੈੱਡ ਕਾਨਸਟੇਬਲ ਹੱਥਾਂ ਵਿਚ ਕ੍ਰਮਵਾਰ ਪਿਸਤੌਲ ਤੇ ਰਾਈਫ਼ਲ ਫੜੀ ਜੋਗ ਨਾਥ ਦੇ ਦਰਵਾਜ਼ੇ ਉਤੇ ਖੜੇ ਰਹੇ।

ਇਕ ਆਦਮੀ ਗਲੀ ਵਿਚੋਂ ਨਿਕਲ ਰਿਹਾ ਸੀ। ਉਹ ਇਨ੍ਹਾਂ ਨੂੰ ਦੇਖ ਕੇ ਮੁੜਨ ਹੀ ਵਾਲਾ ਸੀ ਕਿ ਹੈੱਡ ਕਾਨਸਟੇਬਲ ਨੇ ਉਸ ਨੂੰ ਹੱਥ ਦੇ ਇਸ਼ਾਰੇ ਨਾਲ ਬੁਲਾ ਲਿਆ। ਉਹ ਤਸੱਲੀ ਨਾਲ ਆ ਗਿਆ। ਹੈੱਡ ਕਾਨਸਟੇਬਲ ਨੇ ਉਸ ਦੇ ਕੰਨ ਵਿਚ ਕਿਹਾ, "ਤੂੰ ਨੱਠ ਰਿਹਾ ਸੀ।"

ਉਸ ਨੇ ਨਿਧੜਕ ਹੋ ਕੇ ਕਿਹਾ, "ਨੱਠਦਾ ਕਿਉਂ ? ਤੜਕੇ ਤੜਕੇ ਤੁਹਾਡਾ ਮੂੰਹ ਦੇਖਣ ਤੋਂ ਬਚਣਾ ਚਾਹੁੰਦਾ ਸਾਂ।"

ਦਰੋਗ਼ਾ ਜੀ ਨੇ ਬੁੱਲ੍ਹਾਂ ਉਤੇ ਉਂਗਲੀ ਰਖ ਕੇ ਕਿਹਾ 'ਸ਼ੀ'। ਹੈੱਡ ਕਾਨਸਟੇਬਲ ਨੇ ਉਸ ਆਦਮੀ ਦੇ ਕੰਨ ਵਿਚ ਕਿਹਾ, "ਏਥੇ ਈ ਥੜੇ ਉਤੇ ਬੈਠ ਜਾ। ਗਵਾਹੀ ਦੇਣੀ ਪਵੇਗੀ।"

ਉਸ ਨੇ ਕਿਹਾ, "ਤਾਂ ਬੈਠਣ ਨਾਲ ਕੀ ਹੋਵੇਗਾ ? ਜਦੋਂ ਲੋੜ ਪਈ ਕਲ੍ਹ, ਪਰਸੋਂ, ਚੌਥ ਮੈਨੂੰ ਬੁਲਾ ਲੈਣਾ, ਦੇ ਦਿਆਂਗੇ ਗਵਾਹੀ ਵੀ। ਤੁਹਾਡੇ ਤੋਂ ਬਾਹਰ ਥੋੜੇ ਈ ਆ।"

ਉਹ ਖਿਸਕਣ ਲੱਗਾ। ਹੈੱਡ ਕਾਨਸਟੇਬਲ ਨੇ ਉਸ ਦੇ ਕੰਨ ਵਿਚ ਕਿਹਾ, "ਤਾਂ ਠੀਕ ਐ, ਪਰ ਖ਼ਬਰਦਾਰ, ਏਥੇ ਸਾਡੇ ਹੋਣ ਦੀ ਗੱਲ ਕਿਸੇ ਨੂੰ ਨਹੀਂ ਦੱਸਣੀ।"

ਉਹ ਹੈੱਡ ਕਾਨਸਟੇਬਲ ਦੇ ਕੰਨ ਵਿਚ ਆਪਣਾ ਠੱਕ ਤੁੰਨ ਕੇ ਉਸੇ ਤਰ੍ਹਾਂ ਬੋਲਿਆ, "ਦੱਸਣਾ ਕਿਸ ਨੂੰ ਐ ? ਸਾਰਾ ਪਿੰਡ ਅੱਗੇ ਈ ਜਾਣਦੈ ।"

ਉਹ ਚਲਾ ਗਿਆ। ਮਕਾਨ ਦੇ ਪਿਛਵਾੜੇ ਬੈਠੇ ਹੋਏ ਲੋਕਾਂ ਨੂੰ ਬੀੜੀ ਤਮਾਕੂ ਦੀ ਤਲਬ ਸਤਾਉਣ ਲੱਗੀ । ਓਦੋਂ ਤਕ ਦਿਨ ਚੜ੍ਹਨ ਲੱਗ ਪਿਆ ਸੀ ਅਤੇ ਇਕ ਦੂਜੇ ਦੇ ਮੂੰਹ ਦੂਰੋਂ ਦਿੱਸਣ ਲੱਗ ਪਏ ਸਨ । ਅਚਾਨਕ ਪਿੱਛੇ ਬੈਠੇ ਸਿਪਾਹੀਆਂ ਨੇ ਬਿੜਕ ਸੁਣੀ। ਸ਼ਾਇਦ ਬਾਹਰ ਦਾ ਦਰਵਾਜ਼ਾ ਖੁਲ੍ਹਿਆ ਸੀ । ਉਨ੍ਹਾਂ ਨੇ ਓਥੇ ਕਾਹਲੀ ਕਾਹਲੀ ਗੱਲਬਾਤ ਹੁੰਦੀ ਸੁਣੀ । ਸਭ ਸਮਝ ਗਏ ਕਿ ਉਨ੍ਹਾਂ ਲਈ ਹੁਣ 'ਧਰਮ-ਕਸ਼ੇਤ੍ਰ ਕਰਮ-ਕਸ਼ੇਤ੍ਰ' ਵਿਚ ਪ੍ਰਵੇਸ਼ ਕਰਨ ਦਾ ਮੌਕਾ ਆ ਗਿਆ ਹੈ। ਉਹ ਆਪੋ ਆਪਣੀਆਂ ਸੰਗੀਨਾਂ ਚੜ੍ਹਾ ਕੇ ਖੜੇ ਹੋ ਗਏ।

ਓਧਰ ਦਰਵਾਜ਼ੇ ਵਲ ਗੱਲਬਾਤ ਤੇਜ਼ ਤੇ ਛੇਤੀ ਛੇਤੀ ਦੂਰ ਹੁੰਦੀ ਜਾ ਰਹੀ ਸੀ । ਸਿਪਾਹੀ ਅੰਦਰੇ ਅੰਦਰ ਉਤਾਵਲੇ ਹੋਣ ਲੱਗ ਪਏ ਸਨ ਅਤੇ ਖੰਘ ਦੇ ਨਾਲ ਨਾਲ ਸਰੀਰ ਦੇ ਹਰੇਕ ਛੇਕ ਵਿਚੋਂ ਹਵਾ ਦੇ ਦਬਾ ਨੂੰ ਬਾਹਰ ਕੱਢਣ ਲੱਗੇ । ਥੋੜੇ ਚਿਰ ਵਿਚ ਹੀ ਇਸ ਕਿੱਸੇ ਦਾ ਸਿਖਰ ਆ ਗਿਆ । ਖ਼ਤਰੇ ਦੀ ਸੀਟੀ ਵੱਜੀ ਅਤੇ ਉਹ ਸਾਰੇ ਦੌੜ ਕੇ ਦਰਵਾਜ਼ੇ ਦੇ ਕੋਲ ਜਾ ਪਹੁੰਚੇ । ਓਥੋਂ ਨੱਠ ਕੇ ਦਰਵਾਜ਼ੇ ਤੋਂ ਕੋਈ ਪੰਜਾਹ ਗਜ਼ ਦੂਰ ਅੰਬਾਂ ਦੇ ਇਕ ਬਾਗ਼ ਕੋਲ ਪਹੁੰਚੇ ਤੇ ਪੁੱਜਦੇ ਹੀ ਇਕ ਨਾਟਕ ਦਾ ਸੀਨ ਬਣ ਗਏ।

ਜੋਗ ਨਾਥ ਜ਼ਮੀਨ ਉੱਤੇ ਬੈਠਾ ਸੀ । ਦਰੋਗਾ ਜੀ ਉਸ ਦੀ ਛਾਤੀ ਉੱਤੇ ਤਮੰਚਾ ਤਾਣੀ ਖੜੇ ਸਨ। ਹੈੱਡ ਕਾਨਸਟੇਬਲ ਦੂਜੀ ਦਿਸ਼ਾ ਵਲੋਂ ਸੰਗੀਨ ਤਾਣੀ ਖੜਾ ਸੀ। ਵਧੀਆ ਥੀਏਟਰੀ ਨਜ਼ਾਰਾ ਸੀ, ਪਰ ਉਸ ਉਤੇ ਪਰਦਾ ਨਹੀਂ ਸੀ ਡਿਗ ਰਿਹਾ । ਸਿਪਾਹੀਆਂ ਨੇ ਆਉਂਦੇ ਹੀ ਇਸ ਦ੍ਰਿਸ਼ ਨੂੰ ਘੇਰ ਲਿਆ ਅਤੇ ਤਮੰਚਿਆਂ ਅਤੇ ਸੰਗੀਨਾਂ ਨਾਲ ਉਸ ਦੇ ਸਰੀਰ ਦੇ ਜੋ ਭਾਗ ਅਰੱਖਿਅਤ ਰਹਿ ਗਏ ਸਨ, ਉਨ੍ਹਾਂ ਉਤੇ ਕਬਜ਼ਾ ਕਰ ਲਿਆ।

ਜੋਗ ਨਾਥ ਕੋਲੋਂ ਕੁਝ ਵਿੱਥ ਉੱਤੇ ਇਕ ਲੋਟਾ ਡਿੱਗਾ ਪਿਆ ਸੀ। ਜ਼ਮੀਨ ਉੱਤੇ ਪਾਣੀ ਡੁਲ੍ਹਿਆ ਪਿਆ ਸੀ। ਦਰੋਗਾ ਜੀ ਨੇ ਇਕ ਸਿਪਾਹੀ ਨੂੰ ਕਿਹਾ, "ਓਹ ਲੋਟਾ ਕਬਜ਼ੇ ਵਿਚ ਲੈ ਲੈ। ਸਬੂਤ ਦੇ ਕੰਮ ਆਏਗਾ।"

ਸਿਪਾਹੀ ਨੇ ਲੋਟਾ ਚੁਕ ਕੇ ਬੜੇ ਧਿਆਨ ਨਾਲ ਉਸ ਦਾ ਮੁਆਇਨਾ ਕੀਤਾ ਅਤੇ ਪ੍ਰਸੰਸਾ ਦੇ ਸੁਰ ਵਿਚ ਕਿਹਾ, "ਮੁਰਾਦਾਬਾਦੀ ਐ।" ਬਾਅਦ ਵਿਚ ਉਸ ਨੇ ਕੁਝ ਸੋਚ ਕੇ ਪੁਛਿਆ, "ਇਸ ਨੂੰ ਮੁਹਰਬੰਦ ਕੀਤਾ ਜਾਏਗਾ, ਹਜ਼ੂਰ ?"

"ਕੀਤਾ ਜਾਏਗਾ, ਪਰ ਪਿੱਛੋਂ।"

ਸਿਪਾਹੀ ਨੇ ਕੁਝ ਸੋਚ ਕੇ ਪਾਣੀ ਨਾਲ ਭਿੱਜੀ ਜ਼ਮੀਨ ਵਲ ਉਂਗਲੀ ਕਰ ਕੇ ਕਿਹਾ, "ਇਹ ਮਿੱਟੀ ਵੀ ਕਬਜ਼ੇ ਵਿਚ ਲਈ ਜਾਏਗੀ ?"

ਹੈੱਡ ਕਾਨਸਟੇਬਲ ਨੇ ਉਸ ਨੂੰ ਘੁਰਕੀ ਮਾਰੀ, "ਬਹੁਤਾ ਸਿਆਣਾ ਨਾ ਬਣ। ਜੋ ਕਿਹੈ, ਉਹ ਕਰ।"

ਦਰੋਗ਼ਾ ਜੀ ਨੇ ਜੋਗ ਨਾਥ ਨੂੰ ਖੜਾ ਕੀਤਾ। ਉਸ ਦੀ ਜਾਮਾ-ਤਲਾਸ਼ੀ ਲਈ ਗਈ। ਫੇਰ ਸੰਗੀਨਾਂ ਮਿਆਨ ਵਿਚ ਚਲੀਆਂ ਗਈਆਂ, ਪਿਸਤੌਲ ਚਮੜੇ ਦੇ ਮਿਆਨ ਵਿਚ ਲੁਕ ਗਿਆ। ਸਿਪਾਹੀ ਗੱਲਾਂ ਕਰਨ ਲੱਗ ਪਏ।

ਇਕ ਨੇ ਕਿਹਾ, ਹੋਵੇ ਨਾ ਹੋਵੇ, ਸਵੇਰੇ ਸਵੇਰੇ ਇਹ ਜੰਗਲ ਪਾਣੀ ਜਾ ਰਿਹਾ ਸੀ। ਦੂਜਾ ਬੋਲਿਆ, ਕੀ ਪਤਾ ਆਸ ਪਾਸ ਕੋਈ ਜੱਥਾ ਹੋਵੇ, ਜਿਸ ਨੂੰ ਦਾਣਾ ਪਾਣੀ ਦੇਣ ਜਾ ਰਿਹਾ ਸੀ। ਤੀਜੇ ਨੇ ਕਿਹਾ, ਹੁਣ ਵੈਦ ਜੀ ਸ਼ੋਰ ਮਚਾਉਣਗੇ। ਚੌਥੇ ਨੇ ਹੌਲੀ ਜਿਹੀ ਕਿਹਾ, ਵੈਦ ਜੀ ਨੂੰ ਦਰੋਗ਼ਾ ਜੀ ਆਪਣੀ ਜੇਬ ਵਿਚ ਪਾਈ ਫਿਰਦੇ ਨੇ; ਗ੍ਰਿਫ਼ਤਾਰੀ ਕਪਤਾਨ ਦੇ ਹੁਕਮ ਨਾਲ ਹੋਈ ਹੈ। ਪੰਜਵੇਂ ਨੇ ਕਿਹਾ, ਚੁੱਪ! ਚੁੱਪ! ਜ਼ਰਾ ਤਮਾਸ਼ਾ ਦੇਖੋ।

ਜੋਗ ਨਾਥ ਆਪਣੀ ਥਾਂ ਉਤੇ ਕਿਸੇ ਲੋਕ-ਨਾਚ ਦੀ ਮੁਦਰਾ ਵਿਚ ਖੜਾ ਸੀ, ਪਰ ਉਸ ਦੇ ਚਿਹਰੇ ਤੋਂ ਪ੍ਰਗਟ ਸੀ ਕਿ ਉਹ ਨੱਚੇਗਾ ਨਹੀਂ। ਅਚਾਨਕ ਦਰੋਗ਼ੇ ਨੇ ਉਸ ਦੀ ਗੱਲ੍ਹ ਉਤੇ ਇਕ ਜ਼ੋਰ ਦੀ ਥੱਪੜ ਮਾਰ ਕੇ ਪੁੱਛਿਆ, "ਲੋਟਾ ਲੈ ਕੇ ਕਿੱਥੇ ਜਾ ਰਿਹਾ ਸੀ?"

ਉਸ ਨੇ ਸੱਟ ਦੇ ਅਸਰ ਨੂੰ ਦੂਰ ਕਰਨ ਲਈ ਅੱਖਾਂ ਝਪਕੀਆਂ। ਉਪਰੰਤ, ਦਰੋਗ਼ਾ ਜੀ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਕਿਹਾ, "ਪੋਰੀ ਪੋਰੀ ਕੱਟ ਦਿਓ, ਤਾਂ ਵੀ, ਜਿੰਨਾ ਚਿਰ ਮੇਰਾ ਵਕੀਲ ਨਹੀਂ ਕਹੇਗਾ, ਮੈਂ ਕੁਝ ਨਹੀਂ ਦੱਸਾਂਗਾ।"

ਦਰੋਗ਼ਾ ਜੀ ਨੇ ਹੈੱਡ ਕਾਨਸਟੇਬਲ ਨੂੰ ਹੁਕਮ ਦਿਤਾ, "ਇਸ ਨੂੰ ਹੱਥਕੜੀ ਲਾ ਕੇ ਲੈ ਚੱਲੋ। ਹਾਲੇ ਇਸ ਦੇ ਮਕਾਨ ਦੀ ਤਲਾਸ਼ੀ ਲੈਣੀ ਐ।"

"ਇਸ ਦੀ ਖ਼ਬਰ ਵੀ ਲੈਣੀ ਐ।" ਹੈੱਡ ਕਾਨਸਟੇਬਲ ਨੇ ਕਿਹਾ।

ਇਹ ਗੱਲ ਵੈਦ ਜੀ ਨੂੰ ਬੜੇ ਵਲ਼ਾਵੇਂ ਨਾਲ ਸੁਣਾਈ ਗਈ। ਪਰ ਅੱਜ ਪਹਿਲੀ ਵਾਰੀ ਵੈਦ ਜੀ ਨੂੰ ਇਸ ਸਦੀਵੀ ਸੱਚ ਉਤੇ ਸ਼ੱਕ ਹੋ ਰਿਹਾ ਸੀ ਕਿ ਪੁਲਿਸ ਜੋ ਕਰਦੀ ਹੈ ਠੀਕ ਕਰਦੀ ਹੈ।

ਵੈਦ ਜੀ ਦੀ ਰਾਇ ਜੋਗ ਨਾਥ ਬਾਰੇ ਬਹੁਤੀ ਅੱਛੀ ਨਹੀਂ ਸੀ। ਪਰ ਉਹ ਇਸ ਦੁਨੀਆਂ ਵਿਚ ਰਹਿੰਦੇ ਸਨ ਜਿਥੇ ਆਦਮੀ ਦੀ ਇੱਜ਼ਤ ਉਸ ਦੀ ਅੱਛਾਈ ਦੇ ਕਾਰਣ

ਨਹੀਂ, ਉਸ ਦੀ ਉਪਯੋਗਤਾ ਦੇ ਕਾਰਣ ਹੁੰਦੀ ਹੈ। ਉਨ੍ਹਾਂ ਦੇ ਆਦਮੀਆਂ ਵਿਚ ਜੋਗ ਨਾਥ ਹੀ ਐਸਾ ਸੀ ਜੋ ਖੁਲ੍ਹ ਕੇ ਦਾਰੂ ਪੀਂਦਾ ਸੀ ਅਤੇ ਚਾਹੇ ਆਪਣੇ ਪੈਸਿਆਂ ਨਾਲ ਪੀ ਰਿਹਾ ਹੋਵੇ, ਚਾਹੇ ਕਿਸੇ ਹੋਰ ਦੇ ਪੈਸਿਆਂ ਨਾਲ, ਦਾਰੂ ਦੀ ਮਾਤਰਾ ਵਿਚ ਫ਼ਰਕ ਨਹੀਂ ਸੀ ਪੈਣ ਦੇਂਦਾ। ਕੁਲ ਮਿਲਾ ਕੇ ਉਹ ਇਕ ਦਰਮਿਆਨੀ ਹੈਸੀਅਤ ਦਾ ਗੁੰਡਾ ਸੀ।

ਵੈਦ ਜੀ ਨੂੰ ਸ਼ੱਕ ਸੀ ਕਿ ਜੋਗ ਨਾਥ ਦੀ ਗ੍ਰਿਫ਼ਤਾਰੀ ਦੇ ਪਿੱਛੇ ਕੁਝ ਪਾਲਿਟਿਕਸ ਹੈ। ਉਹ ਕੁਝ ਦਿਨਾਂ ਤੋਂ ਦੇਖ ਰਹੇ ਸਨ ਕਿ ਦਰੋਗ਼ਾ ਜੀ ਉਨ੍ਹਾਂ ਨੂੰ ਹੀ ਨਹੀਂ, ਰਾਮਾਧੀਨ ਭੀਖਮਖੇੜਵੀ ਨੂੰ ਵੀ ਕੁਝ ਸਮਝ ਕੇ ਚਲ ਰਹੇ ਹਨ। ਪਹਿਲਾਂ ਉਹ ਸੋਚਦੇ ਰਹੇ ਕਿ ਅਫ਼ੀਮ ਦੇ ਗੁਪਤ ਕਾਰੋਬਾਰ ਵਿਚ ਰਾਮਾਧੀਨ ਨੇ ਉਨ੍ਹਾਂ ਨੂੰ ਵੀ ਭਾਈਵਾਲ ਬਣਾ ਦਿਤਾ ਹੋਵੇਗਾ, ਪਰ ਹੁਣ ਉਨ੍ਹਾਂ ਨੂੰ ਇਉਂ ਲੱਗ ਰਿਹਾ ਸੀ ਜਿਵੇਂ ਦਰੋਗ਼ਾ ਜੀ ਨੂੰ ਇਹ ਭਰਮ ਹੋ ਗਿਆ ਹੋਵੇ ਕਿ ਰਾਜਨੀਤਿਕ ਦਾਅ-ਪੇਚ ਵਿਚ ਰਾਮਾਧੀਨ ਭੀਖਮਖੇੜਵੀ ਉਨ੍ਹਾਂ ਨੂੰ, ਵੈਦ ਜੀ ਨਾਲੋਂ ਵਧੇਰੇ ਕੰਮ ਆਉਣ ਵਾਲਾ ਸਾਬਤ ਹੋਵੇਗਾ। ਜੋ ਵੀ ਹੋਵੇ, ਵੈਦ ਜੀ ਨੂੰ ਇਹਸਾਸ ਹੋ ਗਿਆ ਸੀ ਕਿ ਇਸ ਹਾਲਤ ਵਿਚ ਜੇ ਜੋਗ ਨਾਥ ਦੀ ਗ੍ਰਿਫ਼ਤਾਰੀ ਹੁੰਦੀ ਹੈ ਤਾਂ ਸ਼ੁਰੂ ਵਿਚ ਉਹੀ ਹੋਵੇਗਾ, ਜੋ ਦਰੋਗ਼ਾ ਜੀ ਚਾਹੁਣਗੇ ਅਤੇ ਦਰੋਗ਼ਾ ਜੀ ਉਹੀ ਚਾਹੁਣਗੇ ਜੋ ਰਾਮਾਧੀਨ ਭੀਖਮਖੇੜਵੀ ਚਾਹੁੰਦਾ ਹੈ।

ਪਰ ਰੁੱਪਨ ਬਾਬੂ ਨੇ ਜ਼ਿੱਦ ਕੀਤੀ ਸੀ ਕਿ ਜੋਗ ਨਾਥ ਨੂੰ ਥਾਣੇ ਤੋਂ ਹੀ ਜ਼ਮਾਨਤ ਉਤੇ ਛੁਡਵਾ ਲਿਆ ਜਾਏ, ਇਸ ਲਈ ਨਾ ਚਾਹੁੰਦੇ ਹੋਏ ਵੀ ਉਹ ਦਰੋਗ਼ਾ ਜੀ ਨਾਲ ਗੱਲ ਕਰਨ ਲਈ ਤਿਆਰ ਹੋ ਗਏ ਸਨ।

ਇਸ ਵੇਲੇ ਦਰੋਗ਼ਾ ਜੀ ਸਵੇਰ ਵਾਲੇ ਤਿਆਰ-ਬਰ-ਤਿਆਰ ਦਰੋਗ਼ਾ ਨਹੀਂ ਸਨ ਜਿਨ੍ਹਾਂ ਦੀ ਨਜ਼ਰ ਪੈਂਦੇ ਹੀ ਬੰਦੇ ਦੇ ਸਰੀਰ ਉਤੇ ਨੀਲੇ ਰੰਗ ਦੇ ਨਿਸ਼ਾਨ ਅਤੇ ਝਰੀਟਾਂ ਉੱਭਰ ਆਉਂਦੀਆਂ ਹਨ। ਇਸ ਵੇਲੇ ਉਹ ਸਿਲਕ ਦੇ ਕੁੜਤੇ ਵਿਚ ਆਪਣੀ ਤੰਦਰੁਸਤ ਦੇਹ ਦਾ ਵਿਖਾਲਾ ਕਰ ਰਹੇ ਸਨ। ਹੇਠਾਂ ਖੱਦਰ ਦਾ ਪਜਾਮਾ, ਬੁੱਲ੍ਹਾਂ ਦੀਆਂ ਨੁੱਕਰਾਂ ਤੋਂ ਸਿੰਮਦਾ ਪਾਣੀ। ਉਨ੍ਹਾਂ ਦੇ ਮੂੰਹੋਂ ਵੈਦ ਜੀ ਨੇ ਪੂਰੀ ਘਟਨਾ ਸੁਣ ਲਈ। ਉਨ੍ਹਾਂ ਨੂੰ ਹੈਰਾਨੀ ਨਹੀਂ ਹੋਈ, ਸਿਵਾਏ ਇਸ ਦੇ ਕਿ ਜੋਗ ਨਾਥ ਦੇ ਘਰੋਂ ਪੁਲਿਸ ਨੇ ਇਕ ਦੇਸੀ ਤਮੰਚਾ ਤਕ ਬਰਾਮਦ ਨਹੀਂ ਕੀਤਾ। ਪੁਲਿਸ ਦੇ ਗੂੜ੍ਹੇ ਸੰਪਰਕ ਵਿਚ ਏਨੇ ਸਾਲ ਬਿਤਾ ਕੇ ਉਹ ਇਹ ਤਾਂ ਜਾਣ ਹੀ ਗਏ ਸਨ ਕਿ ਐਸੇ ਮੌਕੇ ਉਤੇ ਅਪਰਾਧੀ ਦੇ ਘਰੋਂ ਲੋਹੇ ਦਾ ਇਕ ਭੈੜਾ ਜਿਹਾ ਟੁਕੜਾ ਜ਼ਰੂਰ ਨਿਕਲ ਆਉਂਦਾ ਹੈ, ਜਿਸ ਨੂੰ ਤਮੰਚਾ ਸਮਝਿਆ ਜਾਂਦਾ ਹੈ ਅਤੇ ਜਿਸ ਨੂੰ ਦੇਖਦੇ ਹੀ ਇਹ ਇਤਿਹਾਸਕ ਤੱਥ ਆਪਣੇ ਆਪ ਸਪੱਸ਼ਟ ਹੋ ਜਾਂਦਾ ਹੈ ਕਿ ਅਠਾਰ੍ਹਵੀਂ ਅਤੇ ਉੱਨ੍ਹੀਵੀਂ ਸਦੀ ਵਿਚ ਅੰਗਰੇਜ਼ਾਂ ਦੇ ਸਾਹਮਣੇ ਭਾਰਤੀਆਂ ਦੀ ਹਾਰ ਦਾ ਮੁਖ ਕਾਰਣ ਕੀ ਸੀ।

ਉਨ੍ਹਾਂ ਨੇ ਦਰੋਗ਼ਾ ਜੀ ਦੀ ਇਸ ਮੂਰਖਤਾ ਉਤੇ ਧੰਨਵਾਦ ਕਰਨਾ ਜ਼ਰੂਰੀ ਸਮਝਿਆ। ਭੂਮਿਕਾ ਵਜੋਂ ਪੁੱਛਿਆ, "ਜੋਗ ਨਾਥ ਦੇ ਘਰੋਂ ਸਿਰਫ਼ ਗਹਿਣੇ ਹੀ ਨਿਕਲੇ, ਗਾਂਜਾ, ਭੰਗ, ਚਰਸ, ਜਾਂ ਅਫ਼ੀਮ ਨਹੀਂ ?"

"ਮੈਂ ਅਫ਼ੀਮ ਦੀ ਤਲਾਸ਼ੀ ਨਹੀਂ ਸੀ ਲਈ। ਉਹ ਕਰਦਾ ਤਾਂ ਲੋਕ ਇਹੋ ਕਹਿੰਦੇ ਕਿ ਪਿਛਲੀ ਵਾਰੀ ਓਧਰ ਦੀ ਪਾਰਟੀ ਤੋਂ ਇਕ ਆਦਮੀ ਅਫ਼ੀਮ ਕਰ ਕੇ ਫੜਿਆ ਗਿਆ ਸੀ, ਇਸ ਲਈ ਇਸ ਵਾਰੀ ਇਕ ਆਦਮੀ ਏਧਰੋਂ ਫੜ ਲਿਆ ਗਿਆ ਹੈ।"

"ਪਾਰਟੀ ?" ਵੈਦ ਜੀ ਨੇ ਹੈਰਾਨੀ ਨਾਲ ਪੁੱਛਿਆ, "ਕੈਸੀ ਪਾਰਟੀ ? ਤੁਸੀਂ ਇਹ ਕਿਸ ਦੀ ਭਾਸ਼ਾ ਬੋਲ ਰਹੇ ਹੋ ?"

ਉੱਤਰ ਦਿਤਾ ਰੁੱਪਨ ਬਾਬੂ ਨੇ : "ਪੁਲਿਸ ਦੀ।"

ਦਰੋਗ਼ਾ ਜੀ ਨੇ ਅੱਖਾਂ ਮੀਟ ਕੇ ਆਪਣਾ ਦਿਮਾਗ਼ ਸਾਫ਼ ਕਰਨਾ ਚਾਹਿਆ। ਮਨ ਵਿਚ ਉਨ੍ਹਾਂ ਨੇ ਕਿਹਾ ਕਿ ਅੰਗਰੇਜ਼ੀ ਸ਼ਰਾਬਾਂ ਵਿਚੋਂ 'ਜਿਨ' ਬਹੁਤ ਧੋਖੇਬਾਜ਼ ਚੀਜ਼ ਹੈ। ਦੇਖਣ ਵਿਚ ਪਾਣੀ ਵਰਗੀ ਹੈ, ਪਰ ਪੇਟ ਵਿਚ ਪਹੁੰਚ ਕੇ ਜ਼ਬਾਨ ਨੂੰ ਉਲਟਾ ਮੋੜ ਦੇਣ ਲੱਗ ਪੈਂਦੀ ਹੈ। ਕਹਿਣਾ ਕੀ ਚਾਹੀਦਾ ਸੀ ਤੇ ਕਹਾਉਂਦੀ ਕੀ ਹੈ। ਉਸ ਨੇ ਅੱਖਾਂ ਖੋਲ੍ਹੀਆਂ। ਵੈਦ ਜੀ ਦਾ ਚਿਹਰਾ ਕਾਫ਼ੀ ਗੰਭੀਰ ਹੋ ਗਿਆ ਸੀ। ਹੁਣ ਉਹ ਕੋਈ ਕਮੀਨੇਪਨ ਦੀ ਗੱਲ ਕਹਿਣਗੇ, ਇਹ ਸੋਚ ਕੇ ਦਰੋਗ਼ਾ ਜੀ ਉਨ੍ਹਾਂ ਦੇ ਮੂੰਹ ਦੀ ਸ਼ੋਭਾ ਵੇਖਣ ਲੱਗ ਪਏ।

"ਤੁਸੀਂ ਇਹ ਸੰਕੋਚ ਨਿਰਾਰਥਕ ਹੀ ਦਿਖਾਇਆ," ਵੈਦ ਜੀ ਬੋਲੇ, "ਜੋ ਅਫ਼ੀਮ ਦਾ ਚੋਰੀ ਵਪਾਰ ਕਰਦਾ ਹੋਵੇ ਉਸ ਨੂੰ ਕਦੇ ਮੁਆਫ਼ ਨਹੀਂ ਕਰਨਾ ਚਾਹੀਦਾ। ਉਹ ਦੁਰਾਚਾਰੀ ਐ। ਦੇਸ਼ਧ੍ਰੋਹੀ ਐ।"

ਦਰੋਗ਼ਾ ਜੀ ਚੁਪਚਾਪ ਬੈਠੇ ਰਹੇ। ਉਨ੍ਹਾਂ ਨੇ ਮਨ ਹੀ ਮਨ ਵਿਚ ਸੌਂਹ ਖਾਧੀ ਕਿ 'ਜਿਨ' ਹੋਵੇ ਜਾਂ ਨਾ, ਹੁਣ ਕੋਈ ਗ਼ਲਤ ਗੱਲ ਨਹੀਂ ਕਹਾਂਗਾ। ਵੈਦ ਜੀ ਨੇ ਅਚਾਨਕ ਪੁੱਛਿਆ, "ਜੋਗ ਨਾਥ ਦੇ ਘਰੋਂ ਕੋਈ ਤਮੰਚਾ ਵੀ ਨਹੀਂ ਨਿਕਲਿਆ ? ਇਹ ਕੈਸੀ ਤਲਾਸ਼ੀ ਸੀ ?"

"ਐਸੀ ਵੈਸੀ ਹੀ ਸਮਝ ਲਓ", ਦਰੋਗ਼ਾ ਜੀ ਨਿਮਰਤਾ ਪੂਰਵਕ ਬੋਲੇ, "ਹੁਣ ਏਨੇ ਤਮੰਚੇ ਕਿੱਥੇ ਨੇ ਕਿ ਹਰ ਤਲਾਸ਼ੀ ਵਿਚੋਂ ਇਕ ਇਕ ਨਿਕਲਦਾ ਜਾਏ।" ਮੁਸਕਰਾ ਕੇ ਉਨ੍ਹਾਂ ਨੇ ਸੋਚਿਆ ਕਿ 'ਜਿਨ' ਐਕਟਿੰਗ ਕਰਨ ਵਿਚ ਕਿੰਨੀ ਸਹਾਈ ਸਾਬਤ ਹੁੰਦੀ ਹੈ।

ਰੁੱਪਨ ਬਾਬੂ ਨੇ ਇਕ ਅਖ਼ਬਾਰ ਦੇ ਪਿੱਛੇ ਆਪਣਾ ਮੂੰਹ ਲੁਕਾਇਆ ਹੋਇਆ ਸੀ। ਉਥੋਂ ਹੀ ਬੋਲੇ, "ਕਿੱਥੇ ਚਲੇ ਗਏ, ਸਾਰੇ ਤਮੰਚੇ ? ਤੁਹਾਡੇ ਸਟਾਕ ਵਾਲੇ ਸਾਰੇ ਮੁੱਕ ਗਏ ਕੀ ?"

ਦਰੋਗ਼ਾ ਜੀ ਨੇ ਗੰਭੀਰਤਾ ਨਾਲ ਕਿਹਾ, "ਪਿਛਲੀ ਵਾਰ ਵੈਦ ਜੀ ਨੇ ਜੋ ਭਾਸ਼ਣ ਥਾਣੇ ਵਿਚ ਦਿਤਾ ਸੀ, ਇਹ ਉਸੇ ਦਾ ਨਤੀਜਾ ਹੈ। ਉਸ ਤੋਂ ਪ੍ਰਭਾਵਿਤ ਹੋ ਕੇ ਸਭ

ਬਦਮਾਸ਼ਾਂ ਨੇ ਆਪਣੇ ਤਮੰਚੇ ਇਲਾਕੇ ਦੇ ਬਾਹਰ ਸੁੱਟ ਦਿੱਤੇ ਹਨ। ਬਹੁਤੇ ਕਰ ਕੇ ਉਠਾਵ ਵਾਲਿਆਂ ਦੇ ਹੱਥ ਵੇਚ ਦਿਤੇ ਹਨ।''

ਬਦਰੀ ਪਹਿਲਵਾਨ ਉਠਾਵ ਗਏ ਹੋਏ ਸਨ। ਅਜੇ ਮੁੜੇ ਨਹੀਂ ਸਨ। ਵੈਦ ਜੀ ਨੇ ਅੱਖ ਦੀ ਨੁੱਕਰ ਸੁੰਗੇੜ ਕੇ ਕੁਝ ਸੋਚਿਆ, ਫੇਰ ਹੌਲੀ ਜਿਹੀ ਹੱਸੇ। ਬੋਲੇ, ''ਸ਼ਿਵਪਾਲ ਗੰਜ ਦਾ ਜਲਵਾਯੂ ਬਹੁਤ ਈ ਵਧੀਐ। ਬੁੱਧੀ ਦੇ ਵਿਕਾਸ ਲਈ ਬਹੁਤ ਅਨੁਕੂਲ ਪੈਂਦੈ।''

''ਮੈਂ ਤਾਂ ਤੁਹਾਨੂੰ ਈ ਇਥੋਂ ਦਾ ਜਲਵਾਯੂ ਮੰਨਦਾਂ।''

ਇਸ ਵਾਰੀ ਦਰੋਗਾ ਜੀ ਨੇ ਇਹ ਗੱਲ ਕਹਿ ਕੇ 'ਜਿਨ' ਨੂੰ ਮਨ ਵਿਚ ਗਾਲ੍ਹਾਂ ਨਹੀਂ ਦਿਤੀਆਂ, ਬਲਕਿ ਖੁਲ੍ਹ ਕੇ ਹੱਸੇ। ਉਹ ਹੱਸਦੇ ਰਹੇ ਅਤੇ ਉਨ੍ਹਾਂ ਨੂੰ ਪਤਾ ਹੀ ਨਾ ਲੱਗਾ ਕਿ 'ਜਿਨ' ਨੇ ਜ਼ਬਾਨ ਨੂੰ ਹੀ ਨਹੀਂ, ਗਲੇ ਨੂੰ ਵੀ ਗ਼ਲਤ ਮੋੜ ਦੇ ਦਿਤਾ ਹੈ।

ਵੈਦ ਜੀ ਚੁਪਚਾਪ ਬੈਠੇ ਰਹੇ। ਦਰੋਗਾ ਜੀ ਦੀ ਗੱਲ ਉਨ੍ਹਾਂ ਨੇ ਅਣਸੁਣੀ ਕਰ ਦਿਤੀ ਸੀ। ਦਰੋਗਾ ਜੀ ਜਾਣ ਲਈ ਹੌਲੀ ਜਿਹੀ ਖੜੇ ਹੋ ਗਏ। ਜਦੋਂ ਉਹ ਬੈਠਕ ਦੀ ਚੌਖਟ ਲੰਘ ਰਹੇ ਸਨ ਤਾਂ ਵੈਦ ਜੀ ਨੇ, ਜਿਵੇਂ ਉਹ ਕੋਈ ਭੁੱਲੀ ਗੱਲ ਯਾਦ ਕਰ ਰਹੇ ਹੋਣ, ਕਿਹਾ, ''ਜੋਗ ਨਾਥ ਦੀ ਜ਼ਮਾਨਤ ਤਾਂ ਸ਼ਾਇਦ ਮੇਰੇ ਈ ਨਾਂ ਲਿਖੀ ਗਈ ਐ ?''

ਦਰੋਗਾ ਜੀ ਖੜੇ ਹੋ ਗਏ। ਬੋਲੇ, ''ਇਉਂ ਹੁੰਦਾ ਤਾਂ ਤੁਹਾਡੇ ਦਸਖ਼ਤ ਜ਼ਰੂਰ ਕਰਾ ਲੈਂਦਾ, ਪਰ ਕੋਈ ਗੱਲ ਨਹੀਂ, ਅਦਾਲਤ ਤੋਂ ਜ਼ਮਾਨਤ ਹੋ ਜਾਏਗੀ। ਕਿਸੇ ਨੂੰ ਓਥੇ ਭੇਜ ਦੇਣਾ।''

ਵੈਦ ਜੀ ਚੁਪ ਹੋ ਗਏ। ਰੁੱਪਨ ਨੇ ਹੁਣ ਸਾਫ਼ ਸਾਫ਼ ਪੁੱਛਿਆ, ''ਇਥੇ ਜ਼ਮਾਨਤ ਲੈਣ ਵਿਚ ਕੀ ਔਖ ਐ ?''

''ਚੋਰ ਦਾ ਜੁਰਮ ਗ਼ੈਰ-ਜ਼ਮਾਨਤੀ ਏ।''

''ਤੇ ਖ਼ੂਨ ਦਾ ?''

ਦਰੋਗਾ ਜੀ ਨੇ ਹੌਲੀ ਜਿਹੀ ਕਿਹਾ, ''ਆਪ ਸ਼ਾਇਦ ਪਾਰ ਸਾਲ ਦੇ ਨੇਵਾਦਾ ਵਾਲੇ ਮੁਕੱਦਮੇ ਦਾ ਜ਼ਿਕਰ ਕਰ ਰਹੇ ਹੋ, ਪਰ ਉਸ ਵਿਚ ਤਾਂ ਦੋਸ਼ੀ ਟੀ.ਬੀ. ਦਾ ਮਰੀਜ਼ ਸੀ। ਉਸ ਨੂੰ ਹਵਾਲਾਤ ਵਿਚ ਰਖ ਕੇ ਹੱਤਿਆ ਕੌਣ ਮੁੱਲ ਲੈਂਦਾ ?''

ਰੁੱਪਨ ਬਾਬੂ ਅਖ਼ਬਾਰ ਛੱਡ ਕੇ ਪਹਿਲਾਂ ਹੀ ਉਠ ਖੜੇ ਹੋਏ ਸਨ। ਬੋਲੇ, ''ਜੋਗ ਨਾਥ ਵਾਲੇ ਤਾਂ ਤੁਹਾਡੀ ਹਿਰਾਸਤ ਵਿਚ ਈ ਐ। ਉਸ ਦਾ ਓਥੇ ਈ ਮੁਆਇਨਾ ਕਰਾ ਲਓ। ਉਹ ਵੀ ਬਿਮਾਰ ਐ। ਇਹ ਹੋਰ ਗੱਲ ਐ ਕਿ ਉਸ ਨੂੰ ਟੀ.ਬੀ. ਨਹੀਂ, ਸੁਜ਼ਾਕ ਐ।''

ਵੈਦ ਜੀ ਨੇ ਠੰਢੀ ਆਵਾਜ਼ ਵਿਚ ਕਿਹਾ, ''ਰੁੱਪਨ, ਆਦਰ ਨਾਲ ਬੋਲੋ, ਦਰੋਗਾ ਜੀ ਆਪਣੇ ਭੇਤੀ ਨੇ, ਜੋ ਕਰਨਗੇ, ਸਮਝ ਕੇ ਈ ਕਰਨਗੇ।''

ਦਰੋਗਾ ਜੀ ਨੇ ਦੁਹਰਾਇਆ, ''ਤਾਂ ਆਗਿਆ ਐ ? ਜਾਵਾਂ ?''

"ਜ਼ਰੂਰ ਜਾਓ।" ਰੁੱਪਨ ਬਾਬੂ ਬੋਲੇ, "ਥਾਣੇ ਵਿਚ ਰਾਮਾਧੀਨ ਬੈਠੇ ਰਾਹ ਦੇਖ ਰਹੇ ਹੋਣਗੇ।"

ਦਰੋਗ਼ਾ ਜੀ ਮੁਸਕਰਾਏ, ਫੇਰ ਨੌਕਰਸ਼ਾਹੀ ਦੇ ਜੀਵਨ ਦੀ ਸਭ ਤੋਂ ਖੇਦ ਪੂਰਣ ਘਟਨਾ ਦਾ ਜ਼ਿਕਰ ਕੀਤਾ : 'ਦੇਸ਼ ਆਜ਼ਾਦ ਹੋ ਗਿਐ। ਹੁਣ ਗੱਲ ਈ ਦੂਜੀ ਐ, ਵਰਨਾ, ਰੁੱਪਨ ਬਾਬੂ ! ਰਾਹ ਤਾਂ ਵੱਡੇ ਵੱਡੇ ਲੋਕ ਦੇਖ ਰਹੇ ਹੁੰਦੇ।"

ਉਨ੍ਹਾਂ ਦੇ ਚਲੇ ਜਾਣ ਪਿੱਛੋਂ ਰੁੱਪਨ ਬਾਬੂ ਨੇ ਕਿਹਾ, "ਜਿਸ ਨੂੰ ਖਮੀਰਾ ਸਮਝੇ ਸਾਂ ਉਹ ਤਾਂ ਤਮਾਕੂ ਨਿਕਲਿਆ।" ਇਹ ਤਾਂ ਉਨ੍ਹਾਂ ਨੇ ਆਪਣੇ ਆਪ ਨੂੰ ਕਿਹਾ, ਬਾਕੀ ਵੈਦ ਜੀ ਨੂੰ, "ਬੜੀ ਬੇਪਤੀ ਹੋਈ।"

ਵੈਦ ਜੀ ਸ਼ਾਂਤ ਭਾਵ ਨਾਲ ਬੈਠੇ ਰਹੇ। ਫੇਰ ਰੰਗ ਨਾਥ ਨੂੰ ਘਰੋਂ ਨਿਕਲਦਾ ਦੇਖ ਕੇ ਵਿਆਖਿਆਨ ਸ਼ੈਲੀ ਵਿਚ ਬੋਲੇ, "ਲਾਭ-ਅਲਾਭ, ਜੈ-ਅਜੈ, ਮਾਨ-ਅਪਮਾਨ — ਇਨ੍ਹਾਂ ਨੂੰ ਸਮਬੁੱਧੀ ਨਾਲ ਝੱਲਣਾ ਚਾਹੀਦੈ।"

ਪਿਤਾ ਜੀ ਗੀਤਾ ਦੀ ਗੱਲ ਕਰ ਰਹੇ ਸਨ — ਰੁੱਪਨ ਬਾਬੂ ਨੇ ਸੋਚਿਆ, ਹੁਣ ਵੇਖੀਏ ਇਹ ਦਰੋਗਾ ਬਚ ਕੇ ਕਿੱਥੇ ਜਾਂਦੈ ?

ਬਾਬੂ ਰਾਮਾਧੀਨ ਭਾਂਖਮਖੇੜਵੀ ਦੇ ਦਰਵਾਜ਼ੇ ਉਤੇ ਅੱਜ ਭੰਗ ਘੁਟ ਰਹੀ ਸੀ। ਸਾਹਮਣੇ ਇਕ ਛੱਪਰ ਦੇ ਹੇਠਾਂ ਜੂਆ ਚਲ ਰਿਹਾ ਸੀ। ਦੋਨਾਂ ਚੀਜ਼ਾਂ ਤੋਂ ਨਿਰਲੇਪ ਬਾਬੂ ਰਾਮਾਧੀਨ ਇਕ ਮੰਜੀ ਉਤੇ ਲੇਟੇ ਹੋਏ ਲੰਗੜ ਦੀ ਗੱਲ ਸੁਣ ਰਹੇ ਸਨ। ਲੰਗੜ ਚਬੂਤਰੇ ਦੇ ਹੇਠਾਂ ਖੜਾ ਸੀ।

ਰੰਗ ਨਾਥ ਅਤੇ ਸਨਿੱਚਰ ਉਸੇ ਪਾਸਿਓਂ ਨਿਕਲ ਰਹੇ ਸਨ। ਬਾਬੂ ਰਾਮਾਧੀਨ ਨੇ ਉਨ੍ਹਾਂ ਨੂੰ ਹਾਕ ਮਾਰ ਕੇ ਬੁਲਾਇਆ। ਆਪ ਮੰਜੀ ਦੀ ਇਕ ਨੁੱਕਰ ਵਲ ਬੈਠ ਕੇ ਰੰਗ ਨਾਥ ਨੂੰ ਬਾਬੂ ਜੀ ਨੇ ਸਿਰ੍ਹਾਣੇ ਵਲ ਬਿਠਾ ਲਿਆ, ਸਨਿੱਚਰ ਬਾਰੇ ਉਨ੍ਹਾਂ ਨੇ ਕੋਈ ਉਚੇਚ ਨਾ ਦਿਖਾਇਆ। ਸਿਰਫ਼ ਏਨਾ ਕਿਹਾ, "ਖੜੇ ਕਿਉਂ ਓ ? ਬੈਠ ਜਾਓ, ਪ੍ਰਧਾਨ ਜੀ !"

ਰੰਗ ਨਾਥ ਲਈ ਇਹ ਦੂਜਾ ਮੌਕਾ ਸੀ। ਪਹਿਲੀ ਵਾਰ ਜਦ ਉਹ ਰਾਮਾਧੀਨ ਦੇ ਘਰ ਅੱਗੋਂ ਨਿਕਲਿਆ ਸੀ ਤਾਂ ਭੰਗ ਤੇ ਜੂਏ ਦਾ ਚਿਤ ਚੇਤਾ ਵੀ ਨਹੀਂ ਸੀ। ਅੱਜ ਦੋਥੋਂ ਦਾ ਮੌਸਮ ਅੱਛਾ ਸੀ। ਰੰਗ ਨਾਥ ਨੇ ਲੰਗੜ ਵਲ ਦੇਖ ਕੇ ਪੁੱਛਿਆ, "ਇਨ੍ਹਾਂ ਦਾ ਕੀ ਹਾਲ ਐ ?"

"ਬਹਾਦਰ ਆਦਮੀ ਏ। ਸਮਝ ਲਓ, ਝੋਟੇ ਨੂੰ ਚੋ ਕੇ ਆਇਐ", ਰਾਮਾਧੀਨ ਨੇ ਹੱਥਾਂ ਇਸ਼ਾਰੇ ਨਾਲ ਸਮਝਾਇਆ ਕਿ ਝੋਟੇ ਨੂੰ ਚੋਣ ਦੇ ਜਤਨ ਵਿਚ ਹੱਥਾਂ ਨੂੰ ਕਿੱਥੋਂ ਤਕ ਜਾਣਾ ਪੈਂਦਾ ਹੈ।

ਰੰਗ ਨਾਥ ਨੇ ਉੱਚੀ ਸਾਰੀ ਪੁੱਛਿਆ, "ਕੀ ਹੋਇਆ ? ਨਕਲ ਮਿਲ ਗਈ ?"

ਲੰਗੜ ਨੇ ਵੈਸ਼ਣਵ ਸੰਤਾਂ ਦੀ ਨਿਰਦੋਖਤਾ ਨਾਲ ਜਵਾਬ ਦਿਤਾ, "ਹਾਂ, ਬਾਪੂ, ਹੁਣ ਮਿਲੀ ਹੀ ਸਮਝੋ। ਸਦਰ ਤੋਂ ਦਰਖ਼ਾਸਤ ਵਾਪਸ ਆ ਗਈ ਐ। ਉਂਵ ਸਦਰ ਜਾਣ ਵਾਲੀਆਂ ਦਰਖ਼ਾਸਤਾਂ ਓਥੇ ਹੀ ਗਵਾਚ ਜਾਂਦੀਆਂ ਨੇ, ਪਰ ਮੇਰੀ ਨਹੀਂ ਗਵਾਚੀ। ਤੁਹਾਡੇ ਲੋਕਾਂ ਦੇ ਚਰਨਾਂ ਦਾ ਪ੍ਰਤਾਪ ਐ।"

ਸਨਿੱਚਰ ਨੇ ਬੜੀ ਸਮਝ ਨਾਲ ਕਿਹਾ, "ਬਹੁਤ ਅੱਛਾ ਲੱਛਣ ਐ। ਦਰਖ਼ਾਸਤ ਵਾਪਸ ਆ ਗਈ ਤਾਂ ਹੁਣ ਨਕਲ ਮਿਲ ਈ ਜਾਏਗੀ।"

"ਕਦੋਂ ਮਿਲੇਗੀ ?" ਰੰਗ ਨਾਥ ਨੇ ਪੁੱਛਿਆ।

ਲੰਗੜ ਨੂੰ ਇਹ ਉਤਾਵਲ ਕੁਝ ਪਸੰਦ ਨਾ ਆਈ। ਉਸ ਨੇ ਰੰਗ ਨਾਥ ਨੂੰ ਦਿਲਾਸਾ ਦੇਂਦਿਆਂ ਕਿਹਾ, "ਨਕਲ-ਬਾਬੂ ਕਹਿੰਦੇ ਨੇ ਕਿ ਤੁਹਾਡਾ ਨੰਬਰ ਹੁਣ ਆਣ ਈ ਵਾਲੈ।"

ਰਾਮਾਧੀਨ ਨੇ ਕਿਹਾ, "ਜਾ ਲੰਗੜਾ ! ਓਧਰ ਜਾ ਕੇ ਠੰਢਿਆਈ-ਵੰਢਿਆਈ ਪੀ ਲੈ।"

ਰੰਗ ਨਾਥ ਨੇ ਕਿਹਾ, "ਹੁਣ ਅਸੀਂ ਵੀ ਚੱਲੀਏ, ਬਾਬੂ ਰਾਮਾਧੀਨ ਜੀ ! ਘੁੰਮਣ ਫਿਰਨ ਨਿਕਲੇ ਸਾਂ। ਦੇਰ ਹੋ ਜਾਏਗੀ।"

"ਘੁੰਮਣਾ ਫਿਰਨਾ ਘੋੜੀ ਦਾ ਕੰਮ ਐ, ਮਰਦ ਦੇ ਬੱਚੇ ਦਾ ਨਹੀਂ।" ਉਹ ਅਪਣੱਤ ਨਾਲ ਬੋਲੇ, "ਪੰਜ ਸੌ ਡੰਡ ਫਟਾ ਫਟ ਕੱਢੋ, ਲੋਹਾ ਲੱਕੜ ਸਭ ਆਪੇ ਹਜ਼ਮ ਹੋ ਜਾਏਗੀ।"

ਉਹ ਦੋਵੇਂ ਚਲੇ ਗਏ, ਪਰ ਜਾਂਦੇ ਜਾਂਦੇ ਜੁਆਰੀਆਂ ਕੋਲ ਥੋੜੀ ਦੇਰ ਲਈ ਠਹਿਰ ਗਏ।

ਖੇਡ ਦੋ ਜੁੱਟਾਂ ਵਿਚ ਚਲ ਰਹੀ ਸੀ। ਇਕ ਪਾਸੇ ਕਈ ਆਦਮੀ ਬੈਠੇ 'ਕੋਟ-ਪੀਸ' ਖੇਡ ਰਹੇ ਸਨ। ਉਨ੍ਹਾਂ ਦੇ ਹਾਲਾਤ ਉਤੇ ਧਿਆਨ ਦਿੱਤਿਆਂ ਪਤਾ ਲੱਗਦਾ ਸੀ ਕਿ ਕੋਟ-ਪੀਸ ਇਕ ਅਜਿਹੀ ਖੇਡ ਹੈ ਜੋ ਬਵੰਜਾ ਪੱਤਿਆਂ ਨਾਲ ਖੇਡੀ ਜਾਂਦੀ ਹੈ। ਪੱਤੇ ਪੁਰਾਣੇ, ਘਸੇ ਹੋਏ ਅਤੇ ਏਥੋਂ ਤਕ ਕਟੇ ਫਟੇ ਹੋਣੇ ਚਾਹੀਦੇ ਹਨ ਕਿ ਪਛਾਣ ਵਾਲੇ ਨੂੰ ਦੂਜੇ ਪਾਸਿਓਂ ਵੀ ਪਤਾ ਲੱਗ ਜਾਏ ਇਹ ਫਲਾਣਾ ਪੱਤਾ ਹੈ। ਉਸ ਜੁੱਟ ਨੂੰ ਦੇਖਣ ਨਾਲ ਇਹ ਵੀ ਪਤਾ ਲੱਗ ਜਾਂਦਾ ਸੀ ਕਿ ਕੋਟ-ਪੀਸ ਅੱਠ ਬੰਦੇ ਖੇਡਦੇ ਹਨ। ਉਨ੍ਹਾਂ ਵਿਚੋਂ ਚਾਰ ਆਦਮੀ ਪੱਤੇ ਹੱਥ ਵਿਚ ਲੈ ਕੇ, ਆਪਣੀ ਗਲ੍ਹ ਉਤੇ ਮੂੰਹ ਲਟਕਾ ਕੇ, ਤੇ ਡੂੰਘੀ ਚਿੰਤਾ ਦੇ ਭਾਰ ਹੇਠ ਦਬੀਚ ਕੇ ਬੈਠਦੇ ਹਨ। ਬਾਕੀ ਚਾਰ ਆਦਮੀ ਇਕ ਇਕ ਖਿਡਾਰੀ

ਦੇ ਪਿੱਛੇ ਬੈਠ ਕੇ ਉਸ ਖੇਡ ਦਾ ਅੱਖੀਂ ਡਿੱਠਾ ਹਾਲ ਬਿਆਨ ਕਰੀ ਜਾਂਦੇ ਹਨ ਅਤੇ ਜਿਥੇ ਚੁਪ ਰਹਿਣ ਦੀ ਲੋੜ ਹੋਵੇ ਓਥੇ ਨਿਸਚਿਤ ਰੂਪ ਵਿਚ ਬੋਲਦੇ ਹਨ। ਇਹੀ ਨਹੀਂ, ਉਹ ਖੇਡਣ ਵਾਲਿਆਂ ਲਈ ਤਮਾਕੂ ਮਲਣ, ਬੀੜੀ ਸੁਲਗਾਉਣ, ਪਾਣੀ ਮੰਗਾਉਣ ਅਤੇ ਸੁੱਟੇ ਗਏ ਪੱਤਿਆਂ ਨੂੰ ਚੁੱਕਣ ਦਾ ਕੰਮ ਵੀ ਕਰਦੇ ਹਨ। ਖੇਡ ਦੇ ਪਿੱਛੋਂ ਹਾਰ ਜਿੱਤ ਅਨੁਸਾਰ ਜਦ ਖਿਡਾਰੀਆਂ ਵਿਚ ਪੈਸੇ ਦਾ ਲੈਣ ਦੇਣ ਹੋਵੇ ਤਾਂ ਭਾਨ ਦੀ ਘਾਟ ਨੂੰ ਪੂਰਿਆਂ ਕਰਨ ਅਤੇ ਜਿੱਤੇ ਹੋਏ ਖਿਡਾਰੀ ਦੇ ਪੈਸਿਆਂ ਨਾਲ ਪਾਨ ਮੰਗਾਉਣ ਦੀ ਜ਼ਿੰਮੇਵਾਰੀ ਵੀ ਇਨ੍ਹਾਂ ਉਤੇ ਹੀ ਹੁੰਦੀ ਹੈ। ਬਣੇ ਹੋਏ ਪੱਤਿਆਂ ਨੂੰ ਗਿਣਨ ਅਤੇ ਹਾਰੀ ਹੋਈ ਬਾਜ਼ੀ ਨੂੰ ਸੁਟਵਾ ਕੇ ਕਿਸੇ ਬਹਾਨੇ ਝਗੜਾ ਸ਼ੁਰੂ ਕਰਾਉਣ ਦਾ ਕੰਮ ਵੀ ਇਨ੍ਹਾਂ ਨੂੰ ਹੀ ਕਰਨਾ ਪੈਂਦਾ ਹੈ। ਸਾਹਮਣੇ ਬੈਠੇ ਖਿਡਾਰੀ ਨੂੰ ਕਿਹੜਾ ਪੱਤਾ ਚੱਲਣਾ ਚਾਹੀਦਾ ਹੈ, ਉਸ ਨੂੰ ਇਸ਼ਾਰੇ ਨਾਲ ਸਮਝਾਉਣਾ ਅਤੇ ਇਸ਼ਾਰੇ ਪਤਾ ਲੱਗਣ ਉਤੇ ਵਿਰੋਧ ਵਿਚ ਸ਼ੋਰ ਮਚਾਉਣਾ ਵੀ ਇਨ੍ਹਾਂ ਦੇ ਕੰਮਾਂ ਵਿਚ ਸ਼ਾਮਲ ਹੁੰਦਾ ਹੈ।

ਰੰਗ ਨਾਥ ਨੂੰ ਇਹ ਖੇਡ ਢਿੱਲੜ ਜਿਹੀ ਜਾਪੀ, ਬਿਲਕੁਲ ਭੰਗ ਦੇ ਨਸ਼ੇ ਵਰਗੀ, ਪਰ ਜਦ ਉਸ ਨੂੰ ਦੂਜੇ ਜੁੱਟ ਦੇ ਕੰਮ ਦੇਖਣ ਦਾ ਮੌਕਾ ਮਿਲਿਆ ਤਾਂ ਸ਼ਿਵਪਾਲ ਗੰਜ ਦੇ ਜੂਏ ਬਾਰੇ ਉਸ ਦਾ ਮੱਤ ਬਿਲਕੁਲ ਬਦਲ ਗਿਆ।

ਉਹ ਪਲਸ਼ ਖੇਡ ਰਹੇ ਸਨ, ਜੋ ਲੈਂਟਰਨ ਨੂੰ 'ਲਾਲਟੈਨ' ਬਣਾਉਣ ਵਾਲੇ ਨਿਯਮ ਨਾਲ ਏਥੇ 'ਫੱਲਾਸ' ਬਣ ਗਿਆ ਸੀ। ਬੜੇ ਘਮਸਾਨ ਦੀ ਖੇਡ ਚਲ ਰਹੀ ਸੀ। ਇਕ ਪਾਸੇ ਬਲੱਫ ਦੇ ਆਪੇ ਚੱਲਣ ਵਾਲੇ ਹਥਿਆਰ ਨੇ ਹੱਤਿਆ ਕਾਂਡ ਰਚਾਇਆ ਹੋਇਆ ਸੀ। ਦੂਜੇ ਪਾਸੇ ਇਕ ਖਿਡਾਰੀ ਸ਼ੁੱਧ ਦੇਸੀ ਚਾਲ ਨਾਲ ਵਧ ਰਿਹਾ ਸੀ। ਅਚਾਨਕ ਉਸ ਦੀ ਅਕਲ ਦਾ ਹਾਥੀ ਘਬਰਾ ਕੇ ਨੱਠਣ ਲੱਗ ਪਿਆ ਅਤੇ ਮਾਲਕ ਨੂੰ ਹੇਠਾਂ ਸੁੱਟ ਕੇ ਉਸ ਨੂੰ ਫੇਹਣ ਲਈ ਟੰਗ ਚੁਕ ਕੇ ਖੜਾ ਹੋ ਗਿਆ। ਉਸ ਨੇ ਪੱਤੇ ਸੁੱਟ ਦਿਤੇ ਤੇ ਓਧਰ ਦੂਜੇ ਖਿਡਾਰੀ ਨੇ ਝਟ ਮੁੱਠੀ ਭਰ ਪੈਸੇ ਹੂੰਝ ਕੇ ਆਪਣੀ ਲੱਤ ਥੱਲੇ ਦੱਬ ਲਏ। ਹਾਰੇ ਹੋਏ ਖਿਡਾਰੀ ਨੇ, ਜਿਸ ਨੂੰ ਦੋ ਦਿਨ ਪਹਿਲਾਂ ਰੰਗ ਨਾਥ ਨੇ ਵੈਦ ਜੀ ਦੇ ਘਰ ਅੱਠ ਆਨੇ ਦਿਹਾੜੀ ਉਤੇ ਮਜ਼ਦੂਰੀ ਕਰਦਿਆਂ ਦੇਖਿਆ ਸੀ, ਬਿਨਾਂ ਕਿਸੇ ਗੁੱਸੇ ਜਾਂ ਖਿੱਝ ਦੇ ਇਕ ਬੀੜੀ ਸੁਲਗਾ ਲਈ ਅਤੇ ਦੂਜੀ ਬਾਜ਼ੀ ਲਈ ਵੰਡੀਂਦੇ ਪੱਤਿਆਂ ਨੂੰ, ਬਿਨਾਂ ਦਿਲਚਸਪੀ ਦੇ ਦੇਖਣ ਲੱਗਾ। ਰੰਗ ਨਾਥ ਨੇ ਉਸ ਦੇ ਧੀਰਜ ਅਤੇ ਸਾਹਸ ਦੀ ਮਨ ਹੀ ਮਨ ਵਿਚ ਸ਼ਲਾਘਾ ਕੀਤੀ।

ਉਸ ਨੇ ਸੋਚਿਆ ਦੱਤਾਤ੍ਰੇਯ ਜੀਉਂਦੇ ਹੁੰਦੇ ਤਾਂ ਇਸ ਬੰਦੇ ਨੂੰ ਆਪਣਾ ਪੰਝੀਵਾਂ ਗੁਰੂ ਬਣਾਉਂਦੇ। ਉਸ ਦਾ ਮੱਥਾ ਉਸ ਖਿਡਾਰੀ ਦੀ ਨਿਰਵਿਕਾਰਤਾ ਉਤੇ ਆਦਰ ਨਾਲ ਅਤੇ ਸੱਚੀ ਗੱਲ ਇਹ ਹੈ ਕਿ ਉਸ ਦੇ ਪੱਤਿਆਂ ਨੂੰ ਝਾਕਣ ਦੇ ਖ਼ਿਆਲ ਨਾਲ, ਹੇਠਾਂ ਵਲ ਝੁਕ ਗਿਆ।

ਜਿਸ ਆਤਮ-ਵਿਸ਼ਵਾਸ ਨਾਲ ਉਹ ਖੇਡ ਰਿਹਾ ਸੀ ਅਤੇ ਆਪਣੇ ਚਿੱਤੜਾਂ ਦੀ ਖੱਲ ਤਕ ਨੂੰ ਵੇਚ ਕੇ ਉਹ ਜਿਸ ਧਰਵਾਸ ਨਾਲ ਬਲੱਫ਼ ਲਾ ਰਿਹਾ ਸੀ, ਉਸ ਨੇ ਰੰਗ ਨਾਥ ਨੂੰ ਹੈਰਾਨੀ ਵਿਚ ਪਾ ਦਿਤਾ। ਇਹ ਸਪੱਸ਼ਟ ਸੀ ਕਿ ਵਿਦੇਸ਼ਾਂ ਤੋਂ ਕਰੋੜਾਂ ਰੁਪਏ ਉਧਾਰ ਮੰਗਣ ਵਾਲੇ ਡੇਫ਼ਿਸਿਟ ਫ਼ਾਈਨੈਂਸਿੰਗ ਦੇ ਆਚਾਰੀਆਂ ਅਤੇ ਮਹਾਨ ਰਾਜਨੀਤੱਗਾਂ ਵਿਚ ਵੀ ਏਨਾ ਤਗੜਾ ਕਾਲਜਾ ਮਿਲਣਾ ਔਖਾ ਹੈ। ਰੰਗ ਨਾਥ ਨੇ ਸੋਚਿਆ : ਇਨ੍ਹਾਂ ਮਜ਼ਦੂਰਾਂ ਅਤੇ ਚਰਵਾਹਿਆਂ ਦਾ ਜੀਵਨ ਦੇਖ ਕੇ ਮੈਂ ਅੱਜ ਤੋਂ ਦਿੱਲੀ ਦੇ ਸੁਫ਼ਨੇਬਾਜ਼ਾਂ ਉਤੇ ਨਰਾਜ਼ ਹੋਣਾ ਛੱਡ ਦਿਆਂਗਾ।

ਉਸ ਨੇ ਆਪਣੇ ਕੋਲ ਬੈਠੇ ਹੋਏ ਖਿਡਾਰੀ ਵਲ ਦੇਖਿਆ। ਇਸ ਵਾਰੀ ਉਹ ਫੇਰ ਦਾਉ ਹਾਰ ਗਿਆ ਸੀ। ਉਸ ਨੇ ਇਕ ਨਵੀਂ ਬੀੜੀ ਸੁਲਗਾਈ ਅਤੇ ਨਿਰਮਲ ਭਾਵ ਨਾਲ ਏਧਰ ਓਧਰ ਅੱਖਾਂ ਘੁਮਾ ਕੇ ਦੇਖਿਆ। ਰੰਗ ਨਾਥ ਅਤੇ ਸਨਿੱਚਰ ਨੂੰ ਸੁੰਨੀ ਨਿਗਾਹ ਨਾਲ ਇਕ ਪਾਸੇ ਛੱਡ ਕੇ ਉਸ ਨੇ ਕੁਝ ਦੂਰ ਖੜੇ ਇਕ ਮਜ਼ਦੂਰ ਨੂੰ ਪੰਜ ਉਂਗਲਾਂ ਦਿਖਾ ਕੇ ਰੁਪਏ ਕੱਢਣ ਦਾ ਇਸ਼ਾਰਾ ਕੀਤਾ। ਉਸ ਨੇ ਸਿਰ ਹਿਲਾ ਕੇ ਨਾਂਹ ਕਰ ਦਿਤੀ। ਫੇਰ ਉਹ ਆਦਮੀ ਉੱਠ ਕੇ ਬਾਬੂ ਰਾਮਾਧੀਨ ਕੋਲ ਪਹੁੰਚਿਆ ਤੇ ਓਥੋਂ ਛੇਤੀ ਹੀ ਮੁੜ ਕੇ ਆਪਣੀ ਥਾਂ ਉਤੇ ਪਹਿਲਾਂ ਵਾਂਗ ਆ ਬੈਠਾ। ਉਸ ਦਾ ਚਿਹਰਾ ਪਹਿਲਾਂ ਵਾਂਗ ਹੀ ਨਿਰ-ਵਿਕਾਰ ਸੀ। ਤਾਸ਼ ਚੁਕ ਕੇ ਉਸ ਨੇ ਅੱਧੀ ਸੜ ਚੁਕੀ ਬੀੜੀ ਦੂਰ ਸੁੱਟੀ ਤੇ ਇਕ ਡਕਾਰ ਲਿਆ। ਫੇਰ ਉਸ ਨੇ ਪੰਜ ਰੁਪਏ ਦਾ ਨੋਟ ਸੁੱਟ ਕੇ ਬਾਕੀ ਰੁਪਏ ਵਾਪਸ ਚੁਕਣ ਦੀ ਚਿੰਤਾ ਕੀਤੇ ਬਿਨਾਂ, ਇਕ ਦਾਉ ਚੱਲਿਆ। ਦੂਜੇ ਪਾਸੇ ਇਕ ਖਿਡਾਰੀ ਨੇ ਕਿਹਾ, "ਇਸ ਵਾਰ ਕੋਈ ਵੱਡਾ ਪੱਤਾ ਆਇਐ।"

ਰੰਗ ਨਾਥ ਨੇ ਨਿਉਂ ਕੇ ਦੇਖਿਆ, ਉਹ ਫੇਰ ਪਹਿਲਾਂ ਵਾਂਗ ਹੀ ਬਲੱਫ਼ ਖੇਡ ਰਿਹਾ ਸੀ।

ਵਿਦੇਸ਼ੀ ਸਹਾਇਤਾ ਕਿਨ੍ਹਾਂ ਕਾਰਨਾਂ ਕਰ ਕੇ, ਕਿਸ ਮੌਕੇ ਉਤੇ ਅਤੇ ਕਿਸ ਤਰ੍ਹਾਂ ਦਾ ਚਿਹਰਾ ਲੈ ਕੇ ਮੰਗਣੀ ਚਾਹੀਦੀ ਹੈ, ਇਸ ਦਾ ਪਾਠ ਰੰਗ ਨਾਥ ਦੀਆਂ ਅੱਖਾਂ ਦੇ ਅੱਗੇ ਖੁਲ੍ਹਾ ਪਿਆ ਸੀ।

# 18

ਸ਼ਹਿਰ ਵਿਚ ਜੋ ਥਾਂ ਚਾਹ ਘਰ, ਕਮੇਟੀ ਰੂਮ, ਲਾਇਬ੍ਰੇਰੀ ਤੇ ਵਿਧਾਨ ਸਭਾ ਦੀ ਹੈ, ਉਹੀ ਪਿੰਡ ਵਿਚ ਸੜਕ ਦੇ ਕੰਢੇ ਬਣੀ ਪੁਲੀ ਦੀ ਹੈ। ਲੋਕ ਓਥੇ ਬੈਠਦੇ ਤੇ ਗੱਪਾਂ ਮਾਰਦੇ ਹਨ। ਇਸ ਵੇਲੇ, ਸਵੇਰ ਦੇ ਕੋਈ ਦਸ ਵਜੇ, ਐਤਵਾਰ ਦੇ ਦਿਨ, ਰੰਗ ਨਾਥ ਅਤੇ ਰੁੱਪਨ ਬਾਬੂ ਇਕ ਪੁਲੀ ਉਤੇ ਬੈਠੇ ਧੁੱਪ ਸੇਕ ਰਹੇ ਸਨ ਅਤੇ ਸਮੇਂ ਦੀ ਹਾਲਤ ਉਤੇ ਵਿਚਾਰ ਕਰ ਰਹੇ ਸਨ।

ਸਮੇਂ ਦੀ ਹਾਲਤ — ਅਰਥਾਤ ਹਨੇਰੇ ਵਿਚ ਪ੍ਰਾਪਤ ਹੋਇਆ ਦੋ ਮਜ਼ਬੂਤ ਛਾਤੀਆਂ ਦਾ ਕੋਸਾ ਕੋਸਾ ਸਪਰਸ਼। ਗੱਲ ਰੰਗ ਨਾਥ ਨੇ ਸ਼ੁਰੂ ਕੀਤੀ ਸੀ। ਉਸ ਨੇ ਚਾਹਿਆ ਸੀ ਕਿ ਉਹ ਉਸ ਰਾਤ ਦੀ ਘਟਨਾ ਕਿਸੇ ਨਾਲ ਨਾ ਕਰੇ। ਰੁੱਪਨ ਨਾਲ ਉਹ ਸਿਰਫ਼ ਸਾਧਾਰਣ ਗਿਆਨ ਦੀ ਗੱਲ ਕਰਨਾ ਚਾਹੁੰਦਾ ਸੀ। ਉਹ ਇਹ ਵੀ ਜਾਣਨਾ ਚਾਹੁੰਦਾ ਸੀ ਕਿ ਮਹੱਲੇ ਵਿਚ ਇਹੋ ਜਿਹੀਆਂ ਕਿਹੜੀਆਂ ਕੁੜੀਆਂ ਹਨ ਜੋ ਚੋਲੀਆਂ ਬਣਾਉਣ ਵਾਲੀ ਕਿਸੇ ਕੰਪਨੀ ਦੇ ਕੈਲੰਡਰ ਵਿਚ ਮਾਡਲ ਦੀ ਹੈਸੀਅਤ ਨਾਲ ਵਰਤੀਆਂ ਜਾ ਸਕਦੀਆਂ ਹਨ। ਉਸ ਨੇ ਜਦੋਂ ਰੁੱਪਨ ਨਾਲ ਗੱਲ ਸ਼ੁਰੂ ਕੀਤੀ ਤਾਂ ਇਸ ਤਰ੍ਹਾਂ ਲੱਗ ਰਿਹਾ ਸੀ ਜਿਵੇਂ ਉਹ ਉਸ ਕੰਪਨੀ ਦਾ ਪ੍ਰਚਾਰ ਅਧਿਕਾਰੀ ਹੋਵੇ ਅਤੇ ਕੁੜੀਆਂ ਜਾਂ ਉਹਨਾਂ ਦੀਆਂ ਛਾਤੀਆਂ ਵਿਚ ਉਸ ਦੀ ਦਿਲਚਸਪੀ ਕੇਵਲ ਕਾਰੋਬਾਰੀ ਪ੍ਰਕਾਰ ਦੀ ਹੋਵੇ। ਰੁੱਪਨ ਬਾਬੂ ਨੇ ਜਦੋਂ ਉਸ ਨਾਲ ਇਸ ਵਿਸ਼ੇ ਉਤੇ ਜ਼ਰਾ ਡੂੰਘਾਈ ਵਿਚ ਗੱਲ ਕਰਨੀ ਚਾਹੀ ਤਾਂ ਜਿਵੇਂ ਡੂੰਘੀ ਬਹਿਸ ਵੇਲੇ ਹਰੇਕ ਭਾਰਤੀ ਵਿਦਿਆਰਥੀ ਕਰਦਾ ਹੈ, ਉਹ ਵੀ ਏਧਰ ਓਧਰ ਝਾਕਣ ਲੱਗ ਪਿਆ। ਉਸ ਨੇ ਗੱਲ ਨੂੰ ਮੋੜ ਤੋੜ ਕੇ ਕੁੜੀਆਂ ਦੀ ਤੰਦਰੁਸਤੀ ਉਤੇ ਲਿਆ ਸੁੱਟਿਆ ਅਤੇ 'ਦੀ ਗ੍ਰੇਟ ਇੰਡੀਅਨ ਬਰਾ ਮੈਨੂਫ਼ੈਕਚਰਿੰਗ ਕੰਪਨੀ' ਦੇ ਪ੍ਰਚਾਰ ਅਧਿਕਾਰੀ ਦੀ ਪਦਵੀ ਤੋਂ ਅਸਤੀਫ਼ਾ ਦੇ ਕੇ 'ਅਖਿਲ ਭਾਰਤੀ ਨਾਗਰਿਕ ਸਿਹਤ ਸੰਘ' ਦੇ ਮਹਾਂਮੰਤਰੀ ਵਾਲਾ ਅਹੁਦਾ ਸੰਭਾਲ ਲਿਆ, ਪਰ ਰੁੱਪਨ ਬਾਬੂ ਦੇ ਸਵਾਲਾਂ ਨੇ ਉਸ ਨੂੰ ਉਸ ਕੁਰਸੀ ਉਤੇ ਵੀ ਨਾ ਟਿਕਣ ਦਿਤਾ ਅਤੇ ਥੋੜੀ ਦੇਰ ਤਕ ਹਨੇਰੇ, ਠੰਢ, ਭੂਤ-ਪ੍ਰੇਤ ਆਦਿ ਦੇ ਜ਼ਿਕਰ ਪਿੱਛੋਂ ਰੰਗ ਨਾਥ ਨੂੰ ਮਹਿਸੂਸ ਹੋਇਆ ਕਿ ਹੌਲੀ ਹੌਲੀ, ਨਾ ਚਾਹੁੰਦੇ ਹੋਏ ਵੀ, ਉਸ ਰਾਤ ਦੀ ਘਟਨਾ ਦਾ ਪੂਰਾ ਵੇਰਵਾ, ਉਹ ਰੁੱਪਨ ਬਾਬੂ ਨੂੰ ਸੁਣਾ ਚੁਕਾ ਹੈ।

ਰੁੱਪਨ ਬਾਬੂ ਬੜੇ ਧਿਆਨ ਨਾਲ ਸੁਣਦੇ ਰਹੇ ਅਤੇ ਰੰਗ ਨਾਥ ਦੀ ਗੱਲ ਮੁੱਕਣ ਤੋਂ ਪਹਿਲਾਂ ਹੀ ਉਨ੍ਹਾਂ ਨੂੰ ਮਹਿਸੂਸ ਹੋਇਆ ਕਿ ਉਹ ਭੱਠੀ ਵਿਚ ਬੈਠੇ ਹੋਏ ਹਨ। ਉਨ੍ਹਾਂ ਨੂੰ ਆਪਣੇ ਅੰਦਰ ਇਕ ਅਜੀਬ ਜਿਹੀ ਗਰਮੀ ਅਤੇ ਤਣਾਉ ਦਾ ਇਹਸਾਸ ਹੋਇਆ ਜਿਵੇਂ ਕਿ ਕੁੜੀਆਂ ਦੀ ਗੱਲ ਚੱਲਣ ਉਤੇ ਉਨ੍ਹਾਂ ਨੂੰ ਹਮੇਸ਼ਾਂ ਹੀ ਹੁੰਦਾ ਸੀ। ਉਨ੍ਹਾਂ ਨੂੰ ਯਕੀਨ ਹੋ ਗਿਆ ਕਿ ਛੱਤ ਉਤੇ ਆਉਣ ਵਾਲੀ ਕੁੜੀ ਬੇਲਾ ਸੀ ਅਤੇ ਜਿਸ ਨੂੰ ਉਹ ਆਤਮ-ਸਮਰਪਣ ਕਰਨਾ ਚਾਹੁੰਦੀ ਸੀ, ਉਹ ਖ਼ੁਦ ਰੁੱਪਨ ਬਾਬੂ ਸੀ। ਮੇਰਾ ਪ੍ਰੇਮ-ਪੱਤਰ ਹੁਣ ਰੰਗ ਲਿਆ ਰਿਹਾ ਹੈ ਅਤੇ ਉਹ ਉਤਾਵਲੀ ਹੋਈ ਪਈ ਹੈ। ਉਨ੍ਹਾਂ ਨੇ ਅਭਿਮਾਨ ਨਾਲ ਇਉਂ ਸੋਚਿਆ ਅਤੇ ਨਾਲ ਹੀ ਆਪ ਵੀ ਕੁਝ ਉਤਾਵਲੇ ਹੋਣ ਲੱਗ ਪਏ। ਉਸ ਰਾਤ ਛੱਤ ਉਤੇ ਮੈਂ ਆਪ ਕਿਉਂ ਨਾ ਸੁੱਤਾ, ਇਸ ਅਫ਼ਸੋਸ ਨੇ ਰੁੱਪਨ ਬਾਬੂ ਦੇ ਗਲੇ ਵਿਚ ਇਕ ਸਿਨੇਮਾ ਦਾ ਗਾਣਾ ਲਿਆ ਕੇ ਅਟਕਾ ਦਿਤਾ, ਪਰ ਇਸ ਵੇਲੇ ਉਨ੍ਹਾਂ ਨੇ ਰੰਗ ਨਾਥ ਦੇ ਅੱਗੇ ਇਕ ਸੂਝਵਾਨ ਆਦਮੀ ਦਾ ਰੂਪ ਪ੍ਰਗਟ ਕਰਨਾ ਸੀ, ਇਸ ਲਈ ਉਹ ਉੱਪਰੋਂ ਇਕ ਸਮਝਦਾਰ ਆਦਮੀ ਦੀ ਤਰ੍ਹਾਂ ਹੀ ਬੈਠੇ ਰਹੇ। ਉਨ੍ਹਾਂ ਨੂੰ ਚੁਪ ਦੇਖ ਕੇ ਰੰਗ ਨਾਥ ਨੇ ਆਪਣੀ ਗੱਲ ਦੁਹਰਾਈ, "ਉਸ ਦਾ ਆਉਂਦੀ ਦਾ ਤੇ ਜਾਂਦੀ ਦਾ ਮੈਨੂੰ ਪਤਾ ਈ ਨਾ ਲੱਗਾ। ਮੈਨੂੰ ਸਿਰਫ਼ ਏਨਾ ਚੇਤੇ ਐ ਕਿ ਉਹ ਮੇਰੀ ਛਾਤੀ ਉਤੇ ਉੱਲਰੀ ਹੋਈ ਸੀ ਅਤੇ ...।"

ਰੁੱਪਨ ਬਾਬੂ ਵਡੱਪਣ ਨਾਲ ਬੋਲੇ, "ਹੋ ਜਾਂਦੈ। ਕਦੀ ਕਦੀ ਐਸਾ ਧੋਖਾ ਵੀ ਹੋ ਜਾਂਦੈ। ਪਤਾ ਨਹੀਂ ਕੌਣ ਸੀ, ਕੋਈ ਆਇਆ ਵੀ ਸੀ ਜਾਂ ਨਹੀਂ, ਕਿਸੇ ਨੂੰ ਕੁਝ ਕਹਿਣ ਦੱਸਣ ਦੀ ਲੋੜ ਨਹੀਂ। ਪੇਂਡੂ ਧੂਤਿਆਂ ਦਾ ਮਾਮਲੈ; ਭੂਤ-ਪ੍ਰੇਤ ਦੀ ਈ ਸੋਚਣਗੇ। ਕਿਸ ਕਿਸ ਨੂੰ ਸਮਝਾਓਗੇ, ਰੰਗ ਨਾਥ ਦਾਦਾ! ਮੂੰਹ ਬੰਦ ਰਖੋ। ਹੋ ਸਕਦੈ, ਸੁਫ਼ਨਾ ਦੇਖਿਆ ਹੋਵੇ; ਹੋ ਸਕਦੈ ਸੱਚ ਹੋਵੇ।"

ਰੰਗ ਨਾਥ ਨੂੰ ਇਸ ਵਿਆਖਿਆਨ ਵਿਚ ਇਤਰਾਜ਼ ਦੀਆਂ ਦੋ ਗੱਲਾਂ ਦਿੱਸੀਆਂ। ਇਕ ਤਾਂ ਇਹ ਕਿ ਰੁੱਪਨ ਬਾਬੂ ਉਸ ਦੇ ਅਨੁਭਵ ਨੂੰ ਸੁਪਨੇ ਦੀ ਗੱਲ ਕਹਿ ਕੇ ਟਾਲ ਦੇਣਾ ਚਾਹੁੰਦੇ ਸਨ, ਦੂਜਾ ਇਹ ਕਿ ਉਹ ਉਸ ਕੁੜੀ ਲਈ ਹਰ ਵਾਰ ਪੁਲਿੰਗ ਦਾ ਪ੍ਰਯੋਗ ਕਰ ਰਹੇ ਸਨ। ਉਸ ਨੇ ਕਿਹਾ, "ਇਸ ਵਿਚ ਧੋਖਾ ਹੋ ਈ ਨਹੀਂ ਸਕਦਾ। ਮੈਂ ਜਾਗ ਰਿਹਾ ਸਾਂ। ਉਹ ਆ ਕੇ ਮੇਰੀ ਚਾਰਪਾਈ ਉਤੇ ਬੈਠੀ ਸੀ, ਮੇਰੇ ਉੱਪਰ ਨਿਉਂ ਗਈ ਸੀ।"

"ਠੀਕ ਐ, ਠੀਕ ਐ", ਆਪਣੇ ਹੱਥ ਨਾਲ ਕੁਝ ਕਲਪਿਤ ਮੱਛਰਾਂ ਨੂੰ ਉਡਾਉਂਦਿਆਂ ਰੁੱਪਨ ਬਾਬੂ ਬੋਲੇ, "ਮੰਨ ਲਿਆ ਕਿ ਸੱਚਮੁੱਚ ਈ ਕੋਈ ਆਇਆ ਸੀ। ਪਰ ਇਸ ਬਾਰੇ ਕਿਸੇ ਨੂੰ ਕੁਝ ਕਹਿਣ ਦੀ ਲੋੜ ਨਹੀਂ।"

ਕੋਈ ਆਇਆ ਸੀ! ਰੰਗ ਨਾਥ ਨੇ, ਅੱਖਾਂ ਬੰਦ ਕਰ ਕੇ, ਇਕ ਵਾਰ ਕੋਣਾਰਕ ਦੀਆਂ ਸੁਰ-ਸੁੰਦਰੀਆਂ ਦਾ ਤਰਦਾ ਤਰਦਾ ਨਿਰੀਖਣ ਕੀਤਾ ਅਤੇ ਵੀਹ ਵਾਰੀ ਮਨ ਵਿਚ

ਦੁਹਰਾਇਆ, 'ਆਇਆ ਸੀ, ਨਹੀਂ', ਆਈ ਸੀ। ਉਹ ਆਈ ਸੀ। ਰੂੱਪਨ ਬਾਬੂ, ਤੁਸੀਂ ਹੁਣ 'ਆਇਆ ਸੀ' ਦੇ ਅੱਗੇ ਵੀ ਸੋਚ ਸਕੋਗੇ ਜਾਂ ਨਹੀਂ ?'

ਕਿਸੇ ਪਿੰਡ ਵਿਚ ਕਿਸੇ ਨੇ ਕਿਸੇ ਦਾ ਖ਼ੂਨ ਕਰ ਦਿਤਾ। ਕਿਸੇ ਦੂਜੇ ਨਾਲ ਦੁਸ਼ਮਣੀ ਨਿਭਾਉਣ ਖ਼ਾਤਰ ਉਸ ਦਾ ਨਾਂ ਥਾਣੇ ਵਿਚ ਕਾਤਲ ਵਜੋਂ ਦਰਜ ਕਰਾ ਦਿਤਾ ਗਿਆ। ਫੇਰ ਕਿਸੇ ਨੇ ਆਪਣੀ ਦੁਸ਼ਮਣੀ ਨਿਭਾਉਣ ਲਈ ਉਸ ਦੇ ਵਿਰੁੱਧ ਉਗਾਹੀ ਦੇਣੀ ਮੰਨ ਲਈ। ਫੇਰ ਕਿਸੇ ਨੇ ਉਸ ਦੀ ਕਿਸੇ ਕੋਲ ਸਿਫ਼ਾਰਸ਼ ਕੀਤੀ, ਕਿਸੇ ਨੇ ਉਸ ਦੇ ਵਲੋਂ ਕਿਸੇ ਨੂੰ ਰਿਸ਼ਵਤ ਦਿਤੀ। ਕਿਸੇ ਨੇ ਕਿਸੇ ਗਵਾਹ ਨੂੰ ਧਮਕਾਇਆ, ਕਿਸੇ ਨੂੰ ਬੁੱਧੂ ਬਣਾਇਆ ਅਤੇ ਕਿਸੇ ਨੂੰ ਪਲੋਸਿਆ। ਇਸ ਤਰ੍ਹਾਂ ਮਾਮਲੇ ਦੇ ਕਚਹਿਰੀ ਤਕ ਪਹੁੰਚਦਿਆਂ ਉਸ ਦੀ ਸ਼ਕਲ ਬਦਲ ਗਈ। ਉਹ ਖ਼ੂਨ ਦਾ ਮੁਕੱਦਮਾ ਨਾ ਰਹਿ ਕੇ 'ਖ਼ੂਨ ਦਾ ਬਦਲਾ' ਨਾਂ ਦਾ ਡਰਾਮਾ ਬਣ ਗਿਆ। ਦੋਨਾਂ ਵਲੋਂ ਵਕੀਲਾਂ ਨੇ ਬਹੁਤ ਅੱਛੇ ਪਾਰਟ ਕੀਤੇ ਅਤੇ ਜੱਜ ਨੂੰ ਤਸੱਲੀ ਹੋ ਗਈ ਕਿ ਡਰਾਮੇ ਦੀ ਹੈਸੀਅਤ ਤੋਂ ਅੱਛੀ ਚੀਜ਼ ਪੇਸ਼ ਕੀਤੀ ਗਈ ਹੈ, ਪਰ ਜਿਸ ਨੂੰ ਸਬੂਤ ਕਹਿ ਕੇ ਪੇਸ਼ ਕੀਤਾ ਗਿਆ ਹੈ, ਉਹ ਅਸਲ ਵਿਚ ਕਪਟ ਹੈ। ਅੰਤ ਵਿਚ ਉਸ ਨੂੰ ਕਪਟ ਵਾਲੀ ਥਿਊਰੀ ਨੇ ਇੰਨਾ ਪ੍ਰਭਾਵਿਤ ਕੀਤਾ ਕਿ ਉਸ ਨੇ ਇਹ ਤਾਂ ਮੰਨਿਆ ਹੀ ਕਿ ਮੁਲਜ਼ਮ ਨਿਰਦੋਸ਼ ਹੈ, ਨਾਲ ਇਹ ਵੀ ਮੰਨ ਲਿਆ ਕਿ ਕਤਲ ਹੋਇਆ ਹੀ ਨਹੀਂ। ਨਤੀਜਾ ਇਹ ਹੋਇਆ ਕਿ 'ਮੁਲਜ਼ਮ ਹਰੀ ਰਾਮ' ਨੂੰ ਕਤਲ ਦੇ ਜੁਰਮ ਵਿਚ ਬਾਇੱਜ਼ਤ ਬਰੀ ਕੀਤਾ ਜਾਂਦਾ ਹੈ।

ਮੁਲਜ਼ਮ ਹਰੀ ਰਾਮ ਜੱਜ ਦੇ ਕਹਿ ਦੇਣ ਨਾਲ ਬਾਇੱਜ਼ਤ ਤਾਂ ਬਣੇ ਨਹੀਂ; ਰਹੇ ਤਾਂ ਗ਼ੁੰਡੇ ਦੇ ਗ਼ੁੰਡੇ ਹੀ — ਪਰ ਜੇਲ੍ਹ ਤੋਂ ਮੁੜਦਿਆ ਹੀ ਉਨ੍ਹਾਂ ਨੇ ਪੂਰੇ ਇਲਾਕੇ ਵਿਚ, ਬਾਇੱਜ਼ਤ ਸਮਝੇ ਜਾਣ ਵਾਲਿਆਂ ਨੂੰ — ਅਰਥਾਤ ਇਸਤ੍ਰੀਆਂ, ਅਛੂਤਾਂ ਤੇ ਮੁਸਲਮਾਨਾਂ ਨੂੰ ਛੱਡ ਕੇ, ਹਰ ਮਨੁੱਖ-ਮਾਤਰ ਨੂੰ, ਇਕ ਦਾਅਵਤ ਉਤੇ ਬੁਲਾ ਲਿਆ। ਨਤੀਜਾ ਇਹ ਹੋਇਆ ਕਿ ਉਸ ਦਿਨ ਸ਼ਿਵਪਾਲ ਗੰਜ ਦੇ ਸਾਰੇ ਮੁਖ ਆਦਮੀ ਲਾਗਲੇ ਪਿੰਡ ਵਿਚ ਹਰੀ ਰਾਮ ਦੇ ਘਰ ਦਾਅਵਤ ਖਾਣ ਚਲੇ ਗਏ ਅਤੇ ਰੰਗ ਨਾਥ ਤੇ ਵੈਦ ਜੀ ਏਥੇ ਇਕੱਲੇ ਰਹਿ ਗਏ।

ਸਾਰਾ ਦਿਨ ਉਸ ਦਾ ਸਮਾਂ ਇਕ ਉਮੰਗਹੀਨ, ਅਕਾਊ ਲੈਕਚਰ ਦੀ ਤਰ੍ਹਾਂ ਗੁਜ਼ਰਿਆ। ਸ਼ਾਮ ਨੂੰ ਟਹਿਲਣ ਲਈ ਉਹ ਬਾਹਰ ਨਿਕਲਿਆ। ਦੇਖਿਆ, ਪ੍ਰਿੰਸੀਪਲ ਸਾਹਿਬ ਇਕ ਪਨਵਾੜੀ ਦੀ ਦੁਕਾਨ ਉਤੇ ਖੜੇ ਸਨ।

ਉਹ ਪਾਨ ਖਾ ਰਹੇ ਸਨ ਅਤੇ ਪਨਵਾੜੀ ਨੂੰ ਉਸ ਦਾ ਮੁੱਲ ਦੇਣ ਦਾ ਜਤਨ ਕਰ ਰਹੇ ਸਨ। ਪਨਵਾੜੀ ਉਨ੍ਹਾਂ ਨੂੰ ਪਾਨ ਖਵਾ ਚੁੱਕਾ ਸੀ ਅਤੇ ਮੁੱਲ ਪਾਰੋਂ ਉਨ੍ਹਾਂ ਨੂੰ ਦੱਸ ਰਿਹਾ ਸੀ ਕਿ ਦੁਕਾਨ ਤੁਹਾਡੀ ਆਪਣੀ ਹੀ ਹੈ। ਉਸੇ ਵੇਲੇ ਰੰਗ ਨਾਥ ਮੌਕੇ ਉਤੇ ਪਹੁੰਚ ਗਿਆ ਅਤੇ ਪ੍ਰਿੰਸੀਪਲ ਸਾਹਿਬ ਗੰਭੀਰਤਾ ਨਾਲ ਦੁਕਾਨ ਦੇ ਸਮਾਨ ਨੂੰ ਅੰਗਣ ਲੱਗ ਪਏ। ਇਕ ਚੌਖਟੇ ਉਤੇ, ਰੰਗ-ਬਰੰਗੀ ਚਿਤਰਕਾਰਿਤਾ ਦੀ ਮਾਰਫਤ ਲਟਕੇ ਹੋਏ ਮਹਾਤਮਾ ਗਾਂਧੀ, ਬੜੀ ਭਿਆਨਕ ਹਾਸੀ ਹੱਸ ਰਹੇ ਸਨ। ਉੱਤਰਾਧਿਕਾਰੀ ਨਹਿਰੂ ਹੱਥ ਜੋੜੀ ਖੜੇ ਸਨ। ਮੁੱਦਾ ਇਹ ਸੀ ਕਿ ਇਕ ਰੰਗੀਨ ਤੇਲ ਬੱਚਿਆਂ ਦੇ ਸੋਕੇ ਦਾ ਸ਼ਰਤੀਆ ਇਲਾਜ ਹੈ। ਰੰਗ ਨਾਥ ਨੇ ਪ੍ਰਿੰਸੀਪਲ ਨੂੰ ਕਿਹਾ, "ਦੇਖਿਐ ਤੁਸੀਂ ?"

ਜਵਾਬ ਵਿਚ ਅਵਧੀ ਦੀ ਕਹਾਵਤ, 'ਜਈਸ਼ ਪਸ਼ੂ, ਤਈਸ ਬੰਧਨਾ'। "ਤਸਵੀਰ ਦਿਹਾਤੀ ਇਲਾਕੇ ਦੇ ਮਾਫ਼ਕ ਐ।"

"ਦਿਹਾਤੀ-ਸ਼ਹਿਰਾਤੀ ਦਾ ਕਾਹਦਾ ਝਗੜੈ", ਰੰਗ ਨਾਥ ਨੇ ਕਿਹਾ, "ਗਾਂਧੀ ਜੀ ਦੀ ਤਾਂ ਸਾਰੇ ਹੀ ਇੱਜ਼ਤ ਕਰਦੇ ਨੇ।" ਤੋੜੀ ਦੇਰ ਤਸਵੀਰ ਨੂੰ ਵੇਖ ਕੇ ਉਸ ਨੇ ਉਸ ਦੀ ਬੜੀ ਅਰਥ-ਭਰੀ ਸਮੀਖਿਆ ਕੀਤੀ, "ਤਬੀਅਤ ਕਰਦੀ ਐ ਕਿ ਤਸਵੀਰ ਬਣਾਉਣ ਵਾਲੇ ਨੂੰ ਸੌ ਜੁੱਤੀਆਂ ਲਾਵਾਂ।"

ਪ੍ਰਿੰਸੀਪਲ ਸਾਹਿਬ ਹੱਸੇ : ਹਾਸੀ ਦੱਸ ਰਹੀ ਸੀ ਕਿ ਰੰਗ ਨਾਥ ਬੇਵਕੂਫ਼ ਹੈ। ਬੋਲੇ, "ਜਿੰਨਾ ਗੁੜ ਪਾਓ, ਓਨਾ ਈ ਮਿੱਠਾ ਹੋਵੇਗਾ। ਤੇਲੀ ਤੰਬੋਲੀ ਦੀ ਔਕਾਤ ਈ ਕੀ ਐ ? ਟਕੇ ਦੀ ਦੁਕਾਨ ਉਤੇ ਕੋਈ ਸਾਲਾ ਪਿਕਾਸੋ ਥੋੜਾ ਹੀ ਲਟਕਾਵੇਗਾ।"

ਰੰਗ ਨਾਥ ਨੇ ਉਸ ਦੀ ਗੱਲ ਕੱਟਦਿਆਂ ਜ਼ੋਰ ਨਾਲ ਕਿਹਾ, "ਰੁਕੋ, ਰੁਕੋ, ਮਾਸਟਰ ਸਾਹਿਬ ! ਪਿਕਾਸੋ ਦਾ ਨਾਂ ਨਾ ਲਵੋ। ਤੁਹਾਡੇ ਮੂੰਹ ਤੋਂ ਇਹੋ ਜਿਹਾ ਨਾਂ ਸੁਣਦਿਆਂ ਈ ਗਸ਼ੀ ਆਉਣ ਲੱਗ ਪੈਂਦੀ ਐ !"

ਦੋਨੋਂ ਸੜਕ ਉਤੇ ਆ ਗਏ ਸਨ ਅਤੇ ਗਾਵਾਂ ਮੱਝਾਂ ਦੀ ਭੀੜ ਵਿਚ ਹਵਾ ਫੱਕਣ ਲੱਗ ਪਏ ਸਨ, ਹਾਲਾਂਕਿ ਹਵਾ ਤਾਂ ਕਿਤੇ ਸੀ ਹੀ ਨਹੀਂ। ਫੇਫੜਿਆਂ ਲਈ ਨਿਰਾ ਮਿੱਟੀ-ਘੱਟਾ ਸੀ। ਨੱਕ ਲਈ ਗੋਹੇ ਦੀ ਬਦਬੂ ਸੀ ਅਤੇ ਪਿੱਠ ਲਈ ਗਊ ਮਾਤਾ ਦਾ ਸਿੰਗ ਸੀ।

ਰੰਗ ਨਾਥ ਦੀ ਗੱਲ ਦਾ ਪ੍ਰਿੰਸੀਪਲ ਸਾਹਿਬ ਉਤੇ ਏਨਾ ਮਾੜਾ ਅਸਰ ਪਿਆ ਕਿ ਉਹ ਗੰਭੀਰ ਹੋ ਗਏ ਅਤੇ ਬਿਲਕੁਲ ਸਾਊ ਆਦਮੀਆਂ ਵਰਗੀਆਂ ਗੱਲਾਂ ਕਰਨ ਲੱਗ ਪਏ। ਬੋਲੇ, "ਤਾਂ ਰੰਗ ਨਾਥ ਜੀ, ਕੀ ਤੁਸੀਂ ਮੈਨੂੰ ਬਿਲਕੁਲ ਹੀ ਅਨਪੜ੍ਹ ਸਮਝਦੇ ਹੋ ? ਮੈਂ ਵੀ ਇਤਿਹਾਸ ਵਿਚ ਐਮ.ਏ. ਪਾਸ ਕੀਤਾ ਹੈ ਅਤੇ ਉਨਾਹਠ (59) ਫ਼ੀ ਸਦੀ ਨੰਬਰ ਲਏ ਹਨ। ਇਹ ਤਾਂ ਵੇਲੇ ਵੇਲੇ ਦੀ ਗੱਲ ਐ ਕਿ ਮੈਂ ਏਥੇ ਪ੍ਰਿੰਸੀਪਲ ਆਂ !

ਗੰਭੀਰ ਗੱਲਬਾਤ ਨੇ ਰੰਗ ਨਾਥ ਦੀ ਹਵਾ ਸਰਕਾ ਦਿਤੀ। ਉਸ ਨੂੰ ਲੱਗਿਆ ਕਿ ਪਿਕਾਸੋ ਵਾਲਾ ਮਜ਼ਾਕ ਕਰ ਕੇ ਉਸ ਨੇ ਪ੍ਰਿੰਸੀਪਲ ਸਾਹਿਬ ਨੂੰ ਦੁਖੀ ਕੀਤਾ ਹੈ। ਉਸ ਨੇ ਪ੍ਰਿੰਸੀਪਲ ਤੋਂ ਖਿਮਾ ਮੰਗ ਲਈ। ਬੋਲਿਆ, "ਇਹ ਤਾਂ ਮੈਂ ਪਹਿਲਾਂ ਹੀ ਜਾਣਦਾ ਸਾਂ। ਕੋਈ ਘਟੀਆ ਡਿਵੀਯਨ ਹੁੰਦੀ ਤਾਂ ਤੁਸੀਂ ਏਥੇ ਥੋੜਾ ਈ ਹੁੰਦੇ ?"

"ਇਹ ਤਾਂ ਹੈ ਈ", ਪ੍ਰਿੰਸੀਪਲ ਸਾਹਿਬ ਬੋਲੇ, "ਤਦ ਤਾਂ ਮੈਂ ਵੀ ਕਿਸੇ ਯੂਨੀਵਰਸਿਟੀ ਦਾ ਲੈਕਚਰਾਰ ਹੁੰਦਾ। ਮੇਰੇ ਕਈ ਥਰਡ ਕਲਾਸ ਦੋਸਤ ਯੂਨੀਵਰਸਿਟੀ ਵਿਚ ਹੀ ਲੱਗੇ ਹੋਏ ਨੇ।"

ਪ੍ਰਿੰਸੀਪਲ ਥੋੜੀ ਦੇਰ ਅਣਮੰਨੇ ਜਿਹੇ ਤੁਰਦੇ ਰਹੇ। ਉਹ ਭਾਵਕ ਹੋਣ ਦਾ ਜਤਨ ਕਰ ਰਹੇ ਸਨ। ਕੁਝ ਦੇਰ ਪਿੱਛੋਂ ਬੋਲੇ, "ਬਾਬੂ ਰੰਗ ਨਾਥ, ਮੈਂ ਜਾਣਦਾਂ ਤੁਸੀਂ ਮੇਰੇ ਬਾਰੇ ਕੀ ਸੋਚਦੇ ਓ। ਤੁਸੀਂ ਸੋਚਦੇ ਹੋਵੋਗੇ ਕਿ ਇਹ ਇਕ ਕਾਲਜ ਦਾ ਪ੍ਰਿੰਸੀਪਲ ਹੋ ਕੇ ਵੀ ਕਿਹੋ ਜਿਹਾ ਬਾਂਗੜੂ ਐ। ਸਭ ਦੇ ਸਾਹਮਣੇ 'ਹੋਂ, ਹੋਂ, ਹੋਂ' ਕਰਦਾ ਰਹਿੰਦੈ। ਗੱਲ ਠੀਕ ਐ। ਮੈਂ — ਖੰਨੇ ਵੰਨੇ ਦੀ ਗੱਲ ਜਾਣ ਦਿਓ, ਉਹ ਸਾਲੇ ਲੌਂਡੇ ਨੇ —.ਪਰ ਹੋਰ ਸਭ ਦੀਆਂ ਗੱਲਾਂ ਬਹੁਤ ਨਿਉਂ ਕੇ ਸੁਣਦਾਂ। ਖ਼ਾਸ ਤੌਰ ਤੇ ਆਪਣੇ ਤੋਂ ਵੱਡਿਆਂ ਦੀ ਗੱਲ ਸੁਣ ਕੇ ਹਮੇਸ਼ਾ ਪ੍ਰੋੜ੍ਹਤਾ ਕਰਦਾ। ਤੁਸੀਂ ਮੈਨੂੰ ਬੁੱਧੂ ਸਮਝਦੇ ਓ, ਪਰ ਇਸ ਦਾ ਵੀ ਇਕ ਕਾਰਨ ਐ।

"ਕਾਰਨ ਇਹ ਐ......" ਕਹਿ ਕੇ ਉਹ ਇਕ ਮੱਝ ਨੂੰ ਰਸਤਾ ਦੇਣ ਲਈ ਇਕ ਪਾਸੇ ਖੜੇ ਹੋ ਗਏ ਅਤੇ ਹੱਸਣ ਲੱਗ ਪਏ।

"ਕਾਰਨ ਇਹ ਐ ਕਿ ਜਿਵੇਂ ਬੁੱਧੀ ਇਕ ਵੈਲਿਯੂ ਹੈ, ਉਸੇ ਤਰ੍ਹਾਂ ਬੇਵਕੂਫ਼ੀ ਵੀ ਆਪਣੇ ਆਪ ਵਿਚ ਇਕ ਵੈਲਿਯੂ ਐ। ਬੇਵਕੂਫ਼ੀ ਦੀ ਗੱਲ ਤੁਸੀਂ ਚਾਹੇ ਕੱਟ ਦਿਓ, ਚਾਹੇ ਮੰਨ ਲਓ, ਇਸ ਨਾਲ ਉਸ ਦਾ ਨਾ ਕੁਝ ਬਣਦੈ, ਨਾ ਵਿਗੜਦੈ। ਉਹ ਬੇਵਕੂਫ਼ ਐ ਅਤੇ ਬੇਵਕੂਫ਼ ਰਹਿੰਦੈ। ਇਸੇ ਲਈ ਆਦਤ ਪੈ ਗਈ ਐ ਕਿ ਬੇਵਕੂਫ਼ ਨੂੰ ਕਦੇ ਵੀ ਨਹੀਂ ਛੇੜਨਾ।

"ਕਦੀ ਕਦੀ ਇਸ ਤਰ੍ਹਾਂ ਕਰਦੇ ਦੇਖ ਕੇ ਲੋਕ ਮੈਨੂੰ ਵੀ ਬੇਵਕੂਫ਼ ਮੰਨ ਲੈਂਦੇ ਨੇ। ਉਹ ਆਪ ਬੇਵਕੂਫ਼ ਨੇ। ਕੀ ਸਮਝੇ, ਬਾਬੂ ਰੰਗ ਨਾਥ ?"

ਪ੍ਰਿੰਸੀਪਲ ਸਾਹਿਬ ਦੇ ਮੂੰਹੋਂ ਇਕ ਦਮ ਇੰਨੀ ਗੱਲ ਸੁਣ ਕੇ ਉਹ ਚਕਰਾ ਗਿਆ। ਓਦੋਂ ਹੀ ਇਕ ਵੱਛੇ ਨੇ ਉਸ ਦੀ ਪਿੱਠ ਵਿਚ ਸਿੰਗ ਖੋਭਿਆ, ਪਰ ਉਸ ਨੂੰ ਕਿਸੇ ਚੋਭ ਦਾ ਅਨੁਭਵ ਨਾ ਹੋਇਆ। ਪ੍ਰਿੰਸੀਪਲ ਨੇ ਉਸ ਦਾ ਹੱਥ ਫੜ ਕੇ ਉਸ ਨੂੰ ਇਕ ਪਾਸੇ ਖਿੱਚ ਲਿਆ। ਉਨ੍ਹਾਂ ਦੇ ਬੁੱਧੀਮਾਨ ਰੂਪ ਦਾ ਦਰਸ਼ਨ ਆਪਣੇ ਆਪ ਵਿਚ ਇਕ ਅਨੁਭਵ ਸੀ। ਉਸ ਨੂੰ ਪਤਾ ਵੀ ਨਾ ਲੱਗਾ ਕਿ ਉਸ ਦੇ ਦੰਦ ਕਦੋਂ ਨਿਕਲ ਆਏ ਤੇ ਕਦੋਂ ਉਹ ਹੀਂ-ਹੀਂ-ਹੀਂ ਕਰਨ ਲੱਗ ਪਿਆ। ਦੂਜੇ ਹੀ ਪਲ ਉਹ ਪ੍ਰਿੰਸੀਪਲ ਸਾਹਿਬ ਤੋਂ ਖਿਮਾਂ

ਮੰਗਦਾ ਲਗਭਗ ਇਉਂ ਕਹਿ ਰਿਹਾ ਸੀ, "ਜੀ, ਜੀ, ਮੈਂ ਜਾਣਦਾਂ ਕਿ ਤੁਸੀਂ ਪਿਕਾਸੋ ਬਾਰੇ ਸਭ ਕੁਝ ਜਾਣਦੇ ਓ । ਜੀ, ਕੋਈ ਗੱਲ ਨਹੀਂ । ਜੀ, ਬਸ ਹੋਇਆ ਇਹੀ ਸੀ ਕਿ ਉਸ ਦਾ ਜ਼ਿਕਰ ਆਪ ਨੇ ਸ਼ਿਵਪਾਲ ਗੰਜ ਵਿਚ ਕਰ ਦਿਤਾ ਸੀ । ਆਪ ਸੋਚੋ ! ਏਥੇ ਕੋਈ ਪਿਕਾਸੋ ਦਾ ਨਾਂ ਸੁਣਨ ਦੀ ਸੋਚ ਸਕਦਾ ਸੀ ! ਤਦੇ ਤਾਂ ਮੈਨੂੰ ਗਸ਼ੀ ਆਉਣ ਲੱਗੀ ਸੀ, ਜੀ, ਕਸੂਰ ਨਾ ਤੁਹਾਡੇ, ਨਾ ਮੇਰਾ, ਨਾ ਸ਼ਿਵਪਾਲ ਗੰਜ ਦਾ, ਨਾ ਪਨਵਾੜੀ ਦਾ । ਜੀ, ਕਸੂਰ ਤਾਂ ਪਿਕਾਸੋ ਦਾ ਐ ।"

ਪ੍ਰਿੰਸੀਪਲ ਸਾਹਿਬ ਰੰਗ ਨਾਥ ਦੇ ਵਿਅੱਕਤਿਤਵ ਦੀ ਭਜ-ਟੁੱਟ ਦੇਖਦੇ ਰਹੇ । ਫੇਰ ਅਵਾਜ਼ ਨੂੰ ਕੁਝ ਹੋਰ ਗੰਭੀਰ ਬਣਾ ਕੇ ਬੋਲੇ, "ਕਦੀ ਮੈਂ ਵੀ ਕਾਬਲੀਅਤ ਦੀਆਂ ਗੱਲਾਂ ਕਰਦਾ ਹੁੰਦਾ ਸੀ । ਓਦੋਂ ਮੈਂ ਐਮ.ਏ. ਵਿਚ ਪੜ੍ਹਦਾ ਸੀ । ਓਦੋਂ ਮੈਂ ਇਹ ਨਹੀਂ ਸੀ ਦੇਖਦਾ ਕਿ ਕਿਹੜਾ ਪ੍ਰੋਫ਼ੈਸਰ ਚੋਟੀ ਦਾ ਐ ਅਤੇ ਕਿਹੜਾ ਈਡੀਅਟ ਐ । ਹਰ ਇਕ ਦੇ ਅੱਗੇ ਮੈਂ ਆਪਣੀ ਕਾਬਲੀਅਤ ਉਛਾਲ ਦਿੰਦਾ ਸੀ । ਇਸੇ ਵਿਚ ਹੀ ਇਕ ਪ੍ਰੋਫ਼ੈਸਰ ਉੱਖੜ ਗਿਆ ਤੇ ਮੈਂ ਮਾਰ ਖਾ ਗਿਆ ।

"ਲੱਗਾ ਪਤਾ ਬਾਬੂ ਰੰਗ ਨਾਥ ?"

ਉਹ ਹੁਣ ਪਿੰਡ ਦੇ ਬਜ਼ਾਰ ਵਿਚੋਂ ਬਾਹਰ ਆ ਗਏ ਸਨ । ਸ਼ਾਮ ਹੋ ਰਹੀ ਸੀ । ਝੀਊਰ ਦੀ ਭੱਠੀ ਦਾ ਧੂੰਆਂ ਉੱਪਰ ਚੜ੍ਹਨ ਦੀ ਥਾਂ ਸਾਹਮਣੇ ਹੀ ਲਟਕ ਗਿਆ ਸੀ । ਸੂਰਜ ਡੁਬ ਚੁੱਕਾ ਸੀ, ਪਰ ਚਾਨਣ ਏਨਾ ਸੀ ਕਿ ਝੀਊਰ ਦੀ ਕੁੜੀ ਨੂੰ ਦੁਕਾਨ ਉਤੇ ਬੈਠਾ ਦੇਖ ਕੇ ਰੰਗ ਨਾਥ ਨੇ ਚੁਪਚਾਪ ਤਾੜ ਲਿਆ ਕਿ ਦੇਖਣ ਯੋਗ ਹੈ । ਅਬਾਦੀ ਕੋਈ ਪੰਜਾਹ ਗਜ਼ ਪਿੱਛੇ ਰਹਿ ਗਈ ਸੀ ਅਤੇ ਉਹ ਅਣਵੱਸਿਆ ਇਲਾਕਾ ਸ਼ੁਰੂ ਹੋ ਗਿਆ ਸੀ ਜਿਥੇ ਬੰਦਾ ਕਵਿਤਾ, ਬਟਮਾਰੀ ਬਲਕਿ ਪਖ਼ਾਨਾ ਤਕ ਕਰ ਸਕਦਾ ਸੀ । ਇਸੇ ਕਰ ਕੇ ਕਈ ਬੱਚੇ, ਕਵਿਤਾ ਅਤੇ ਬਟਮਾਰੀ ਵਿਚ ਅਸਮਰਥ ਹੋਣ ਕਰ ਕੇ, ਸੜਕ ਦੇ ਦੁਹਾਂ ਕੰਢਿਆਂ ਉਤੇ ਬੈਠੇ ਹੋਏ ਟੱਟੀ ਕਰ ਰਹੇ ਸਨ ਅਤੇ ਇਕ ਦੂਜੇ ਵਲ ਵੱਟੇ ਸੁੱਟ ਰਹੇ ਸਨ । ਉਨ੍ਹਾਂ ਤੋਂ ਕੁਝ ਦੂਰ ਅੱਗੇ ਬਹੁਤ ਹੀ ਬੁੱਢੀਆਂ ਅਤੇ ਤਜਰਬੇਕਾਰ ਤੀਵੀਆਂ ਵੀ ਇਸੇ ਮਤਲਬ ਨਾਲ ਸੜਕ ਦੇ ਦੁਹਾਂ ਪਾਸਿਆਂ ਉਤੇ ਕਤਾਰਾਂ ਬੰਨ੍ਹ ਕੇ ਬੈਠੀਆਂ ਸਨ । ਉਥੇ ਉਨ੍ਹਾਂ ਦੀ ਬੇਸ਼ਰਮ ਮੌਜੂਦਗੀ, ਨਵੇਂ ਭਾਰਤ ਦੇ ਨਿਰਮਾਤਾਵਾਂ ਉਤੇ ਲਾਅਨਤ ਭੇਜ ਰਹੀ ਸੀ । ਪਰ ਇਨ੍ਹਾਂ ਨਿਰਮਾਤਾਵਾਂ ਨੂੰ ਨਿਸਚੇ ਹੀ ਇਸ ਦਾ ਪਤਾ ਨਹੀਂ ਸੀ, ਕਿਉਂਕਿ ਉਹ ਸ਼ਾਇਦ ਉਸ ਵੇਲੇ ਆਪਣੇ ਘਰ ਦੇ ਸਭ ਤੋਂ ਛੋਟੇ, ਪਰ ਲਿਸ਼ਕਦੇ ਪੁਸ਼ਕਦੇ ਕਮਰੇ ਵਿਚ, ਕਮੋਡ ਉਤੇ ਬੈਠੇ, ਅਖ਼ਬਾਰ, ਕਬਜ਼ੀ ਤੇ ਬਦੇਸ ਜਾਣ ਦੀਆਂ ਸਮੱਸਿਆਵਾਂ ਉਤੇ ਵਿਚਾਰ ਕਰ ਰਹੇ ਸਨ ।

ਇਨ੍ਹਾਂ ਦੋਹਾਂ ਨੂੰ ਦੇਖ ਕੇ ਉਹ ਜ਼ਨਾਨੀਆਂ ਪਖ਼ਾਨੇ ਦੀ ਕਾਰਵਾਈ ਨੂੰ ਇਕ ਦਮ ਮੁਲਤਵੀ ਕਰ ਕੇ ਸਿੱਧੀਆਂ ਖੜੀਆਂ ਹੋ ਗਈਆਂ ਅਤੇ ਉਨ੍ਹਾਂ ਨੂੰ 'ਗਾਰਡ ਔਫ਼ ਆਨਰ'

ਜਿਹਾ ਦੇਣ ਲੱਗੀਆਂ। ਇਹ ਨਿੱਤ ਵਰਗਾ ਹੀ ਦ੍ਰਿਸ਼ ਸੀ। ਰੰਗ ਨਾਥ ਅਤੇ ਪ੍ਰਿੰਸੀਪਲ ਸਾਹਿਬ ਬੜੀ ਤਸੱਲੀ ਨਾਲ ਤੁਰਦੇ ਗਏ। ਉਹ ਤੀਵੀਆਂ ਵੀ ਅਰਾਮ ਨਾਲ ਖੜੀਆਂ ਰਹੀਆਂ। ਇਕ ਮਿਮਿਆਉਂਦੀ ਹੋਈ ਬੱਕਰੀ ਉਸ ਨਾਲ ਤੇ ਪ੍ਰਿੰਸੀਪਲ ਸਾਹਿਬ ਨਾਲ ਟਕਰਾ ਕੇ ਸੜਕ ਦੇ ਕੰਢੇ ਉਤੇ ਪਹੁੰਚ ਗਈ ਅਤੇ ਇਕ ਤੀਵੀਂ ਦੇ ਕੋਲ ਪਏ ਲੋਟੇ ਨੂੰ ਰੋੜ੍ਹਦੀ ਹੋਈ ਨਾਲ ਦੇ ਇਕ ਬਾਗ਼ ਵਿਚ ਜਾ ਵੜੀ। ਕੁਝ ਬੱਚੇ ਵੱਟੇ ਸੁੱਟਦੇ ਤੇ ਦੂਜੇ ਕੁਦਰਤੀ ਕੰਮ (ਪਖਾਨੇ) ਦੇ ਨਾਲ ਨਾਲ ਚੀਕਣ ਵੀ ਲੱਗ ਪਏ। ਕੁਝ ਉਸੇ ਹਾਲਤ ਵਿਚ ਉੱਠ ਕੇ ਉਸ ਬੱਕਰੀ ਦੇ ਪਿੱਛੇ ਪਿੱਛੇ ਦੌੜ ਪਏ। ਇਸ ਮਾਹੌਲ ਵਿਚ ਰੰਗ ਨਾਥ ਤੇ ਪ੍ਰਿੰਸੀਪਲ ਸਾਹਿਬ ਕੁਝ ਚਿਰ ਲਈ ਚੁਪ ਹੋ ਗਏ। ਲਗਭਗ ਦਸ ਗਜ਼ ਅੱਗੇ ਜਾ ਕੇ ਉਨ੍ਹਾਂ ਨੇ ਪਿੱਛੇ ਮੁੜ ਕੇ ਦੇਖਿਆ, ਔਰਤਾਂ ਸੜਕ ਦੇ ਕੰਢੇ ਫੇਰ ਪਹਿਲਾਂ ਵਾਂਗ ਹੀ ਬੈਠ ਗਈਆਂ ਸਨ। ਪ੍ਰਿੰਸੀਪਲ ਸਾਹਿਬ ਨੇ ਆਪਣੀ ਗੱਲ ਮੁੜ ਕੇ ਸ਼ੁਰੂ ਕੀਤੀ।

"ਤਾਂ ਹੋਇਆ ਇਹ, ਰੰਗ ਨਾਥ ਬਾਬੂ ! ਮੇਰਾ ਪ੍ਰੋਫ਼ੈਸਰ ਮੇਰੇ ਨਾਲ ਉੱਖੜਿਆ ਤਾਂ ਫੇਰ ਉੱਖੜਦਾ ਹੀ ਤੁਰੀ ਗਿਆ। ਉਹ ਮੇਰੀ ਹਰ ਗੱਲ ਵਿਚ ਖੁਣਸਾਂ ਕੱਢਣ ਲੱਗਾ। ਅਖ਼ੀਰ ਵਿਚ ਉਸ ਨੇ ਮੇਰੀ ਡਿਵੀਜ਼ਨ ਵਿਗੜ ਦਿਤੀ ਤੇ ਐਸੀ ਹਾਲਤ ਬਣਾ ਦਿਤੀ ਕਿ ਉਸ ਦੇ ਹੁੰਦਿਆਂ ਮੈਨੂੰ ਯੂਨੀਵਰਸਿਟੀ ਵਿਚ ਥਾਂ ਨਾ ਮਿਲ ਸਕੀ। ਇਹ ਕ਼ਿੱਸਾ ਲੰਮਾ ਹੈ। ਕਿੱਥੋਂ ਤਕ ਦੱਸਾਂ ?

"ਉਸ ਸਾਲੇ ਨੂੰ ਮੈਂ ਜਿੱਚ ਨਾ ਕੀਤਾ ਹੁੰਦਾ ਤਾਂ ਅੱਜ ਉਸ ਦੀ ਥਾਂ ਹੁੰਦਾ।"

ਪ੍ਰਿੰਸੀਪਲ ਸਾਹਿਬ ਇਹ ਕਿੱਸਾ ਸੁਣਾ ਕੇ ਚੁਪ ਹੋ ਗਏ। ਥੋੜੀ ਦੇਰ ਦੋਵੇਂ ਚੁਪਚਾਪ ਤੁਰਦੇ ਰਹੇ। ਪਿੱਛੋਂ ਪ੍ਰਿੰਸੀਪਲ ਸਾਹਿਬ ਹੀ ਬੋਲੇ, "ਇਸ ਤਰ੍ਹਾਂ ਦੀ ਮਾਰ ਕਈ ਵਾਰੀ ਖਾਧੀ ਐ। ਪਿੱਛੋਂ ਮੈਂ ਇਸ ਨਤੀਜੇ ਉਤੇ ਪਹੁੰਚਿਆ ਕਿ ਸਭ ਇਸੇ ਤਰ੍ਹਾਂ ਹੀ ਚੱਲਦਾ ਐ ਸੋ ਚੱਲਣ ਦਿਓ। ਸਾਰੇ ਚਿੜੀਮਾਰ ਜੋ ਹੋਏ; ਤੁਸੀਂ ਸਾਲੇ ਤੀਸ ਮਾਰ ਖ਼ਾਂ ਬਣ ਕੇ ਕੀ ਸਵਾਰ ਲਓਗੇ ? ਅਤੇ ਹੁਣ ਤਾਂ ਇਹ ਹਾਲ ਐ, ਰੰਗ ਨਾਥ ਬਾਬੂ ! ਕਿ ਤੁਸੀਂ ਕੁਝ ਕਹੋ ਤਾਂ 'ਹਾਂ ਭਰਾ, ਬਹੁਤ ਠੀਕ !' ਅਤੇ ਵੈਦ ਜੀ ਕੁਝ ਕਹਿਣ ਤਾਂ 'ਹਾਂ ਮਹਾਰਾਜ, ਬਹੁਤ ਠੀਕ !" ਅਤੇ ਰੁੱਪਨ ਬਾਬੂ ਕੁਝ ਕਹਿਣ ਤਾਂ 'ਹਾਂ ਪਹਿਲਵਾਨ, ਬਹੁਤ ਠੀਕ।' ਜੋ ਕਹੋ, ਸਭ ਠੀਕ ਈ ਐ।"

ਰੰਗ ਨਾਥ ਦੀ ਹਿੰਮਤ ਨਾ ਹੋਈ ਕਿ ਉਹ ਪ੍ਰਿੰਸੀਪਲ ਦੀ ਗੱਲ ਕੱਟੇ। ਬੋਲਿਆ, 'ਠੀਕ ਹੀ ਐ, ਪ੍ਰਿੰਸੀਪਲ ਸਾਹਿਬ !"

ਅਚਾਨਕ ਪ੍ਰਿੰਸੀਪਲ ਸਾਹਿਬ ਜੋਸ਼ ਵਿਚ ਆ ਕੇ ਬੋਲੇ, "ਠੀਕ ਤਾਂ ਹੈ ਈ ਰੰਗ ਨਾਥ ਬਾਬੂ ! ਮੈਂ ਚਾਰ ਭੈਣਾਂ ਦਾ ਵਿਆਹ ਕਰਨੈ। ਇਕ ਕੌਡੀ ਪੱਲੇ ਨਹੀਂ। ਜੇ ਵੈਦ ਜੀ ਕੰਨ ਫੜ ਕੇ ਕਾਲਜ ਤੋਂ ਕੱਢ ਦੇਣ ਤਾਂ ਮੰਗਿਆਂ ਭੀਖ ਵੀ ਨਹੀਂ ਮਿਲਣੀ। ਹੁਣ ਤੁਸੀਂ

ਦੱਸੋ ਕਿ ਮੈਂ ਇਨ੍ਹਾਂ ਸਾਲੇ ਖੰਨਾ ਵੰਨਾ ਨੂੰ ਆਪਣਾ ਪਿਓ ਮੰਨ ਕੇ ਚੱਲਾਂ ਕਿ ਵੈਦ ਜੀ ਨੂੰ......।"

ਇਸ ਵਾਰਤਾਲਾਪ ਰਾਹੀਂ ਪ੍ਰਿੰਸੀਪਲ ਸਾਹਿਬ ਦੀ ਸ਼ਖਸੀਅਤ ਦਾ ਇਕ ਵੱਡਾ ਮਾਨਵੀ ਪਹਿਲੂ ਉੱਭਰ ਕੇ ਸਾਹਮਣੇ ਆ ਹੀ ਰਿਹਾ ਸੀ, ਕਿ ਉਨ੍ਹਾਂ ਦੀ ਗੱਲਬਾਤ ਉਨ੍ਹਾਂ ਦੇ ਜਾਣੇ-ਪਛਾਣੇ ਉਜੱਡਪੁਣੇ ਨੂੰ ਵਧੇਰੇ ਪ੍ਰਗਟ ਕਰਨ ਲੱਗ ਪਈ। ਅਖ਼ੀਰ ਉਸ ਦਾ ਜਾਦੂ ਟੁੱਟਣ ਲੱਗਾ। ਰੰਗ ਨਾਥ ਪਹਿਲਾ ਵਾਂਗ ਹੀ ਨਰਮ ਹੋ ਗਿਆ। ਬੋਲਿਆ, "ਨਹੀਂ ਨਹੀਂ, ਜੋ ਤੁਸੀਂ ਕਰ ਰਹੇ ਓ, ਠੀਕ ਈ ਕਰ ਰਹੇ ਓ। ਅਤੇ ਜਿੱਥੇ ਹੋ ਓਥੇ ਈ ਠੀਕ ਓ। ਕੀ ਰਖਿਆ ਪਿਐ ਯੂਨੀਵਰਸਿਟੀ ਦੇ ਪ੍ਰੋਫ਼ੈਸਰ ਹੋਣ ਵਿਚ ? ਵੈਸੇ ਤੁਸੀਂ ਕਿਸੇ ਵਾਈਸ ਚਾਂਸਲਰ ਤੋਂ ਘਟ ਓ ?"

ਪ੍ਰਿੰਸੀਪਲ ਸਾਹਿਬ ਬੜੇ ਚਿਰ ਪਿੱਛੋਂ ਹੁਣ ਹੱਸੇ। ਕਹਿਣ ਲੱਗੇ, "ਖ਼ੈਰ ਇਹ ਤਾਂ ਹੈ ਈ। ਮੈਂ ਤਾਂ ਆਪਣੇ ਆਪ ਨੂੰ ਵਾਈਸ ਚਾਂਸਲਰ ਤੋਂ ਵੀ ਉੱਪਰ ਸਮਝਦਾਂ। ਵਾਈਸ ਚਾਂਸਲਰ ਦੇ ਲਈ ਵੀ ਜ਼ਿੰਦਗੀ ਨਰਕ ਐ। ਸਵੇਰ ਤੋਂ ਈ ਆਪਣੀ ਮੋਟਰ ਲੈ ਕੇ ਹਰ ਸਿੰਡੀਕੇਟ ਵਾਲੇ ਨੂੰ ਸਲਾਮ ਕਰਦੈ। ਕਦੀ ਚਾਂਸਲਰ ਦੀ ਹਾਜ਼ਰੀ, ਕਦੀ ਮਿਨਿਸਟਰ ਦੀ, ਕਦੀ ਸਕੱਤਰ ਦੀ। ਗਵਰਨਰ, ਸਾਲ ਵਿਚ ਘਟ ਤੋਂ ਘਟ ਚਾਰ ਵਾਰੀ ਡਾਂਟਦੈ। ਦਿਨ ਰਾਤ ਕਾਂ-ਕਾਂ, ਚਾਂ-ਚਾਂ। ਮੁੰਡੇ, ਮਾਵਾਂ-ਭੈਣਾਂ ਦੀਆਂ ਗਾਲ੍ਹਾਂ ਕੱਢਦੇ ਸਾਹਮਣਿਓਂ ਜਲੂਸ ਕੱਢਦੇ ਨੇ। ਸਦਾ ਮਾਰ ਖਾਣ ਦਾ ਡਰ। ਪੁਲਿਸ ਨੂੰ ਫ਼ੋਨ ਕਰਦੇ ਨੇ ਤਾਂ ਕਪਤਾਨ ਹੱਸਦੈ। ਕਹਿੰਦੈ, ਦੇਖੋ, ਇਹ ਵਾਈਸ ਚਾਂਸਲਰ ਐ। ਮੁੰਡਿਆਂ ਉਤੇ ਸਾਲ ਵਿਚ ਦਸ ਵੀਹ ਵਾਰੀ ਲਾਠੀ ਚਲਾਉਣ ਤੋਂ ਬਿਨਾਂ ਇਨ੍ਹਾਂ ਨੂੰ ਚੈਨ ਈ ਨਹੀਂ ਆਉਂਦਾ। ਇਹ ਗੱਲ ਐ, ਬਾਬੂ ਰੰਗ ਨਾਥ !"

ਗਲਾ ਸਾਫ਼ ਕਰ ਕੇ ਉਹ ਫੇਰ ਬੋਲੇ, "ਅਜੇ ਪ੍ਰਿੰਸੀਪਲੀ ਵਿਚ ਇਹ ਔਖ ਨਹੀਂ ਅਤੇ ਜਿੱਥੇ ਵੈਦ ਜੀ ਮਨੇਜਰ ਨੇ, ਉਥੇ ਤਾਂ ਸਮਝ ਲੌ ਕਿ ਪ੍ਰਿੰਸੀਪਲ ਪੂਰਾ ਬੱਬਰ ਸ਼ੇਰ ਐ। ਸਾਨੂੰ ਕਿਸੇ ਦੀ ਖ਼ੁਸ਼ਾਮਦ ਦੀ ਲੋੜ ਨਹੀਂ। ਵੈਦ ਜੀ ਦਾ ਪੱਲਾ ਫੜੀ ਬੈਠੇ ਆਂ ਅਤੇ ਸਭ ਨੂੰ ਜੁੱਤੀ ਵਿਖਾਉਂਦੇ ਆਂ। ਕੀ ਖਿਆਲ ਐ, ਬਾਬੂ ਰੰਗ ਨਾਥ ?"

"ਬਿਲਕੁਲ ਠੀਕ ਕਹਿੰਦੇ ਓ, ਤੁਸੀਂ।"

"ਅਤੇ ਸੱਚ ਪੁੱਛੋ ਤਾਂ ਮੈਨੂੰ ਯੂਨੀਵਰਸਿਟੀ ਵਿਚ ਲੈਕਚਰਾਰ ਨਾ ਹੋਣ ਦਾ ਵੀ ਕੋਈ ਗ਼ਮ ਨਹੀਂ। ਓਥੇ ਤਾਂ ਹੋਰ ਵੀ ਨਰਕ ਐ। ਨਿਰਾ ਪੂਰਾ ਕੁੰਭੀ ਨਰਕ। ਦਿਨ ਰਾਤ ਝੋਲੀ-ਚੁੱਕੀ, ਚਾਪਲੂਸੀ। ਕੋਈ ਸਰਕਾਰੀ ਬੋਰਡ ਦਸ ਰੁਪਏ ਦੀ ਗ੍ਰਾਂਟ ਦਿੰਦੈ ਤੇ ਕੰਨ ਫੜ ਕੇ ਜਿਸ ਤਰ੍ਹਾਂ ਦਾ ਚਾਹੇ ਉਸੇ ਤਰ੍ਹਾਂ ਦਾ ਥੀਸਿਸ ਲਿਖਾ ਲੈਂਦੈ। ਜਿਸ ਨੂੰ ਦੇਖੋ ਕੋਈ ਨਾ ਕੋਈ ਰਿਸਰਚ ਕਰ ਰਿਹੈ; ਪਰ ਕਿਹੜੀ ਰੀਸਰਚ ? ਜਿਸ ਦਾ ਖਾਂਦੇ ਨੇ, ਉਸੇ ਦਾ ਗਾਂਦੇ ਨੇ। ਅਤੇ ਕਹਾਉਂਦੇ ਕੀ ਨੇ ? ਦੇਖੋ, ਦੇਖੋ, ਕਿਹੜਾ ਸ਼ਬਦ ਐ — ਹਾਂ, ਹਾਂ,

ਯਾਦ ਆਇਆ — ਕਹਾਉਂਦੇ ਨੇ, ਬੁੱਧੀਜੀਵੀ ! ਹਾਲਤ ਇਹ ਐ ਕਿ ਹੈਨ ਤਾਂ ਬੁਧੀਜੀਵੀ, ਪਰ ਵਲਾਇਤ ਦਾ ਇਕ ਚੱਕਰ ਲਾਉਣ ਲਈ ਜੇ ਇਹ ਸਿੱਧ ਕਰਨਾ ਪਏ ਕਿ ਅਸੀਂ ਆਪਣੇ ਪਿਓ ਦੀ ਔਲਾਦ ਨਹੀਂ, ਤਾਂ ਉਹ ਵੀ ਸਿੱਧ ਕਰ ਦੇਣਗੇ। ਚੌਕ ਵਿਚ ਦਸ ਜੁੱਤੀਆਂ ਮਾਰ ਲਓ, ਪਰ ਇਕ ਵਾਰੀ ਅਮਰੀਕਾ ਭੇਜ ਦਿਓ। ਇਹ ਹਨ ਬੁੱਧੀਜੀਵੀ।"

ਰੁਕ ਕੇ ਉਨ੍ਹਾਂ ਨੇ ਫੇਰ ਕਿਹਾ, "ਸਾਡੇ ਪਾਸੋਂ ਤਾਂ ਬਸ ਵੈਦ ਜੀ ਦੀ ਖ਼ੁਸ਼ਾਮਦ ਕਰਾ ਲਓ, ਹੋਰ ਹਰ ਇਕ ਦੇ ਅੱਗੇ ਸਿਰ ਝੁਕਾਉਣ ਨੂੰ ਤਿਆਰ ਨਹੀਂ ਹਾਂ। ਲੈਕਚਰਾਰ ਹੋਣਾ ਸਾਡੇ ਵੱਸ ਦੀ ਗੱਲ ਨਹੀਂ।"

ਪ੍ਰਿੰਸੀਪਲ ਸਾਹਿਬ ਨੇ ਸਿਰ ਹਿਲਾ ਕੇ ਲੈਕਚਰਾਰ ਬਣਨ ਤੋਂ ਇਨਕਾਰ ਕਰ ਦਿਤਾ ਅਤੇ ਉਨ੍ਹਾਂ ਦੇ ਚਿਹਰੇ ਤੋਂ ਇਉਂ ਲੱਗਾ ਜਿਵੇਂ ਸੰਸਾਰ ਦੇ ਸਾਰੇ ਵਿਸ਼ਵ-ਵਿਦਿਆਲਿਆਂ ਵਿਚ ਸ਼ੋਕ ਵਾਪਰ ਗਿਆ ਹੋਵੇ।

"ਬਿਲਕੁਲ ਠੀਕ ਕਹਿੰਦੇ ਓ, ਤੁਸੀਂ।" ਰੰਗ ਨਾਥ ਨੇ ਕਿਹਾ।

ਪ੍ਰਿੰਸੀਪਲ ਨੇ ਧਿਆਨ ਨਾਲ ਰੰਗ ਨਾਥ ਵਲ ਦੇਖਿਆ ਅਤੇ ਅਚਾਨਕ ਹਲਕੇ ਜਹੇ ਢੰਗ ਨਾਲ ਹੱਸਣ ਲੱਗ ਪਏ। ਹੌਲੀ ਜਿਹੀ ਬੋਲੇ, "ਕੀ ਗੱਲ ਐ ਬਾਬੂ ਰੰਗ ਨਾਥ ? ਮੇਰੀ ਹਰ ਗੱਲ ਨੂੰ ਤੁਸੀਂ ਠੀਕ ਹੀ ਦੱਸੀ ਜਾ ਰਹੇ ਓ।"

ਰੰਗ ਨਾਥ ਨੇ ਕਿਹਾ, "ਸੋਚ ਰਿਹਾਂ, ਮੈਂ ਵੀ ਤੁਹਾਡੇ ਤਜਰਬੇ ਤੋਂ ਫ਼ਾਇਦਾ ਉਠਾਵਾਂ। ਕੀ ਰਖਿਐ ਕਿਸੇ ਦੀ ਗੱਲ ਕੱਟਣ ਵਿਚ ? ਜੋ ਕਹਿੰਦੇ ਓ, ਠੀਕ ਹੀ ਕਹਿੰਦੇ ਓ।"

ਪ੍ਰਿੰਸੀਪਲ ਸਾਹਿਬ ਗੱਜ ਕੇ ਹੱਸੇ, "ਤਾਂ ਤੁਸੀਂ ਵੀ ਠੀਕ ਹੀ ਕਿਹਾ ਸੀ, ਰੰਗ ਨਾਥ ਬਾਬੂ ! ਜਦੋਂ ਮੈਂ ਤਹਾਡੇ ਅੱਗੇ ਪਿਕਾਸੋ ਦਾ ਨਾਂ ਲਿਆ, ਤਾਂ ਤੁਹਾਨੂੰ ਸੱਚਮੁੱਚ ਦੀ ਗਸ਼ੀ ਆ ਗਈ ਹੋਵੇਗੀ, ਮੈਂ ਸਮਝਦਾਂ।

"ਇਸ ਵਿਚ ਕੋਈ ਹੈਰਾਨੀ ਦੀ ਗੱਲ ਨਹੀਂ ਇਹੋ ਜਿਹੀਆਂ ਗੱਲਾਂ ਦਾ ਅਸਰ ਮਸ਼ੀਨਾਂ ਉਤੇ ਵੀ ਪੈ ਜਾਂਦੈ। ਤੁਹਾਨੂੰ ਇਕ ਘਟਨਾ ਦੱਸਦਾਂ।

"ਇਕ ਹਵਾਈ ਜਹਾਜ਼ ਹਿੰਦੋਸਤਾਨ ਤੋਂ ਇੰਗਲੈਂਡ ਜਾ ਰਿਹਾ ਸੀ। ਹਵਾਈ ਜਹਾਜ਼ ਵਿਚ ਤਮਾਕੂ ਦਾ ਇਕ ਵਪਾਰੀ ਵੀ ਬੈਠਾ ਸੀ। ਸਾਲੇ ਦੀ ਸਾਰੀ ਉਮਰ ਬੀੜੀ ਸਿਗਰਟ ਦੇ ਕਾਰੋਬਾਰ ਵਿਚ ਬੀਤੀ ਸੀ। ਅਚਾਨਕ ਉਸ ਨੂੰ ਕੀ ਸੁੱਝੀ ਕਿ ਉਹ ਲਿਟਰੇਚਰ ਅਤੇ ਫ਼ਲਾਸਫ਼ੀ ਦੀਆਂ ਗੱਲਾਂ ਛਾਂਟਣ ਲੱਗ ਪਿਆ। ਬਸ, ਹਵਾਈ ਜਹਾਜ਼ ਦੇ ਇੰਜਨ ਉਸੇ ਵੇਲੇ ਬੰਦ ਹੋ ਗਏ ਅਤੇ ਉਹ ਇਕ ਦਮ ਹਜ਼ਾਰ ਫ਼ੁਟ ਹੇਠਾਂ ਆ ਗਏ। ਸ਼ੋਰ ਮੱਚ ਗਿਆ। ਲੋਕ ਸਮਝੇ ਕਿ ਐਕਸੀਡੈਂਟ ਹੋ ਗਿਐ ਪਰ ਤਦ ਤਕ ਸਭ ਕੁਝ ਆਪਣੇ ਆਪ ਠੀਕ ਹੋ ਗਿਆ। ਇੰਜਨ ਫੇਰ ਕੰਮ ਕਰਨ ਲੱਗ ਪਿਆ।

"ਹਵਾਈ ਜਹਾਜ਼ ਦੇ ਇੰਜੀਨੀਅਰ ਨੇ ਜਾਂਚ ਪੜਤਾਲ ਕੀਤੀ ਤਾਂ ਤੁਸੀਂ ਜਾਣਦੇ ਓ ਕੀ ਪਤਾ ਲੱਗਾ ? ਪਤਾ ਲੱਗਾ ਕਿ ਤਮਾਕੂ ਦੇ ਵਪਾਰੀ ਨੇ ਕਾਰਲ ਜ਼ੈਮਪਰਸ ਦਾ ਨਾਂ ਲੈ ਲਿਆ ਸੀ। ਉਸੇ ਸਦਮੇ ਨਾਲ ਹਵਾਈ ਜਹਾਜ਼ ਦੇ ਇੰਜਨ ਅਚਾਨਕ ਬੰਦ ਹੋ ਗਏ ਸਨ। ਉਸ ਦੇ ਪਿੱਛੋਂ ਸਾਰੇ ਯਾਤਰੀਆਂ ਨੇ ਵਪਾਰੀ ਦੀ ਖ਼ੁਸ਼ਾਮਦ ਕੀਤੀ ਤੇ ਕਿਹਾ ਕਿ ਜਾਂ ਤਾਂ ਚੁਪ ਰਿਹਾ ਕਰੋ ਤੇ ਜਾਂ ਸਿਰਫ਼ ਤਮਾਕੂ ਦੀ ਗੱਲ ਕਰਿਆ ਕਰੋ, ਨਹੀਂ ਤਾਂ ਐਕਸੀਡੈਂਟ ਹੋ ਜਾਏਗਾ।"

ਰੰਗ ਨਾਥ ਹੱਸਣ ਲੱਗ ਪਿਆ, "ਅੱਜ ਤੁਸੀਂ ਬਹੁਤ ਮਜ਼ੇਦਾਰ ਗੱਲਾਂ ਕਰ ਰਹੇ ਓ।"

ਪ੍ਰਿੰਸੀਪਲ ਉਦਾਸ ਹੋ ਕੇ ਬੋਲੇ, "ਤੁਹਾਡੇ ਲਈ ਮੈਂ ਰੋਜ਼ ਇਹੋ ਜਿਹੀਆਂ ਗੱਲਾਂ ਕਰ ਸਕਦਾਂ। ਪਰ ਤੁਸੀਂ ਸਾਨੂੰ ਪੱਠੇ ਕਦੋਂ ਪਾਉਂਦੇ ਓ। ਤੁਸੀਂ ਤਾਂ ਇਨ੍ਹਾਂ ਦਿਨਾਂ ਵਿਚ ਖੰਨੇ ਮਾਸਟਰ ਦੀਆਂ ਗੱਲਾਂ ਵਿਚ ਉਲਝੇ ਹੋਏ ਓ।"

ਉਹ ਵਾਪਸ ਆ ਰਹੇ ਸਨ। ਹਨੇਰਾ ਹੋ ਗਿਆ ਸੀ ਅਤੇ ਹਵਾ ਵਿਚ ਕੁਝ ਠੰਡਕ ਸੀ। ਸੜਕ ਦੇ ਕੰਢੇ ਇਕ ਥਾਂ ਕੁਝ ਵਣਜਾਰੇ ਅੱਗ ਸੇਕ ਰਹੇ ਸਨ ਅਤੇ ਕਿਸੇ ਐਸੀ ਬੋਲੀ ਵਿਚ, ਜੋ ਸਫ਼ੈਦਪੋਸ਼ਾਂ ਦੀ ਸਮਝ ਵਿਚ ਕਦੀ ਵੀ ਨਹੀਂ ਆ ਸਕਦੀ, ਆਪਸ ਵਿਚ ਗੱਲਬਾਤ ਕਰ ਰਹੇ ਸਨ। ਪ੍ਰਿੰਸੀਪਲ ਸਾਹਿਬ ਜਿਸ ਤਰ੍ਹਾਂ ਜਾਂਦੇ ਸਮੇਂ ਗੋਕੇ ਤੇ ਮਾਝੇ ਵੱਗਾਂ ਨੂੰ ਬੇਧਿਆਨੇ ਪਾਰ ਕਰ ਗਏ ਸਨ, ਵਾਪਸੀ ਸਮੇਂ ਵੀ ਉਸੇ ਤਰ੍ਹਾਂ ਇਸ ਬਸਤੀ ਨੂੰ ਪਾਰ ਕਰ ਗਏ। ਰੰਗ ਨਾਥ ਨੇ ਪਿੱਛੇ ਮੁੜ ਕੇ ਬਸ ਇਕ ਵਾਰੀ ਦੇਖਿਆ ਅਤੇ ਸਿਰਫ਼ ਇੰਨਾ ਕਿਹਾ, "ਸਰਦੀ ਬਹੁਤ ਜ਼ੋਰਾਂ ਤੇ ਐ।"

ਪ੍ਰਿੰਸੀਪਲ ਸਾਹਿਬ ਮੌਸਮ ਉਤੇ ਕੁਝ ਕਹਿਣ ਲਈ ਤਿਆਰ ਨਹੀਂ ਸਨ। ਉਹ ਆਪਣੀ ਪੁਰਾਣੀ ਗੱਲ ਉਤੇ ਅੜੇ ਹੋਏ ਸਨ। ਕਹਿਣ ਲੱਗੇ, "ਤੁਸੀਂ ਲੋਕ ਅਜੇ ਏਂਦਾ ਕੁਝੰਦਾ ਨਹੀਂ ਪਛਾਣਦੇ। ਰੁੱਪਨ ! ਮੈਂ ਸੁਣਿਐਂ, ਤੁਸੀਂ ਖੰਨੇ ਦੇ ਜਾਲ ਵਿਚ ਫਸ ਗਏ ਓ। ਪਰ ਤੁਹਾਨੂੰ ਸੋਚਣਾ ਚਾਹੀਦੈ, ਬਾਬੂ ਰੰਗ ਨਾਥ ! ਕਿ ਇਹ ਖੰਨਾ ਵੰਨਾ ਆਖ਼ਰ ਚੀਜ਼ ਕੀ ਐ।

"ਖੰਨਾ ਮਾਸਟਰ ਬੜੀ ਖਰਾਂਟ ਸ਼ੈ ਐ। ਦੇਖੋ, ਉਸ ਦਿਨ ਕਾਲਜ ਵਿਚ ਮਾਰ ਕੁਟਾਈ ਤਕ ਪਹੁੰਚ ਗਿਆ ਕਿ ਨਾ ? ਉਸ ਦਾ ਤਾਂ ਕੁਝ ਵਿਗੜਿਆ ਨਹੀਂ, ਏਧਰ ਕਾਲਜ ਦੀ ਇੱਜ਼ਤ ਦੇ ਸਿਰ ਵਿਚ ਸੁਆਹ ਪੈ ਗਈ।"

ਰੰਗ ਨਾਥ ਬੋਲਿਆ, "ਪਰ ਮੈਂ ਤਾਂ ਸੁਣਿਐ ਝਗੜਾ ਦੁਹਾਂ ਧਿਰਾਂ ਵਲੋਂ ਹੋਇਆ ਸੀ ?"

ਪ੍ਰਿੰਸੀਪਲ ਸਾਹਿਬ ਨੇ ਸਾਧੂਆਂ ਵਾਂਗ ਕਿਹਾ, "ਤੁਹਾਡੇ ਸੁਣਨ ਨਾਲ ਕੀ ਹੁੰਦੈ, ਬਾਬੂ ਰੰਗ ਨਾਥ ! ਹੁਣ ਤਾਂ ਮਾਮਲਾ ਕਚਹਿਰੀ ਐ; ਮੈਜਿਸਟ੍ਰੇਟ ਜਿਵੇਂ ਠੀਕ ਸਮਝੇਗਾ, ਫ਼ੈਸਲਾ ਦੇ ਦੇਵੇਗਾ।"

"ਪਰ ਗੱਲ ਬੜੀ ਮਾੜੀ ਐ ।"

"ਮਾੜੀ ਵਰਗੀ ਮਾੜੀ ? ਇਹ ਤਾਂ ਡੁਬ ਮਰਨ ਵਾਲੀ ਗੱਲ ਐ, ਰੰਗ ਨਾਥ ਬਾਬੂ ! ਪਰ ਇਹ ਖੰਨਾ ਮਾਸਟਰ ਏਨੇ ਨੱਕ-ਨਮੂਜ ਵਾਲੇ ਤਾਂ ਹਨ ਨਹੀਂ । ਅਸੀਂ ਇਨ੍ਹਾਂ ਦੇ ਗਲ ਵਿਚ ਪੱਥਰ ਬੰਨ੍ਹਾਂਗੇ ਤਾਂ ਈ ਡੁੱਬਣਗੇ ।"

ਉਹ ਕਿਸੇ ਪ੍ਰਚਾਰ-ਵਿਭਾਗ ਵਾਂਗ, ਬੇਲਾਗ ਹੋ ਕੇ (ਕੋਈ ਸੁਣੇ ਜਾਂ ਨਾ ਸੁਣੇ, ਅਸੀਂ ਤਾਂ ਕਹਿਣਾ ਹੀ ਹੈ) ਕਹਿੰਦੇ ਰਹੇ, "ਪੁਲਿਸ ਨੇ ਜ਼ਬਰਦਸਤੀ ਦੋਨਾਂ ਪੱਖਾਂ ਉਤੇ 107 ਦਾ ਮੁਕੱਦਮਾ ਚਲਾ ਦਿਤੈ । ਇਸ ਨੂੰ ਕਹਿੰਦੇ ਨੇ ਪੁਲਿਸ ਦਾ ਹਰਾਮੀਪੁਣਾ । ਬਦਮਾਸ਼ੀ ਖੰਨੇ ਨੇ ਕੀਤੀ, ਮਾਰ ਕੁੱਟ ਉਤੇ ਉਸ ਦੇ ਸਾਥੀ ਤਿਆਰ ਹੋਏ ਅਤੇ ਚਲਾਨ ਹੋਇਆ ਉਨ੍ਹਾਂ ਲੋਕਾਂ ਦੇ ਨਾਲ ਸਾਡਾ ਵੀ । ਇਸ ਨੂੰ ਕਹਿੰਦੇ ਨੇ ਹਨੇਰ ਨਗਰੀ ਤੇ ਚੋਪਟ ਰਾਜਾ ।

"ਪੇਸ਼ੀ ਕਲ੍ਹ ਈ ਸੀ । ਸਾਨੂੰ ਕਹਿਣ ਲੱਗੇ ਸੁਲਹ ਕਰ ਲਓ । ਅਸੀਂ ਕਿਹਾ ਸੁਲਹ ਵਾਲੀ ਕਿਹੜੀ ਗੱਲ ਐ ? ਸਾਨੂੰ ਸਿੱਧੇ ਫਾਹੇ ਲਾ ਦਿਓ, ਆਪੇ ਸਾਰਾ ਝਗੜਾ ਮੁੱਕ-ਮਕ ਜਾਵੇਗਾ । ਸ਼ਿਵਪਾਲ ਗੰਜ ਵਿਚ ਬਸ ਖੰਨਾ ਮਾਸਟਰ ਰਹੇ ਅਤੇ ਉਸ ਦੇ ਗੁੰਡੇ ਦਨਦਨਾਉਣ, ਫੇਰ ਨਾ ਕੋਈ ਝਗੜਾ ਨਾ ਝਾਂਜਾ ।

"ਅਸੀਂ ਤਾਂ ਚੁਪ-ਚੁਪੀਤੇ ਮੁੜ ਆਏ । ਓਧਰ ਉਨ੍ਹਾਂ ਦਾ ਇਹ ਹਾਲ ਸੀ ਕਿ ਸੱਤਰ ਮੁੰਡੇ ਨਾਲ ਲੈ ਕੇ 'ਪ੍ਰਿੰਸੀਪਲ ਮੁਰਦਾਬਾਦ' ਦੇ ਨਾਅਰੇ ਲਵਾਉਣ ਲੱਗ ਪਏ । ਸ਼ਹਿਰ ਦੀ ਕਚਹਿਰੀ, ਸੈਂਕੜੇ ਭਲੇ ਆਦਮੀ ਮੌਜੂਦ । ਪੁੱਛਣ ਲੱਗੇ ਕਿ ਇਹ ਕੌਣ ਲੋਕ ਨੇ, ਤਾਂ ਖੰਨਾ ਮਾਸਟਰ ਆਪ ਬਕਿਆ ਕਿ ਛੰਗਾ ਮਲ ਕਾਲਜ ਦੇ ਮੁੰਡੇ ਨੇ ।

"ਬੇਸ਼ਰਮ ਹੋਏ ਤਾਂ ਐਸਾ ਹੋਵੇ ।

"ਸਮਝੇ, ਬਾਬੂ ਰੰਗ ਨਾਥ ! ਇਹ ਨੇ ਤੁਹਾਡੇ ਖੰਨਾ ਮਾਸਟਰ । ਰੁੱਪਨ ਬਾਬੂ ਨੂੰ ਦੱਸ ਦੇਣਾ । ਉਨ੍ਹਾਂ ਨੂੰ ਮੂੰਹ ਨਾ ਲਾਉਣ ਨਹੀਂ ਤਾਂ ਕਿਸੇ ਦਿਨ ਪਏ ਦੁਹੱਥੜ ਪਿੱਟਣਗੇ ।"

ਉਹ ਥਾਣੇ ਦੇ ਸਾਹਮਣਿਓਂ ਨਿਕਲੇ ਲਾਲਟੈਨਾਂ ਲੇ ਕੇ ਕਈ ਸਿਪਾਹੀ ਏਧਰ ਓਧਰ ਚੱਕਰ ਕੱਟ ਰਹੇ ਸਨ । ਸ਼ੋਰ ਸ਼ਰਾਬਾ ਮਚਿਆ ਹੋਇਆ ਸੀ । ਕੁਝ ਮੁੰਡੇ ਸੜਕ ਉਤੇ ਖੜੇ ਹੋਏ ਰਲ ਕੇ ਗਾ ਰਹੇ ਸਨ । ਥਾਣੇ ਦੇ ਕੋਲ ਦਰੋਗਾ ਜੀ ਦੇ ਕੁਆਟਰ ਦੇ ਸਾਹਮਣੇ ਤਿੰਨ ਟਰੱਕ ਖੜੇ ਸਨ ਜਿਨ੍ਹਾਂ ਉਤੇ ਸਮਾਨ ਲੱਦਿਆ ਜਾ ਰਿਹਾ ਸੀ। ਏਸੇ ਕਰ ਕੇ ਸਿਪਾਹੀਆਂ ਵਿਚ ਕਾਫ਼ੀ ਹਿਲਜੁਲ ਸੀ ।

ਪ੍ਰਿੰਸੀਪਲ ਸਾਹਿਬ ਨੇ ਕਿਹਾ, "ਲੱਗਦੈ ਦਰੋਗਾ ਜੀ ਲੱਦ ਗਏ ਨੇ ।"

ਇਹ ਕਹਿੰਦਿਆਂ ਇਸ ਦੇ ਪੂਰੇ ਅਰਥ ਸਭ ਤੋਂ ਪਹਿਲਾਂ ਉਨ੍ਹਾਂ ਨੂੰ ਹੀ ਸਪਸ਼ਟ ਹੋਏ। ਰੰਗ ਨਾਥ ਦਾ ਮੋਢਾ ਹਿਲਾ ਕੇ ਚਹਿਕੇ, "ਇਹ ਤਾਂ ਗੱਲ ਹੋਈ ਨਾ ! ਸਾਰਾ ਇਲਾਕਾ ਗੰਧਲਾ ਗਿਆ ਸੀ । ਹੁਣ ਨਿਰਮਲ ਹੋਇਐ ।"

ਰੰਗ ਨਾਥ ਨੇ ਕਿਹਾ, "ਪਤਾ ਨਹੀਂ, ਏਨਾਂ ਛੇਤਾਂ ਹੁਕਮ ਕਿਵੇਂ ਆ ਗਿਆ। ਦੁਪਹਿਰ ਤਕ ਤਾਂ ਕੋਈ ਸੂਹ ਨਹੀਂ ਸੀ।"

ਪ੍ਰਿੰਸੀਪਲ ਸਾਹਿਬ ਦੀ ਖ਼ੁਸ਼ੀ ਦੇਖਣ ਵਾਲੀ ਸੀ। ਲੱਗਦਾ ਸੀ, ਉਹ ਹੱਥ ਫੈਲਾ ਕੇ ਇਕ ਦਮ ਹਵਾ ਵਿਚ ਉੱਡ ਪੈਣਗੇ ਤੇ ਸਾਹਮਣੇ ਵਾਲੇ ਰੁੱਖ ਦੀ ਟਾਹਣੀ ਉਤੇ ਬੈਠ ਕੇ ਬੁਲਬੁਲ ਦੀ ਤਰ੍ਹਾਂ ਕੋਈ ਤਰਾਨਾ ਗਾਣਗੇ। ਉਨ੍ਹਾਂ ਨੇ ਕਿਹਾ, "ਬਾਬੂ ਰੰਗ ਨਾਥ! ਏਨੇ ਦਿਨ ਆਪਣੇ ਮਾਮੇ ਨਾਲ ਰਹਿ ਕੇ ਵੀ ਤੁਸੀਂ ਉਨ੍ਹਾਂ ਨੂੰ ਪਛਾਣਿਆ ਨਹੀਂ? ਇਸ ਤੋਂ ਪਹਿਲਾਂ ਵਾਲੇ ਥਾਣੇਦਾਰ ਨੂੰ ਉਨ੍ਹਾਂ ਨੇ ਬਾਰਾਂ ਘੰਟੇ ਦੇ ਅੰਦਰ ਅੰਦਰ ਸ਼ਿਵਪਾਲ ਗੰਜ ਤੋਂ ਭਜਾਇਆ ਸੀ। ਇਨ੍ਹਾਂ ਨੂੰ ਤਾਂ, ਲੱਗਦੈ, ਚੱਵੀ ਘੰਟੇ ਮਿਲ ਗਏ ਨੇ।"

ਉਹ ਹੌਲੀ ਜਿਹੀ ਬੋਲੇ, "ਵੈਦ ਜੀ ਦੀ ਵੀ ਕੋਈ ਥਾਹ ਪਾ ਸਕਦੈ? ਜਿਸ ਦਿਨ ਇਨ੍ਹਾਂ ਨੇ ਜੋਗ ਨਾਥ ਦੀ ਜ਼ਮਾਨਤ ਨਹੀਂ ਸੀ ਲਈ, ਮੈਂ ਉਸੇ ਦਿਨ ਸਮਝ ਗਿਆ ਸੀ ਕਿ ਇਨ੍ਹਾਂ ਦੇ ਲੱਦਣ ਦੇ ਦਿਨ ਆ ਗਏ ਨੇ। ਇਸ ਦੇ ਨਾਲ ਜੁੜਿਆ ਹੋਇਐ ਸਾਡਾ 107 ਵਾਲਾ ਮਾਮਲਾ। ਤੁਸੀਂ ਆਪ ਦੱਸੋ, ਬਾਬੂ ਰੰਗ ਨਾਥ! ਮੇਰਾ ਚਲਾਨ ਕਰਨ ਦੀ ਕੀ ਲੋੜ ਸੀ? ਪਰ ਇਨ੍ਹਾਂ ਨੂੰ ਕੌਣ ਸਮਝਾਏ? ਰਾਮਾਧੀਨ ਇਸ ਦੇ ਪਿਉ ਬਣ ਗਏ ਸਨ। ਜਿਸ ਤਰ੍ਹਾਂ ਉਹ ਚਾਹੁੰਦੇ ਸਨ ਇਨ੍ਹਾਂ ਦੀ ਚਕਰੀ ਉਸੇ ਤਰ੍ਹਾਂ ਈ ਘੁੰਮਦੀ ਸੀ। ਹੁਣ ਦੇਖ ਲਿਆ ਤੁਸੀਂ, ਅਜੇ ਦਸ ਦਿਨ ਵੀ ਨਹੀਂ ਹੋਏ ਕਿ ਸਫ਼ਾ ਵਲ੍ਹੇਟੀ ਗਈ ਏ।"

ਮੁੰਡਿਆਂ ਦਾ ਸਹਿਗਾਣ ਅੱਗੇ ਦੀ ਤਰ੍ਹਾਂ ਈ ਚਲ ਰਿਹਾ: "ਦਰੋਗਾ ਜੀ ਲੱਦ ਗਏ, ਦਰੋਗਾ ਜੀ ਲੱਦ ਗਏ!"

ਉਹ ਟਰੱਕਾਂ ਉਤੇ ਸਮਾਨ ਲਦੀਂਦਾ ਦੇਖਣ ਲੱਗ ਪਏ।

ਇਕ ਟਰੱਕ ਵਿਚ ਟਾਹਲੀ ਦੇ ਕੁਝ ਵੱਡੇ ਵੱਡੇ ਪਲੰਘ ਅਤੇ ਵਿਹਲੀ ਥਾਂ ਉਤੇ ਇਕ ਵਧੀਆ ਗਾਂ ਅਤੇ ਉਸ ਦੀ ਵੱਛੀ ਸੀ। ਪ੍ਰਿੰਸੀਪਲ ਸਾਹਿਬ ਨੇ ਦੇਖ ਕੇ ਕਿਹਾ, "ਮੱਝ ਨਹੀਂ ਦਿੱਸ ਰਹੀ। ਬੜੀ ਫ਼ਸਟ ਕਲਾਸ ਮੱਝ ਐ। ਮੁੱਰ੍ਹਾ।"

ਰੰਗ ਨਾਥ ਨੂੰ ਉਨ੍ਹਾਂ ਨੇ ਸਮਝਾਇਆ, "ਇਹ ਗਾਂ ਟਿਕੈਤ ਗੰਜ ਦੇ ਠਾਕਰਾਂ ਨੇ ਦਿਤੀ ਸੀ। ਵਿਧਵਾ ਨੂੰਹ ਦੇ ਹਮਲ ਵਾਲਾ ਮਾਮਲਾ। ਗਊ ਦਾਨ ਕਰ ਕੇ ਛੁਟਕਾਰਾ ਪਾ ਗਏ ਸਨ।"

ਉਨ੍ਹਾਂ ਨੇ ਕਿਸੇ ਖ਼ਾਸ ਆਦਮੀ ਨੂੰ ਨਿਸ਼ਾਨਾ ਬਣਾਏ ਬਿਨਾਂ ਜ਼ੋਰ ਦੀ ਪੁੱਛਿਆ, "ਮੱਝ ਕਿੱਥੇ ਗਈ? ਕਿਤੇ ਦਿੱਸ ਨਹੀਂ ਰਹੀ?"

ਕਿਸੇ ਨੇ ਹਨੇਰੇ ਵਿਚੋਂ ਜਵਾਬ ਦਿਤਾ, "ਵਿਕ ਗਈ ਐ।"

"ਕਿਥੇ?"

"ਸ਼ਹਿਰ ਤੋਂ ਇਕ ਵਪਾਰੀ ਆਇਆ ਸੀ।"

"ਕਿੰਨੇ ਵਿਚ ਗਈ ਏ।"

"ਸੌ ਵਿਚ; ਕਿਉਂ ਤੁਹਾਡਾ ਕੀ ਖ਼ਿਆਲ ਐ ?"

"ਹਜ਼ਾਰ ਤਾਂ ਵੱਟਿਆ ਈ ਜਾਂਦਾ।"

"ਅਸੀਂ ਤਾਂ ਹੁਣ ਵੀ ਇਹੀ ਸਮਝਦੇ ਆਂ।"

ਪ੍ਰਿੰਸੀਪਲ ਸਾਹਿਬ ਨੇ ਮੌਜ ਨਾਲ ਜਵਾਬ ਦਿਤਾ ਅਤੇ ਰੰਗ ਨਾਥ ਦਾ ਮੋਢਾ ਇਸ ਲਈ ਫੜ ਕੇ ਹਿਲਾਇਆ ਕਿ ਇਸ ਗੱਲ ਨੂੰ ਉਹ ਵੀ ਚੰਗੀ ਤਰ੍ਹਾਂ ਸੁਣ ਲਵੇ।

ਟਰੱਕ ਦੇ ਕੋਲ ਸਿਰਫ਼ ਪਲੰਘ ਪਏ ਸਨ। ਰੰਗ ਨਾਥ ਨੇ ਸੁਣਿਆ ਹੋਇਆ ਸੀ ਕਿ ਦਰੋਗ਼ਾ ਜੀ ਪਲੰਘਾਂ ਦੇ ਸ਼ੌਕੀਨ ਹਨ। ਉਸ ਨੇ ਅੱਜ ਦੇਖ ਵੀ ਲਿਆ ਸੀ। ਟਰੱਕ ਉਤੇ ਇਸ ਵੇਲੇ ਭਿਅੰਕਰ ਸ਼ੋਰ ਸ਼ਰਾਬੇ ਅਤੇ ਜੋੜ ਮੇਲੇ ਦੇ ਵਾਤਾਵਰਣ ਵਿਚ ਉਹ ਪਲੰਘ ਲੱਦੇ ਜਾ ਰਹੇ ਸਨ। ਕੁਝ ਲੱਦੇ ਜਾ ਚੁਕੇ ਸਨ, ਕੁਝ ਲੱਦੇ ਜਾ ਰਹੇ ਸਨ, ਕੁਝ ਅਜੇ ਲੱਦਣ ਵਾਲੇ ਰਹਿੰਦੇ ਸਨ। ਸੜਕ ਉਤੇ ਗਾਉਂਦੇ ਮੁੰਡੇ, ਹਨੇਰੇ ਦੇ ਬਾਵਜੂਦ, ਹੁਣ ਘਟਨਾ ਵਾਲੀ ਥਾਂ ਉਤੇ ਇਕ ਗੋਲ ਚੱਕਰ ਵਿਚ ਖੜੇ ਹੋ ਗਏ ਸਨ ਅਤੇ ਪਲੰਘ ਲਦੀਂਦੇ ਦੇਖਣ ਲੱਗ ਪਏ ਸਨ। ਇਕ ਸਿਪਾਹੀ ਪਲੰਘ ਦੇ ਉੱਪਰ ਚੜ੍ਹਿਆ ਹੋਇਆ, ਲਾਲਟੈਨ ਹੇਠਾਂ ਵਲ ਲਟਕਾਈ, ਲੱਦਣ ਵਾਲਿਆਂ ਨੂੰ ਤਾੜ ਰਿਹਾ ਸੀ, "ਓਏ, ਓਹ ! ਤੋੜ ਦਿਤੀ ਨਾ ਚੂਲ। ਮੈਨੂੰ ਤਾਂ ਪਹਿਲਾਂ ਪਤਾ ਸੀ। ਚੂਲ ਤੋੜੇ ਬਿਨਾਂ ਰਹਿਣਾ ਇਹਨੇ।" ਉਸ ਦੀ ਲਲਕਾਰ ਸੁਣ ਕੇ ਪੱਕਾ ਯਕੀਨ ਹੋ ਜਾਂਦਾ ਸੀ ਕਿ ਅੱਜ ਦੇ ਦਿਨ ਕਿਸੇ ਪਲੰਘ ਦੀ ਚੂਲ ਦਾ ਟੁੱਟਣਾ ਭਾਰਤੀ ਪ੍ਰਜਾ-ਤੰਤਰ ਦੀ ਸਭ ਤੋਂ ਵੱਡੀ ਦੁਰਘਟਨਾ ਹੋਵੇਗੀ। ਰੰਗ ਨਾਥ ਨੇ ਵੀ ਪਲੰਘ ਲੱਦਣ ਵਾਲਿਆਂ ਨੂੰ ਹਲਾਸ਼ੇਰੀ ਦੇਂਦਿਆਂ ਠੰਡੀ ਜਹੀ ਅਵਾਜ਼ ਵਿਚ ਕਿਹਾ, "ਹਾਂ ਭਾਈ, ਚੂਲ ਚੂਲ ਨਾ ਤੋੜੋ। ਸੰਭਾਲ ਕੇ ਲੱਦੀ ਜਾਓ।"

ਪ੍ਰਿੰਸੀਪਲ ਸਾਹਿਬ ਰੰਗ ਨਾਥ ਦੀ ਗੱਲ ਸੁਣ ਕੇ ਕਾਫ਼ੀ ਜ਼ੋਰ ਨਾਲ ਹੱਸੇ। ਇਕ ਸਿਪਾਹੀ ਪਲੰਘਾਂ ਦੀ ਚਰਚਾ ਵਿਚ ਕੋਈ ਵਿਘਨ ਪਾਏ ਬਿਨਾਂ ਆਪਣੀ ਥਾਂ ਤੋਂ ਬੋਲਿਆ, "ਕੌਣ ਐ ? ਪ੍ਰਿੰਸੀਪਲ ਸਾਹਿਬ ? ਜੈ ਹਿੰਦ, ਪ੍ਰਿੰਸੀਪਲ ਸਾਹਿਬ।"

"ਕੀ ਹੋਇਆ ਭਾਈ ? ਬਦਲੀ ਹੋ ਗਈ ਕੀ ?"

"ਜੀ ਹਾਂ ਪ੍ਰਿੰਸੀਪਲ ਸਾਹਿਬ। ਦਰੋਗ਼ਾ ਜੀ ਨੇ ਕਪਤਾਨ ਸਾਹਿਬ ਨੂੰ ਦਰਖ਼ਾਸਤ ਦਿਤੀ ਸੀ। ਲੜਕੀ ਦੀ ਪੜ੍ਹਾਈ ਦਾ ਸਵਾਲ ਐ। ਸ਼ਹਿਰ ਵਿਚ ਬਦਲੀ ਕਰਾਉਣੀ ਚਾਹੁੰਦੇ ਸੀ।"

"ਸਾਡੇ ਕਾਲਜ ਵਿਚ ਪੜ੍ਹਾਉਂਦੇ। ਸ਼ਿਵਪਾਲ ਗੰਜ ਕਿਸੇ ਸ਼ਹਿਰ ਨਾਲੋਂ ਘਟ ਐ ?"

"ਤੁਹਾਡਾ ਕਾਲਜ ਤਾਂ ਹਿੰਦੁਸਤਾਨੀ ਸਕੂਲ ਐ। ਉਹ ਅੰਗਰੇਜ਼ੀ ਪੜ੍ਹਾਉਣਗੇ ! ਭਗਤਿਨ ਸਕੂਲ ਵਿਚ। ਬੇਬੀ ਦੀ ਵਰਦੀ ਬਣ ਗਈ ਐ। ਨੀਲੀ ਨੀਲੀ ਐ। ਪਾ ਕੇ ਬਿਲਕੁਲ ਅੰਗਰੇਜ਼ਾਂ ਵਰਗੀ ਲੱਗਦੀ ਐ।"

"ਤਾਂ ਬਦਲੀ ਕਰ ਕੇ ਸ਼ਹਿਰ ਜਾ ਰਹੇ ਹਨ। ਇਹ ਤਾਂ ਖ਼ੈਰ ਅੱਛਾ ਈ ਐ। ਪਰ ਇਹ ਗਾਂ ਕਿੱਥੇ ਰਖਣਗੇ ? ਤੂੜੀ ਕਿੱਥੋਂ ਆਵੇਗੀ ? ਵੇਚਣਗੇ ਨਹੀਂ ?"

ਸਿਪਾਹੀ ਨੇ ਪੂਰੇ ਜ਼ੋਰ ਨਾਲ ਇਕ ਪਲੰਘ ਉੱਪਰ ਚੁਕਿਆ। ਕਿਲ੍ਹਦਾ ਹੋਇਆ ਬੋਲਿਆ, "ਨਹੀਂ ਗਾਂ ਫ਼ੌਜੀ ਫ਼ਾਰਮ ਵਿਚ ਰਹੇਗੀ। ਦਰੋਗ਼ਾ ਜੀ ਦੇ ਭਰਾ ਓਥੇ ਨੌਕਰ ਨੇ। ਏਥੇ ਏਸ ਵਿਚਾਰੀ ਗਊ ਲਈ ਕੀ ਸੀ ? ਖਵਾਉਣ ਦੇ ਦਿਨ ਤਾਂ ਹੁਣ ਆਏ ਨੇ।"

ਟਰੱਕ ਦੇ ਉੱਪਰ ਵਾਲੇ ਸਿਪਾਹੀ ਦਾ ਪੂਰਾ ਧਿਆਨ ਚੂਲ ਉਤੇ ਲੱਗਾ ਹੋਇਆ ਸੀ। ਉਹ ਦੰਦ ਪੀਹ ਰਿਹਾ ਸੀ। "ਠੀਕ ਤਰ੍ਹਾਂ, ਓਏ ਠੀਕ ਤਰ੍ਹਾਂ; ਓਏ, ਓਏ, ਹੁਣ ਦੂਜੇ ਨੂੰ ਨਾ ਤੋੜ ਦੇਈਂ। ਜੇ ਟੁੱਟ ਗਿਆ ਸਾਲਿਆ ਤਾਂ ਵੇਖੀਂ......।"

ਕਿਸੇ ਨੇ ਕਿਹਾ, ਵੈਦ ਜੀ ਹੁਣੇ ਹੁਣੇ ਦਰੋਗ਼ਾ ਜੀ ਨੂੰ ਮਿਲਣ ਅ ਏ ਸਨ। ਕਹਿ ਰਹੇ ਸਨ ਕਿ ਉਨ੍ਹਾਂ ਦੇ ਹੁੰਦਿਆਂ ਦਰੋਗ਼ਾ ਜੀ ਦੀ ਬਦਲੀ ਕਿਵੇਂ ਹੋ ਸਕਦੀ ਐ ? ਉਹ ਉਸ ਨੂੰ ਰੁਕਵਾ ਦੇਣਗੇ।

ਪ੍ਰਿੰਸੀਪਲ ਨੇ ਰੰਗ ਨਾਥ ਨੂੰ ਕਿਹਾ, "ਸ਼ਰਮ ਹਯਾ ਵਾਲਾ ਹੋਇਆ ਤਾਂ ਕਲ੍ਹ ਸਵੇਰੇ ਕੁੱਕੜ ਦੀ ਬਾਂਗ ਤੋਂ ਪਹਿਲਾਂ ਈ ਸ਼ਿਵਪਾਲ ਗੰਜ ਛੱਡ ਜਾਵੇਗਾ।"

ਉਹ ਕੁਝ ਚਿਰ ਸਮਾਨ ਦੇਖਦੇ ਰਹੇ। ਰੰਗ ਨਾਥ ਨੇ ਕਿਹਾ, "ਦਰੋਗ਼ਾ ਜੀ ਪਲੰਘਾਂ ਦੇ ਬੜੇ ਸ਼ੌਕੀਨ ਨੇ।"

"ਜੋ ਵੀ ਮੁਫ਼ਤ ਵਿਚ ਮਿਲ ਜਾਏ, ਓਸੇ ਦੇ ਸ਼ੌਕੀਨ ਨੇ।"

ਅਚਾਨਕ ਉਹ ਟਰੱਕ ਦੇ ਉੱਪਰ ਚੜ੍ਹੇ ਹੋਏ ਸਿਪਾਹੀ ਨੂੰ ਬੋਲੇ, "ਓ ਭਾਈ ਸਿਪਾਹੀ ! ਇਹ ਟੁੱਟੀ ਚੂਲ ਵਾਲੀ ਮੰਜੀ ਛੱਡ ਜਾਓ। ਰੁਪਏ ਧੇਲੀ ਵਿਚ ਨੀਲਾਮ ਹੋਣੀ ਹੋਵੇ ਤਾਂ ਅਸੀਂ ਆਪ ਈ ਲੈ ਲਵਾਂਗੇ।"

ਸਿਪਾਹੀ ਬੋਲਿਆ, "ਤੁਸੀਂ ਵੱਡੇ ਆਦਮੀ ਹੋ ਕੇ ਕਿਹੋ ਜਿਹੀ ਛੋਟੀ ਗੱਲ ਕਰਦੇ ਓ ਜੀ ? ਲੈਣਾ ਐ ਤਾਂ ਪੂਰਾ ਟਰੱਕ ਲੈ ਜਾਓ। ਕਹੋ ਤਾਂ ਤੋਰ ਦਿਆਂ, ਇਸੇ ਵੇਲੇ।"

'ਹੇਂ ਹੇਂ ਹੇਂ, ਟਰੱਕ ਲੈ ਕੇ ਮੈਂ ਕੀ ਕਰਨੈਂ ? ਐਵੇਂ ਕੈਵੇਂ ਦਾ ਮਾਸਟਰ ਆਦਮੀ ਹੋਇਆ ." ਫੇਰ ਅਵਾਜ਼ਾਂ ਬਦਲ ਕੇ ਉਨ੍ਹਾਂ ਨੇ ਕਿਸੇ ਅਸਾਧਾਰਨ ਆਦਮੀ ਦੀ ਤਰ੍ਹਾਂ ਕਿਹਾ, "ਦਰੋਗ਼ਾ ਜੀ ਘਰ ਹੀ ਨੇ ਨਾ ? ਵੈਦ ਜੀ ਵੀ ਹੈਗੇ ਨੇ ? ਤਾਂ ਚਲੋ ਬਾਬੂ ਰੰਗ ਨਾਥ, ਦਰੋਗ਼ਾ ਜੀ ਨੂੰ ਸਲਾਮ ਕਰ ਲਿਆ ਜਾਏ। ਵਿਚਾਰੇ ਭਲੇ ਆਦਮੀ ਸਨ। ਕਿਸੇ ਨੂੰ ਕਦੇ ਸਤਾਇਆ ਨਹੀਂ। ਕਿਸੇ ਤੋਂ ਕਦੇ ਕੁਝ ਮੰਗਿਆ ਨਹੀਂ। ਭਗਵਾਨ ਨੇ ਜਿੰਨਾ ਦਿਤਾ, ਉਸੇ ਨੂੰ ਅੱਖਾਂ ਬੰਦ ਕਰ ਕੇ ਪਰਵਾਨ ਕਰ ਲਿਆ।"

ਸੱਚਮੁੱਚ ਹੀ ਵਿਚਾਰੇ ਭਲੇ ਆਦਮੀ ਸਨ; ਪਰ ਗੁਜ਼ਰ ਗਏ। ਰੰਗ ਨਾਥ ਨੇ ਸੋਚਿਆ।

# 19

ਚਮਾਰਗੂੜੀ ਤੇ ਉੱਚੀਆਂ ਜ਼ਾਤਾਂ ਵਾਲਿਆਂ ਦੀ ਬਸਤੀ ਦੇ ਵਿਚਕਾਰ ਬਣੇ ਹੋਏ ਗਾਂਧੀ ਥੜ੍ਹੇ ਦੇ ਉਤੇ ਅੱਜ ਕੁੱਤੇ ਨਹੀਂ, ਆਦਮੀ ਬੋਲ ਰਹੇ ਸਨ। ਚੋਣ ਤੋਂ ਪਹਿਲਾਂ ਰਾਮਾਧੀਨ ਦੇ ਭਰਾ ਨੇ ਉਸ ਥਾਂ ਨੂੰ ਸਵਾਰਿਆ ਸੀ ਕਿਉਂਕਿ, ਸ਼ਾਇਦ ਚੋਣ-ਕਾਨੂੰਨ ਵਿਚ ਲਿਖਿਆ ਹੋਇਆ ਹੈ, ਜਾਂ ਖ਼ਬਰੇ ਕਿਉਂ, ਸਾਰੇ ਵੱਡੇ ਨੇਤਾ ਚੋਣਾਂ ਤੋਂ ਕੁਝ ਮਹੀਨੇ ਪਹਿਲਾਂ ਆਪਣੇ ਆਪਣੇ ਚੋਣ-ਖੇਤਰ ਦੀ ਸੋਧ-ਸੁਧਾਈ ਕਰਾਉਂਦੇ ਹਨ। ਕੋਈ ਨਵੇਂ ਪੁਲ ਬਣਵਾਉਂਦਾ ਹੈ, ਕੋਈ ਸੜਕਾਂ ਵਿਛਾਉਂਦਾ ਹੈ, ਕੋਈ ਗ਼ਰੀਬਾਂ ਨੂੰ ਅੰਨ ਅਤੇ ਕੰਬਲ ਦਾਨ ਕਰਦਾ ਹੈ। ਉਸੇ ਠੁੱਕ ਸਿਰ ਰਾਮਾਧੀਨ ਦੇ ਭਰਾ ਨੇ ਵੀ ਚਬੂਤਰੇ ਦੇ ਆਸ ਪਾਸ ਦਾ ਨਕਸ਼ਾ ਬਦਲਣ ਦੀ ਕੋਸ਼ਿਸ਼ ਕੀਤੀ ਸੀ।

ਓਥੇ ਇਕ ਨਿੰਮ ਦਾ ਲੰਮਾ ਚੌੜਾ ਰੁੱਖ ਸੀ ਜਿਹੜਾ ਬਹੁਤ ਸਾਰੇ ਬੁੱਧੀ-ਜੀਵੀਆਂ ਦੀ ਤਰ੍ਹਾਂ ਆਪਣੇ ਹੱਥ ਪੈਰ ਦੂਰ ਦੂਰ ਤਕ ਫੈਲਾਈ ਰਖਣ ਕਰ ਕੇ ਅੰਦਰੋਂ ਖੋਖਲਾ ਸੀ। ਰਾਮਾਧੀਨ ਦੇ ਭਰਾ ਨੇ ਉਸ ਦੇ ਥੱਲੇ ਇਕ ਖੂਹ ਬਣਵਾਇਆ ਸੀ। ਅਸਲ ਵਿਚ ਖੂਹ ਸੀ ਤਾਂ ਓਥੇ ਪਹਿਲਾਂ ਤੋਂ ਹੀ, ਪਰ ਉਹਨਾਂ ਨੇ ਉਸ ਦੀ ਟੁੱਟ-ਭੱਜ ਦੀ ਜੀਰਣੋਧਾਰ ਮੁਰੰਮਤ ਕਰਾ ਕੇ, ਸਮੇਂ ਦੀ ਰੀਤ ਅਨੁਸਾਰ, ਸਰਕਾਰੀ ਕਾਗ਼ਜ਼ਾਂ ਵਿਚ 'ਖੂਹ ਦੀ ਉਸਾਰੀ' ਲਿਖਵਾ ਦਿਤੀ ਸੀ, ਜੋ ਤਗੜਾ ਗੱਫਾ ਮੁੱਛਣ ਲਈ ਨੈਤਿਕ ਤਾਂ ਨਹੀਂ, ਪਰ ਇਕ ਪ੍ਰਕਾਰ ਦੀ ਰਾਜਨੀਤਿਕ ਕਾਰਵਾਈ ਸੀ। ਪਹਿਲਾਂ ਉਹ ਖੂਹ ਬਰਸਾਤ ਦੇ ਦਿਨਾਂ ਵਿਚ ਆਸ ਪਾਸ ਦੀ ਉਚਾਣ ਵਲੋਂ ਆਉਣ ਵਾਲੇ ਪਾਣੀ ਨੂੰ ਆਪਣੇ ਵਲ ਖਿੱਚ ਕੇ ਮਹੱਲੇ ਨੂੰ ਹੜ੍ਹ ਤੋਂ ਬਚਾਉਂਦਾ ਸੀ। ਹੁਣ ਉਹਦੇ ਚਾਰੇ ਪਾਸੇ ਇਕ ਮੰਡ ਬਣ ਗਈ ਸੀ। ਸਪਸ਼ਟ ਸੀ ਕਿ ਇਸ ਕਾਰਵਾਈ ਦਾ ਸੰਬੰਧ ਕਿਸੇ ਪੰਜ ਸਾਲਾ ਯੋਜਨਾ ਨਾਲ ਹੈ। ਇਸੇ ਗੱਲ ਨੂੰ ਕੁਝ ਹੋਰ ਸਪਸ਼ਟ ਕਰਨ ਲਈ ਖੂਹ ਦੇ ਦੋਵੇਂ ਪਾਸੇ ਇਕ ਇਕ ਕੌਲਾ ਖੜਾ ਕਰ ਦਿਤਾ ਗਿਆ ਸੀ, ਉਨ੍ਹਾਂ ਵਿਚੋਂ ਇਕ ਉਤੇ ਸ਼ਿਲਾਲੇਖ ਰਾਹੀਂ ਇਹ ਉੱਕਰਿਆ ਹੋਇਆ ਸੀ, "ਤੀਜੀ ਪੰਜ ਵਰਸ਼ੀ ਯੋਜਨਾ, ਪਿੰਡ ਸਭਾ ਸ਼ਿਵਪਾਲ ਗੰਜ। ਇਸ ਖੂਹ ਦਾ ਨੀਂਹ ਪੱਥਰ ਰਖਿਆ ਸਲੋਤਰੀ ਸ਼ਿਰੀ ਜਗਦੰਬਾ ਪ੍ਰਸਾਦ ਨੇ।"

ਮੰਡੇਰ ਬਣ ਜਾਣ ਕਰ ਕੇ ਹੁਣ ਬਾਹਰ ਦਾ ਪਾਣੀ ਅੰਦਰ ਨਹੀਂ ਸੀ ਜਾ ਸਕਦਾ, ਪਰ ਅੰਦਰ ਦਾ ਪਾਣੀ ਬਾਹਰ ਆਉਣ ਲੱਗ ਪਿਆ ਸੀ। ਇਸ ਪਾਣੀ ਦਾ ਅੰਤਿਮ ਰੂਪ

'ਸੀਤਲ ਮੰਦ ਸੁਗੰਧ' ਵਾਲਾ ਸੀ। ਇਕ ਬੜੇ ਵੱਡੇ ਟੋਏ ਵਿਚ ਬੱਝ ਕੇ ਉਹ ਪਿੰਡ ਵਾਲਿਆਂ ਨੂੰ ਸੁਝਾਉ ਦੇਂਦਾ ਸੀ ਕਿ ਪੇਟ ਦੇ ਕਿਰਮਾਂ ਦਾ ਅਨੁਭਵ ਤਾਂ ਤੁਹਾਨੂੰ ਹੋ ਹੀ ਚੁੱਕਾ ਹੈ, ਹੁਣ ਉਹਨੂੰ ਛੱਡੋ ਅਤੇ ਆਓ, ਥੋੜਾ ਥੋੜਾ ਮਲੇਰੀਆ ਅਤੇ ਫ਼ਿਲੇਰੀਆ ਵੀ ਲੈਂਦੇ ਜਾਓ।

ਖੂਹ ਦੀ ਟੁੱਟ ਭੱਜ ਦੀ ਮੁਰੰਮਤ ਦੇ ਨਾਲ ਹੀ ਗਾਂਧੀ ਚਬੂਤਰੇ ਦਾ ਵੀ ਕਾਇਆ-ਕਲਪ ਹੋ ਗਿਆ ਸੀ। ਉਸ ਵਿਚ ਕੁਝ ਨਵੀਆਂ ਇੱਟਾਂ ਲੱਗ ਗਈਆਂ ਸਨ ਜਿਨ੍ਹਾਂ ਉਤੇ ਲੱਗਾ ਹੋਇਆ ਸੀਮੈਂਟ ਇਹੋ ਜਿਹਾ ਸੀ ਕਿ ਠੇਕੇਦਾਰ ਦੇ ਹੱਥੋਂ ਲਵਾਏ ਜਾਣ ਦੇ ਬਾਵਜੂਦ ਤੇ ਪੰਦਰਾਂ ਦਿਨ ਲੰਘ ਜਾਣ ਉਤੇ ਵੀ ਉੱਖੜਿਆ ਨਹੀਂ ਸੀ। ਇਸ ਵਾਤਾਵਰਣ ਵਿਚ ਚਬੂਤਰਾ ਅੱਗੇ ਤੋਂ ਵਧੇਰੇ ਆਕਰਸ਼ਕ ਹੋ ਗਿਆ ਸੀ ਅਤੇ ਕਾਲਜ ਦਾ ਆਲਸੀ ਛੋਕਰ-ਵਾਧਾ ਕਦੀ ਕਦੀ ਓਥੇ ਬੈਠ ਕੇ ਜੂਆ ਖੇਡਣ ਲੱਗ ਪਿਆ ਸੀ। ਸ਼ਾਮ ਨੂੰ ਬਦਰੀ ਪਹਿਲਵਾਨ ਦੇ ਅਖਾੜੇ ਦੇ ਪੱਠੇ ਵੀ ਹੁਣ ਓਥੇ ਆਉਣ ਲੱਗ ਪਏ ਸਨ ਅਤੇ ਉਹਨਾਂ ਦੇ ਹਾਵ ਭਾਵ ਦੇਖ ਕੇ ਇਉਂ ਲੱਗਦਾ ਸੀ ਕਿ ਉਹਨਾਂ ਦੇ ਓਥੇ ਆਉਣ ਦਾ ਇਕੋ ਇਕ ਕਾਰਣ, ਥੜੇ ਉਤੇ ਬੈਠ ਕੇ, ਧੌਣ ਉਤੇ ਲੱਗਾ ਹੋਇਆ ਮਿੱਟੀ ਦਾ ਪਲਸਤਰ ਖੁਰਚਣਾ ਹੈ।

ਅੱਜ ਚੋਣ ਦਾ ਦਿਨ ਸੀ। ਕਾਲਜ ਵਿਚ ਛੁੱਟੀ ਹੋ ਗਈ ਸੀ। ਚੋਣ ਤਾਂ ਕਿਸੇ ਹੋਰ ਥਾਂ ਹੋਣੀ ਸੀ — ਕਿਸੇ ਐਸੀ ਥਾਂ ਜੋ ਚਮਾਰੂੜੀ ਤੋਂ ਦੂਰ ਹੁੰਦੀ — ਪਰ ਇਸ ਵੇਲੇ ਗਾਂਧੀ ਚਬੂਤਰੇ ਉਤੇ ਵੀ ਕਾਫ਼ੀ ਭੀੜ ਸੀ ਅਤੇ ਜਿਵੇਂ ਕਿ ਗਾਂਧੀ ਜੀ ਚਾਹੁੰਦੇ ਸਨ, ਸਭ ਤਰ੍ਹਾਂ ਦੇ ਲੋਕ ਓਥੇ ਰਲ ਮਿਲ ਕੇ ਇਕੱਠੇ ਬੈਠੇ ਸਨ। ਜੂਆ ਖੇਡਣ ਵਾਲਿਆਂ ਨੇ ਤਾਸ਼ ਚੁੱਕ ਕੇ ਆਪਣੀ ਜੇਬ ਵਿਚ ਰਖ ਲਈ ਸੀ। ਅਖਾੜੇ ਦੇ ਪੱਠੇ, ਬਿਨਾਂ ਕੁਸ਼ਤੀ ਲੜੇ, ਬਿਨਾਂ ਮਿੱਟੀ ਵਿਚ ਲਿਬੜਿਆਂ, ਕੇਵਲ ਸਰ੍ਹੋਂ ਦੇ ਤੇਲ ਦੀ ਮਾਲਿਸ਼ ਦੇ ਸਹਾਰੇ, ਆਪਣੀ ਮਸ਼ਹੂਰੀ ਦੀ ਸੁਗੰਧੀ ਚੁਪਾਸੀਂ ਫੈਲਾ ਰਹੇ ਸਨ।

ਰੁੱਪਨ ਬਾਬੂ ਦੀ ਤੋਰ ਥੱਕੀ ਥੱਕੀ ਲੱਗਦੀ ਸੀ ਅਤੇ ਮੂੰਹ ਉਤੇ ਰੋਜ਼ ਵਰਗੀ ਚੁਸਤੀ ਚਲਾਕੀ ਨਹੀਂ ਸੀ। ਉਹਨਾਂ ਨੂੰ ਗਾਂਧੀ ਚਬੂਤਰੇ ਦੇ ਕੋਲ ਆਉਂਦਾ ਦੇਖ ਕੇ ਇਕ ਨਵੇਂ ਪਹਿਲਵਾਨ ਨੇ ਅੱਖ ਮਾਰੀ ਤੇ ਪੁੱਛਿਆ, "ਦੱਸੋ ਬਾਬੂ ਜੀ, ਕੀ ਹਾਲ ਐ ?"

ਜਵਾਬ ਵਿਚ ਰੁੱਪਨ ਬਾਬੂ ਨੇ ਅੱਖ ਨਾ ਮਾਰੀ ਤੇ ਨਾ ਇਹ ਕਿਹਾ ਕਿ "ਤੂੰ ਦੱਸ, ਰਾਜਾ, ਤੇਰਾ ਕੀ ਹਾਲ ਐ ?" ਉਹਨਾਂ ਨੇ ਸਿਰ ਹਿਲਾ ਕੇ ਸਿਰਫ਼ ਇਹ ਗੱਲ ਸੁਝਾਈ

ਕਿ ਤੂੰ ਬੇਸ਼ਕ ਮਜ਼ਾਕ ਕਰ, ਅਸੀਂ ਨਹੀਂ ਕਰਾਂਗੇ, ਕਿਉਂਕਿ ਅੱਜ ਸਾਡਾ ਮੂਡ ਕੁਝ ਖ਼ਰਾਬ ਹੈ। ਉਹ ਕਾਲੀ ਐਨਕ ਲਾ ਕੇ, ਧੌਣ ਉਤੇ ਰੇਸ਼ਮੀ ਰੁਮਾਲ ਲਪੇਟ ਕੇ, ਹੌਲੀ ਹੌਲੀ ਆਏ ਅਤੇ ਧੜੱਮ ਕਰ ਕੇ ਥੜੇ ਉਤੇ ਬੈਠ ਗਏ। ਥੋੜੀ ਦੇਰ ਲਈ ਹਾਜ਼ਰ ਸੱਜਨਾਂ ਵਿਚ ਸ਼ਾਂਤੀ ਵਰਤ ਗਈ।

ਇਕ ਪਹਿਲਵਾਨ ਛੋਕਰੇ ਨੇ ਚੰਚਲਤਾ ਵਿਚ ਆਪਣੀ ਬਾਂਹ ਫੈਲਾ ਕੇ ਉਸ ਨੂੰ ਅਰਕ ਤੋਂ ਮੋੜਿਆ। ਅਰਕ ਦੇ ਉੱਪਰ ਵਾਰ ਚੂਹੇ ਦੇ ਆਕਾਰ ਦੀ ਇਕ ਮਛਲੀ ਉੱਭਰ ਆਈ। ਉਸ ਨੂੰ ਕਈ ਵਾਰ ਪਿਆਰ ਨਾਲ ਦੇਖ ਕੇ ਉਹ ਰੁੱਪਨ ਬਾਬੂ ਦੇ ਕੋਲ ਆ ਬੈਠਾ। ਉਸ ਨੇ ਇਕ ਵਾਰੀ ਫੇਰ ਅੱਖ ਮਾਰੀ ਅਤੇ ਰੁੱਪਨ ਬਾਬੂ ਦੀ ਪਿੱਠ ਥਾਪੜਦਿਆਂ ਕਿਹਾ, "ਕੀ ਗੱਲ ਐ ਬਾਬੂ! ਅੱਜ ਕੁਝ ਰੰਗੋਂ ਬਦਰੰਗ ਹੋ ਰਿਹੈਂ ?"

ਰੁੱਪਨ ਬਾਬੂ ਨੇ ਆਪਣੇ ਦੋਸਤ ਦੀ ਹੋਂਦ ਅਤੇ ਉਸ ਦੀ ਭਾਸ਼ਣ-ਸ਼ੈਲੀ ਵਲ ਕੋਈ ਧਿਆਨ ਨਾ ਦਿਤਾ। ਉਹ ਚੁਪਚਾਪ ਬੈਠੇ ਰਹੇ। ਕਾਲਜ ਦੇ ਇਕ ਲੜਕੇ ਨੇ ਕਿਹਾ, "ਗੁਰੂ ਜੀ, ਸਾਨੂੰ ਦੱਸਿਆ ਈ ਨਹੀਂ ਕਿ ਅਸੀਂ ਕਰਨਾ ਕੀ ਐ ? ਸਨਿੱਚਰ ਵਲੋਂ ਚੋਣ ਵਿਚ ਉਹ ਗਰਮੀ ਨਹੀਂ, ਜੋ ਰਾਮਾਧੀਨ ਵਲੋਂ ਹੈ।"

ਰੁੱਪਨ ਬਾਬੂ ਨੇ ਬੜੀ ਗਰਬ ਭਰੀ ਆਵਾਜ਼ ਵਿਚ ਕਿਹਾ, "ਹੁਣ ਸਰਦੀ ਗਰਮੀ ਦੀ ਕੋਈ ਗੱਲ ਨਹੀਂ ਰਹੀ। ਚੋਣ ਦੇ ਨਤੀਜੇ ਦਾ ਹੁਣੇ ਹੁਣੇ ਐਲਾਨ ਹੋ ਚੁੱਕੈ। ਸਨਿੱਚਰ ਹੁਰੀਂ ਜਿੱਤ ਗਏ ਨੇ।"

ਪਹਿਲਵਾਨਾਂ ਅਤੇ ਕਾਲਜ ਦੇ ਮੁੰਡਿਆਂ ਵਿਚ ਸ਼ੋਰ ਮੱਚ ਗਿਆ। ਚਾਰੇ ਪਾਸਿਆਂ ਤੋਂ ਇਹੀ ਸਵਾਲ ਹੋ ਰਿਹਾ ਸੀ, "ਕਿਵੇਂ ? ਕਿਵੇਂ ? ਸਨਿੱਚਰ ਹੁਰੀਂ ਕਿਵੇਂ ਜਿੱਤ ਗਏ ?"

ਅੱਖ ਮਾਰ ਕੇ ਰੁੱਪਨ ਬਾਬੂ ਦੇ ਸਾਥੀ ਨੇ ਕਿਹਾ, "ਦੱਸ, ਪਹਿਲਵਾਨਾ, ਸਨਿੱਚਰ ਕਿਵੇਂ ਜਿੱਤ ਗਿਐ ?"

"ਮਹੀਪਾਲਪੁਰ ਵਾਲੀ ਜੁਗਤ ਨਾਲ।" ਰੁੱਪਨ ਬਾਬੂ ਨੇ ਆਪਣੀ ਥਕੀ ਹੋਈ ਅਵਾਜ਼ ਵਿਚ ਕਿਹਾ। ਚੋਣ ਜਿੱਤਣ ਦੀਆਂ ਤਿੰਨ ਜੁਗਤਾਂ ਹਨ : ਇਕ ਰਾਮਨਗਰ ਵਾਲੀ, ਦੂਜੀ ਨੇਵਾਦਾ ਵਾਲੀ ਅਤੇ ਤੀਜੀ ਮਹੀਪਾਲਪੁਰ ਵਾਲੀ।

ਰਾਮ ਨਗਰ ਦੀ ਪਿੰਡ ਸਭਾ ਦੀ ਚੋਣ ਵਿਚ ਇਕ ਵਾਰ ਦੋ ਉਮੀਦਵਾਰ ਖੜੇ ਹੋਏ। ਰਿਪੁਦਮਨ ਸਿੰਘ ਅਤੇ ਸ਼ਤਰੂਘਨ ਸਿੰਘ। ਦੋਵੇਂ ਇਕੋ ਜਾਤੀ ਦੇ ਸਨ। ਇਸ ਲਈ ਜਾਤ ਦੇ ਆਧਾਰ ਉਤੇ ਵੋਟਾਂ ਦੀ ਸੁਭਾਵਿਕ ਵੰਡ ਹੋਣੀ ਔਖੀ ਹੋ ਗਈ। ਸਾਰੇ ਠਾਕੁਰ ਇਸ ਜੱਕੋ ਤੱਕੇ ਵਿਚ ਪੈ ਗਏ ਕਿ ਇਹ ਵੀ ਠਾਕੁਰ ਅਤੇ ਉਹ ਵੀ ਠਾਕੁਰ, ਵੋਟ ਕਿਸ ਨੂੰ ਦੇਈਏ ਤੇ ਕਿਸ ਨੂੰ ਨਾ ਦੇਈਏ ? ਜੋ ਠਾਕੁਰ ਨਹੀਂ ਸਨ, ਉਹ ਇਹ ਸੋਚਣ ਲੱਗ ਪਏ ਕਿ ਇਹ ਦੋਵੇਂ ਆਪਣੀ ਜ਼ਾਤ ਦੇ ਨਹੀਂ ਹਨ, ਸੋ ਵੋਟ ਦਿਤਾ ਤਾਂ ਕੀ ਤੇ ਨਾ ਦਿਤਾ ਤਾਂ

ਕੀ । ਕੁਝ ਦਿਨਾਂ ਪਿੱਛੋਂ ਪਤਾ ਲੱਗਾ ਕਿ ਰਿਪੁਦਮਨ ਸਿੰਘ ਅਤੇ ਸ਼ਤਰੂਘਨ ਸਿੰਘ ਦੋਹਾਂ ਦੇ ਨਾਵਾਂ ਦਾ ਅਰਥ ਵੀ ਇਕੋ ਹੈ ਅਤੇ ਇਹ ਹੈ 'ਐਸਾ ਸ਼ੇਰ ਜੋ ਦੁਸ਼ਮਣ ਨੂੰ ਖਾ ਜਾਏ ।' ਇਸ ਉਤੇ ਪਿੰਡ ਵਾਲਿਆਂ ਨੇ ਪ੍ਰਜਾ-ਤੰਤਰ ਦੀ ਪਰੰਪਰਾ ਅਨੁਸਾਰ ਇਹ ਨਤੀਜਾ ਕੱਢਿਆ ਕਿ ਸਭਾਪਤੀ ਕੋਈ ਵੀ ਹੋਏ, ਸਾਨੂੰ ਕੀ ? ਸੋ ਪਏ ਖਾਣ ਇਕ ਦੂਜੇ ਨੂੰ ।

ਚੋਣ ਤੋਂ ਪੰਜ ਦਿਨ ਪਹਿਲਾਂ ਤਕ ਇਸੇ ਤਰ੍ਹਾਂ ਦਾ ਵਾਤਾਵਰਣ ਬਣਿਆ ਰਿਹਾ । ਹੋਣਾ ਇਹ ਸੀ ਕਿ ਉਮੀਦਵਾਰ ਵੋਟ ਮੰਗਣ ਜਾਂਦੇ ਤਾਂ ਆਮ ਲੋਕਾਂ ਨੇ ਦੋਹਾਂ ਨੂੰ ਕਹਿਣਾ ਸੀ ਕਿ "ਅਸੀਂ ਕੋਈ ਵੋਟ ਦਾ ਅਚਾਰ ਪਾਉਣੈਂ ? ਵੋਟਾਂ ਜਿੰਨੀਆਂ ਕਹੋ ਓਨੀਆਂ ਦੇ ਢੇਰ ਲਾ ਦੇਈਏ ।"

ਇਹ ਹਾਲ ਵੇਖ ਕੇ ਦੋਵੇਂ ਉਮੀਦਵਾਰ ਇਸ ਨਤੀਜੇ ਉਤੇ ਪਹੁੰਚੇ ਕਿ ਸਾਨੂੰ ਵੋਟ ਕਿਸੇ ਨੇ ਵੀ ਨਹੀਂ ਦੇਣੀ । ਘਬਰਾ ਕੇ, ਪ੍ਰਜਾ-ਤੰਤਰ ਦੀ ਦੁਹਾਈ ਦੇਣ ਲੱਗ ਪਏ । ਉਹਨਾਂ ਨੇ ਲੋਕਾਂ ਨੂੰ ਵੋਟ ਦਾ ਮੁੱਲ ਦੱਸਣਾ ਸ਼ੁਰੂ ਕਰ ਦਿਤਾ । ਉਹਨਾਂ ਨੇ ਕਿਹਾ ਜੇ ਤੁਸੀਂ ਆਪਣਾ ਕੀਮਤੀ ਵੋਟ ਗ਼ਲਤ ਆਦਮੀ ਨੂੰ ਦਿਓਗੇ ਤਾਂ ਪ੍ਰਜਾ-ਤੰਤਰ ਖ਼ਤਰੇ ਵਿਚ ਪੈ ਜਾਏਗਾ । ਲੋਕ ਇਹ ਗੱਲ ਸਮਝ ਨਹੀਂ ਸਕੇ; ਜੋ ਸਮਝੇ ਵੀ, ਉਹਨਾਂ ਨੇ ਸਿਰਫ਼ ਏਨਾ ਹੀ ਕਿਹਾ ਕਿ ਗ਼ਲਤ ਆਦਮੀ ਨੂੰ ਵੋਟ ਦੇਣ ਨਾਲ ਪ੍ਰਜਾ-ਤੰਤਰ ਨੂੰ ਕੋਈ ਖ਼ਤਰਾ ਨਹੀਂ ਪੈਂਦਾ, ਤੁਸੀਂ ਵੋਟ ਦੇ ਸਕਦੇ ਹੋ, ਪ੍ਰਜਾ-ਤੰਤਰ ਦੇ ਲਈ ਏਨਾ ਹੀ ਕਾਫ਼ੀ ਐ । ਗ਼ਲਤ ਠੀਕ ਤਾਂ ਚੱਲਦਾ ਈ ਰਹਿੰਦੈ; ਦੇਖੋ ਨਾ, ਸਾਰੇ ਦੇਸ਼ ਵਿਚ ਕੀ ਹੋ ਰਿਹੈ......।

ਇਹ ਗੱਲ ਕਹਿਣ ਵਾਲੇ ਗਿਣਤੀ ਦੇ ਲੋਕ ਹੀ ਸਨ, ਪਰ ਪ੍ਰਜਾ-ਤੰਤਰ ਨੂੰ ਨਿਰਾਰਥਕ ਬਣਾ ਦੇਣ ਲਈ ਉਹੀ ਕਾਫ਼ੀ ਸਨ । ਇਸ ਲਈ ਦੁਹਾਂ ਉਮੀਦਵਾਰਾਂ ਨੇ ਆਪਣੇ ਪ੍ਰਚਾਰ ਦਾ ਤਰੀਕਾ ਬਦਲ ਦਿਤਾ ਅਤੇ ਪ੍ਰਧਾਨ ਦੇ ਅਧਿਕਾਰਾਂ ਦੀ ਗੱਲ ਛੇੜ ਕੇ ਕਹਿਣਾ ਸ਼ੁਰੂ ਕਰ ਦਿਤਾ ਕਿ ਉਹ ਤਾਂ ਪਿੰਡ ਦੀ ਸਾਰੀ ਬੰਜਰ ਜ਼ਮੀਨ ਲੋਕਾਂ ਵਿਚ ਵੰਡ ਸਕਦਾ ਹੈ ਅਤੇ ਜਿਹੜੀ ਜ਼ਮੀਨ ਲੋਕਾਂ ਨੇ ਧੱਕੇ ਨਾਲ ਆਪਣੇ ਕਬਜ਼ੇ ਵਿਚ ਕਰ ਲਈ ਹੈ ਉਹ ਉਨ੍ਹਾਂ ਪਾਸੋਂ ਖੋਹ ਸਕਦਾ ਹੈ ।

ਕਿਸਾਨ ਨੂੰ, ਜਿਵੇਂ ਕਿ 'ਗੋਦਾਨ' ਪੜ੍ਹਨ ਵਾਲੇ ਅਤੇ 'ਦੋ ਬਿਘਾ ਜ਼ਮੀਨ' ਵਰਗੀ ਫ਼ਿਲਮ ਦੇਖਣ ਵਾਲੇ ਪਹਿਲਾਂ ਤੋਂ ਹੀ ਜਾਣਦੇ ਹਨ, ਜ਼ਮੀਨ ਬੜੀ ਪਿਆਰੀ ਹੁੰਦੀ ਹੈ । ਇਹੀ ਨਹੀਂ, ਉਸ ਨੂੰ ਆਪਣੀ ਜ਼ਮੀਨ ਦੇ ਮੁਕਾਬਲੇ ਵਿਚ ਦੂਜੇ ਦੀ ਜ਼ਮੀਨ ਵਧੇਰੇ ਪਿਆਰੀ ਹੁੰਦੀ ਹੈ ਅਤੇ ਉਹ ਮੌਕਾ ਮਿਲਦੇ ਹੀ ਆਪਣੇ ਗਵਾਂਢੀ ਦੇ ਖੇਤ ਵਲ ਲਲਚਾਈਆਂ ਅੱਖਾਂ ਨਾਲ ਵੇਖਣਾ ਸ਼ੁਰੂ ਕਰ ਦੇਂਦਾ ਹੈ । ਇਸ ਦੇ ਪਿੱਛੇ ਸਾਮਰਾਜਵਾਦੀ ਵਿਸਤਾਰ ਦੀ ਭਾਵਨਾ ਹੀ ਨਹੀਂ, ਸਹਿਜ-ਪਿਆਰ ਦੀ ਭਾਵਨਾ ਵੀ ਹੈ, ਜਿਸ ਦੇ ਸਹਾਰੇ ਉਹ ਬੈਠਦਾ ਆਪਣੇ ਖੇਤ ਦੇ ਬੰਨੇ ਉਤੇ ਹੈ, ਪਰ ਆਪਣੇ ਡੰਗਰ ਆਪਣੇ ਗੁਆਂਢੀ ਦੇ ਖੇਤ ਵਿਚ ਚਰਾਉਂਦਾ ਹੈ; ਗੰਨਾ ਚੂਪਣਾ ਹੋਵੇ ਤਾਂ ਆਪਣੇ ਖੇਤ ਨੂੰ ਛੱਡ ਕੇ ਨਾਲ ਦੇ

ਖੇਤ ਵਿਚੋਂ ਜਾ ਤੱੜਦਾ ਹੈ ਅਤੇ ਦੂਜਿਆਂ ਨੂੰ ਜਾ ਜਾ ਕਹਿੰਦਾ ਫਿਰਦਾ ਹੈ ਕਿ ਦੇਖੋ ਮੇਰੇ ਖੇਤ ਵਿਚ ਕਿੰਨੀ ਚੋਰੀ ਹੋ ਰਹੀ ਹੈ। ਉਹ ਗ਼ਲਤ ਨਹੀਂ ਕਹਿੰਦਾ ਹੁੰਦਾ ਕਿਉਂਕਿ ਜਿਸ ਤਰ੍ਹਾਂ ਉਸ ਦੇ ਖੇਤ ਦੇ ਨਾਲ ਕਿਸੇ ਦੂਜੇ ਦਾ ਖੇਤ ਹੈ ਉਸੇ ਤਰ੍ਹਾਂ ਹੋਰ ਕਿਸੇ ਦੇ ਨਾਲ ਉਸ ਦਾ ਆਪਣਾ ਖੇਤ ਹੈ ਅਤੇ ਦੂਜੇ ਦੀ ਜਾਇਦਾਦ ਲਈ ਸਭ ਦੇ ਮਨ ਵਿਚ ਇਕ-ਸਾਰ ਸਹਿਜ-ਪਿਆਰ ਦੀ ਭਾਵਨਾ ਮੌਜੂਦ ਹੁੰਦੀ ਹੈ।

ਇਹ ਗੱਲਾਂ 'ਗੋਦਾਨ' ਵਿਚ ਏਨੀਆਂ ਸਪੱਸ਼ਟ ਨਹੀਂ ਲਿਖੀਆਂ ਹੋਈਆਂ ਅਤੇ ਨਾ ਬੰਬਈ ਦੀਆਂ ਫ਼ਿਲਮਾਂ ਵਿਚ ਹੀ ਸ਼ਾਇਦ ਕ੍ਰਿਸ਼ਨ ਚੰਦਰ ਅਤੇ ਖ਼੍ਵਾਜਾ ਅਹਿਮਦ ਅੱਬਾਸ ਦੇ ਡਰ ਕਾਰਨ ਜਾਂ ਪ੍ਰਗਤੀਸ਼ੀਲਤਾ ਦੇ ਜੋਸ਼ ਕਰ ਕੇ ਪੰਜਾਹ ਫ਼ੀ ਸਦੀ ਦੇ ਅੰਨ੍ਹੇ ਹੋ ਜਾਣ ਦੇ ਕਾਰਨ, ਜਾਂ ਕੇਵਲ ਅਗਿਆਨ ਦੇ ਕਾਰਨ, ਸਾਫ਼ ਤਰ੍ਹਾਂ ਦਿਖਾਈ ਗਈ ਹੈ, ਇਸ ਲਈ ਇਹਨਾਂ ਨੂੰ ਜ਼ਰਾ ਸਪੱਸ਼ਟਤਾ ਨਾਲ ਕਹਿਣਾ ਪਿਆ। ਵੈਸੇ ਆਪਣੇ ਦੇਸ਼ ਵਿਚ ਸਪੱਸ਼ਟਤਾ ਦਾ ਕੰਮ ਕਲਾਕਾਰਾਂ ਦਾ ਨਹੀਂ ਹੈ, ਫੇਰ ਵੀ......।

ਸੋ ਜਿਉਂ ਹੀ ਪਿੰਡ ਵਾਲਿਆਂ ਨੂੰ ਪਤਾ ਲੱਗਾ ਕਿ ਪਿੰਡ ਪੰਚਾਇਤ ਦਾ ਸੰਬੰਧ ਜ਼ਮੀਨ ਦੇ ਲੈਣ ਦੇਣ ਨਾਲ ਹੈ ਤੇ ਉਹਨਾਂ ਦੇ ਨਾਲ ਦਾ ਖੇਤ ਉਹਨਾਂ ਦਾ ਹੋ ਸਕਦਾ ਹੈ ਅਤੇ ਫਲਾਣੇ ਕਿਸਾਨ ਦੇ ਲਾਵਾਰਸ ਮਰ ਜਾਣ ਉਤੇ ਉਹਨਾਂ ਨੂੰ ਉੱਤਰ-ਅਧਿਕਾਰੀ ਘੋਸ਼ਿਤ ਕਰ ਕੇ ਉਹਨਾਂ ਨੂੰ ਰਾਜ ਤਿਲਕ ਦਿਤਾ ਜਾ ਸਕਦਾ ਹੈ, ਕਿਸਾਨਾਂ ਦੀ ਸਹਿਜ-ਪਿਆਰ ਵਾਲੀ ਭਾਵਨਾ ਭਖ ਉੱਠੀ। ਫੇਰ ਤਾਂ ਵੋਟਰਾਂ ਨੂੰ ਜ਼ਮੀਨ ਦੇ ਪਿਆਰ ਨੇ ਪਿੰਡ ਪੰਚਾਇਤ ਵਲ ਅਤੇ ਪਿੰਡ ਪੰਚਾਇਤ ਦੇ ਪਿਆਰ ਨੇ ਪ੍ਰਧਾਨ ਪਦ ਦੇ ਉਮੀਦਵਾਰਾਂ ਵਲ ਠੇਲ੍ਹ ਦਿਤਾ ਅਤੇ ਚੋਣ ਦੇ ਮਾਮਲੇ ਵਿਚ ਉਨ੍ਹਾਂ ਦਾ ਦਿਮਾਗ਼ ਇਕ ਦਮ ਹੋਸ਼ਿਆਰ ਹੋ ਗਿਆ। ਉਸ ਦੇ ਪਿੱਛੋਂ ਉਨ੍ਹਾਂ ਦੇ ਸਾਹਮਣੇ ਉਹੀ ਮਾਨਸਿਕ ਸਮੱਸਿਆ ਪੈਦਾ ਹੋ ਗਈ ਜੋ ਚੀਨੀ ਹਮਲੇ ਦੇ ਮੌਕੇ ਉਤੇ ਆਚਾਰਯ ਕ੍ਰਿਪਲਾਨੀ ਜੀ ਨੇ ਪੂਰੇ ਦੇਸ਼ ਦੇ ਸਾਹਮਣੇ ਪੈਦਾ ਕਰ ਦਿਤੀ ਸੀ।

ਉਹ ਸੋਚਣ ਲੱਗੇ ਕਿ ਤ੍ਰਿਆਕਲ ਰਹਿਣਾ ਬਿਲਕੁਲ ਫ਼ਜ਼ੂਲ ਹੈ, ਇਸ ਵਿਚ ਕਮਜ਼ੋਰੀ ਵੀ ਹੈ ਅਤੇ ਨੁਕਸਾਨ ਵੀ ਅਤੇ ਜੇ ਤੁਸੀਂ ਸ਼ਾਂਤੀ ਨਾਲ ਰਹਿਣਾ ਚਾਹੁੰਦੇ ਹੋ ਤਾਂ ਰਿਪੁਦਮਨ ਅਤੇ ਸ਼ਤਰੂਘਣ ਵਿਚੋਂ ਕਿਸੇ ਇਕ ਦਾ ਪੱਲਾ ਫੜ ਲਓ ਅਤੇ ਤ੍ਰਿਆਕਲ ਬਣਨ ਦੀ ਹੋਰ ਕੋਸ਼ਿਸ਼ ਨਾ ਕਰੋ, ਨਹੀਂ ਤਾਂ ਦੋਨਾਂ ਵਲੋਂ ਮਾਰੇ ਜਾਓਗੇ।

ਅੰਤਰ-ਰਾਸ਼ਟਰੀ ਖੇਤਰਾਂ ਵਿਚ ਤ੍ਰਿਆਕਲਤਾ ਦੀ ਸਮੱਸਿਆ ਨੂੰ ਅਸੀਂ ਲੋਕ ਤਾਂ ਚੁਪਚਾਪ ਕੰਨੀਂ ਕਤਰਾ ਕੇ ਝੱਲ ਗਏ, ਕਿਉਂਕਿ ਇਸ ਤਰ੍ਹਾਂ ਨਾਲ ਅਸੀਂ ਅੱਗੇ ਕਈ ਸਮੱਸਿਆਵਾਂ ਝੱਲ ਚੁਕੇ ਸਾਂ, ਪਰ ਰਾਮ ਨਗਰ ਵਾਲਿਆਂ ਨੂੰ ਘੁਮੰਡ ਸੀ ਕਿ ਉਹ ਆਪਣਾ ਭਲਾ ਬੁਰਾ ਚੰਗੀ ਤਰ੍ਹਾਂ ਪਛਾਣਦੇ ਹਨ। ਇਸ ਲਈ ਉਹਨਾਂ ਨੇ ਇਸ ਸਮੱਸਿਆ ਤੋਂ ਕੰਨੀਂ ਕਤਰਾਉਣਾ ਠੀਕ ਨਾ ਸਮਝਿਆ ਅਤੇ ਦੇਖਦੇ ਦੇਖਦੇ ਪੂਰਾ ਪਿੰਡ ਦੋ ਦਲਾਂ ਵਿਚ ਵੰਡਿਆ ਗਿਆ — ਇਕ ਦਲ ਉਹ, ਜਿਹੜਾ ਖ਼ਾਲੀ ਜ਼ਮੀਨ ਦੀ ਵੰਡ ਰਿਪੁਦਮਨ

ਦੇ ਹੱਥੋਂ ਕਰਾਉਣੀ ਚਾਹੁੰਦਾ ਸੀ ਅਤੇ ਦੂਜਾ ਦਲ ਉਹ, ਜਿਸ ਨੂੰ ਇਸ ਕੰਮ ਲਈ ਸ਼ਤਰੂਘਣ ਦੇ ਹੱਥਾਂ ਵਿਚ ਜ਼ਿਆਦਾ ਕਲਾਕਾਰੀ ਦਿਖਾਈ ਦਿੰਦੀ ਸੀ।

ਚੋਣ ਵਿਚ ਜਦੋਂ ਦੋ ਦਿਨ ਰਹਿ ਗਏ ਤਾਂ ਦੋਹਾਂ ਵਲੋਂ ਕਾਫ਼ੀ ਗਰਮਾ ਗਰਮੀ ਦਿਖਾਈ ਦਿਤੀ। ਲੋਕਾਂ ਨੇ ਚੀਕ ਚੀਕ ਕੇ ਇਨਕਲਾਬ ਜ਼ਿੰਦਾਬਾਦ ਦੇ ਨਾਅਰੇ ਲਾਏ। ਇਕ ਦੂਜੇ ਦੀਆਂ ਮਾਵਾਂ ਭੈਣਾਂ ਵਿਚ ਦਿਲਚਸਪੀ ਦਿਖਾਉਣ ਵਾਲੀਆਂ ਗੱਲਾਂ ਕਹੀਆਂ, ਆਪਣੀਆਂ ਆਪਣੀਆਂ ਲਾਠੀਆਂ ਨੂੰ ਤੇਲ ਲਾਇਆ, ਭਾਲਿਆਂ ਬੱਲਮਾਂ ਨੂੰ ਲਿਸ਼ਕਾ ਕੇ ਉਨ੍ਹਾਂ ਨੂੰ ਲਾਠੀਆਂ ਵਿਚ ਫ਼ਿਟ ਕੀਤਾ ਅਤੇ ਜਾਨ ਤਲੀ ਉਤੇ ਰਖ ਕੇ ਉਸੇ ਤਲੀ ਨਾਲ ਸੁਲਫ਼ੇ ਦੀ ਚਿਲਮ ਫੜ ਲਈ। ਜਦੋਂ ਏਨਾ ਕੁਝ ਹੋ ਗਿਆ ਤਾਂ ਰਿਪੁਦਮਨ ਨੇ ਆਪਣੇ ਛੋਟੇ ਭਰਾ ਸਰਵਦਮਨ ਨੂੰ ਬੁਲਾਇਆ ਤੇ ਪੁਚਕਾਰ ਕੇ ਪੁੱਛਿਆ, "ਭਰਾ, ਜੇ ਇਸ ਲੜਾਈ ਵਿਚ ਮੇਰੀ ਜਾਨ ਚਲੀ ਜਾਏ ਅਤੇ ਮੇਰੇ ਨਾਲ ਪੰਜ਼ੀ ਹੋਰ ਆਦਮੀਆਂ ਦੀ ਵੀ ਜਾਨ ਚਲੀ ਜਾਏ ਤਾਂ ਤੂੰ ਕੀ ਕਰੇਂਗਾ ?

ਸਰਵਦਮਨ ਸਿੰਘ ਵੈਸੇ ਤਾਂ ਵਕਾਲਤ ਪਾਸ ਸੀ, ਪਰ ਜਿਸ ਤਰ੍ਹਾਂ ਕਿਸੇ ਜ਼ਮਾਨੇ ਵਿਚ ਵੱਡੇ ਵੱਡੇ 'ਬਾਲਿਸਟਰ' ਵਕਾਲਤ ਛੱਡ ਕੇ ਰਾਜਨੀਤੀ ਵਿਚ ਆ ਗਏ ਸਨ, ਉਸੇ ਤਰ੍ਹਾਂ ਉਹ ਵੀ ਆਪਣੀ ਵਕਾਲਤ ਛੱਡ ਕੇ ਪਿਛਲੇ ਚਾਰ ਸਾਲਾਂ ਤੋਂ ਸਥਾਨਕ ਰਾਜਨੀਤੀ ਵਿਚ ਆ ਕੁੱਦੇ ਸਨ। ਫ਼ਰਕ ਇਹੋ ਸੀ ਕਿ ਸੁਤੰਤਰਤਾ ਸੰਗ੍ਰਾਮ ਵਾਲੀ ਰਾਜਨੀਤੀ ਵਿਚ ਆਉਣ ਵਾਲੇ ਬਹੁਤ ਸਾਰੇ ਵਕੀਲਾਂ ਦੀ ਆਮਦਨੀ ਦੇ ਸੋਮਿਆਂ ਦਾ ਲੋਕਾਂ ਨੂੰ ਪਤਾ ਨਹੀਂ ਸੀ ਲੱਗਦਾ, ਪਰ ਸਰਵਦਮਨ ਦੇ ਜੀਊਣ ਦਾ ਸਾਧਨ ਸਭ ਨੂੰ ਚੰਗੀ ਤਰ੍ਹਾਂ ਪਤਾ ਸੀ ਅਤੇ ਸਭ ਉਸ ਦੇ ਇਸ ਢੰਗ ਤੋਂ ਪ੍ਰਭਾਵਿਤ ਸਨ। ਉਸ ਦੇ ਕੋਲ ਦਸ ਗੈਸ ਬੱਤੀਆਂ ਸਨ, ਜੋ ਵਿਆਹ ਦੇ ਮੌਸਮ ਵਿਚ ਕਿਰਾਏ ਉਤੇ ਚਲਦੀਆਂ ਸਨ; ਨਾਲ ਹੀ ਉਸ ਕੋਲ ਦੋ ਬੰਦੂਕਾਂ ਸਨ, ਜੋ ਡਕੈਤੀਆਂ ਦੇ ਮੌਸਮ ਵਿਚ ਕਿਰਾਏ ਉਤੇ ਚਲਦੀਆਂ ਸਨ। ਕੁਲ ਮਿਲਾ ਕੇ ਸਰਵਦਮਨ ਨੂੰ ਏਨਾ ਕੁਝ ਮਿਲ ਜਾਂਦਾ ਸੀ ਕਿ ਉਹ ਅਰਾਮ ਨਾਲ ਪੇਂਡੂ ਰਾਜਨੀਤੀ ਚਲਾ ਸਕਦਾ ਸੀ। ਗੈਸ ਬੱਤੀਆਂ ਅਤੇ ਬੰਦੂਕਾਂ ਦੂਰ ਦੂਰ ਤਕ ਜਾਂਦੀਆਂ ਸਨ ਅਤੇ ਉਨ੍ਹਾਂ ਦੇ ਕਾਰਨ ਉਸ ਦੇ, ਪਤਾ ਨਹੀਂ ਕਿੰਨੇ, ਵਿਆਪਕ ਅਤੇ ਡੂੰਘੇ ਸੰਬੰਧ ਬਣ ਗਏ ਸਨ ਅਤੇ ਇਸੇ ਕਰ ਕੇ ਸਰਵਦਮਨ ਵਿਚ ਗੱਲਬਾਤ ਕਰਨ ਦੀ ਲਿਆਕਤ ਅਤੇ ਆਤਮ ਵਿਸ਼ਵਾਸ ਪੈਦਾ ਹੋ ਗਿਆ ਸੀ।

ਭਰਾ ਦੀ ਗੱਲ ਦਾ ਜਵਾਬ ਸਰਵਦਮਨ ਨੇ ਆਤਮ ਵਿਸ਼ਵਾਸ ਦੀ ਵਾਜਬ ਮਾਤਰਾ ਨਾਲ ਦਿਤਾ। ਬੋਲੇ, "ਭਰਾ ਜੀ, ਜੇ ਤੁਸੀਂ ਅਤੇ ਤੁਹਾਡੇ ਪੰਜ਼ੀ ਆਦਮੀ ਇਸ ਲੜਾਈ ਵਿਚ ਮਾਰੇ ਗਏ ਤਾਂ ਦੂਜੇ ਪਾਸੇ ਸ਼ਤਰੂਘਣ ਸਿੰਘ ਅਤੇ ਉਸ ਦੇ ਪੰਜ਼ੀ ਆਦਮੀ ਵੀ ਮਾਰੇ ਜਾਣਗੇ। ਹਿਸਾਬ ਨਾਲ ਇਹ ਤਾਂ ਹੋਵੇਗਾ ਹੀ, ਉਸ ਦੇ ਪਿੱਛੋਂ ਜਿਸ ਤਰ੍ਹਾਂ ਹੁਕਮ ਕਰੋਗੇ, ਉਸੇ ਤਰ੍ਹਾਂ ਕੀਤਾ ਜਾਏਗਾ।"

ਰਿਪੁਦਮਨ ਨੇ ਸਰਵਦਮਨ ਨੂੰ ਗਲੇ ਨਾਲ ਲਾ ਕੇ ਰੋਣ ਦੀ ਕੋਸ਼ਿਸ਼ ਕੀਤੀ, ਪਰ ਜਾਂ ਤਾਂ ਆਦਮੀ ਫ਼ਿਲਮੀ ਐਕਟਰ ਹੋਵੇ ਜਾਂ ਨੇਤਾ, ਤਦ ਹੀ ਉਹ ਇੱਛਾ ਅਨੁਸਾਰ ਰੋ ਸਕਦਾ ਹੈ। ਮਤਲਬ ਇਹ ਕਿ ਅਭਿਆਸ ਦੀ ਘਾਟ ਦੇ ਕਾਰਨ ਰਿਪੁਦਮਨ ਦੀ ਕੋਸ਼ਿਸ਼ ਨਿਸਫਲ ਰਹੀ। ਸਰਵਦਮਨ ਨੇ ਹੌਲੀ ਜਿਹੀ ਉਨ੍ਹਾਂ ਨੂੰ ਆਪਣੇ ਤੋਂ ਅੱਡ ਕੀਤਾ ਅਤੇ ਬੋਲੇ, "ਜਾਣ ਦਿਓ। ਹੁਣ ਦੱਸੋ ਕਿ ਪੰਝੀ ਪੰਝੀ ਦਾ ਹਿਸਾਬ ਬਰਾਬਰ ਕਰਨ ਪਿੱਛੋਂ ਕੀ ਕੀਤਾ ਜਾਏ ?"

ਰਿਪੁਦਮਨ ਨੇ ਕਿਹਾ, "ਫ਼ਰਜ਼ ਕਰੋ ਉਸ ਦੇ ਪਿੱਛੋਂ ਪ੍ਰਧਾਨ ਦੀ ਫੇਰ ਚੋਣ ਹੋਵੇ ਅਤੇ ਤੂੰ ਪ੍ਰਧਾਨ ਬਣਨਾ ਚਾਹੇਂ ਤਾਂ ਕੀ ਹਾਲਤ ਹੋਵੇਗੀ ?"

ਸਰਵਦਮਨ ਕਾਗ਼ਜ਼ ਪੈਨਸਿਲ ਲੈ ਆਇਆ ਅਤੇ ਹਿਸਾਬ ਕਿਤਾਬ ਲਾ ਕੇ ਬੋਲਿਆ, "ਭਾਪਾ ਜੀ ! ਜੇ ਤੁਸੀਂ ਅਤੇ ਸ਼ਤਰੂਘਣ ਸਿੰਘ ਆਪਣੇ ਪੰਝੀ ਪੰਝੀ ਆਦਮੀਆਂ ਦੇ ਨਾਲ ਮਰ ਜਾਓ ਤਾਂ ਫੇਰ ਮੈਂ ਕੀ, ਮੇਰੇ ਵਾਲੇ ਪਾਸੇ ਦਾ ਕੋਈ ਵੀ ਆਦਮੀ, ਦੂਜੇ ਪਾਸੇ ਦੇ ਕਿਸੇ ਵੀ ਆਦਮੀ ਤੋਂ ਪੰਜਾਹ ਵੋਟਾਂ ਵਧ ਲੈ ਲਵੇਗਾ, ਕਿਉਂਕਿ ਪਿੰਡ ਵਿਚ ਉਸ ਪਾਸੇ ਦੇ ਵੋਟਰਾਂ ਵਿਚੋਂ ਸੱਚਮੁੱਚ ਮਰਨ ਵਾਲੇ, ਵਧ ਤੋਂ ਵਧ, ਪੰਝੀ ਬੰਦੇ ਨਿਕਲਣਗੇ, ਜਦ ਕਿ ਸਾਡੇ ਪਾਸੇ ਚਾਲ੍ਹੀ ਤੋਂ ਵਧ ਨੇ। ਓਧਰੋਂ ਜੇ ਪੰਝੀ ਆਦਮੀ ਮਰ ਗਏ ਤਾਂ ਸਮਝੋ ਉਨ੍ਹਾਂ ਦਾ ਸਾਰਾ ਮਹੱਲਾ ਮਰ ਗਿਆ ਜਦ ਕਿ ਸਾਡੇ ਪੰਝੀ ਆਦਮੀਆਂ ਦੇ ਮਰ ਜਾਣ ਪਿੱਛੋਂ ਮੈਦਾਨ ਸਾਡੇ ਬਾਕੀ ਪੰਦਰਾਂ ਆਦਮੀਆਂ ਦੇ ਹੱਥ ਰਹੇਗਾ।

ਚੋਣ ਤੋਂ ਤਿੰਨ ਦਿਨ ਪਹਿਲਾਂ ਸਬ-ਡਿਵਿਯਨਲ ਮੈਜਿਸਟਰੇਟ ਦੀ ਅਦਾਲਤ ਵਿਚ ਰਿਪੁਦਮਨ ਨੇ ਸ਼ਤਰੂਘਣ ਸਿੰਘ ਅਤੇ ਉਸ ਦੇ ਪੰਝੀ ਆਦਮੀਆਂ ਦੇ ਵਿਰੁੱਧ ਇਕ ਦਰਖ਼ਾਸਤ ਦਿਤੀ ਕਿ ਉਹਨਾਂ ਨੂੰ ਉਹਨਾਂ ਤੋਂ ਜਾਨ ਅਤੇ ਮਾਲ ਦਾ ਖ਼ਤਰਾ ਹੈ ਅਤੇ ਚੋਣ ਵਿਚ ਸ਼ਾਂਤੀ ਦੇ ਭੰਗ ਹੋਣ ਦਾ ਡਰ ਹੈ। ਪੁਲੀਸ ਨੇ ਦਰਖ਼ਾਸਤ ਦੀ ਪੁੱਛ-ਗਿੱਛ ਕੀਤੀ। ਜਵਾਬ ਵਿਚ ਸ਼ਤਰੂਘਣ ਸਿੰਘ ਨੇ ਰਿਪੁਦਮਨ ਅਤੇ ਉਸ ਦੇ ਚਾਲ੍ਹੀ ਆਦਮੀਆਂ ਦੇ ਵਿਰੁੱਧ ਇਹੋ ਜਿਹੀ ਹੀ ਦਰਖ਼ਾਸਤ ਦੇ ਦਿਤੀ ਅਤੇ ਪੁਲੀਸ ਨੇ ਉਸ ਦੀ ਵੀ ਪੁੱਛ-ਪੜਤਾਲ ਸ਼ੁਰੂ ਕਰ ਦਿਤੀ, ਪਰ ਉਸ ਵਿਚ ਗਿਣਤੀ ਬਾਰੇ ਇਹ ਟੂਕ ਲਾ ਦਿਤੀ ਕਿ ਇਹ ਗੱਲ ਰਿਪੁਦਮਨ ਅਤੇ ਉਸ ਦੇ ਕੇਵਲ ਪੰਝੀ ਆਦਮੀਆਂ ਉਤੇ ਹੀ ਲਾਗੂ ਹੈ। ਚੋਣ ਤੋਂ ਇਕ ਦਿਨ ਪਹਿਲਾਂ ਦੋਹਾਂ ਉਮੀਦਵਾਰਾਂ ਵਲੋਂ ਪੰਝੀ ਪੰਝੀ ਆਦਮੀਆਂ ਦੀ ਪੇਸ਼ੀ ਹੋਈ। ਮੈਜਿਸਟਰੇਟ ਨੇ ਜਿਵੇਂ ਕਿ ਕਿਤਾਬ ਵਿਚ ਲਿਖਿਆ ਸੀ, ਸ਼ਤਰੂਘਣ ਸਿੰਘ ਤੇ ਉਸ ਦੀ ਪਾਰਟੀ ਤੋਂ ਜ਼ਮਾਨਤਾਂ ਤੇ ਮਚਲਕੇ ਮੰਗੇ, ਜਿਸ ਬਾਰੇ ਉਹ ਸੋਚਾਂ ਵਿਚ ਪੈ ਗਏ। ਫੇਰ ਮੈਜਿਸਟਰੇਟ ਨੇ ਰਿਪੁਦਮਨ ਤੇ ਉਸ ਦੀ ਪਾਰਟੀ ਪਾਸੋਂ ਜ਼ਮਾਨਤਾਂ ਤੇ ਮਚਲਕੇ ਮੰਗੇ। ਰਿਪੁਦਮਨ ਨੇ ਕਿਹਾ, "ਹਜ਼ੂਰ, ਅਸੀਂ ਸਾਰੇ ਜ਼ਮਾਨਤਾਂ ਅਤੇ ਮਚਲਕੇ ਨਹੀਂ ਦਿਆਂਗੇ। ਸਾਡੀ ਗੱਲ ਚੇਤੇ ਰਖਣੀ। ਕਲ੍ਹ ਸਾਡੇ ਪਿੰਡ ਵਿਚ ਕਤਲੇ-ਆਮ ਹੋਵੇਗਾ।

ਵੱਡੀ ਤੋਂ ਵੱਡੀ ਜ਼ਮਾਨਤ ਵੀ ਸ਼ਤਰੂਘਣ ਸਿੰਘ ਅਤੇ ਉਸ ਦੇ ਗੁੰਡਿਆਂ ਨੂੰ ਝਗੜਾ ਕਰਨ ਤੋਂ ਨਹੀਂ ਰੋਕ ਸਕੇਗੀ। ਅਸੀਂ ਲੋਕ ਸਿੱਧੇ ਸਾਦੇ ਕਿਸਾਨ ਹਾਂ, ਅਸੀਂ ਏਨ੍ਹਾਂ ਦਾ ਕੀ ਖਾ ਕੇ ਮੁਕਾਬਲਾ ਕਰਾਂਗੇ ? ਇਸ ਲਈ ਇਸ ਤਰ੍ਹਾਂ ਕਰੋ ਕਿ ਸਾਨੂੰ ਜ਼ਮਾਨਤ ਨਾ ਦੇ ਸੱਕਣ ਕਾਰਨ ਹਵਾਲਾਤ ਵਿਚ ਬੰਦ ਕਰਵਾ ਦਿਓ। ਹਵਾਲਾਤ ਵਿਚ ਬੰਦ ਹੋਣ ਕਾਰਨ ਸਾਡੀ ਜਾਨ ਤਾਂ ਬਚ ਜਾਏਗੀ। ਸਿਰਫ਼ ਏਨਾ ਕਰੋ, ਹਜ਼ੂਰ ! ਕਿ ਸ਼ਤਰੂਘਣ ਸਿੰਘ ਦੀ ਜ਼ਮਾਨਤ ਦਾ ਇਤਬਾਰ ਨਾ ਕਰਨਾ। ਸਾਡੇ ਖ਼ਾਨਦਾਨ ਦੇ ਦੋ ਚਾਰ ਲੋਕ ਪਿੰਡ ਰਹਿ ਜਾਣਗੇ, ਉਨ੍ਹਾਂ ਦੀਆਂ ਜਾਨਾਂ ਬਚਾਉਣ ਦਾ ਪ੍ਰਬੰਧ ਕਰ ਦੇਣਾ।" ਇਸ ਦੇ ਪਿੱਛੋਂ ਉਨ੍ਹਾਂ ਨੇ ਕਟਹਿਰੇ ਨੂੰ ਗਲ ਨਾਲ ਲਾ ਕੇ ਰੋਣ ਦੀ ਕੋਸ਼ਿਸ਼ ਕੀਤੀ।

ਪੁਲਿਸ ਨੇ ਇਸ ਭਾਸ਼ਣ ਦੀ ਤਾਈਦ ਕੀਤੀ। ਅੰਤ ਮੈਜਿਸਟਰੇਟ ਨੇ ਇਹੀ ਫ਼ੈਸਲਾ ਕੀਤਾ ਕਿ ਜਦ ਰਿਪੁਦਮਨ ਸਿੰਘ ਅਤੇ ਉਸ ਦੀ ਪਾਰਟੀ ਚੋਣ ਦੇ ਸਮੇਂ ਤਕ ਜੇਲ੍ਹ ਵਿਚ ਰਹੇਗੀ ਤੇ ਸ਼ਤਰੂਘਣ ਸਿੰਘ ਤੇ ਉਸ ਦੀ ਪਾਰਟੀ ਦੀ ਜ਼ਮਾਨਤ ਮਨਜ਼ੂਰ ਨਹੀਂ ਕੀਤੀ ਜਾਏਗੀ, ਸੋ ਉਸ ਨੂੰ ਵੀ ਜੇਲ੍ਹ ਵਿਚ ਰਹਿਣਾ ਪਏਗਾ।

ਇਸ ਤਰ੍ਹਾਂ ਦੋਵੇਂ ਉਮੀਦਵਾਰ ਅਤੇ ਉਨ੍ਹਾਂ ਦੇ ਪੰਝੀ ਪੰਝੀ ਆਦਮੀ ਕੁਝ ਦਿਨਾਂ ਲਈ ਮਰ ਗਏ।

ਉਪਰੰਤ ਚੋਣ ਬੜੇ ਸ਼ਾਂਤ ਅਤੇ ਸਭਿਅਤਾਪੂਰਣ ਵਾਤਾਵਰਣ ਵਿਚ ਹੋਈ। ਜਿਥੋਂ ਤਕ ਵੱਖ ਵੱਖ ਪੱਖਾਂ ਦੀ ਯੋਗਤਾ ਦਾ ਸਵਾਲ ਹੈ, ਉਸ ਵਿਚ ਸ਼ਤਰੂਘਣ ਸਿੰਘ ਦੇ ਸਹਾਇਕ ਬਹੁਤ ਨਿਕੰਮੇ ਸਿੱਧ ਹੋਏ। ਅਸਲ ਵਿਚ ਪਤਾ ਹੀ ਨਹੀਂ ਲੱਗ ਸਕਿਆ ਕਿ ਉਨ੍ਹਾਂ ਦਾ ਕੋਈ ਸਹਾਇਕ ਪਿੰਡ ਵਿਚ ਬਚਿਆ ਵੀ ਹੈ ਕਿ ਨਹੀਂ। ਓਧਰ ਰਿਪੁਦਮਨ ਵਲੋਂ ਸਰਵਦਮਨ ਚੋਣ ਲੜਨ ਲਈ ਹਾਜ਼ਰ ਸੀ, ਕਿਉਂਕਿ ਪੁਲਿਸ ਦੀ ਮਦਦ ਅਤੇ ਵਕਾਲਤ ਦੀ ਡਿਗਰੀ ਦੇ ਸਹਾਰੇ ਉਨ੍ਹਾਂ ਨੂੰ ਅਮਨ-ਪਸੰਦ ਆਦਮੀ ਸਮਝਿਆ ਜਾਂਦਾ ਸੀ, ਸੋ ਉਨ੍ਹਾਂ ਦਾ ਜੇਲ੍ਹ ਵਿਚ ਜਾਣਾ ਜ਼ਰੂਰੀ ਨਹੀਂ ਸੀ ਸਮਝਿਆ ਗਿਆ। ਉਨ੍ਹਾਂ ਨੇ ਡਟ ਕੇ ਚੋਣ ਲੜੀ, ਜਿਸ ਦਾ ਨਤੀਜਾ ਉਹੀ ਨਿਕਲਿਆ ਜੋ ਉਹ ਪਹਿਲਾਂ ਕਾਗ਼ਜ਼ ਉਤੇ ਜੋੜ ਚੁਕੇ ਸਨ।

ਚੋਣ ਲੜਨ ਦੀ ਇਹ ਜੁਗਤ ਰਾਮ ਨਗਰ ਦੇ ਨਾਂ ਨਾਲ ਪੇਟੈਂਟ ਹੋ ਗਈ।

ਨੇਵਾਦਾ ਵਾਲਾ ਢੰਗ ਕੁਝ ਵਧੇਰੇ ਆਦਰਸ਼ਵਾਦੀ ਸੀ।

ਓਥੇ ਕਈ ਜਾਤੀਆਂ ਦੇ ਲੋਕ ਚੋਣ ਲੜਨ ਲਈ ਖੜੇ ਸਨ, ਪਰ ਉਨ੍ਹਾਂ ਵਿਚ ਮੁਖ ਉਮੀਦਵਾਰ ਕੇਵਲ ਦੋ ਸਨ, ਜਿਨ੍ਹਾਂ ਨੂੰ ਰਿਗ ਵੇਦ ਵਿਚ ਕ੍ਰਮਵਾਰ ਪੁਰਸ਼ ਬ੍ਰਹਮ ਦਾ

ਮੂੰਹ ਅਤੇ ਪੈਰ ਮੰਨਿਆ ਗਿਆ ਹੈ। ਅੱਜ ਦੇ ਹਿਸਾਬ ਨਾਲ ਇਹ ਬ੍ਰਾਹਮਣਾਂ ਅਤ ਹਰੀਜਨਾਂ ਦਾ ਸੰਘਰਸ਼ ਸੀ, ਪਰ ਨੇਵਾਦਾ ਵਿਚ ਇਹ ਮਾਮਲਾ ਬੜੇ ਹੀ ਸਾਂਸਕ੍ਰਿਤਿਕ ਅਤੇ ਲਗਭਗ ਵੈਦਿਕ ਢੰਗ ਨਾਲ ਫਲਿਆ ਫੁੱਲਿਆ।

ਬ੍ਰਾਹਮਣ ਉਮੀਦਵਾਰ ਨੇ ਉੱਚੀ ਜਾਤੀ ਵਾਲੇ ਹਿੰਦੂਆਂ ਵਿਚ ਰਿਗ ਵੇਦ ਦੇ ਪੁਰਸ਼ ਸੂਕਤ ਦਾ ਕਈ ਵਾਰੀ ਪਾਠ ਕੀਤਾ ਅਤੇ ਸਮਝਾਇਆ ਕਿ ਬ੍ਰਾਹਮਣ ਹੀ ਪੁਰਸ਼ ਬ੍ਰਹਮ ਦਾ ਮੂੰਹ ਹੈ। ਉਸ ਨੇ ਇਹ ਵੀ ਦੱਸਿਆ ਕਿ ਸ਼ੂਦਰ, ਪੁਰਸ਼ ਬ੍ਰਹਮ ਦਾ ਪੈਰ ਹੈ। ਪ੍ਰਧਾਨ ਦੇ ਪਦ ਬਾਰੇ ਉਸ ਨੇ ਕਈ ਉਦਾਹਰਣ ਦੇ ਕੇ ਦੱਸਿਆ ਕਿ ਉਸ ਦਾ ਸੰਬੰਧ ਬੁੱਧੀ ਤੇ ਬਾਣੀ ਨਾਲ ਹੈ ਜੋ ਪੈਰ ਵਿਚ ਨਹੀਂ ਹੁੰਦੀ, ਸਿਰ ਵਿਚ ਹੁੰਦੀ ਹੈ ਜਿਸ ਵਿਚ ਮੂੰਹ ਵੀ ਹੁੰਦਾ ਹੈ। ਬ੍ਰਾਹਮਣ ਨੂੰ ਸੁਭਾਵਿਕ ਰੂਪ ਨਾਲ ਪ੍ਰਧਾਨ ਮੰਨਣਾ ਚਾਹੀਦਾ ਹੈ, ਨਾ ਕਿ ਸ਼ੂਦਰ ਨੂੰ।

ਬ੍ਰਾਹਮਣ ਉਮੀਦਵਾਰ ਨੇ ਸ਼ੂਦਰਾਂ ਦਾ ਤ੍ਰਿਸਕਾਰ ਕਰਨ ਲਈ ਪ੍ਰਚਲਿਤ ਗਾਲ੍ਹਾਂ ਦਾ ਸਹਾਰਾ ਨਹੀਂ ਸੀ ਲਿਆ, ਉਹ ਆਪਣੀ ਗੱਲ ਨੂੰ ਇਸੇ ਉੱਚੀ ਸਾਂਸਕ੍ਰਿਤਿਕ ਪੱਧਰ ਉਤੇ ਸਮਝਾਉਂਦਾ ਰਿਹਾ। ਉਸ ਨੇ ਰਿਆਇਤੀ ਤੌਰ ਉਤੇ ਇਹ ਵੀ ਮੰਨ ਲਿਆ ਕਿ ਭੱਜ-ਦੌੜ ਦਾ ਕੋਈ ਕੰਮ, ਜਿਸ ਵਿਚ ਪੈਰਾਂ ਦੀ ਲੋੜ ਪੈਂਦੀ ਹੈ — ਜਿਵੇਂ ਨਿਆਂ-ਪੰਚਾਇਤ ਦੇ ਚਪੜਾਸੀ ਦਾ ਕੰਮ — ਨਿਸ਼ਚਿਤ ਰੂਪ ਵਿਚ ਸ਼ੂਦਰ ਨੂੰ ਹੀ ਮਿਲਣਾ ਚਾਹੀਦਾ ਹੈ, ਪਰ ਪ੍ਰਧਾਨ ਦੀ ਪਦਵੀ ਲਈ ਸ਼ੂਦਰ ਦੇ ਖੜੇ ਹੋਣ ਵਾਲੀ ਗੱਲ ਵੇਦ ਦੇ ਉਲਟ ਹੋਵੇਗੀ।

ਪਰ ਜਿਵੇਂ ਕਿ ਹੁੰਦਾ ਹੈ ਵੋਟਰਾਂ ਨੇ ਗੱਲਬਾਤ ਦੀ ਇਸ ਸਾਂਸਕ੍ਰਿਤਿਕ ਪੱਧਰ ਨੂੰ ਮਨਜ਼ੂਰ ਨਾ ਕੀਤਾ ਤੇ ਮਜਬੂਰ ਹੋ ਕੇ ਬ੍ਰਾਹਮਣ ਉਮੀਦਵਾਰ ਨੂੰ ਆਪਣੇ ਪ੍ਰਚਾਰ ਦਾ ਢੰਗ ਬਦਲਣਾ ਪਿਆ। ਉਸ ਨੇ ਪੁਰਸ਼-ਬ੍ਰਹਮ ਦੇ ਮੁਖ ਦੀ ਹੈਸੀਅਤ ਵਿਚ ਆਪਣੇ ਮੂੰਹ ਦੀ ਕੁਝ ਵਧੇਰੇ ਉਦਾਰ ਵਰਤੋਂ ਸ਼ੁਰੂ ਕਰ ਦਿਤੀ। ਨਾਲ ਹੀ ਉਸ ਦੇ ਸਹਾਇਕ, ਪ੍ਰਚਾਰ ਦੇ ਮੌਕਿਆਂ ਉਤੇ ਆਪਣੇ ਮੂੰਹ ਦੀ ਉਸ ਨਾਲੋਂ ਵੀ ਖੁਲ੍ਹ ਕੇ ਵਰਤੋਂ ਕਰਨ ਲੱਗ ਪਏ ਤੇ ਕੁਝ ਦਿਨਾਂ ਪਿੱਛੋਂ ਗੱਲ ਓਸੇ ਪੁਰਾਣੀ ਪੱਧਰ ਉਤੇ ਆ ਡਿੱਗੀ ਕਿ ਦੱਸੋ ਠਾਕੁਰ ਕਿਸ਼ਨ ਸਿੰਘ, ਸਾਨੂੰ ਛੱਡ ਕੇ ਹੁਣ ਤੁਸੀਂ ਉਸ ਚਮਰੇਟੇ ਨੂੰ ਵੋਟ ਪਾਓਗੇ ?

ਪਿੰਡ ਵਿਚ ਬ੍ਰਾਹਮਣ ਉਮੀਦਵਾਰ ਵਲੋਂ ਵੇਖਦਿਆਂ ਵੇਖਦਿਆਂ ਗਾਲ੍ਹ ਮੰਦੇ ਦੀ ਬੜੀ ਤੇਜ਼ ਹਵਾ ਚਲ ਪਈ। ਇਕ ਦਿਨ ਅਚਾਨਕ ਉਸ ਨੂੰ ਪੁਰਸ਼-ਸੂਕਤ ਦੀ ਉਸ ਰਿਚਾ ਦੇ ਠੀਕ ਅਰਥਾਂ ਦਾ ਪਤਾ ਲੱਗਾ ਜਿਸ ਵਿਚ ਸ਼ੂਦਰ ਨੂੰ ਪੈਰ ਮੰਨਿਆ ਗਿਆ ਹੈ।

ਇਕ ਥਾਂ ਬ੍ਰਾਹਮਣ ਉਮੀਦਵਾਰ ਦਾ ਇਕ ਸਹਾਇਕ ਦੂਜੇ ਉਮੀਦਵਾਰ ਨੂੰ ਖੁਲ੍ਹ ਕੇ ਗਾਲ੍ਹਾਂ ਕੱਢ ਰਿਹਾ ਸੀ। ਉਹ ਥੜ੍ਹੇ ਉੱਪਰ ਬੈਠਾ ਸੀ ਅਤੇ ਉਸ ਦੇ ਮੂੰਹ ਵਿਚੋਂ ਲਗਾਤਾਰ ਗਾਲ੍ਹਾਂ ਦੇ ਵਿਚ ਵਿਚ ਜਿਹੜਾ ਵੱਡਾ ਸਵਾਲ ਖੜਾ ਕੀਤਾ ਜਾ ਰਿਹਾ ਸੀ, ਉਹ ਇਹੀ ਸੀ

ਕਿ "ਦੱਸੋ, ਠਾਕੁਰ ਕਿਸਨ ਸਿੰਘ, ਕੀ ਹੁਣ ਤੁਸੀਂ ਓਸ......" 'ਓਸ' ਦੇ ਪਿੱਛੋਂ ਕੁਝ ਗਾਲ੍ਹਾਂ ਅਤੇ ਫੇਰ ਵਾਕ ਦਾ ਦੂਜਾ ਹਿੱਸਾ "......ਨੂੰ ਹੀ ਵੋਟ ਪਾਓਗੇ ?"

ਉਹ ਥੜ੍ਹੇ ਉਤੇ ਬੈਠਾ ਸੀ ਅਤੇ ਬੋਲੀ ਜਾ ਰਿਹਾ ਸੀ। ਅਚਾਨਕ ਉਸ ਦੀ ਗੱਲ ਮੂੰਹ ਵਿਚ ਹੀ ਰਹਿ ਗਈ। ਉਸ ਨੂੰ ਆਪਣੀ ਪਿੱਠ ਉਤੇ ਏਨੀ ਜ਼ੋਰ ਦੀ ਸੱਟ ਲੱਗਣ ਦਾ ਅਨੁਭਵ ਹੋਇਆ ਕਿ ਓਹ ਉੱਕਾ ਕੁਝ ਬੋਲਣ ਜੋਗਾ ਨਾ ਰਿਹਾ। ਉਹ ਥੜ੍ਹੇ ਉਤੋਂ ਹੇਠਾਂ ਡਿੱਗਾ ਹੀ ਸੀ ਕਿ ਉਸ ਨੂੰ ਦਸ ਠੁੱਡੇ ਹੋਰ ਵਜ ਗਏ। ਜਦੋਂ ਉਸ ਨੇ ਅੱਖਾਂ ਖੋਲ੍ਹੀਆਂ ਤਾਂ ਪਤਾ ਲੱਗਾ ਸੰਸਾਰ ਸੁਫ਼ਨਾ ਹੈ ਤੇ ਮੋਹ ਦੀ ਨੀਂਦਰ ਦਾ ਤਿਆਗ ਹੋ ਚੁਕਾ ਹੈ। ਇਸ ਦੇ ਪਿੱਛੋਂ ਇਸੇ ਤਰ੍ਹਾਂ ਦੀਆਂ ਕਈ ਘਟਨਾਵਾਂ ਹੋਈਆਂ ਤੇ ਬ੍ਰਾਹਮਣ ਉਮੀਦਵਾਰ ਨੂੰ ਪਤਾ ਲੱਗ ਗਿਆ ਕਿ ਪੁਰਸ਼-ਬ੍ਰਹਮ ਦਾ ਮੂੰਹ ਪੁਰਸ਼-ਬ੍ਰਹਮ ਦੇ ਪੈਰ ਤੋਂ ਬਹੁਤੀ ਵਿੱਥ ਉਤੇ ਨਹੀਂ ਹੈ। ਗੱਲ ਕੀ ਜਿਥੇ ਮੂੰਹ ਦੇ ਜਵਾਬ ਵਿਚ ਲੱਤ ਚਲਦੀ ਹੋਵੇ, ਓਥੇ ਮੂੰਹ ਬਹੁਤੀ ਦੇਰ ਨਹੀਂ ਚਲ ਸਕਦਾ।

ਇਸ ਖੋਜ ਨੇ ਬ੍ਰਾਹਮਣ ਉਮੀਦਵਾਰ ਨੂੰ ਹੈਰਾਨ ਕਰ ਦਿਤਾ, ਪਰ ਐਸੇ ਮੌਕੇ ਉਤੇ ਉਸ ਦੀ ਮਦਦ ਲਈ ਇਕ ਬਾਬਾ ਜੀ ਆ ਪਹੁੰਚੇ ਜੋ ਉਨ੍ਹਾਂ ਅਨੇਕਾਂ ਬਾਬਾ ਜੀਆਂ ਵਿਚੋਂ ਇਕ ਸਨ ਜੋ ਮੁਸੀਬਤ ਦੇ ਮਾਰੇ ਕਿਸਾਨਾਂ ਤੋਂ ਲੈ ਕੇ, ਉੱਚੇ ਤੋਂ ਉੱਚੇ ਅਫ਼ਸਰਾਂ, ਨੇਤਾਵਾਂ ਤੇ ਵਪਾਰੀਆਂ ਵਿਚੋਂ, ਆਪਣੇ ਚਾਟੜੇ ਬੜੀ ਆਸਾਨੀ ਨਾਲ ਪਛਾਣ ਲੈਂਦੇ ਹਨ।

ਘਟਨਾ, ਸਿੰਘਾਸਨ-ਬਤੀਸੀ ਤੇ ਬੇਤਾਲ-ਪਚੀਸੀ ਦੀਆਂ ਕਥਾਵਾਂ ਦੀ ਤਰ੍ਹਾਂ ਵਾਪਰੀ। ਇਕ ਦਿਨ ਬ੍ਰਾਹਮਣ ਉਮੀਦਵਾਰ ਆਪਣੇ ਮੂੰਹ ਦੀ ਬਹੁਤ ਥੋੜੀ ਵਰਤੋਂ ਕਰਨ ਦੇ ਬਾਵਜੂਦ ਪੁਰਸ਼-ਬ੍ਰਹਮ ਦੇ ਪੈਰ ਦਾ ਠੁੱਡਾ ਖਾ ਕੇ ਢੇਰ ਹੋ ਚੁਕਾ ਸੀ ਅਤੇ ਇਹ ਸੋਚ ਰਿਹਾ ਸੀ ਕਿ ਪ੍ਰਧਾਨ-ਪਦ ਨੂੰ ਇਸ ਚਮਾਰ ਕੋਲੋਂ ਬਚਾ ਕੇ ਕਿਸ ਤਰ੍ਹਾਂ ਬ੍ਰਾਹਮਣ ਦੇ ਕਬਜ਼ੇ ਵਿਚ ਰਖਿਆ ਜਾਏ। ਸੋਚਣ ਦਾ ਇਹ ਕੰਮ, ਪਿੰਡੋਂ ਬਾਹਰ, ਇਕ ਖੂਹ ਦੀ ਮੰਡੇਰ ਉਤੇ 'ਨਵ ਨੀਲ-ਨੀਲ ਕੋਮਲ-ਕੋਮਲ ਛਾਇਆ ਤਰੁਵਨ ਮੇਂ ਤਮ ਸ਼ਿਆਮਲ' ਵਾਲੀ ਸੰਝ ਦੇ ਘੁਸਮੁਸੇ ਵਿਚ ਇਕ ਬੋਹੜ ਦੇ ਰੁੱਖ ਥੱਲੇ ਹੋ ਰਿਹਾ ਸੀ। ਤਦੇ ਉਸ ਰੁੱਖ ਦੇ ਹੇਠਾਂ ਕੁਝ ਚੰਗਿਆੜੇ ਉੱਡਦੇ ਦਿੱਸੇ ਤੇ ਸ਼ੰਕਰ ਜੀ ਦੇ ਕਈ ਵਿਸ਼ੇਸ਼ਣ ਅਰੜਾਉਂਦੀ ਅਵਾਜ਼ ਵਿਚ ਸੁਣਾਈ ਦਿਤੇ। ਬ੍ਰਾਹਮਣ ਉਮੀਦਵਾਰ ਨੂੰ ਯਕੀਨ ਹੋ ਗਿਆ ਕਿ ਰੁੱਖ ਦੇ ਥੱਲੇ ਕੋਈ ਬਾਬਾ ਜੀ ਹਨ।

ਅਤੇ ਉਹ ਸਨ ਵੀ। ਬਾਬਾ ਜੀ ਸ਼ੰਕਰ ਦਾ ਨਾਂ ਲੈ ਰਹੇ ਸਨ ਤੇ ਸੁਲਫ਼ਾ ਪੀ ਰਹੇ ਸਨ। ਆਦਮੀ ਨੂੰ ਕੋਈ ਦੁਖ ਨਾ ਹੋਵੇ ਤੇ ਸਾਹਮਣੇ ਕੋਈ ਬਾਬਾ ਜੀ ਆ ਖੜੇ ਹੋਣ ਤਾਂ ਵੀ ਬੰਦਾ ਡੰਡੌਤ ਕਰਨ ਲੱਗ ਪੈਂਦਾ ਹੈ। ਏਥੇ ਤਾਂ ਬ੍ਰਾਹਮਣ ਉਮੀਦਵਾਰ ਦੁਖ ਦਾ ਮਾਰਿਆ ਹੋਇਆ ਸੀ ਅਤੇ ਬਾਬਾ ਜੀ ਕਿਤੋਂ ਪ੍ਰਗਟ ਹੋ ਪਏ ਸਨ ਸੋ ਬਿਨਾਂ ਕੁਝ ਹੋਰ

ਸੋਚੇ ਉਹ ਬਾਬਾ ਜੀ ਦੇ ਚਰਨਾਂ ਉੱਤੇ ਢਹਿ ਪਿਆ ਅਤੇ ਲੱਗਾ ਜੋਦੜੀਆਂ ਕਰਨ ।

ਬਾਬਾ ਜੀ ਦੀ ਜ਼ਿੰਦਗੀ ਵਿਚ ਇਸ ਤਰ੍ਹਾਂ ਦੇ ਕਈ ਮੌਕੇ ਆ ਚੁਕੇ ਸਨ। ਉਨ੍ਹਾਂ ਤਜਰਬਿਆਂ ਦੇ ਆਸਰੇ ਉਨ੍ਹਾਂ ਨੇ ਬ੍ਰਾਹਮਣ ਉਮੀਦਵਾਰ ਨੂੰ ਅਭੈ-ਦਾਨ ਦੇਂਦਿਆਂ ਸਮਝਾਇਆ ਕਿ ਬੇਟਾ ਘਬਰਾਓ ਨਹੀਂ, ਜੇ ਤੈਨੂੰ ਸੁਪਨ-ਦੋਸ਼ ਦਾ ਰੋਗ ਹੈ ਜਾਂ ਸ਼ੀਘਰ-ਪਾਤ ਹੈ ਜਾਂ ਬਚਪਨ ਵਿਚ ਹੱਥ-ਰਸ ਦੇ ਕਾਰਨ ਤੂੰ ਨਿਪੁੰਸਕ ਹੋ ਗਿਆ ਹੈਂ ਤਾਂ ਪੱਕੀ ਸਮਝ ਲੈ ਕਿ ਮੇਰਾ ਨੁਸਖ਼ਾ ਵਰਤ ਕੇ ਤੂੰ ਇਕ ਹਜ਼ਾਰ ਇਸਤਰੀਆਂ ਦਾ ਸੱਤ ਭੰਗ ਕਰ ਸਕੇਂਗਾ। ਪਰ ਬ੍ਰਾਹਮਣ ਉਮੀਦਵਾਰ ਨੇ ਸਿਰ ਹਿਲਾ ਕੇ ਬਾਬਾ ਜੀ ਦੀ ਇਸ ਉਦਾਰਤਾ ਦਾ ਲਾਭ ਉਠਾਉਣਾ ਨਾ ਮੰਨਿਆ ਤਾਂ ਬਾਬਾ ਜੀ ਨੇ ਉਸ ਨੂੰ ਦੱਸਿਆ ਕਿ ਇਸ ਅਤਿਅੰਤ ਗੁੱਝੇ ਨੁਸਖ਼ੇ ਨਾਲ ਤੂੰ ਘੋੜੇ ਵਰਗਾ ਤਾਂ ਹੋ ਹੀ ਜਾਏਂਗਾ, ਪਰ ਜੇ ਕਿਤੇ ਇਸ ਦੇ ਆਧਾਰ ਉੱਤੇ ਦਵਾਈਆਂ ਬਣਾ ਬਣਾ ਕੇ ਵੇਚਣੀਆਂ ਸ਼ੁਰੂ ਕਰ ਦਿਤੀਆਂ ਤਾਂ ਕੁਝ ਦਿਨਾਂ ਵਿਚ ਹੀ ਤੈਨੂੰ ਕਰੋੜਪਤੀ ਦਾ ਪਾਰਟ ਵੀ ਕਰਨਾ ਪਵੇਗਾ। ਫੇਰ ਵੀ ਬ੍ਰਾਹਮਣ ਉਮੀਦਵਾਰ ਰੋਂਦਾ ਰਿਹਾ ਤੇ ਨਾਂਹ ਵਿਚ ਸਿਰ ਹਿਲਾਉਂਦਾ ਰਿਹਾ। ਜਦੋਂ ਬਾਬਾ ਜੀ ਨੇ ਉਸ ਨੂੰ ਬਹੁਤ ਜਿਚ ਕੀਤਾ ਤਾਂ ਉਹ ਕਹਿਣ ਲੱਗਾ, "ਜੀ ਮੈਂ ਇਕ ਹਜ਼ਾਰ ਤੀਵੀਆਂ ਦਾ ਮਾਣ ਨਹੀਂ ਤੋੜਨਾ। ਮੇਰਾ ਕੰਮ ਤਾਂ ਸਿਰਫ਼ ਇਕੋ ਚਮਾਰ ਦੇ ਮਾਣ ਨੂੰ ਤੋੜਨ ਨਾਲ ਹੀ ਬਣ ਜਾਵੇਗਾ।"

ਬਾਬਾ ਜੀ ਨੇ ਬ੍ਰਾਹਮਣ ਉਮੀਦਵਾਰ ਨੂੰ ਹੌਂਸਲਾ ਦਿਤਾ ਅਤੇ ਸਾਰੀ ਗੱਲ ਤਾੜ ਲਈ : ਉਸ ਨੂੰ ਇਸ ਸੰਕਟ ਵਿਚੋਂ ਪਾਰ ਲੰਘਾਉਣ ਲਈ ਸੁਲਫ਼ੇ ਦੀ ਚਿਲਮ ਨੂੰ ਝੱਬ ਵਿਚ ਅੜਾ ਕੇ ਨਕਲੀ ਜਟਾਵਾਂ ਉੱਤੇ ਕੁਝ ਸੁਆਹ ਸੁੱਟ ਕੇ ਬਸਤੀ ਵਲ ਤੁਰ ਪਏ। ਉਨ੍ਹਾਂ ਨੇ ਇਕ ਮੰਦਰ ਦੇ ਸਾਹਮਣੇ ਜਾ ਡੇਰਾ ਲਾਇਆ ਤੇ ਦੂਜੇ ਦਿਨ ਤੋਂ ਕਬੀਰ ਤੇ ਰਾਮਾਨੰਦ ਤੋਂ ਲੈ ਕੇ ਗੁਰੂ ਗੋਰਖ ਨਾਥ ਤਕ ਦੀਆਂ ਉਹ ਉਹ ਕਹਾਣੀਆਂ ਸੁਣਾਉਣ ਲੱਗ ਪਏ ਜਿਨ੍ਹਾਂ ਦਾ ਨਤੀਜਾ ਇਹੀ ਨਿਕਲਦਾ ਸੀ ਕਿ 'ਜਾਤ-ਪਾਤ ਪੂਛੇ ਨਾ ਕੋਇ' ਅਤੇ ਜੋ ਵੀ ਹਰੀ ਨੂੰ ਭਜਦਾ ਹੈ ਉਹ ਹਰੀ ਦਾ ਹੀ ਹੋ ਜਾਂਦਾ ਹੈ।

ਇਹ 'ਹਰੀ' ਕੀ ਚੀਜ਼ ਹੈ, ਇਸ ਨੂੰ ਵੀ ਲੋਕਾਂ ਨੇ ਉਸੇ ਸ਼ਾਮ ਤੋਂ ਹੀ ਸਮਝਣਾ ਸ਼ੁਰੂ ਕਰ ਦਿਤਾ। ਇਕ ਚਿਲਮ ਵਿਚ ਸੁਲਫ਼ੇ ਦੀ ਗਲੀ ਰਖੀ ਗਈ। ਇਸ ਉੱਤੇ ਭਖਦੇ ਹੋਏ ਅੰਗਾਰੇ ਠੱਕ ਦਿਤੇ ਗਏ। ਵਾਰੋ ਵਾਰੀ ਗੱਲ੍ਹਾਂ ਅੰਦਰ ਵਾੜ ਕੇ ਤੇ ਸੂਟਾ ਕੇ ਉਸ ਵਿਚੋਂ ਲਾਟ ਕੱਢੀ ਗਈ। ਪਹਿਲੇ ਤੇ ਦੂਜੇ ਦਮ ਦੇ ਵਿਚਕਾਰ ਸ਼ੰਕਰ ਜੀ ਦਾ ਨਾਂ ਕਈ ਤਰੀਕਿਆਂ ਨਾਲ ਅਤੇ ਕਈ ਅਰਥਾਂ ਵਿਚ ਲਿਆ ਗਿਆ। ਇਹ ਚਿਲਮ, ਭਗਤਾਂ ਵਿਚ, ਏਧਰੋਂ ਓਧਰ ਤੇ ਓਧਰੋਂ ਏਧਰ ਘੁੰਮਦੀ ਰਹੀ। ਭਗਤ ਸਮਝਦੇ ਰਹੇ ਕਿ ਇਹੋ 'ਹਰੀ' ਹੈ।

ਬਾਬਾ ਜੀ ਦੇ ਦਰਬਾਰ ਵਿਚ ਅਠਤਾਲੀ ਘੰਟੇ ਲਗਾਤਾਰ ਅਖੰਡ ਕੀਰਤਨ ਜਾਰੀ ਰਿਹਾ । ਜੋ ਸੁਲਫਾ ਨਹੀਂ ਸਨ ਪੀਂਦੇ ਉਨ੍ਹਾਂ ਲਈ ਭੰਗ ਦਾ ਬਰਾਬਰ ਪ੍ਰਬੰਧ ਹੋਇਆ ਤੇ ਜਿੰਨੀ ਦੇਰ ਕੀਰਤਨ ਹੁੰਦਾ ਰਿਹਾ, ਓਨੀ ਦੇਰ ਸਿਲ ਉਤੇ ਵੱਟਾ ਵੀ ਚਲਦਾ ਰਿਹਾ । ਵਾਜਾ ਵੱਜਦਾ ਰਿਹਾ ਤੇ ਰਾਧਾ ਕ੍ਰਿਸ਼ਨ ਅਤੇ ਸੀਤਾ ਰਾਮ ਦੀ ਖੁਸ਼ਾਮਦ ਵਿਚ ਐਸੀਆਂ ਐਸੀਆਂ ਧੁਨਾਂ ਗਾਈਆਂ ਗਈਆਂ ਕਿ ਜਿਨ੍ਹਾਂ ਦੇ ਸਾਹਮਣੇ ਸਿਨੇਮਾ ਦੇ ਵੱਡੇ ਵੱਡੇ ਗਾਣੇ ਠੁੱਸ ਹੋ ਗਏ ।

ਜੇ ਬਾਬਾ ਜੀ ਦੋ ਦਿਨਾਂ ਦੇ ਪਿੱਛੋਂ ਹੀ ਕ੍ਰਿਸ਼ਨ ਦਾ ਅਵਤਾਰ ਮੰਨ ਲਏ ਗਏ; ਇਹ ਵੱਖਰੀ ਗੱਲ ਹੈ ਕਿ ਜਮਨਾ ਦਾ ਜਲ ਨਾ ਪੀ ਕੇ ਉਨ੍ਹਾਂ ਨੇ ਸਿਰਫ਼ ਸੁਲਫ਼ਾ ਹੀ ਪੀਤਾ ਤੇ ਪਿਸ਼ਾਚਾਂ ਦੀ ਤਰ੍ਹਾਂ ਸ੍ਰੀ ਕ੍ਰਿਸ਼ਨ ਨਾਲੋਂ ਸ਼ੰਕਰ ਭਗਵਾਨ ਦੇ ਜ਼ਰਾ ਵਧੇਰੇ ਨੇੜੇ ਰਹੇ । ਇਸ ਸਾਰੇ ਸਮੇਂ ਵਿਚ ਚਿਲਮ ਲਗਾਤਾਰ ਭਖਦੀ ਰਹੀ ਅਤੇ ਸਿੱਧ ਕਰਦੀ ਰਹੀ ਕਿ ਸੁਲਫ਼ਾ ਚਾਹੇ ਚੋਰੀ ਦਾ ਹੋਵੇ, ਚਾਹੇ ਸਰਕਾਰੀ ਦੁਕਾਨ ਦਾ ਅਤੇ ਗੰਗਾ ਜਲ ਚਾਹੇ ਗੰਗੋਤਰੀ ਦਾ ਹੋਵੇ, ਚਾਹੇ ਗੰਦੇ ਨਾਲੇ ਦੇ ਸੰਗਮ ਦਾ, ਇਨ੍ਹਾਂ ਦਾ ਅਸਰ ਹਰ ਹਾਲਤ ਵਿਚ ਇਕੋ ਜਿਹਾ ਹੁੰਦਾ ਹੈ ।

ਬਾਬਾ ਜੀ ਬਹੁਤ ਮਸਤ ਆਦਮੀ ਸਨ । ਉਹ ਕੀਰਤਨ ਦੀ ਨਿਰੀ ਦੇਖ ਭਾਲ ਹੀ ਨਹੀਂ ਸਨ ਕਰਦੇ, ਆਪ ਵੀ ਕੀਰਤਨ ਕਰਦੇ ਸਨ । ਜੇ ਉਹ ਸੁਲਫ਼ਾ ਨਾ ਪੀਂਦੇ ਹੁੰਦੇ ਤਾਂ ਉਨ੍ਹਾਂ ਦੀ ਅਵਾਜ਼ ਗਲੇ ਤੋਂ ਬਾਹਰ ਨਿਕਲ ਕੇ ਸਾਫ਼ ਸਾਫ਼ ਸੁਣਾਈ ਦਿੰਦੀ ਅਤੇ ਜੇ ਓਥੇ ਹਾਰਮੋਨੀਅਮ ਨਾ ਵਜਦਾ ਹੁੰਦਾ ਤਾਂ ਉਨ੍ਹਾਂ ਦੇ ਕੀਰਤਨ ਵਿਚ ਧੁਨ ਵੀ ਲੱਭੀ ਜਾ ਸਕਦੀ ਸੀ । ਪਰ ਇਨ੍ਹਾਂ ਸੁਭਾਵਿਕ ਔਕੜਾਂ ਦੇ ਬਾਵਜੂਦ ਬਾਬਾ ਜੀ ਨੇ ਪਿੰਡ ਨੂੰ ਵੇਖਦਿਆਂ ਵੇਖਦਿਆਂ ਆਪਣੇ ਵੱਸ ਵਿਚ ਕਰ ਲਿਆ । ਉਨ੍ਹਾਂ ਨੇ ਕਬੀਰ, ਰੈਦਾਸ ਅਤੇ ਰਾਮਾਨੰਦ ਦੇ ਐਸੇ ਐਸੇ ਭਜਨ ਸੁਣਾਏ ਕਿ ਲੋਕ ਇਨ੍ਹਾਂ ਸੰਤਾਂ ਦੀ ਜੈ ਜੈਕਾਰ ਕਰਨ ਲੱਗ ਪਏ । ਇਹ ਸੰਤ ਆਪ ਓਥੇ ਹੁੰਦੇ ਤਾਂ ਐਸੀ ਮੌਲਿਕ ਕਵਿਤਾ ਸੁਣ ਕੇ ਬਾਬਾ ਜੀ ਦੀ ਜੈ ਜੈਕਾਰ ਕਰਨ ਲੱਗ ਪੈਂਦੇ । ਬਾਬਾ ਜੀ ਨੇ ਸੁਲਫ਼ੇ, ਭੰਗ ਅਤੇ ਕੀਰਤਨ ਦੇ ਮਾਹੌਲ ਵਿਚ ਜਦ ਇਹ ਇਸ਼ਾਰਾ ਕੀਤਾ ਕਿ ਇਸ ਪਿੰਡ ਦਾ ਪ੍ਰਧਾਨ ਬੜਾ ਧਰਮਾਤਮਾ ਆਦਮੀ ਹੈ ਤਾਂ ਲੋਕ ਹੈਰਾਨ ਰਹਿ ਗਏ । ਇਕ ਭੰਗੜ ਨੇ ਕਿਹਾ ਕਿ ਅਜੇ ਤਾਂ ਕੋਈ ਪ੍ਰਧਾਨ ਚੁਣਿਆ ਹੀ ਨਹੀਂ ਗਿਆ ਅਤੇ ਇਸ ਪਦ ਉਤੇ ਪਹਿਲੀ ਵਾਰ ਚੋਣ ਹੋਣ ਲੱਗੀ ਹੈ ਤਾਂ ਬਾਬਾ ਜੀ ਨੇ ਫੇਰ ਇਸ਼ਾਰਾ ਕੀਤਾ ਕਿ ਸਾਡੇ ਭਗਵਾਨ ਨੇ ਤਾਂ ਚੋਣ ਕਰ ਦਿਤੀ ਹੈ । ਗੱਲ ਕੀ, ਨਸ਼ਾ ਉਤਰਨ ਤੋਂ ਪਹਿਲਾਂ ਪਹਿਲਾਂ ਹੀ ਲੋਕਾਂ ਨੂੰ ਪਤਾ ਲੱਗ ਗਿਆ ਕਿ ਬ੍ਰਾਹਮਣ ਉਮੀਦਵਾਰ ਨੂੰ ਭਗਵਾਨ ਨੇ ਆਪ ਪ੍ਰਧਾਨ ਚੁਣ ਲਿਆ ਹੈ ਅਤੇ ਇਸ ਗਿਆਨ ਦੇ ਆਧਾਰ ਉਤੇ, ਨਸ਼ਾ ਉਤਰਨ ਤੋਂ ਪਹਿਲਾਂ ਹੀ, ਲਗਭਗ ਸਾਰੇ ਪਿੰਡ ਵਾਲਿਆਂ ਨੇ, ਉਨ੍ਹਾਂ ਨੂੰ ਆਪਣਾ ਪ੍ਰਧਾਨ ਮੰਨ ਲਿਆ । ਇਸ ਤਰ੍ਹਾਂ ਪੈਰ ਸੁੰਨ ਹੋ ਗਿਆ ਤੇ ਮੂੰਹ ਦੀ ਜਿੱਤ ਹੋ ਗਈ।

ਨੇਵਾਦਾ ਵਾਲਾ ਤਰੀਕਾ ਚੋਣ ਲੜਨ ਵਾਲਿਆਂ ਲਈ ਬੜਾ ਲਾਭਦਾਇਕ ਸਾਬਤ ਹੋਇਆ। ਦੂਜੇ ਪਿੰਡਾਂ ਦੇ ਲੋਕਾਂ ਨੇ ਉਸ ਦੇ ਸੋਧੇ ਹੋਏ ਰੂਪ ਦੀ ਵਰਤੋਂ ਕਰ ਕੇ ਵੱਡੀਆਂ ਵੱਡੀਆਂ ਚੋਣਾਂ ਜਿੱਤੀਆਂ। ਜਿਥੇ ਸੁਲਫ਼ਾ ਪੀਣ ਵਾਲੇ ਬਾਬਾ ਜੀ ਨਹੀਂ ਮਿਲੇ, ਜਾਂ ਉਨ੍ਹਾਂ ਸੁਲਫ਼ਾ ਨਾ ਮਿਲਿਆ ਉਥੇ ਲੋਕਾਂ ਨੇ ਕਿਸੇ ਨੂੰ ਵੀ ਬਾਬਾ ਬਣਾ ਕੇ ਦੇਵੀ ਦੀ ਪੂਜਾ ਦਾ ਪ੍ਰਬੰਧ ਕਰਨਾ ਸ਼ੁਰੂ ਕਰ ਦਿਤਾ। ਇਨ੍ਹਾਂ ਥਾਵਾਂ ਉਤੇ ਬੱਕਰੇ ਦੀ ਬਲੀ ਹੋਣ ਲੱਗ ਪਈ ਅਤੇ ਦਾਰੂ ਦਾ ਪ੍ਰਸਾਦ ਚੜ੍ਹਨ ਲੱਗ ਪਿਆ। ਇਸ ਦਾ ਵੀ ਇਹੀ ਨਤੀਜਾ ਹੁੰਦਾ ਸੀ ਕਿ ਲੱਤ ਸੌਂ ਜਾਂਦੀ ਸੀ ਤੇ ਮੂੰਹ ਦੀ ਜਿੱਤ ਹੋਣ ਲੱਗ ਪੈਂਦੀ ਸੀ।

ਇਸ ਤਰ੍ਹਾਂ ਪੇਟੈਂਟ ਕੀਤੀ ਹੋਈ ਜੁਗਤ ਚੋਣ-ਸੰਘਿਤਾ ਵਿਚ ਨੇਵਾਦਾ ਵਾਲੀ ਜੁਗਤ ਦੇ ਨਾਂ ਹੇਠ ਦਰਜ ਹੋਈ।

ਮਹੀਪਾਲਪੁਰ ਵਾਲਾ ਤਰੀਕਾ ਸ਼ੁੱਧ, ਵਿਗਿਆਨਿਕ ਅਤੇ ਸਭ ਤੋਂ ਸਿੱਧਾ ਸੀ। ਇਸ ਦਾ ਵਿਕਾਸ ਇਕ ਚੋਣ ਅਧਿਕਾਰੀ ਦੀ ਭੁੱਲ ਤੋਂ ਹੋਇਆ ਅਤੇ ਪਿੱਛੋਂ ਇਸ ਭੁੱਲ ਨੂੰ ਮਾਨਤਾ ਦੇ ਕੇ ਉਸ ਨੂੰ ਕਈ ਥਾਂ ਦੁਹਰਾਇਆ ਗਿਆ। ਇਹ ਭੁੱਲ ਇਕ ਘੜੀ ਕਰ ਕੇ ਹੋਈ।

ਚੋਣ ਬਾਰਾਂ ਵਜੇ ਦਿਨ ਨੂੰ ਹੋਣੀ ਸੀ। ਚੋਣ ਅਧਿਕਾਰੀ ਦੀ ਘੜੀ ਕਿਉਂਕਿ ਸ਼ਹਿਰ ਦੇ ਘੰਟਾ ਘਰ ਨਾਲ ਮੇਲੀ ਹੋਈ ਸੀ, ਇਸ ਲਈ ਸਵਾ ਘੰਟਾ ਅੱਗੇ ਸੀ। ਨਤੀਜਾ ਇਹ ਹੋਇਆ ਕਿ ਚੋਣ-ਅਧਿਕਾਰੀ ਨੇ ਕੁਝ ਉਮੀਦਵਾਰਾਂ ਦੇ ਵਿਰੋਧ ਦੇ ਬਾਵਜੂਦ ਪੌਣੇ ਯਾਰਾਂ ਵਜੇ ਹੀ, ਜਿੰਨੇ ਵੋਟਰ ਅਤੇ ਉਮੀਦਵਾਰ ਆ ਗਏ ਸਨ ਉਨ੍ਹਾਂ ਤੋਂ ਚੋਣ ਪੂਰੀ ਕਰਾ ਕੇ ਉਸ ਦੇ ਨਤੀਜੇ ਦਾ ਉਥੇ ਹੀ ਐਲਾਨ ਕਰ ਦਿਤਾ। ਜਦ ਬਾਕੀ ਵੋਟਰ ਅਤੇ ਉਮੀਦਵਾਰ ਚੋਣ ਲੜਨ ਲਈ ਨਿਸ਼ਚਿਤ ਥਾਂ ਉਤੇ ਪਹੁੰਚੇ ਤਾਂ ਉਸ ਸਮੇਂ ਚੋਣ-ਅਧਿਕਾਰੀ ਆਪਣੇ ਘਰ ਇਕ ਵਜ ਕੇ ਪੰਦਰਾਂ ਮਿੰਟ ਉਤੇ ਖਾਧਾ ਜਾਣ ਵਾਲਾ ਖਾਣਾ ਖਾ ਰਿਹਾ ਸੀ।

ਇਸ ਚੋਣ ਦੇ ਵਿਰੁੱਧ ਅਪੀਲ ਦਾਖ਼ਲ ਹੋਈ ਅਤੇ ਉਸ ਵਿਚ ਸਾਰੀ ਬਹਿਸ ਘੜੀਆਂ ਉਤੇ ਹੋਈ। ਇਹ ਮੁਕੱਦਮਾ ਕਾਫ਼ੀ ਵਿਗਿਆਨਿਕ ਸਾਬਤ ਹੋਇਆ ਅਤੇ ਇਸ ਤੋਂ ਅਦਾਲਤ ਨੂੰ ਕਈ ਤਰ੍ਹਾਂ ਦੀਆਂ ਘੜੀਆਂ ਬਾਰੇ ਮਿਕੈਨੀਕਲ ਜਾਣਕਾਰੀ ਪ੍ਰਾਪਤ ਕਰਨ ਦਾ ਮੌਕਾ ਮਿਲਿਆ। ਇਸ ਦਾ ਨਤੀਜਾ ਇਹ ਹੋਇਆ ਕਿ ਮੁਕੱਦਮਾ ਤਿੰਨ ਸਾਲ ਚੱਲਿਆ, ਪਰ ਨਾ ਇਹ ਸਾਬਤ ਹੋਣਾ ਸੀ, ਨਾ ਹੋਇਆ ਕਿ ਚੋਣ ਅਧਿਕਾਰੀ ਨੇ ਕੋਈ ਗ਼ਲਤੀ ਕੀਤੀ ਹੈ। ਉਸ ਨੇ ਜਿਸ ਨੂੰ ਸਭਾਪਤੀ ਘੋਸ਼ਿਤ ਕਰ ਦਿਤਾ ਸੀ, ਉਹ ਆਪਣੀ ਘੜੀ ਹਮੇਸ਼ਾਂ ਲਈ ਸਵਾ ਘੰਟਾ ਤੇਜ਼ ਕਰ ਕੇ ਪਿੰਡ ਉਤੇ ਵਿਧੀ ਅਨੁਸਾਰ ਹਕੂਮਤ ਕਰਦਾ ਰਿਹਾ। ਬਾਕੀ ਉਮੀਦਵਾਰ, ਬਕੌਲ ਛੋਟੇ ਪਹਿਲਵਾਨ, ਘੜੀ ਦੀ ਥਾਂ ਘੰਟਾ ਲੈ ਕੇ ਬੈਠੇ ਰਹੇ।

ਮਹੀਪਾਲਪੁਰ ਵਾਲੀ ਘਟਨਾ ਬਿਲਕੁਲ ਅਚਾਨਕ ਸੀ; ਪਰ ਨਿਊਟਨ ਦੇ ਸਾਹਮਣੇ ਦਰੱਖ਼ਤ ਤੋਂ ਸੇਬ ਡਿੱਗਣ ਦੀ ਘਟਨਾ ਵੀ ਅਚਾਨਕ ਹੀ ਵਾਪਰੀ ਸੀ ਜਿਸ ਤੋਂ ਉਸ ਨੇ ਧਰਤ-ਖਿੱਚ ਦਾ ਸਿਧਾਂਤ ਕੱਢ ਲਿਆ ਸੀ। ਪਿੱਛੋਂ ਚੋਣਾਂ ਦੇ ਹੁਨਰ ਦੇ ਮਾਹਰ ਲੋਕਾਂ ਨੇ ਵੀ ਮਹੀਪਾਲਪੁਰ ਵਾਲੀ ਘਟਨਾ ਤੋਂ ਇਕ ਸਿਧਾਂਤ ਕੱਢ ਲਿਆ ਅਤੇ ਉਹ ਇਹ ਸੀ ਕਿ ਸਾਰੀਆਂ ਘੜੀਆਂ ਇਕੋ ਵੇਲੇ ਇਕ ਵਕਤ ਨਹੀਂ ਦੱਸਦੀਆਂ ਅਤੇ ਸਾਰੇ ਵੋਟਰ ਇਕੋ ਵੇਲੇ ਇਕ ਥਾਂ ਉੱਤੇ ਨਹੀਂ ਪਹੁੰਚਦੇ।

ਇਸ ਸਿਧਾਂਤ ਦੀ ਲੱਭਤ ਦੇ ਪਿੱਛੋਂ ਪਿਛ-ਪੰਚਾਇਤਾਂ ਦੀਆਂ ਚੋਣਾਂ ਵਿਚ ਇਸ ਦਾ ਉਪਯੋਗ ਕਈ ਵਾਰੀ ਕਈ ਤਰ੍ਹਾਂ ਨਾਲ ਹੋਇਆ। ਚੋਣ ਅਫ਼ਸਰਾਂ ਦੀਆਂ ਘੜੀਆਂ ਮਹੀਪਾਲਪੁਰ ਦੀ ਮਿਸਾਲ ਨੂੰ ਸਾਹਮਣੇ ਰਖ ਕੇ ਆਪਣੀ ਮਰਜ਼ੀ ਨਾਲ ਹੀ ਘੰਟਾ, ਅੱਧਾ ਘੰਟਾ ਤੇਜ਼ ਜਾਂ ਹੌਲੀ ਹੋ ਜਾਂਦੀਆਂ ਅਤੇ ਕਿਉਂਕਿ ਘੜੀ ਇਕ ਮਸ਼ੀਨ ਹੈ, ਇਸ ਲਈ ਉਸ ਦੇ ਸੰਬੰਧ ਵਿਚ ਕਿਸੇ ਮਨੁੱਖ ਨੂੰ ਦੋਸ਼ ਨਹੀਂ ਦਿਤਾ ਜਾ ਸਕਦਾ ਸੀ। ਫੇਰ, ਆਮ ਤੌਰ ਉੱਤੇ, ਇਹ ਵੀ ਹੋਣ ਲੱਗ ਪਿਆ ਕਿ ਜਿਸ ਉਮੀਦਵਾਰ ਦੀ ਘੜੀ ਦਾ ਮੇਲ ਚੋਣ ਅਫ਼ਸਰ ਦੀ ਘੜੀ ਨਾਲ ਹੋ ਜਾਂਦਾ, ਉਹ ਚੋਣ ਵਿਚ ਜੇਤੂ ਹੋ ਜਾਂਦਾ। ਇਹ ਦੋ ਮਸ਼ੀਨਾਂ ਦੀ ਖੇਡ ਸੀ ਅਤੇ ਇਸੇ ਵਾਸਤੇ ਕਿਸੇ ਇਨਸਾਨ ਨੂੰ ਦੋਸ਼ੀ ਮੰਨਣਾ ਅਵਿਗਿਆਨਿਕ ਗੱਲ ਸੀ।

ਭੂਗੋਲ ਦੇ ਹਿਸਾਬ ਨਾਲ ਸ਼ਿਵਪਾਲ ਗੰਜ ਤੋਂ ਮਹੀਪਾਲਪੁਰ ਦੂਰ ਪੈਂਦਾ ਸੀ ਅਤੇ ਨੇਵਾਦਾ ਨੇੜੇ। ਇਸ ਲਈ ਰਾਮਾਧੀਨ ਭੀਖਮਖੇੜਵੀ ਨੂੰ ਨੇਵਾਦਾ-ਪੱਧਤੀ ਦਾ ਚੰਗਾ ਗਿਆਨ ਸੀ। ਉਸ ਦਾ ਉਨ੍ਹਾਂ ਨੇ ਖੁਲ੍ਹ ਕੇ ਪ੍ਰਯੋਗ ਵੀ ਕੀਤਾ ਸੀ। ਉਧਰ ਸਨਿੱਚਰ ਪਾਰੋਂ ਵੈਦ ਜੀ ਨੇ, ਭੂਗੋਲ ਦੇ ਮੁਕਾਬਲੇ ਵਿਚ ਇਤਿਹਾਸ ਦਾ ਵਧੇਰੇ ਸਹਾਰਾ ਲਿਆ ਸੀ ਅਤੇ ਅਤੀਤ ਕਾਲ ਦੀਆਂ ਸਭ ਪੱਧਤੀਆਂ ਉੱਤੇ ਵਿਚਾਰ ਕਰ ਕੇ ਸਨਿੱਚਰ ਨੂੰ ਮਹੀਪਾਲ ਪੁਰ ਵਾਲੀ ਪੱਧਤੀ ਨੂੰ ਅਪਣਾਉਣ ਦੀ ਰਾਏ ਦਿਤੀ ਸੀ। ਨਤੀਜੇ ਵਜੋਂ, ਉਸ ਨੇ ਸਿਰਫ਼ ਇਕ ਸਸਤੀ ਘੜੀ ਉੱਤੇ ਖ਼ਰਚ ਕੀਤਾ, ਜਿਸ ਨੂੰ ਚੋਣ-ਅਫ਼ਸਰ, ਭੁਲੇਖ ਨਾਲ, ਕਲਾਈ ਉੱਤੇ ਬੰਨ੍ਹ ਕੇ, ਆਪਣੇ ਘਰ ਚਲਾ ਗਿਆ। ਨੇਵਾਦਾ-ਪੱਧਤੀ ਦੀ ਵਰਤੋਂ ਕਰਨ ਵਾਲੇ, ਹਾਰ ਕੇ, ਨਿਰਾਸਤਾ ਅਤੇ ਸ਼ਰਾਬ ਦੇ ਅਸਰ ਨਾਲ ਮੈਦਾਨ ਵਿਚ ਢੇਰ ਹੋ ਗਏ। ਨਸ਼ੇਖ਼ੋਰੀ ਦੀ ਵਿਸ਼ੇਸ਼ਯੋਗਤਾ ਤੋਂ ਛੁਟ ਉਨ੍ਹਾਂ ਨੂੰ ਕੋਈ ਵੀ ਪ੍ਰਾਪਤੀ ਨਾ ਹੋਈ।

# 20

ਛੱਤ ਉੱਤਲੇ ਬਰਾਂਡੇ ਵਿਚ ਰੋੜੇ ਨਾਲ ਬੱਧੀ ਹੋਈ ਜੋ ਗੇਂਦੀ ਜਿਹੀ ਪੁੜੀ ਫ਼ਰਸ਼ ਉੱਤੇ ਆ ਪਈ ਸੀ, ਪਿੱਛੋਂ ਉਹ ਪ੍ਰੇਮ-ਪੱਤਰ ਸਾਬਤ ਹੋਈ। ਰੰਗ ਨਾਥ ਨੇ ਉਸ ਨੂੰ ਇਕ ਵਾਰੀ ਪੜ੍ਹਿਆ, ਫੇਰ ਵਾਰ ਵਾਰ ਪੜ੍ਹਿਆ ਅਤੇ ਉਸ ਨੂੰ ਸਮਝਣ ਵਿਚ ਦੇਰ ਨਾ ਲੱਗੀ ਕਿ ਇਹ ਪੱਤਰ ਉਸੇ ਨੇ ਲਿਖਿਆ ਹੈ, ਜਿਸ ਦਾ ਭਾਰ ਆਪਣੀ ਛਾਤੀ ਉੱਤੇ ਮਹਿਸੂਸ ਕਰ ਕੇ ਉਸ ਰਾਤ ਉਸ ਨੂੰ ਕੋਣਾਰਕ ਅਤੇ ਖਜੁਰਾਹੋ ਯਾਦ ਆਉਂਦੇ ਰਹੇ ਸਨ। ਰੰਗ ਨਾਥ ਨੂੰ ਇਹ ਵੀ ਸਪਸ਼ਟ ਹੋ ਗਿਆ ਕਿ ਇਹ ਪ੍ਰੇਮ-ਪੱਤਰ ਉਸ ਦੇ ਲਈ ਨਹੀਂ, ਕਿਸੇ ਹੋਰ ਲਈ ਸੀ।

ਉਹ ਕੌਣ ਹੈ?

ਰੁੱਪਨ?

ਤਾਂ ਕੀ ਇਹ ਚਿੱਠੀ ਬੇਲਾ ਨੇ ਰੁੱਪਨ ਨੂੰ ਲਿਖੀ ਹੈ? ਕੀ ਉਸ ਦਿਨ ਇਸ ਛਤ ਉੱਤੇ ਆਉਣ ਵਾਲੀ ਕੁੜੀ ਬੇਲਾ ਹੀ ਸੀ?

ਇਹ ਸਮਝਣਾ ਭੁੱਲ ਹੋਵੇਗੀ ਕਿ ਰੰਗ ਨਾਥ ਇਨ੍ਹਾਂ ਸਵਾਲਾਂ ਦਾ ਜਵਾਬ ਸੋਚਣ ਵੇਲੇ ਕਿਸੇ ਮਹਾਨ ਨਿਆਇ-ਸ਼ਾਸਤਰੀ ਜਾਂ ਤਰਕ-ਸ਼ਾਸਤਰੀ ਦਾ ਪਾਰਟ ਕਰਦਿਆਂ ਦੋ ਵਿਚ ਦੋ ਜੋੜ ਕੇ ਚਾਰ ਦੀ ਸੰਖਿਆ ਕੱਢ ਰਿਹਾ ਸੀ। ਅਸਲ ਵਿਚ ਇਕ ਪਾਸੇ ਤਾਂ ਉਹ ਉਸ ਪੱਤਰ ਦੀ ਲੇਖਿਕਾ ਨੂੰ ਬੇਲਾ ਮੰਨਦੇ ਹੋਏ ਰੁੱਪਨ ਨਾਲ ਉਸ ਦਾ ਜੋੜ ਜੁਟਾ ਰਿਹਾ ਸੀ। ਦੂਜੇ ਪਾਸੇ ਉਹ ਇਸ ਗੱਲ ਉੱਤੇ ਹੈਰਾਨ ਹੋ ਰਿਹਾ ਸੀ ਕਿ ਸ਼ਿਵਪਾਲ ਗੰਜ ਵਿਚ ਵੀ ਫ਼ਿਲਮੀ ਗਾਣਿਆਂ ਦਾ ਕੋਈ ਇੰਨਾ ਵੱਡਾ ਵਿਦਵਾਨ ਮੌਜੂਦ ਹੈ, ਜਿਸ ਨੂੰ ਲੱਭ ਕੇ ਯੂਨੀਵਰਸਿਟੀਆਂ ਦੇ ਅਧਿਕਾਰੀ ਉਸ ਨੂੰ ਆਪਣੇ ਗਲੇ ਨਾਲ ਲਾਉਣ ਜਾਂ ਨਾ, ਉਸ ਦੇ ਗਲ ਵਿਚ ਫ਼ਿਲਮੀ ਸਾਹਿੱਤ ਦੀ ਡਾਕਟੋਰੇਟ ਜ਼ਰੂਰ ਲਟਕਾ ਦੇਣਗੇ ਕਿਉਂਕਿ ਪੂਰਾ ਪ੍ਰੇਮ-ਪੱਤਰ, ਫ਼ਿਲਮੀ ਗੀਤਾਂ ਨੂੰ ਜੋੜ ਕੇ, ਪਦ ਨੂੰ ਗੱਦ ਦੀ ਤਰ੍ਹਾਂ ਲਿਖ ਕੇ ਤਿਆਰ ਕੀਤਾ ਗਿਆ ਸੀ। ਇਨ੍ਹਾਂ ਵਿਚਾਰਾਂ ਦੇ ਨਾਲ ਹੀ ਨਾਲ ਰੰਗ ਨਾਥ ਦੇ ਅੰਦਰ ਇਕ ਹੋਰ ਚੀਜ਼ ਉੱਭਰ ਰਹੀ ਸੀ, ਜਿਸ ਨੂੰ ਫ਼ਿਲਮੀ ਭਾਸ਼ਾ ਵਿਚ ਹੀ ਕਿਹਾ ਜਾ ਸਕਦਾ ਹੈ — ਜਾਨੇ ਫਿਰ ਕਿਉਂ ਜਲਾਤੀ ਹੈ ਦੁਨੀਆਂ ਮੁਝੇ? ਉਹ ਜੋ ਉਸ ਦਿਨ ਉਸ ਦੀ ਅਵਾਜ਼ ਸੁਣ ਕੇ 'ਹਾਏ ਮਾਂ!' ਦਾ ਪਵਿੱਤਰ ਮੰਤਰ ਪੜ੍ਹਦੀ ਹੋਈ ਵਾਪਸ ਦੌੜ ਗਈ ਸੀ, ਅੱਜ ਕਿਸੇ ਹੋਰ ਲਈ "ਅਕੇਲੇ ਹੋ ਚਲੇ ਆਓ, ਜਹਾਂ ਹੋ ਤੁਮ" ਵਰਗੀ, ਅਪੀਲ ਬਰਾਡਕਾਸਟ ਕਰ ਰਹੀ ਸੀ। ਰੰਗ ਨਾਥ ਵਾਸਤੇ ਇਹ ਅਸਹਿ ਸੀ।

ਪੱਤਰ ਆਪਣੀ ਜੇਬ ਵਿਚ ਰਖ ਕੇ ਉਹ ਮਕਾਨ ਤੋਂ ਬਾਹਰ ਨਿਕਲਿਆ। ਅੱਜ ਸ਼ਹਿਰ ਵਿਚ ਜੋਗ ਨਾਥ ਦਾ ਮੁਕੱਦਮਾ ਹੋਣਾ ਸੀ ਅਤੇ ਸ਼ਿਵਪਾਲ ਗੰਜ ਵਿਚ ਜੋ ਕੋਈ ਵੀ ਕਿਸੇ ਗਿਣਤੀ ਵਿਚ ਆਉਂਦਾ ਸੀ, ਉਹ ਦੌੜੀ ਜਾ ਰਿਹਾ ਸੀ। ਕਿਸੇ ਗ਼ੁੰਡੇ ਉਤੇ ਮੁਕੱਦਮਾ ਚਲ ਰਿਹਾ ਹੋਵੇ ਤਾਂ ਪੇਂਡੂ ਭਰਾਵਾਂ ਦੀ ਇਹ ਸੁਭਾਵਿਕ ਇੱਛਾ ਹੁੰਦੀ ਹੈ ਕਿ ਉਹ ਸ਼ਹਿਰ ਘੁੰਮ ਆਉਣ ਅਤੇ ਕਚਹਿਰੀ ਦੇਖ ਲੈਣ। ਗ਼ੁੰਡੇ ਨੂੰ ਅਪਮਾਨਿਤ ਹੁੰਦਿਆਂ ਦੇਖ ਕੇ ਉਨ੍ਹਾਂ ਨੂੰ ਹਾਰਦਿਕ ਸੁਖ ਮਿਲਦਾ ਹੈ ਅਤੇ ਗ਼ੁੰਡੇ ਨੂੰ ਵੀ, 'ਦੇਖੋ, ਪਿੰਡ ਦੇ ਕਿੰਨੇ ਬੰਦੇ ਮੇਰੀ ਬਾਂਹ ਬਣਨ ਲਈ ਆਏ ਹਨ', ਇਹ ਸਮਝ ਕੇ ਦਿਲੀ ਸੁਖ ਮਿਲਦਾ ਹੈ। ਇਸੇ ਪਰੰਪਰਾ ਅਨੁਸਾਰ ਪਿੰਡ ਦੇ ਕਈ ਲੋਕ ਸ਼ਹਿਰ ਜਾ ਚੁਕੇ ਸਨ ਅਤੇ ਹੋਰ ਬਹੁਤ ਸਾਰੇ ਲੋਕ ਅਜੇ ਜਾਣ ਵਾਲੇ ਸਨ।

ਬਦਰੀ ਪਹਿਲਵਾਨ ਆਪਣੇ ਜਗਤ-ਮੋਹਕ ਰੂਪ ਵਿਚ ਸਾਹਮਣਿਓਂ ਆ ਰਹੇ ਸਨ। ਮਲਮਲ ਦਾ ਕੁੜਤਾ, ਜਿਸ ਦੇ ਹੇਠਾਂ ਬੁਨੈਨ ਪਾਉਣ ਦੀ ਜ਼ਰੂਰਤ ਨਹੀਂ ਸਮਝੀ ਗਈ ਸੀ, ਫੱਗਣ ਲਈ ਠੰਡਾ ਹੋਣ ਉਤੇ ਵੀ, ਉਸ ਦੇ ਸਰੀਰ ਉਤੇ ਲਿਸ਼ ਲਿਸ਼ ਕਰ ਰਿਹਾ ਸੀ। ਲੱਕ ਉਤੇ ਲੰਗੋਟ ਤਾਂ ਬੰਨ੍ਹਿਆ ਹੀ ਸੀ, ਪਰ ਹੈਰਾਨੀ ਦੀ ਗੱਲ ਇਹ ਸੀ ਕਿ ਇਸ ਦੇ ਉਤੇ ਲੁੰਗੀ ਵੀ ਬੱਝੀ ਹੋਈ ਸੀ। ਪੈਰਾਂ ਵਿਚ ਕਾਲੇ, ਪਾਲਿਸ਼ ਕੀਤੇ ਬੂਟ, ਸਾਫ਼ ਸੁਥਰੇ ਘੋਟੇ ਹੋਏ ਸਿਰ ਉਤੇ ਕੌੜੇ ਤੇਲ ਦੀ ਲਿਸ਼ਕ ਅਤੇ ਉਸ ਦੇ ਉੱਪਰ, ਬਹੁਤ ਉੱਪਰ, ਨੀਲਾ ਆਕਾਸ਼।

ਰੰਗ ਨਾਥ ਨੇ ਪਹਿਲਾਂ ਇਹ ਸੋਚਿਆ ਸੀ ਕਿ ਉਹ ਇਸ ਪ੍ਰੇਮ-ਪੱਤਰ ਨੂੰ ਰੁੱਪਨ ਬਾਬੂ ਦੇ ਸਾਹਮਣੇ ਪੇਸ਼ ਕਰੇਗਾ ਅਤੇ 'ਸਿਨੇਮਾ ਦੀ ਸੰਸਕ੍ਰਿਤੀ' ਦੀ, ਸਾਡੇ ਪਤਨ ਵਿਚ ਦੇਣ ਵਰਗੇ ਵਿਸ਼ੇ ਉਤੇ ਕੁਝ ਵਾਕ ਕਹਿ ਕੇ ਉਸ ਨੂੰ ਬੇਲਾ ਦੇ ਪਿਆਰ ਵਿਚ ਡਿੱਗਣ ਤੋਂ ਰੋਕੇਗਾ। ਉਹ ਜਾਣਦਾ ਸੀ ਕਿ ਰੁੱਪਨ ਬਾਬੂ ਨਾਲ ਇਸ ਵਿਸ਼ੇ ਉਤੇ ਗੱਲ ਕਰਨੀ ਔਖੀ ਹੋਵੇਗੀ। ਪਰ ਪ੍ਰੇਮ-ਪੱਤਰ ਦੇ ਲੱਭਣ ਵਰਗੀ ਕਰਾਰੀ ਘਟਨਾ ਨੂੰ ਕਿਸੇ ਖੁੰਡੇ ਢੰਗ ਨਾਲ ਸਮਾਪਤ ਕਰ ਦੇਣਾ ਵੀ ਉਸ ਨੂੰ ਠੀਕ ਨਹੀਂ ਸੀ ਲੱਗਦਾ। ਪਰ ਬਦਰੀ ਪਹਿਲਵਾਨ ਨੂੰ ਦੇਖਦਿਆਂ ਹੀ ਉਸ ਨੇ ਆਪਣੀ ਯੋਜਨਾ ਬਦਲ ਦਿਤੀ, ਜਿਵੇਂ ਕਿਸੇ ਅਮਰੀਕੀ ਐਕਸਪਰਟ ਨੂੰ ਦੇਖਦੇ ਹੀ ਅਸੀਂ ਕਦੀ ਕਦੀ ਆਪਣੇ ਦੇਸ਼ ਦੀ ਯੋਜਨਾ ਬਦਲ ਦਿੰਦੇ ਹਾਂ।

ਬਦਰੀ ਪਹਿਲਵਾਨ ਨੇ ਦੂਰ ਤੋਂ ਪ੍ਰੇਮ-ਪੱਤਰ ਦਾ ਨਿਰੀਖਣ ਕੀਤਾ ਅਤੇ ਇਸ ਕੰਮ ਨੂੰ ਸੌਖਾ ਬਣਾਉਣ ਲਈ ਰੰਗ ਨਾਥ ਪੱਤਰ ਨੂੰ ਆਪਣੇ ਦੋਨਾਂ ਹੱਥਾਂ ਵਿਚ ਫੜ ਕੇ, ਡੇਢ੍ਹ ਫ਼ੁਟ ਦੀ ਵਿੱਥ ਉਤੇ ਖੜਾ ਹੋ ਗਿਆ। ਪਹਿਲਵਾਨ ਚੁਪਚਾਪ ਸਾਰੇ ਪੱਤਰ ਨੂੰ ਪੜ੍ਹਦਾ ਗਿਆ, ਇਕ ਥਾਂ ਜਦ ਉਸ ਨੇ ਅੱਖਾਂ ਸੁੰਗੇੜੀਆਂ ਤਾਂ ਰੰਗ ਨਾਥ ਨੇ ਉਸ ਦੀ ਮਦਦ ਦੇ ਵਿਚਾਰ ਨਾਲ ਪੜ੍ਹਿਆ......"ਫਿਰ ਯੇ ਹਸੀਂ ਰਾਤ ਨਾ ਹੋ" ਅਤੇ ਕਿਹਾ, "ਹਸੀਂ ਦਾ ਮਤਲਬ ਹੈ ਖ਼ੂਬਸੂਰਤ।"

ਬਦਰੀ ਪਹਿਲਵਾਨ ਨੇ ਇਕ ਡਕਾਰ ਜਿਹਾ ਲਿਆ ਜਿਸ ਦਾ ਅਰਥ ਸ਼ਾਇਦ ਇਹ ਸੀ ਕਿ ਮੈਨੂੰ ਸਮਝਾਉਣ ਦੀ ਲੋੜ ਨਹੀਂ, ਇਹ ਗੱਲਾਂ ਮੈਂ ਚੰਗੀ ਤਰ੍ਹਾਂ ਸਮਝਦਾ ਹਾਂ। ਪੂਰਾ ਖ਼ਤ ਪੜ੍ਹ ਕੇ ਉਸ ਨੇ ਪੱਤਰ ਫੜ ਲਿਆ ਤੇ ਤਹਿ ਕਰ ਕੇ ਆਪਣੇ ਕੁੜਤੇ ਦੀ ਜੇਬ ਵਿਚ ਪਾ ਲਿਆ।

ਰੰਗ ਨਾਥ ਨੇ ਕਿਹਾ, "ਰੁੱਪਨ ਬਾਬੂ ਬੜੇ ਬਿਖੜੇ ਰਸਤੇ ਉਤੇ ਚਲ ਰਹੇ ਨੇ। ਅਤੇ ਉਹ ਕੁੜੀ! ਖਬਰੇ ਕਿਹੋ ਜਿਹਾ ਕੂੜਾ ਕਰਕਟ ਉਸ ਨੇ ਇਸ ਚਿੱਠੀ ਵਿਚ ਭਰ ਦਿੱਤੈ।"

ਜਵਾਬ ਵਿਚ ਬਦਰੀ ਪਹਿਲਵਾਨ ਬੜੀ ਜ਼ੋਰ ਦੀ ਹੱਸਿਆ। ਬੋਲਿਆ, "ਚਿੱਠੀ ਤਾਂ ਉਸ ਸਹੁਰੀ ਗ੍ਰਾਮਸੇਵਿਕਾ ਨੇ ਲਿਖੀ ਹੋਵੇਗੀ। ਏਥੇ ਇਹੋ ਜਿਹੀਆਂ ਗੱਲਾਂ ਉਸੇ ਨੂੰ ਈ ਆਉਂਦੀਆਂ ਨੇ।"

"ਤਾਂ......ਤਾਂ ਕੀ ਰੁੱਪਨ ਬਾਬੂ ਕਿਸੇ ਗ੍ਰਾਮ-ਸੇਵਿਕਾ ਨਾਲ ਫਸੇ ਹੋਏ ਨੇ ?"

ਪਹਿਲਵਾਨ ਹੱਸਦਾ ਰਿਹਾ। ਫੇਰ ਆਪਣੇ ਆਪ ਨੂੰ ਰੋਕ ਕੇ ਬੋਲਿਆ, "ਨਹੀਂ, ਨਹੀਂ। ਤੁਸੀਂ ਤਾਂ ਹਰ ਗੱਲ ਨੂੰ ਉਲਟ ਹੀ ਸਮਝਦੇ ਓ। ਇਹ ਵਿਚਾਰੀ ਐਸਾ ਕੰਮ ਨਹੀਂ ਕਰਦੀ। ਸਿਰਫ਼ ਦੂਜਿਆਂ ਦੀਆਂ ਚਿੱਠੀਆਂ ਲਿਖ ਦੇਂਦੀ ਐ।"

ਬਦਰੀ ਪਹਿਲਵਾਨ ਆਪਣੀ ਰਾਹ ਉਤੇ ਚਲ ਪਏ। ਰੰਗ ਨਾਥ ਦੇ ਚਿਹਰੇ ਦੀ ਉਲਝਣ ਦੇਖ ਕੇ ਚਲਦਿਆਂ ਚਲਦਿਆਂ ਉਨ੍ਹਾਂ ਨੇ ਕਿਹਾ, "ਇਸ ਕਾਗ਼ਜ਼ ਦੀ ਚਿੰਤਾ ਨਾ ਕਰੋ। ਮੈਂ ਸਭ ਠੀਕ ਕਰਾ ਦਿਆਂਗਾ।"

ਅਦਾਲਤ ਸ਼ਹਿਰ ਦੀ ਸੀ, ਪਰ ਉਸ ਵਿਚ ਲਗ ਭਗ ਸਾਰਾ ਸ਼ਿਵਪਾਲ ਗੰਜ ਸਮਾ ਗਿਆ ਸੀ। ਚੋਰੀ ਦੇ ਮੁਕੱਦਮੇ ਵਿਚ ਜੋਗ ਨਾਥ ਦੇ ਵਿਰੁੱਧ ਸਬੂਤ ਦੀ ਗਵਾਹੀ ਹੋ ਰਹੀ ਸੀ।

ਵਾਤਾਵਰਨ ਨਿਲੱਜ ਅਤੇ ਗਵਾਰ ਸੀ। ਵਰਾਂਡੇ ਵਿਚ ਬੰਦੇ ਕੁੱਤਿਆਂ ਦੀ ਤਰ੍ਹਾਂ ਲੇਟੇ ਹੋਏ ਸਨ। ਹੋਲੀ ਨੇੜੇ ਹੀ ਸੀ ਇਸ ਲਈ ਲੋਕ ਗੱਲ ਗੱਲ ਉਤੇ ਮਖ਼ੌਲ ਕਰਦੇ ਤੇ ਗੰਦ ਬਕਦੇ ਸਨ। ਸਰੀਰ ਉਤੇ ਗੰਦੇ, ਪਰ ਰੰਗ-ਬਰੰਗੇ ਕਪੜੇ। ਅਸਲੋਂ ਕੁਚੀਲ, ਵਧੀਆਂ ਹੋਈਆਂ ਦਾੜ੍ਹੀਆਂ ਵਾਲੇ ਹੱਕ ਵਿਚ ਤੇ ਵਿਰੋਧੀ ਗਵਾਹ, ਬੀੜੀਆਂ ਪੀਂਦੇ, ਜਾਂ ਗੰਦੇ ਦੰਦਾਂ ਦੇ ਪਿੱਛੇ ਤਮਾਕੂ ਦਾ ਚੂਰਾ ਸੰਭਾਲਦੇ, ਚੀਕ ਚੀਕ ਕੇ ਗੱਲਾਂ ਕਰ ਰਹੇ ਸਨ। ਇਕ ਔਰਤ, ਫ਼ਰਸ਼ ਉਤੇ ਲੇਟੀ ਹੋਈ ਇਕ ਬੱਚੇ ਦੇ ਮੂੰਹ ਵਿਚ ਆਪਣਾ ਥਣ ਤੁੰਨ ਕੇ ਦੁੱਧ ਪਿਲਾ ਰਹੀ ਸੀ ਅਤੇ ਇਹ ਦ੍ਰਿਸ਼ ਕਈ ਹਾਜ਼ਰ ਬੰਦਿਆਂ ਲਈ ਬੜਾ ਦਿਲਚਸਪ ਬਣ ਗਿਆ ਸੀ।

ਹਵਾ ਤੇਜ਼ੀ ਨਾਲ ਵਗ ਰਹੀ ਸੀ ਅਤੇ ਮਿੱਟੀ ਘੱਟਾ ਅਤੇ ਪੱਤੇ ਪ੍ਰੱਤੇ ਉੱਡ ਕੇ ਸਾਰੇ ਬਰਾਂਡੇ ਵਿਚ ਫੈਲੇ ਹੋਏ ਸਨ।

ਪੈਰਾਂ ਵਿਚ ਖ਼ਾਕੀ ਪੱਟੀਆਂ ਵਲ੍ਹੇਟੀ, ਪੁਲਿਸ ਦੇ ਦੋ ਵਰਦੀਦਾਰ ਸਿਪਾਹੀ, ਬਰਾਂਡੇ ਵਿਚ ਨੰਗੇ ਸਿਰ ਘੁੰਮ ਰਹੇ ਸਨ। ਉਨ੍ਹਾਂ ਵਿਚੋਂ ਇਕ ਦੇ ਜੁੱਤੇ, ਜੋ ਹਮੇਸ਼ਾਂ ਕਿਸੇ ਦੀ ਮੁਰੰਮਤ ਲਈ ਤਿਆਰ ਰਹਿੰਦੇ ਸਨ, ਸਾਹਮਣੇ ਬੋਹੜ ਦੇ ਹੇਠਾਂ ਬੈਠੇ ਇਕ ਮੋਚੀ ਦੇ ਕੋਲ ਮੁਰੰਮਤ ਲਈ ਗਏ ਹੋਏ ਸਨ। ਦੂਜੇ ਨੇ ਜੁੱਤੇ ਕਚਹਿਰੀ ਦੇ ਦਰਵਾਜ਼ੇ ਉਤੇ ਉਤਾਰ ਕੇ ਰਖੇ ਹੋਏ ਸਨ ਕਿਉਂਕਿ ਅਜੇ ਉਹ ਨਵੇਂ ਸਨ ਤੇ ਅੰਗੂਠੇ ਨੂੰ ਵੱਢਦੇ ਸਨ। ਵਕੀਲ ਲੋਕ, ਕੰਮ ਕੁਝ ਨਾ ਹੋਵੇ ਤਾਂ ਵੀ ਕੰਮ ਦੇ ਭਾਰ ਹੇਠ ਦੱਬੇ ਹੋਏ, ਝੱਡੇ ਬੱਡੇ ਚਿਰ ਪਿੱਛੋਂ, ਕਚਹਿਰੀ ਦੇ ਅੰਦਰ ਜਾਂਦੇ ਤੇ ਬਾਹਰ ਆਉਂਦੇ ਸਨ। ਸ਼ਾਂਤੀ ਨਾਲ ਉਬਾਸੀ ਲੈਂਦਿਆਂ ਅਹਲਮਦ ਲੋਕ ਹਰ ਪੰਦਰਾਂ ਮਿੰਟਾਂ ਪਿੱਛੋਂ ਕਚਹਿਰੀ ਦੇ ਬਾਹਰ ਆ ਕੇ ਸਾਹਮਣੇ ਇਕ ਪਾਨ ਦੀ ਦੁਕਾਨ ਵਲ ਜਾਂਦੇ ਤੇ ਕਿਸੇ ਮੁਕੱਦਮੇਬਾਜ਼ ਨੂੰ ਆਪਣੇ ਪਿੱਛੇ ਲਾਈ ਤੇ ਕਿਸੇ ਨੂੰ ਵੱਖੀ ਨਾਲ ਚਮੋੜੀ, ਇਹ ਸਮਝਾਉਂਦਿਆਂ ਕਿ ਅੱਜ ਕੰਮ ਬਹੁਤ ਹੈ, ਹੁਣ ਪਰਸੋਂ ਆਉਣਾ, ਮੂੰਹ ਵਿਚ ਪਾਨ ਤੇ ਚੂਨਾ ਭਰੀ, ਊਠ ਵਾਂਗ ਧੌਣ ਉਤਾਂਹ ਕਰੀ, ਫੇਰ ਕਚਹਿਰੀ ਦੇ ਸੁਰਖਿਅਤ ਵਾਤਾਵਰਣ ਵਿਚ ਜਾ ਵੜਦੇ ਸਨ।

ਬਰਾਂਡੇ ਦੀ ਇਕ ਨੁੱਕਰ ਵਿਚ ਲੰਗੜ ਬੈਠਾ ਸੀ।

ਪ੍ਰਧਾਨ ਹੋਣ ਦੇ ਨਾਤੇ ਓਥੇ ਤਮਾਸ਼ਬੀਨਾਂ ਵਿਚ ਸਨਿੱਚਰ ਦਾ ਹੋਣਾ ਬਹੁਤ ਜ਼ਰੂਰੀ ਸੀ; ਏਸ ਲਈ ਕਿ ਅੱਜ ਛੋਟੇ ਪਹਿਲਵਾਨ ਪੁਲਿਸ ਵਲੋਂ ਜੋਗ ਨਾਥ ਦੇ ਵਿਰੁੱਧ ਗਵਾਹੀ ਦੇਣ ਲਈ ਆਇਆ ਸੀ। ਇਸ ਘਟਨਾ ਦੀ ਇਤਿਹਾਸਿਕ ਮਹੱਤਤਾ ਸੀ ਕਿਉਂਕਿ ਛੋਟੇ ਪਹਿਲਵਾਨ ਵੈਦ ਜੀ ਦੇ ਆਦਮੀ ਸਮਝੇ ਜਾਂਦੇ ਸਨ ਅਤੇ ਜੋਗ ਨਾਥ ਵੀ ਵੈਦ ਜੀ ਦਾ ਹੀ ਆਦਮੀ ਸੀ, ਪਰ ਅਚਾਨਕ ਐਸੀ ਗੱਲ ਪੈਦਾ ਹੋ ਗਈ ਸੀ ਕਿ ਇਕੋ ਆਦਮੀ ਲਈ, ਦੋ ਆਦਮੀ, ਮੁਦਈ ਤੇ ਮੁੱਦਾ-ਅਲੈਹ ਦੇ ਗਵਾਹ ਦੀ ਹੈਸੀਅਤ ਵਿਚ, ਵੱਖ ਵੱਖ ਖੜੇ ਹੋ ਗਏ ਸਨ, ਜਿਸ ਲਈ ਰੁੱਪਨ ਬਾਬੂ ਨੇ ਕੁਝ ਦਿਨ ਪਹਿਲਾਂ ਨੌਟੰਕੀ ਦੀ ਸ਼ੈਲੀ ਵਿਚ ਕਿਹਾ ਸੀ : ਦੋ ਫੂਲ ਸਾਥ ਫੂਲੇ, ਕਿਸਮਤ ਜੁਦਾ ਜੁਦਾ ਹੈ।

ਸਨਿੱਚਰ ਅਤੇ ਪਿੰਡ ਦੇ ਬਹੁਤ ਲੋਕ ਕਚਹਿਰੀ ਦੇ ਅੰਦਰ ਚਲੇ ਗਏ ਸਨ। ਲੰਗੜ, ਜਿਸ ਨੂੰ ਸਨਿੱਚਰ ਸਿਰਫ਼ ਮਨ-ਬਹਿਲਾਵੇ ਲਈ ਆਪਣੇ ਰਿਕਸ਼ੇ ਉਤੇ ਬਿਠਾ ਕੇ ਲਿਆਇਆ ਸੀ, ਬਾਹਰ ਬਰਾਂਡੇ ਵਿਚ ਬੈਠਾ ਹੋਇਆ ਆਪਣੇ ਨਵੇਂ ਸਰੋਤਿਆਂ ਨੂੰ ਆਪਣੇ ਜੀਵਨ ਦੇ ਅਨੁਭਵ ਸੁਣਾ ਰਿਹਾ ਸੀ। ਉਸ ਦਾ ਸਿਰਫ਼ ਇਕ ਜੀਵਨ ਸੀ ਅਤੇ ਉਸ ਵਿਚ ਸਿਰਫ਼ ਇਕੋ ਅਨੁਭਵ ਸੀ, ਉਸੇ ਨੂੰ ਇਸ ਵੇਲੇ ਉਹ ਕਾਫ਼ੀ ਵਿਸਤਾਰ ਨਾਲ ਦੱਸ ਰਿਹਾ ਸੀ।

"......ਤਾਂ ਬਾਪੂ, ਇੰਨੇ ਦਿਨਾਂ ਦੇ ਪਿੱਛੋਂ, ਪੂਰੇ ਇਕ ਸਾਲ ਤਿੰਨ ਮਹੀਨੇ ਬੀਤ

ਜਾਣ ਉਤੇ, ਹੁਣ ਮਾਮਲਾ ਠੀਕ ਹੋਇਐ। ਨਕਲ ਦੀ ਦਰਖ਼ਾਸਤ ਵਿਚ ਹੁਣ ਕੋਈ ਕਸਰ ਨਹੀਂ ਰਹੀ, ਮਿਸਲ ਵੀ ਸਦਰ ਤੋਂ ਤਸੀਲ ਵਿਚ ਵਾਪਸ ਪਹੁੰਚ ਗਈ ਐ। ਕਲ੍ਹ ਤਸੀਲ ਗਿਆ ਸਾਂ ਤਾਂ ਪਤਾ ਲੱਗਾ, ਕਿ ਨਕਲ-ਬਾਬੂ ਨੇ ਹੁਣ ਸਾਡਾ ਕੰਮ ਹੱਥ ਵਿਚ ਲੈ ਲਿਐ। ਅੱਜ ਤਿਆਰੀ ਹੋ ਰਹੀ ਹੋਵੇਗੀ। ਫੇਰ ਉਸ ਨੂੰ ਅਸਲ ਨਾਲ ਮੇਲਿਆ ਜਾਵੇਗਾ।

"......ਬਸ ਹੁਣ ਤਿੰਨ ਚਾਰ ਦਿਨ ਦੀ ਕਸਰ ਹੈ।" ਇਕ ਵਕੀਲ ਸਾਹਿਬ, ਜੋ ਬਰਾਂਡੇ ਦੇ ਖੰਭੇ ਨਾਲ ਟੇਕ ਲਾ ਕੇ ਸਿਗਰਟ ਪੀ ਰਹੇ ਸਨ ਓਥੋਂ ਹੀ ਬੋਲੇ, "ਏਨੇ ਦਿਨ ਝਖ ਮਾਰਦੇ ਫਿਰਦੇ ਰਹੇ। ਪਹਿਲਾਂ ਸਾਡੇ ਕੋਲ ਬਲਕਿ ਕਿਸੇ ਵੀ ਵਕੀਲ ਕੋਲ ਆਏ ਹੁੰਦੇ ਤਾਂ ਤਿੰਨਾਂ ਦਿਨਾਂ ਵਿਚ ਹੀ ਕੰਮ ਹੋ ਗਿਆ ਹੁੰਦਾ।"

ਲੰਗੜ ਨੇ ਇਨ੍ਹਾਂ ਦਿਨਾਂ ਵਿਚ ਸੰਤਾਂ ਵਾਲੀ ਮਧੁਰ ਮੁਸਕਾਨ ਦੀ ਵਰਤੋਂ ਕਰਨੀ ਸਿਖ ਲਈ ਸੀ, ਜਿਸ ਨੂੰ ਚਿਹਰੇ ਉਤੇ ਲਿਆਉਂਦਿਆਂ ਹੀ ਲੱਗਦਾ ਸੀ ਕਿ ਦੂਜਾ ਆਦਮੀ ਅੱਲ੍ਹੜ ਗੱਲ ਕਰ ਰਿਹਾ ਹੈ, ਪਰ ਇਹ ਮੇਰੀ ਸ਼ਰਾਫ਼ਤ ਹੈ ਕਿ ਮੈਂ ਇਸ ਨੂੰ ਝੱਲ ਰਿਹਾ ਹਾਂ। ਇਸ ਮੁਸਕਾਨ ਦੀ ਵਰਤੋਂ ਕਾਫ਼ੀ ਵੱਡੀ ਮਾਤਰਾ ਵਿਚ ਕਰਦਿਆਂ ਲੰਗੜ ਨੇ ਕਿਹਾ, "ਵਕੀਲ ਦੀ ਲੋੜ ਨਹੀਂ ਸੀ, ਬਾਪੂ, ਇਹ ਤਾਂ ਸਤਿ ਦੀ ਲੜਾਈ ਸੀ। ਪੰਜ ਰੁਪਏ ਬਾਬੂ ਨੂੰ ਦੇ ਦਿਤੇ ਹੁੰਦੇ ਤਾਂ ਨਕਲ ਤਿੰਨ ਦਿਨ ਨਹੀਂ, ਤਿੰਨਾਂ ਘੰਟਿਆਂ ਵਿਚ ਹੀ ਮਿਲ ਜਾਂਦੀ। ਪਰ ਇਸ ਤਰ੍ਹਾਂ ਨਾ ਉਸ ਨੇ ਲੈਣੇ ਸਨ ਨਾ ਮੈਂ ਦੇਣੇ ਸਨ।"

ਵਕੀਲ ਨੇ ਕਿਹਾ, "ਉਸ ਨੇ ਲੈਣੇ ਕਿਉਂ ਨਹੀਂ ਸਨ? ਰੁਪਏ ਦਿਤੇ ਤੇ ਉਸ ਨੇ ਲਏ ਨਹੀਂ?"

ਲੰਗੜ ਥੱਕ ਕੇ ਫ਼ਰਸ਼ ਉਤੇ ਲੇਟਣ ਦੀ ਤਿਆਰੀ ਕਰਨ ਲੱਗ ਪਿਆ ਸੀ। ਬੋਲਿਆ, "ਇਹ ਅਸੂਲ ਦੀ ਲੜਾਈ ਸੀ, ਬਾਪੂ; ਤੁਸੀਂ ਵਕੀਲ ਹੋ, ਨਹੀਂ ਸਮਝੋਗੇ।"

ਲੋਕ ਹੱਸਣ ਲੱਗ ਪਏ, ਪਰ ਲੰਗੜ ਨੇ ਲੇਟ ਕੇ ਚੁਪਚਾਪ ਅੱਖਾਂ ਬੰਦ ਕਰ ਲਈਆਂ। ਫੇਰ ਉਹ ਹੌਲੀ ਜਿਹੀ ਕਰਾਹਿਆ।

ਕਿਸੇ ਨੇ ਪੁੱਛਿਆ, "ਕੀ ਗੱਲ ਐ, ਲੰਗੜ, ਠੰਢੇ ਪੈ ਗਏ ਓ।"

ਉਸ ਨੇ ਅੱਖਾਂ ਬੰਦ ਰਖ ਕੇ ਹੀ ਸਿਰ ਹਿਲਾਇਆ, ਕੁਝ ਕਿਹਾ ਨਹੀਂ। ਉਸ ਦੇ ਕੋਲ ਬੈਠੇ ਹੋਏ ਇਕ ਆਦਮੀ ਨੇ ਉਸ ਦਾ ਸਰੀਰ ਛੂਹ ਕੇ ਕਿਹਾ, "ਬੁਖ਼ਾਰ ਜਿਹਾ ਲੱਗਦੈ।"

ਇਕ ਬੁੱਢੀ ਚੁਪਚਾਪ ਬੈਠੀ, ਘੁੱਗੂ ਵਰਗੀਆਂ ਅੱਖਾਂ ਨਾਲ, ਸੰਸਾਰ ਨੂੰ ਫ਼ਲਾਸਫ਼ਰਾਂ ਵਾਂਗ ਦੇਖ ਰਹੀ ਸੀ। ਬੋਲੀ, "ਬੜੇ ਭੈੜੇ ਦਿਨ ਨੇ। ਮੇਰੇ ਦੋ ਮੁੰਡੇ ਵੀ ਬੁਖ਼ਾਰ ਵਿਚ

ਪਏ ਨੇ। ਫ਼ਸਲ ਪੱਕ ਚੁਕੀ ਐ। ਕੋਈ ਕੱਟਣ ਵਾਲਾ ਹੈ ਨਹੀਂ। ਚੂਹੇ ਨੁਕਸਾਨ ਕਰ ਰਹੇ ਨੇ।"

ਆਨਰੇਰੀ ਮੈਜਿਸਟਰੇਟ ਦੀ ਕਚਹਿਰੀ। ਗਯਾਦੀਨ ਦੀ ਗਵਾਹੀ ਹੋ ਰਹੀ ਸੀ। ਜਿਰਹ ਮੁੱਕਣ ਵਾਲੀ ਸੀ। ਅਚਾਨਕ ਜੋਗ ਨਾਥ ਦੇ ਵਕੀਲ ਨੇ ਸਵਾਲ ਕੀਤਾ:

"ਤੇਰੀ ਇਕ ਲੜਕੀ ਐ ?"

"ਹਾਂ।"

"ਉਸ ਦਾ ਨਾਂ ਬੇਲਾ ਐ ?"

"ਹਾਂ।"

"ਉਸ ਦੀ ਉਮਰ ਲਗ ਭਗ ਵੀਹ ਸਾਲ ਐ ?"

"ਹਾਂ।"

ਅਦਾਲਤ ਨੇ ਗਯਾਦੀਨ ਨੂੰ ਸ਼ੱਕ ਦੀ ਬੜੀ ਤਿੱਖੀ ਨਿਗਾਹ ਨਾਲ ਵੇਖਿਆ, ਜਿਵੇਂ ਵੀਹ ਸਾਲ ਦੀ ਕੁੜੀ ਦੇ ਪਿਉ ਨੂੰ ਦੇਖਣਾ ਚਾਹੀਦਾ ਹੈ।

"ਤੇਰੇ ਘਰ ਕੋਈ ਹੋਰ ਔਰਤ ਵੀ ਹੈ ?"

"ਹਾਂ। ਮੇਰੀ ਵਿਧਵਾ ਭੈਣ ਐ।"

"ਪਰ ਉਹ ਹਮੇਸ਼ਾਂ ਤੇਰੇ ਘਰ ਨਹੀਂ ਰਹਿੰਦੀ ?"

"ਨਹੀਂ, ਉਹ ਲਗਾਤਾਰ ਮੇਰੇ ਘਰ ਹੀ ਰਹਿੰਦੀ ਐ।"

ਵਕੀਲ ਨੇ ਗਰਜ ਕੇ ਕਿਹਾ, "ਤੂੰ ਸੌਂਹ ਖਾ ਚੁਕਾ ਹੈਂ ਕਿ ਝੂਠ ਨਹੀਂ ਬੋਲੇਂਗਾ। ਬੋਲੇਂਗਾ ਤਾਂ ਮੁਕੱਦਮਾ ਚਲ ਜਾਏਗਾ। ਕੀ ਇਹ ਸੱਚ ਨਹੀਂ ਕਿ ਤੇਰੀ ਭੈਣ, ਆਮ ਤੌਰ ਉਤੇ, ਆਪਣੇ ਸਹੁਰੇ ਰਹਿੰਦੀ ਹੈ ਅਤੇ ਇਨ੍ਹਾਂ ਦਿਨਾਂ ਵਿਚ ਤੇਰੀ ਲੜਕੀ ਘਰ ਵਿਚ ਇਕੱਲੀ ਰਹਿੰਦੀ ਹੈ।"

ਗਯਾਦੀਨ ਚੁਪਚਾਪ ਖੜਾ ਰਿਹਾ। ਵਕੀਲ ਨੇ ਗਰਜ ਕੇ ਕਿਹਾ, "ਬੋਲਦੇ ਕਿਉਂ ਨਹੀਂ ?"

"ਕੀ ਬੋਲਾਂ ? ਤੁਸੀਂ ਏਨੇ ਗ਼ੁੱਸੇ ਹੋ ਰਹੇ ਹੋ ਕਿ ਕੁਝ ਕਹਿਣਾ ਔਖਾ ਹੈ।"

ਵਕੀਲ ਨੇ ਓਸੇ ਸੁਰ ਵਿਚ ਕਿਹਾ, "ਮੈਂ ਗ਼ੱਸੇ ਨਹੀਂ ਹੋ ਰਿਹਾ।" ਗਯਾਦੀਨ ਕੁਝ ਨਹੀਂ ਬੋਲੇ। ਤਦ ਵਕੀਲ ਨੇ ਅਵਾਜ਼ ਨੀਵੀਂ ਕਰ ਕੇ ਕਿਹਾ, "ਤੁਹਾਡਾ ਕੀ ਜਵਾਬ ਐ ?"

"ਮੇਰੀ ਵਿਧਵਾ ਭੈਣ ਬਰਾਬਰ ਮੇਰੇ ਘਰ ਰਹਿੰਦੀ ਐ ।"

"ਤੇਰੀ ਕੁੜੀ ਦੀ ਸ਼ਾਦੀ ਹੋ ਚੁੱਕੀ ਐ ?"

"ਨਹੀਂ ।"

"ਕਦੋਂ ਕਰਨ ਦਾ ਇਰਾਦਾ ਐ ?"

"ਕਰਨ ਵਾਲਾ ਤਾਂ ਭਗਵਾਨ ਐ ।"

ਭਗਵਾਨ ਦਾ ਨਾਂ ਸੁਣ ਕੇ ਅਦਾਲਤ ਨੇ ਆਪਣਾ ਸਿਰ ਉੱਚਾ ਕੀਤਾ । ਹੁਣ ਤਕ ਅਦਾਲਤ ਕੁਝ ਦੂਸਰੇ ਕਾਗ਼ਜ਼ ਦੇਖ ਰਹੀ ਸੀ, ਜਿਨ੍ਹਾਂ ਦਾ ਇਸ ਮੁਕੱਦਮੇ ਨਾਲ ਕੋਈ ਸੰਬੰਧ ਨਹੀਂ ਸੀ । ਹੁਣ ਉਸ ਨੇ ਵਕੀਲ ਨੂੰ ਕਿਹਾ, "ਇਨ੍ਹਾਂ ਸਵਾਲਾਂ ਦਾ ਮੁਕੱਦਮੇ ਨਾਲ ਕੋਈ ਸੰਬੰਧ ਨਹੀਂ ਹੈ ।

ਵਕੀਲ ਨੇ ਕਿਹਾ, "ਸ੍ਰੀਮਾਨ, ਮੈਂ ਸੰਬੰਧ ਪਿੱਛੋਂ ਪੈਦਾ ਕਰਾਂਗਾ ।"

ਅਦਾਲਤ ਦੀ ਸ਼ਹਿ ਪਾ ਕੇ ਪਬਲਿਕ ਪ੍ਰਾਜ਼ੀਕਿਊਟਰ ਵੀ ਆਪਣੇ ਗਵਾਹ ਦੀ ਰੱਖਿਆ ਲਈ ਸੁਚੇਤ ਹੋ ਗਿਆ ਸੀ । ਉਸ ਨੇ ਇਤਰਾਜ਼ ਕੀਤਾ, "ਸ੍ਰੀਮਾਨ, ਇਹ ਸਵਾਲ ਅਪ੍ਰਸੰਗਿਕ ਹਨ ।"

ਅਦਾਲਤ ਨੇ ਕਰੜੀ ਨਿਗਾਹ ਨਾਲ ਪਬਲਿਕ ਪ੍ਰਾਜ਼ੀਕਿਊਟਰ ਵਲ ਦੇਖਿਆ । ਇਹੀ ਇਸ ਇਤਰਾਜ਼ ਦਾ ਉੱਤਰ ਸੀ ।

ਓਧਰ ਜੋਗ ਨਾਥ ਦੇ ਗਵਾਹ ਨੇ ਇਹ ਦੇਖ ਕੇ ਕਿ ਅਦਾਲਤ ਦਾ ਮੂਡ ਖ਼ਰਾਬ ਹੋ ਰਿਹਾ ਹੈ, ਗਯਾਦੀਨ ਤੇ ਉਸ ਦੀ ਲੜਕੀ ਬਾਰੇ ਗੱਲਬਾਤ ਬੰਦ ਕਰ ਦਿਤੀ । ਦੂਜਾ ਗਵਾਹ ਬੁਲਾਇਆ ਗਿਆ ।

ਇਹ ਉਹੀ ਗਵਾਹ ਸੀ ਜਿਸ ਨੇ ਜੋਗ ਨਾਥ ਦੇ ਮਕਾਨ ਦੀ ਤਲਾਸ਼ੀ ਦੇ ਸਮੇਂ ਪ੍ਰਗਟ ਹੋ ਕੇ ਤੇ ਉਸੇ ਵੇਲੇ ਓਥੋਂ ਦੌੜ ਕੇ ਪੁਲੀਸ ਨੂੰ ਵਿਸ਼ਵਾਸ ਦਿਤਾ ਸੀ ਕਿ ਗਵਾਹੀ ਵਿਚ ਕਿਸੇ ਵੀ ਸਮੇਂ ਤਲਬ ਕੀਤਾ ਜਾ ਸਕਦਾ ਹੈ । ਉਸ ਦਾ ਨਾਂ ਬੈਜ ਨਾਥ ਸੀ ਅਤੇ ਉਹ ਸ਼ਿਵਪਾਲ ਗੰਜ ਦੇ ਪੰਡਿਤ ਰਾਧੇ ਲਾਲ ਦਾ ਚੇਲਾ ਸੀ — ਉਹੀ ਪੰਡਿਤ ਰਾਧੇ ਲਾਲ, ਜੋ ਝੂਠੀ ਗਵਾਹੀ ਦੇਣ ਵਿਚ ਉੱਚ ਕੋਟੀ ਦੇ ਕਾਰੀਗਰ ਸਨ, ਜਿਨ੍ਹਾਂ ਨੂੰ ਅੱਜ ਤਕ ਵੱਡੇ ਤੋਂ ਵੱਡਾ ਵਕੀਲ ਵੀ ਜਿਰਹ ਵਿਚ ਨਹੀਂ ਸੀ ਉਖਾੜ ਸਕਿਆ ਅਤੇ ਜੋ ਫੜਾਈ ਵਿਚ ਨਾ ਆਉਣ ਵਾਲਾ ਝੂਠ ਬੋਲ ਸਕਣ ਦੇ ਕਾਰਨ, ਪੂਰੇ ਜ਼ਿਲੇ ਦੇ ਮੁਕੱਦਮੇਬਾਜ਼ਾਂ ਅਤੇ ਗਵਾਹਾਂ ਵਿਚ ਅਦੁੱਤੀ ਰਸੂਖ਼ ਪ੍ਰਾਪਤ ਕਰ ਚੁਕੇ ਸਨ । ਏਧਰ ਕੁਝ ਦਿਨਾਂ ਤੋਂ, ਜਦ ਤੋਂ ਪੂਰਬ ਵਾਲੀ ਪ੍ਰੇਮਿਕਾ ਦੇ ਪ੍ਰੇਮ ਨੇ ਉਨ੍ਹਾਂ ਨੂੰ ਕੁਝ ਕੁਝ ਘਰ-ਮੁਰੀਦ ਬਣਾ ਦਿਤਾ ਸੀ, ਉਹ ਗਵਾਹੀ ਦੇ ਸਹਾਰੇ ਚੱਲਣ ਵਾਲੀ ਪ੍ਰਾਈਵੇਟ ਪ੍ਰੈਕਟਿਸ ਲਈ ਕਾਫ਼ੀ ਸਮਾਂ ਨਹੀਂ ਸਨ ਕੱਢ ਸਕਦੇ । ਇਸ ਲਈ ਉਨ੍ਹਾਂ ਨੇ ਪਹਿਲਾਂ ਦੀ ਤਰ੍ਹਾਂ ਮੁਕੱਦਮਿਆਂ ਵਿਚ ਜਾਣਾ ਬੰਦ ਕਰ ਦਿਤਾ ਸੀ । ਵੱਡੇ ਵਕੀਲਾਂ ਅਤੇ ਡਾਕਟਰਾਂ ਦੀ ਤਰ੍ਹਾਂ ਹੁਣ ਉਹ ਆਮ

ਪ੍ਰੈਕਟਿਸ ਦੀ ਥਾਂ ਵਿਸ਼ੇਸ਼ੱਗਾਂ ਵਾਲੀ ਪ੍ਰੈਕਟਿਸ ਕਰਦੇ ਸਨ, ਜੋ ਹੁਣ ਸਿਰਫ਼ ਦੀਵਾਨੀ ਦੇ ਮੁਕੱਦਮਿਆਂ ਅਤੇ ਉਨ੍ਹਾਂ ਵਿਚ ਵੀ ਵਾਰਸੀ ਦੇ ਮੁਕੱਦਮਿਆਂ ਤਕ ਸੀਮਿਤ ਸੀ। ਫ਼ੌਜਦਾਰੀ ਦੇ ਮੁਕੱਦਮਿਆਂ ਵਿਚ ਝੂਠੀ ਗਵਾਹੀ ਦੀ ਪੱਧਰ ਨੂੰ ਕਾਇਮ ਰਖਣ ਦੀ ਦ੍ਰਿਸ਼ਟੀ ਤੋਂ ਪਿਛਲੇ ਸਾਲਾਂ ਵਿਚ ਉਹਨਾਂ ਨੇ ਕੁਝ ਚੇਲੇ ਤਿਆਰ ਕਰ ਲਏ ਸਨ। ਉਸ ਵਿਚ ਬੈਜ ਨਾਥ ਦਾ ਸਥਾਨ ਸਭ ਤੋਂ ਉੱਚਾ ਸੀ।

ਬੈਜ ਨਾਥ ਭੀਖਮਪੇੜੇ ਦਾ ਰਹਿਣ ਵਾਲਾ ਸੀ, ਪਰ ਨੇੜੇ ਦੇ ਪਿੰਡਾਂ ਵਿਚ ਗਵਾਹੀ ਵਾਸਤੇ ਉਸ ਨੂੰ ਪਹਿਲਾਂ ਤੋਂ ਹੀ ਮੌਜੂਦ ਮੰਨ ਲਿਆ ਜਾਂਦਾ ਸੀ। ਇਸ ਤਰ੍ਹਾਂ ਉਸ ਦੀ ਪ੍ਰੈਕਟਿਸ ਭੀਖਮਖੇੜਾ ਵਿਚ ਹੀ ਨਹੀਂ, ਨੇੜੇ ਦੇ ਕਈ ਪਿੰਡਾਂ ਵਿਚ ਜੰਮ ਗਈ ਸੀ। ਇਹ ਵੀ ਸਬੱਬ ਹੀ ਸੀ ਕਿ ਜੋਗ ਨਾਥ ਦੀ ਗ੍ਰਿਫ਼ਤਾਰੀ ਵਾਲੇ ਦਿਨ ਉਹ ਸ਼ਿਵਪਾਲ ਗੰਜ ਵਿਚ ਹੀ ਸੀ, ਵੈਸੇ ਗਵਾਹੀ ਦੇਣ ਲਈ ਉਸ ਦਾ ਅਸਲ ਵਿਚ ਓਥੇ ਹੋਣਾ ਨਾ ਹੋਣਾ ਬੇਲੋੜਾ ਸੀ।

ਬੈਜ ਨਾਥ ਨੇ ਸਬੂਤ ਦਾ ਪੂਰਾ ਮੁਕੱਦਮਾ ਦੁਹਰਾ ਦਿਤਾ। ਦੱਸਿਆ ਕਿ ਜੋਗ ਨਾਥ ਦੇ ਘਰ ਦੀ ਤਲਾਸ਼ੀ ਮੇਰੀ ਹਾਜ਼ਰੀ ਵਿਚ ਹੋਈ, ਇਹ ਤਿੰਨੇਂ ਜ਼ੇਵਰ ਮੇਰੇ ਸਾਹਮਣੇ ਬਰਾਮਦ ਹੋਏ, ਉਨ੍ਹਾਂ ਨੂੰ ਮੇਰੇ ਸਾਹਮਣੇ ਮੁਹਰਬੰਦ ਕੀਤਾ ਗਿਆ, ਬਰਾਮਦਗੀ ਦੀ ਰਪੋਟ ਮੇਰੇ ਸਾਹਮਣੇ ਲਿਖੀ ਗਈ, ਇਸ ਉਤੇ ਮੇਰੇ ਦਸਖ਼ਤ ਸਾਹਮਣੇ ਹੀ ਹੋਏ, ਆਦਿ, ਆਦਿ।

ਜੋਗ ਨਾਥ ਦੇ ਵਕੀਲ ਨੇ ਜਿਰਹ ਸ਼ੁਰੂ ਕੀਤੀ :

"ਤੁਸੀਂ ਭੀਖਮਖੇੜਾ ਵਿਚ ਰਹਿੰਦੇ ਓ ?"

"ਜੀ ਹਾਂ।"

"ਭੀਖਮਖੇੜਾ, ਸ਼ਿਵਪਾਲ ਗੰਜ ਤੋਂ ਦੋ ਮੀਲ ਐ ?"

"ਮੈਂ ਨਹੀਂ ਜਾਣਦਾ।"

"ਫੇਰ ਕਿੰਨੀ ਦੂਰ ਐ।"

"ਸ਼ਿਵਪਾਲ ਗੰਜ ਵਿਚ ਨੌਟੰਕੀ ਹੁੰਦੀ ਐ ਤਾਂ ਭੀਖਮਖੇੜਾ ਵਿਚ ਸੁਣਾਈ ਦੇਂਦੀ ਐ।"

"ਇਕ ਮੀਲ ਹੋਵੇਗਾ ?"

"ਨਹੀਂ ਕਹਿ ਸਕਦਾ।"

"ਅੱਧਾ ਮੀਲ ?"

"ਪਤਾ ਨਹੀਂ।"

"ਵੀਹ ਮੀਲ।"

"ਪਤਾ ਨਹੀਂ, ਮੈਂ ਨਾਪਿਆ ਨਹੀਂ।"

ਅਦਾਲਤ ਨੇ ਗਵਾਹ ਨੂੰ ਘੂਰ ਕੇ ਕਿਹਾ, "ਕਿੰਨਾ ਫ਼ਾਸਲਾ ਐ, ਦੋਨਾਂ ਪਿੰਡਾਂ ਵਿਚ ?"

"ਵਿਚ ਕੁਝ ਖੇਤ ਪੈਂਦੇ ਨੇ।"

"ਕਿੰਨੇ ਖੇਤ ?"

ਦਸ-ਵੀਹ-ਪੰਜਾਹ ਖੇਤ ਹੋਣਗੇ।"

"ਸਹੀ ਸਹੀ ਦੱਸੋ ਕਿੰਨੇ ਖੇਤ ਹੋਣਗੇ ?"

"ਪਤਾ ਨਹੀਂ, ਮੈਂ ਗਿਣੇ ਨਹੀਂ।"

ਅਦਾਲਤ ਨੇ ਘੂਰ ਕੇ ਪਬਲਿਕ ਪ੍ਰਾਜ਼ੀਕਿਊਟਰ ਵਲ ਵੇਖਿਆ। ਉਸ ਨੇ ਕਿਹਾ, "ਹਜ਼ੂਰ ਗਵਾਹ ਠੀਕ ਕਹਿੰਦੇ। ਉਸ ਨੇ ਖੇਤ ਗਿਣੇ ਨਹੀਂ। ਪਰ ਦੋਵੇਂ ਪਿੰਡ ਨੇੜੇ ਨੇੜੇ ਨੇ, ਇਕ ਮੀਲ ਦੇ ਫ਼ਾਸਲੇ ਉਤੇ ਨੇ — ਦਰੋਗਾ ਜੀ ਦੀ ਗਵਾਹੀ ਵਿਚ-ਆ ਗਿਐ।"

ਅਦਾਲਤ ਦੇ ਮੂੰਹ ਤੋਂ ਇਹ ਗੱਲ ਸੁਣ ਕੇ ਸਫ਼ਾਈ ਦੇ ਵਕੀਲ ਦਾ ਚਿਹਰਾ ਭਖ ਉੱਠਿਆ, ਪਰ ਓਦੋਂ ਤਕ ਅਦਾਲਤ ਜ਼ੋਰ ਨਾਲ ਹਸਣ ਲੱਗ ਪਈ ਸੀ, ਜਿਸ ਤੋਂ ਸਾਬਤ ਹੋ ਗਿਆ ਕਿ ਗੱਲ ਬੇਇੱਜ਼ਤੀ ਦੀ ਨਹੀਂ, ਮਜ਼ਾਕ ਦੀ ਹੈ। ਇਸ ਤਰ੍ਹਾਂ ਹੌਲੇ ਹੀ, ਵਾਰੀ ਵਾਰੀ ਨਾਲ, ਜਿਸ ਜਿਸ ਦੀ ਸਮਝ ਵਿਚ ਆਉਂਦਾ ਗਿਆ ਕਿ ਇਹ ਮਖ਼ੌਲ ਸੀ, ਉਹੀ ਹੱਸਦਾ ਗਿਆ। ਅਖ਼ੀਰ ਵਿਚ ਜੰਗ ਨਾਥ ਦਾ ਵਕੀਲ ਵੀ ਹੱਸਿਆ। ਅਦਾਲਤਾਂ ਦਾ ਇਕ ਅਣਲਿਖਿਆ ਕਾਨੂੰਨ ਹੈ ਕਿ ਅਦਾਲਤ ਅਤੇ ਵਕੀਲ, ਅਕਬਰ ਬੀਰਬਲ ਵਾਲੇ ਠੱਠੇ ਦੀ ਪੱਧਰ ਉਤੇ ਕਦੀ ਕਦੀ ਹਾਜ਼ਰ ਜਵਾਬੀ ਦਿਖਾਉਂਦੇ ਹਨ ਅਤੇ ਇਕ ਦੂਜੇ ਨਾਲ ਮਖ਼ੌਲ ਕਰਦੇ ਹਨ। ਇਸ ਗ਼ੈਰ-ਜ਼ਰੂਰੀ ਰਸਮ ਦਾ ਪਾਲਨ ਹੋ ਜਾਣ ਪਿੱਛੋਂ ਅਦਾਲਤ ਨੇ ਇਹ ਸਵਾਲ ਰਦ ਕਰ ਦਿਤੇ ਜੋ ਭੀਖਮਖੇੜਾ ਅਤੇ ਸ਼ਿਵਪਾਲ ਗੰਜ ਦੇ ਫ਼ਾਸਲੇ ਬਾਰੇ ਕੀਤੇ ਗਏ ਸਨ। ਪਰ ਇਹ ਸਵਾਲ ਓਦੋਂ ਰਦ ਹੋਏ ਜਦ ਉਨ੍ਹਾਂ ਦੇ ਜਵਾਬ ਕਾਗ਼ਜ਼ ਉਤੇ ਲਿਖੇ ਜਾ ਚੁਕੇ ਸਨ।

ਬੈਜ ਨਾਥ ਉਤੇ ਹੋਰ ਸਵਾਲ ਹੋਣੇ ਸ਼ੁਰੂ ਹੋਏ :

"ਹੁਣ ਤਕ ਪੁਲੀਸ ਵਲੋਂ ਤੁਸੀਂ ਕਿੰਨੇ ਮੁਕੱਦਮਿਆਂ ਵਿਚ ਗਵਾਹੀ ਦੇ ਚੁਕੇ ਓ ?"

"ਚੇਤੇ ਨਹੀਂ।"

"ਮੈਂ ਕਹਿੰਦਾ ਕਿ ਤੁਸੀਂ ਹੁਣ ਤਕ ਪੁਲੀਸ ਵਲੋਂ ਸੱਠ ਮੁਕੱਦਮਿਆਂ ਵਿਚ ਗਵਾਹੀ ਦੇ ਚੁਕੇ ਓ।"

"ਕਹੀ ਜਾਓ, ਮੈਨੂੰ ਯਾਦ ਨਹੀਂ।"

"ਇਸ ਤੋਂ ਪਹਿਲਾਂ ਵੀ ਤੁਸੀਂ ਕਦੇ ਪੁਲੀਸ ਦੇ ਗਵਾਹ ਬਣ ਕੇ ਕਿਸੇ ਮੁਕੱਦਮੇ ਵਿਚ ਆਏ ਓ।"

"ਪੁਲਿਸ ਦਾ ਗਵਾਹ ਕਿਸ ਚਿੜੀ ਦਾ ਨਾਂ ਐ ?"

"ਤੁਸੀਂ ਸਵਾਲ ਦੇ ਜਵਾਬ ਵਿਚ ਸਵਾਲ ਨਾ ਕਰੋ। ਸਿੱਧਾ ਜਵਾਬ ਦਿਓ।"

"ਤੁਸੀਂ ਮੇਰੇ ਨਾਲ ਤੁਮ-ਤੜਾਕ ਨਾ ਕਰੋ। ਮੈਂ ਕੋਈ ਏਥੜੂ-ਘੁਸੜੂ ਆਦਮੀ ਨਹੀਂ ਆਂ।"

ਇਹ ਫਿਟਕਾਰ ਸੁਣ ਕੇ ਵਕੀਲ ਨੇ ਅਦਾਲਤ ਤੋਂ ਰੱਖਿਆ ਦੀ ਪ੍ਰਾਰਥਨਾ ਕੀਤੀ। ਅਦਾਲਤ ਨੇ ਕਿਹਾ, "ਤੁਸੀਂ, ਜੀ, ਸਵਾਲ ਦਾ ਜਵਾਬ ਠੀਕ ਦਿਓ।"

ਬੈਜ ਨਾਥ ਨੇ ਨਿਉਂ ਕੇ ਕਿਹਾ, "ਸਵਾਲ ਤਾਂ ਹੋਵੇ, ਗ਼ਰੀਬ-ਨਵਾਜ਼। ਇਹ ਪੁੱਛਦੇ ਨੇ ਕਿ ਮੈਂ ਪੁਲਿਸ ਦਾ ਕਿੰਨੀ ਵਾਰੀ ਗਵਾਹ ਰਿਹਾਂ। ਮੈਂ ਪੁਲਿਸ ਵੁਲਿਸ ਕੀ ਜਾਣਾਂ? ਮੈਂ ਤਾਂ ਸੱਚਾਈ ਦੀ ਗਵਾਹੀ ਦੇਂਦਾਂ। ਜੋ ਪਤਾ ਐ ਉਸ ਨੂੰ ਕਹਿਣ ਵਿਚ ਝਿਜਕ ਨਹੀਂ। ਚਾਹੇ ਪੁਲਿਸ ਵਾਲਾ ਬੁਲਾ ਲਵੇ, ਚਾਹੇ ਸਫ਼ਾਈ ਵਾਲਾ ਬੁਲਾ ਲਵੇ।"

ਅਦਾਲਤ ਦੇ ਕੁਝ ਕਹਿਣ ਤੋਂ ਪਹਿਲਾਂ ਹੀ ਜੋਗ ਨਾਥ ਦੇ ਵਕੀਲ ਨੂੰ ਗ਼ੁੱਸਾ ਆ ਗਿਆ। ਅਸਲ ਵਿਚ ਉਹ ਆਪਣੇ ਗ਼ੁੱਸੇ ਲਈ ਮਸ਼ਹੂਰ ਸੀ ਅਤੇ ਉਸ ਦੇ ਦਲਾਲ ਆਮ ਤੌਰ ਉਤੇ, ਮੁਕੱਦਮੇਬਾਜ਼ਾਂ ਨੂੰ ਉਨ੍ਹਾਂ ਦਾ ਗ਼ੁੱਸਾ ਦਿਖਾਉਣ ਲਈ ਹੀ ਕਚਹਿਰੀਆਂ ਵਿਚੋਂ ਫੜ ਫੜ ਕੇ ਲੈ ਜਾਇਆ ਕਰਦੇ ਸਨ। ਗ਼ੁੱਸਾ ਹੀ ਉਨ੍ਹਾਂ ਦੀ ਵਿੱਦਿਆ, ਉਨ੍ਹਾਂ ਦੀ ਅਕਲ, ਉਨ੍ਹਾਂ ਦਾ ਕਾਨੂੰਨੀ ਗਿਆਨ, ਉਨ੍ਹਾਂ ਦਾ ਅਸਤਰ-ਸ਼ਸਤਰ ਅਤੇ ਜ਼ੋਰਾ-ਬਕਤਰ ਸੀ। ਓਹੀ ਉਨ੍ਹਾਂ ਦਾ ਸਾਈਨ ਬੋਰਡ, ਉਨ੍ਹਾਂ ਦਾ ਇਸ਼ਤਿਹਾਰ, ਉਨ੍ਹਾਂ ਦਾ ਪਿਤਾ ਮਾਤਾ ਸਹਾਇਕ ਸੁਆਮੀ ਸਖਾ ਸੀ। ਜਦ ਉਹ ਗ਼ੁੱਸੇ ਹੁੰਦੇ ਸਨ ਤਾਂ ਹੋਰ ਲੋਕ ਕੰਬਣ ਜਾਂ ਨਾ, ਉਹ ਆਪ ਕੰਬਣ ਲੱਗ ਪੈਂਦੇ ਸਨ; ਸਮਝਦਾਰ ਅਦਾਲਤ ਉਨ੍ਹਾਂ ਦੇ ਗ਼ੁੱਸੇ ਤੋਂ ਅਪ੍ਰਭਾਵਿਤ ਰਹਿ ਕੇ ਚੁਪਚਾਪ ਕੰਮ ਕਰਦੀ ਰਹਿੰਦੀ ਸੀ ਅਤੇ ਉਸ ਦੇ ਗ਼ੁੱਸੇ ਨੂੰ ਖੰਘਣ ਤੇ ਨਿੱਛਣ ਵਰਗੀ ਮਾਮੂਲੀ ਗੱਲ ਸਮਝ ਕੇ ਉਸ ਉਤੇ ਕੋਈ ਰਾਏ ਨਹੀਂ ਸੀ ਦੇਂਦੀ। ਜੇ ਕਿਸੇ ਅਦਾਲਤ ਨੇ ਉਸ ਦੇ ਗ਼ੁੱਸੇ ਦਾ ਬੁਰਾ ਮੰਨਿਆ ਤਾਂ ਉਸ ਅਦਾਲਤ ਦੀ ਨਿੰਦਾ ਵਿਚ ਵਕੀਲ ਸਾਹਿਬ ਬਾਰ-ਅਸੋਸੀਏਸ਼ਨ ਵਿਚ ਭਾਸ਼ਣ ਦੇਂਦੇ ਸਨ ਅਤੇ ਅਸੋਸੀਏਸ਼ਨ ਮਤਾ ਪਾਸ ਕਰਦੀ ਸੀ।

ਇਹ ਅਦਾਲਤ ਸਮਝਦਾਰ ਸੀ ਇਸ ਲਈ ਉਸ ਨੇ ਇਸ ਗ਼ੁੱਸੇ ਉਤੇ ਧਿਆਨ ਨਹੀਂ ਦਿਤਾ। ਓਧਰ ਵਕੀਲ ਨੇ ਗਰਜ ਕੇ ਪੁੱਛਿਆ, "ਮੇਰਾ ਸਿੱਧਾ ਜਿਹਾ ਸਵਾਲ ਹੈ, ਬਹੁਤੀਆਂ ਚੱਤਰਾਈਆਂ ਨਾ ਛਾਂਟੋ। ਦੱਸੋ, ਸਰਕਾਰੀ ਮੁਕੱਦਮਿਆਂ ਵਿਚ ਸਬੂਤ ਵਲੋਂ ਤੁਸੀਂ ਹੁਣ ਤਕ ਕਿੰਨੀ ਵਾਰੀ ਗਵਾਹੀ ਦਿਤੀ ਹੈ?"

ਬੈਜ ਨਾਥ ਨੇ ਕਿਹਾ, "ਤਾਂ ਮੇਰਾ ਵੀ ਸਿੱਧਾ ਜਿਹਾ ਸਵਾਲ ਐ, ਵਕੀਲ ਸਾਹਿਬ! ਦੱਸੋ, ਡਾਕੂਆਂ ਅਤੇ ਕਾਤਲਾਂ ਵਲੋਂ ਤੁਸੀਂ ਹੁਣ ਤਕ ਕਿੰਨੇ ਮੁਕੱਦਮਿਆਂ ਵਿਚ ਪੈਰਵੀ ਕੀਤੀ ਐ?"

ਵਕੀਲ ਨੇ ਆਪਣੇ ਗ਼ੁੱਸੇ ਦੇ ਜਵਾਬ ਵਿਚ ਲੋਕਾਂ ਨੂੰ ਸਹਿਮਦੇ ਜਾਂ ਆਕੜਦੇ ਹੋਏ ਦੇਖਿਆ ਸੀ, ਏਨੀ ਸਰਲਤਾ ਨਾਲ ਨਿਰਾਦਰ ਕਰਦਿਆਂ ਨਹੀਂ। ਇਸ ਜਵਾਬ ਦੇ

ਸਾਹਮਣੇ ਉਸ ਦਾ ਗੁੱਸਾ ਪੂਛ ਹਿਲਾਉਣ ਲੱਗ ਪਿਆ; ਫੇਰ ਪੁੱਠਾ ਹੋ ਕੇ ਅਦਾਲਤ ਨੂੰ ਚਾਰੇ ਟੰਗਾਂ ਦਿਖਾਉਂਦਾ ਭੁੰਜੇ ਲੰਮਾ ਪੈ ਗਿਆ।" ਵਕੀਲ ਦੀਆਂ ਅੱਖਾਂ ਅਦਾਲਤ ਵੱਲ ਉੱਠੀਆਂ। ਉਸ ਨੇ ਕਿਹਾ, "ਸ੍ਰੀਮਾਨ, ਹੁਣ ਤੁਸੀਂ ਆਪ ਹੀ ਦੇਖੋ ਇਸ ਗਵਾਹ ਦੇ ਰਵੱਈਏ ਨੂੰ। ਇਹ ਬੇਹੂਦਾ ਢੰਗ ਨਾਲ ਗੱਲ ਕਰ ਰਿਹੈ। ਇਸ ਵਿਚ ਅਦਾਲਤ ਦੀ ਹੱਤਕ ਹੋ ਰਹੀ ਐ।"

ਬੈਜ ਨਾਥ ਨੇ ਚਲਾਕੀ ਨਾਲ ਸਿਰ ਹਿਲਾਇਆ, ਜਿਵੇਂ ਵਕੀਲ ਦੌੜ ਰਿਹਾ ਹੋਵੇ ਤੇ ਏਧਰੋਂ ਉਸ ਨੇ ਠਿੱਬੀ ਲਾ ਦਿੱਤੀ ਹੋਵੇ। ਉਸ ਨੇ ਹੌਲੀ ਜਿਹੀ ਕਿਹਾ, "ਆਪਣੀ ਵੇਰ ਕੋਈ ਗੱਲ ਨਹੀਂ, ਪਰ ਮੈਂ ਕੁਝ ਪੁੱਛ ਲਵਾਂ ਤਾਂ ਅਦਾਲਤ ਨੂੰ ਸ਼ਿਕਾਇਤ ਕਰਦੇ ਓ, ਵਕੀਲ ਸਾਹਿਬ ?

ਅਦਾਲਤ ਕਿਸੇ ਜ਼ਰੂਰੀ ਕਾਗਜ਼ ਨੂੰ ਪੜ੍ਹਨ ਵਿਚ ਰੁੱਝੀ ਹੋਈ ਸੀ। ਵਕੀਲ ਲਈ ਆਪਣੀ ਪ੍ਰਤਿਭਾ ਦੇ ਸਹਾਰੇ ਹੀ ਇਸ ਟੋਏ ਵਿਚੋਂ ਬਾਹਰ ਨਿਕਲਣਾ ਜ਼ਰੂਰੀ ਹੋ ਗਿਆ। ਉਸ ਨੇ ਦੰਦ ਪੀਹ ਕੇ ਕਿਹਾ, "ਟਕੇ ਟਕੇ ਉਤੇ ਪੁਲਿਸ ਵਲੋਂ ਝੂਠੀ ਗਵਾਹੀ ਦਿੰਦੇ ਓ, ਬੇਟਾ! ਅਤੇ ਉਲਟਾ ਸਾਡੇ ਨਾਲ ਬਹਿਸ ਕਰਦੇ ਓ।"

ਬੈਜ ਨਾਥ ਨੇ ਚਾਰੇ ਪਾਸੇ ਇਕ ਹੰਕਾਰ ਭਰੀ ਦ੍ਰਿਸ਼ਟੀ ਫੇਰ ਕੇ ਵਕੀਲ ਵਲ ਤਰਸ ਨਾਲ ਦੇਖਿਆ ਤੇ ਸਭ ਨੂੰ ਸੁਣਾ ਕੇ ਕਿਹਾ, "ਆਪੋ ਆਪਣਾ ਕਾਰੋਬਾਰ ਐ।"

ਅਦਾਲਤ ਜ਼ਰੂਰੀ ਕਾਗਜ਼ਾਂ ਤੇ ਦਸਖ਼ਤ ਕਰ ਚੁਕੀ ਸੀ। ਹੁਣ ਬੜੇ ਹੀ ਭੋਲੇ ਤਰੀਕੇ ਨਾਲ ਬੋਲੀ, "ਆਪਸ ਵਿਚ ਗੱਲਬਾਤ ਕਰਨੀ ਠੀਕ ਨਹੀਂ। ਹਾਂ ? ਵਕੀਲ ਸਾਹਿਬ, ਬਹਿਸ ਜਾਰੀ ਰਖੋ।"

ਵਕੀਲ ਨੇ ਕਿਹਾ, "ਸ੍ਰੀਮਾਨ ਜੀ, ਇਸ ਗਵਾਹ ਨਾਲ ਬਹਿਸ ਕਰਨੀ ਔਖੀ ਹੈ। ਹਰ ਸਵਾਲ ਦਾ ਜਵਾਬ ਦੇਣ ਵਿਚ ਅਟਕਦਾ ਹੈ। ਇਸ ਨੂੰ ਨੋਟ ਕਰ ਲਿਆ ਜਾਵੇ।

ਅਦਾਲਤ ਨੇ ਬੈਜ ਨਾਥ ਵਲ ਧਿਆਨ ਨਾਲ ਦੇਖਿਆ। ਬੈਜ ਨਾਥ ਪਬਲਿਕ ਪ੍ਰਾਜ਼ੀਕਿਊਟਰ ਵਲ ਦੇਖਣ ਲੱਗ ਪਿਆ ਸੀ। ਪਬਲਿਕ ਪ੍ਰਾਜ਼ੀਕਿਊਟਰ ਅਦਾਲਤ ਵਲ ਦੇਖ ਰਿਹਾ ਸੀ।

ਅਦਾਲਤ ਨੇ ਵਕੀਲ ਨੂੰ ਕਿਹਾ, "ਅੱਗੇ ਚਲੋ।" ਵਕੀਲ ਨੇ ਸਾਰਸ ਵਾਲੇ ਤਰੀਕੇ ਨਾਲ ਆਪਣੀਆਂ ਲੱਤਾਂ ਬਦਲੀਆਂ ਅਤੇ ਇਸ ਤਰ੍ਹਾਂ ਜਿਰਹ ਦੇ ਇਕ ਇਤਿਹਾਸਿਕ ਯੁਗ ਨੂੰ ਮੁਕਾ ਕੇ ਦੂਜੇ ਯੁਗ ਵਿਚ ਪ੍ਰਵੇਸ਼ ਕੀਤਾ।

"ਤੁਸੀਂ ਸਰਕਾਰ ਬਨਾਮ ਚੁਰਈ, ਦਫ਼ਾ 379 ਦੇ ਮੁਕੱਦਮੇ ਵਿਚ ਸਬੂਤ ਵਲੋਂ ਗਵਾਹੀ ਦਿਤੀ ਸੀ ?"

"ਮੈਨੂੰ ਚੇਤੇ ਨਹੀਂ।"

"ਇਹ ਗਵਾਹੀ ਤੁਸੀਂ ਇਸੇ ਮਹੀਨੇ ਦਿਤੀ ਹੈ।"

ਬੈਜ ਨਾਥ ਕੁਝ ਦੇਰ ਸੋਚਦਾ ਰਿਹਾ। ਫੇਰ ਬੋਲਿਆ, "ਏਸ ਮਹੀਨੇ ਵਿਚ ਮੈਂ ਸਿਰਫ਼ ਗਵਾਹੀ ਦਿਤੀ ਸੀ। ਮੈਂ ਆਪਣੇ ਬਾਗ਼ ਵੱਲੋਂ ਜਾ ਰਿਹਾ ਸਾਂ, ਇਕ ਆਦਮੀ ਇਕ ਪੋਟਲੀ ਲੈ ਕੇ ਦੌੜੀ ਜਾ ਰਿਹਾ ਸੀ......।"

"ਤੁਹਾਨੂੰ ਇਹ ਦੱਸਣ ਦੀ ਲੋੜ ਨਹੀਂ ਕਿ ਤੁਸੀਂ ਗਵਾਹੀ ਵਿਚ ਕਿਹਾ ਕੀ ਸੀ। ਸਿਰਫ਼ ਇਹ ਦੱਸੋ ਕਿ ਪਿਛਲੇ ਮਹੀਨੇ ਵਿਚ ਤੁਸੀਂ ਕੇਹੜੀ ਗਵਾਹੀ ਦਿਤੀ ਸੀ ?"

"ਗਵਾਹੀ ਦਿਤੀ ਸੀ, ਪਰ ਮੁਕੱਦਮੇ ਦਾ ਨਾਂ ਮੈਨੂੰ ਚੇਤੇ ਨਹੀਂ।"

ਏਨੇ ਚਿਰ ਪਿੱਛੋਂ ਹੁਣ ਅਦਾਲਤ ਨੂੰ ਵੀ ਗ਼ੁੱਸਾ ਆਇਆ। ਉਹ ਬੋਲੀ, "ਇਹ ਕਿਵੇਂ ਹੋ ਸਕਦੈ ?"

"ਅਸੀਂ ਤਾਂ ਦੇਹਾਤੀ ਆਦਮੀ ਆਂ, ਸਰਕਾਰ ਪੜ੍ਹੇ ਲਿਖੇ ਨਹੀਂ ਆਂ।"

ਵਕੀਲ ਨੇ ਕਿਹਾ, "ਸ੍ਰੀਮਾਨ, ਇਸ ਚਲਾਕੀ ਨੂੰ ਵੀ ਨੋਟ ਕਰ ਲਿਆ ਜਾਏ।"

ਬੈਜ ਨਾਥ ਨੇ ਕਿਹਾ, "ਸ੍ਰੀਮਾਨ ਜੀ ਕੀ ਕੀ ਨੋਟ ਕਰਨਗੇ ? ਤੁਸੀਂ ਹੀ ਨੋਟ ਕਰੋ। ਆਪਣੇ ਮੁਨਸ਼ੀ ਨੂੰ ਕਹੋ ਉਹ ਸਭ ਕੁਝ ਨੋਟ ਕਰ ਲਵੇਗਾ।"

ਅਦਾਲਤ ਨੇ ਇਸ ਵਾਰੀ ਬੈਜ ਨਾਥ ਨੂੰ ਡਾਂਟਿਆ, ਬਹੁਤ ਡਾਂਟਿਆ। ਏਨਾ ਡਾਂਟਿਆ ਕਿ ਥੋੜ੍ਹੀ ਦੇਰ ਲਈ ਬੈਜ ਨਾਥ ਸੱਚਮੁੱਚ ਹੀ ਸਹਿਮ ਗਿਆ। ਪਰ ਜਦ ਅਦਾਲਤ ਦੀ ਡਾਂਟ ਦੂਜੇ ਤੋਂ ਤੀਜੇ ਮਿੰਟ ਵਿਚ ਪਹੁੰਚੀ ਤਾਂ ਬੈਜ ਨਾਥ ਸੰਭਲ ਗਿਆ। ਉਸ ਨੂੰ ਆਪਣੇ ਉਸਤਾਦ ਪੰਡਿਤ ਰਾਧੇ ਲਾਲ ਦੀ ਯਾਦ ਆ ਗਈ। ਉਨ੍ਹਾਂ ਨੇ ਸਮਝਾਇਆ ਸੀ ਕਿ ਬੇਟਾ, ਗਵਾਹੀ ਦੇਣ ਵੇਲੇ ਕਦੀ ਕਦੀ ਵਕੀਲ ਜਾਂ ਕਚਹਿਰੀ ਦਾ ਹਾਕਮ ਵਿਗੜ ਜਾਂਦਾ ਹੈ। ਇਸ ਤੋਂ ਘਬਰਾਉਣਾ ਨਹੀਂ ਚਾਹੀਦਾ। ਉਹ ਵਿਚਾਰੇ ਦਿਨ ਭਰ ਦਿਮਾਗ਼ੀ ਕੰਮ ਕਰਦੇ ਹਨ। ਉਨ੍ਹਾਂ ਦਾ ਹਾਜ਼ਮਾ ਖ਼ਰਾਬ ਹੁੰਦਾ ਹੈ। ਉਹ ਆਮ ਤੌਰ ਉਤੇ ਹਾਜ਼ਮੇ ਦੀ ਖ਼ਰਾਬੀ ਅਤੇ ਬਵਾਸੀਰ ਦੇ ਮਰੀਜ਼ ਹੁੰਦੇ ਹਨ। ਇਸ ਲਈ ਉਹ ਚਿੜਚਿੜੇ ਹੋ ਜਾਂਦੇ ਹਨ। ਉਨ੍ਹਾਂ ਦੀ ਡਾਂਟ-ਫਿਟਕ ਤੋਂ ਘਬਰਾਉਣਾ ਨਹੀਂ ਚਾਹੀਦਾ। ਇਹੀ ਸੋਚਣਾ ਚਾਹੀਦਾ ਹੈ ਕਿ ਤੁਹਾਨੂੰ ਨਹੀਂ, ਆਪਣੇ ਹਾਜ਼ਮੇ ਨੂੰ ਡਾਂਟ ਰਹੇ ਹਨ। ਇਹੀ ਨਹੀਂ, ਇਹ ਵੀ ਸੋਚਣਾ ਚਾਹੀਦਾ ਹੈ ਕਿ ਉਹ ਸਭ ਵੱਡੇ ਆਦਮੀ ਹੁੰਦੇ ਹਨ, ਪੜ੍ਹੇ ਲਿਖੇ ਲੋਕ। ਉਹ ਲੋਕ ਤੁਹਾਡਾ ਮਾਮਲਾ ਸਮਝ ਹੀ ਨਹੀਂ ਸਕਦੇ। ਇਸ ਲਈ ਜਦੋਂ ਉਹ ਵਿਗੜ ਰਹੇ ਹੋਣ ਤਾਂ ਆਪਣਾ ਦਿਮਾਗ਼ ਸਾਫ਼ ਸੁਥਰਾ ਰਖਣਾ ਚਾਹੀਦਾ ਹੈ ਅਤੇ ਇਹੀ ਸੋਚਦੇ ਰਹਿਣਾ ਚਾਹੀਦਾ ਹੈ ਕਿ ਕਿਸ ਤਰਕੀਬ ਨਾਲ ਉਨ੍ਹਾਂ ਨੂੰ ਬੁੱਤ ਦਿਤਾ ਜਾਏ।

ਅਦਾਲਤ ਨੇ ਆਖ਼ਰੀ ਹਿਦਾਇਤ ਦਿਤੀ ਕਿ ਸਵਾਲਾਂ ਦਾ ਜਵਾਬ ਸਿਰਫ਼ 'ਹਾਂ-ਨਹੀਂ' ਵਿਚ ਦਿਤਾ ਜਾਣਾ ਚਾਹੀਦਾ ਹੈ। ਜਿਰਹ ਦਾ ਟੈਂਕ ਹੁਣ ਪੱਧਰ ਜ਼ਮੀਨ ਉਤੇ ਘਰਰ-ਘਰਰ ਕਰ ਕੇ ਚੱਲਣ ਲੱਗ ਪਿਆ। "ਅੱਜ ਤੋਂ ਛੇ ਮਹੀਨੇ ਪਹਿਲਾਂ ਤੁਸੀਂ ਸਰਕਾਰ ਬਨਾਮ ਬਸ਼ੇਸਰ ਵਾਲੇ ਮੁਕੱਦਮੇ ਵਿਚ ਸਬੂਤ ਦੇ ਵਲੋਂ ਗਵਾਹੀ ਦਿਤੀ ਸੀ ?"

"ਨਹੀਂ" (ਇਹ ਉੱਤਰ ਸੱਚ ਸੀ ਕਿਉਂਕਿ ਬੈਜ ਨਾਥ ਨੇ ਗਵਾਹੀ ਸੱਤ ਮਹੀਨੇ ਪਹਿਲਾਂ ਦਿਤੀ ਸੀ।)

"ਸਾਲ ਪਹਿਲਾਂ ਤੁਸੀਂ ਸਰਕਾਰ ਬਨਾਮ ਛੁੱਨੂੰ ਦੇ ਮੁਕੱਦਮੇ ਵਿਚ ਗਵਾਹੀ ਦਿਤੀ ਸੀ ?"

"ਨਹੀਂ" (ਇਹ ਉੱਤਰ ਵੀ ਸੱਚ ਸੀ — ਛੁੱਨੂੰ ਦਾ ਮੁਕੱਦਮਾ ਚੌਦਾਂ ਮਹੀਨੇ ਪਹਿਲਾਂ ਹੋਇਆ ਸੀ।)

"........."

"ਨਹੀਂ।"

"........."

"ਨਹੀਂ।"

"........."

"ਨਹੀਂ।"

"........."

"ਹਾਂ।"

"........."

"ਹਾਂ।"

"ਇਸ ਤਰ੍ਹਾਂ ਤੁਸੀਂ ਹੁਣ ਤਕ ਕਈ ਮੁਕੱਦਮਿਆਂ ਵਿਚ ਸਰਕਾਰੀ ਗਵਾਹ ਰਹਿ ਚੁਕੇ ਓ ?"

"ਤੁਸੀਂ ਇਹੋ ਜਿਹੇ ਸਿਰਫ਼ ਦੋ ਮੁਕੱਦਮੇ ਗਿਣਾਏ ਹਨ।"

"ਏਨਿਆਂ ਮੁਕੱਦਮਿਆਂ ਵਿਚ ਤੁਸੀਂ ਪੁਲਿਸ ਨੂੰ ਹਰ ਵਾਰੀ ਗਵਾਹੀ ਲਈ ਮਿਲ ਜਾਂਦੇ ਓ। ਇਸ ਦਾ ਕੋਈ ਖ਼ਾਸ ਕਾਰਨ ਐ ?"

ਬੈਜ ਨਾਥ ਨੇ ਅਦਾਲਤ ਵਲ ਦੇਖ ਕੇ ਸ਼ਹੀਦਾਂ ਵਾਲੀ ਅਵਾਜ਼ ਵਿਚ ਕਿਹਾ, "ਵਜ੍ਹਾ ਇਹ ਹੈ ਕਿ ਮੈਂ ਜਵਾਨ ਮਰਦ ਆਂ!" ਉਸ ਦੀ ਛਾਤੀ ਤਣ ਗਈ, "ਬਦਮਾਸ਼ਾਂ ਦੇ ਖ਼ਿਲਾਫ਼ ਗਵਾਹੀ ਦੇਣ ਦੀ ਸਾਡੇ ਓਧਰ ਕਿਸੇ ਦੀ ਹਿੰਮਤ ਨਹੀਂ ਪੈਂਦੀ। ਮੈਂ ਬੇਧੜਕ ਆਦਮੀ ਹਾਂ ਅਤੇ ਗ਼ੁੰਡਾਗਰਦੀ ਦਾ ਦੁਸ਼ਮਨ ਆਂ। ਇਸ ਲਈ ਜੋ ਦੇਖਦਾਂ, ਖੁਲ੍ਹ ਕੇ ਸਭ ਦੇ ਸਾਹਮਣੇ ਕਹਿਣ ਵਿਚ ਝੱਕਦਾ ਨਹੀਂ।"

ਵਕੀਲ ਨੇ ਉਸ ਨੂੰ ਰੋਕਣ ਦੀ ਕੋਸ਼ਿਸ਼ ਕੀਤੀ, ਅਦਾਲਤ ਨੇ ਹੱਥ ਹਿਲਾ ਕੇ ਉਸ ਨੂੰ ਗਵਾਹ ਦੇ ਕਟੈਹਰੇ ਤੋਂ ਨਿਕਲ ਜਾਣ ਲਈ ਕਿਹਾ, ਪਰ ਬੈਜ ਨਾਥ ਦਾ ਵਿਆਖਿਆਨ ਬੰਦ ਨਾ ਹੋਇਆ। ਉਹ ਕਹਿੰਦਾ ਗਿਆ, "ਮੈਂ ਕਸਮ ਖਾਧੀ ਹੈ ਕਿ ਆਪਣੇ ਖੇਤਰ ਵਿਚੋਂ ਮੈਂ ਗ਼ੁੰਡਿਆਂ ਨੂੰ ਭਜਾ ਕੇ ਸਾਹ ਲਵਾਂਗਾ। ਮੈਂ ਆਪਣੀ ਗੱਲ

ਉਤੇ ਅਟੱਲ ਹਾਂ। ਇਸ ਵਿਚ ਜੇ ਮੇਰੇ ਪ੍ਰਾਣ ਵੀ ਨਿਕਲ ਜਾਣ ਤਾਂ ਮੈਨੂੰ ਇਸ ਦੀ ਚਿੰਤਾ ਨਹੀਂ......।"

"ਤੁਹਾਡਾ ਨਾਂ ?"

"ਛੋਟੇ ਪਹਿਲਵਾਨ।"

ਪਬਲਿਕ ਪ੍ਰਾਜ਼ੀਕਿਊਟਰ ਨੇ ਉਸ ਦੀ ਗੱਲ ਵਿਚ ਸੰਸ਼ੋਧਨ ਕੀਤਾ। ਪੇਸ਼ਕਾਰ ਨੇ ਕਿਹਾ, "ਲਿਖੋ, ਛੋਟੇ ਲਾਲ।"

ਛੋਟੇ ਪਹਿਲਵਾਨ ਨੇ ਉਸ ਨੂੰ ਇਸ ਤਰ੍ਹਾਂ ਦੇਖਿਆ ਜਿਵੇਂ ਸੱਚਮੁੱਚ ਹੀ ਛੋਟਾ ਬਣਾ ਦਿਤਾ ਗਿਆ ਹੋਵੇ। ਨਰਾਜ਼ਗੀ ਵਿਚ ਉਨ੍ਹਾਂ ਨੇ ਤੀਉੜੀ ਵੱਟੀ। ਦੂਜਾ ਸਵਾਲ ਹੋਇਆ, "ਬਾਪ ਦਾ ਨਾਂ ?"

"ਕੁਸਹਿਰ।"

ਪਬਲਿਕ ਪ੍ਰਾਜ਼ੀਕਿਊਟਰ ਨੇ ਫੇਰ ਸੰਸ਼ੋਧਨ ਕੀਤਾ, "ਕੁਸਹਿਹ ਪ੍ਰਸਾਦ।"

ਇਸ ਵਾਰ ਛੋਟੇ ਪਹਿਲਵਾਨ ਨੇ ਉਸ ਨੂੰ ਇਸ ਤਰ੍ਹਾਂ ਦੇਖਿਆ ਜਿਵੇਂ ਉਸ ਦੇ ਪਿਉ ਨੂੰ ਕਿਸੇ ਨੇ ਗਾਲ੍ਹ ਕੱਢੀ ਹੋਵੇ।

"ਜਾਤ ?"

"ਬ੍ਰਾਹਮਣ।"

"ਪਿੰਡ ?"

"ਅਸੀਂ ਗੰਜੀ ਹਾਂ।"

"ਠੀਕ ਹੈ, ਪਰ ਤੁਹਾਡੇ ਪਿੰਡ ਦਾ ਨਾਂ ਕੀ ਐ ?"

"ਗੰਜ।"

"ਕੌਣ ਗੰਜ ?"

ਛੋਟੇ ਪਹਿਲਵਾਨ ਨੇ ਆਕੜ ਕੇ ਕਿਹਾ, "ਕੋਈ ਸੌ ਦੋ ਸੌ ਗੰਜ ਥੋੜੇ ਈ ਨੇ।" ਫ਼ੇਰ ਰੁਕ ਕੇ ਕਿਹਾ, "ਸ਼ਿਵਪਾਲ ਗੰਜ।"

"ਕਹੋ ਭਗਵਾਨ ਦੀ ਕਸਮ, ਜੋ ਕਹਾਂਗਾ ਸੱਚ ਸੱਚ ਕਹਾਂਗਾ।"

"ਕਹਿ ਦਿਤਾ।"

"ਕਹਿ ਦਿਤਾ ਨਹੀਂ, ਮੂੰਹ ਨਾਲ ਕਹੋ, ਭਗਵਾਨ ਦੀ ਸੌਂਹ ਸੱਚ ਸੱਚ ਕਹਾਂਗਾ।"

"ਮੂੰਹ ਨਾਲ ਈ ਕਹਿ ਦਿਤਾ।"

ਅਰਦਲੀ ਅਦਾਲਤ ਦੇ ਮੂੰਹ ਵਲ ਦੇਖਣ ਲੱਗ ਪਿਆ। ਗੱਲ ਦੀ ਤੋਰ ਵਿਚ 'ਡੈਡਲਾਕ' ਪੈਦਾ ਹੋ ਗਿਆ ਸੀ। ਅਦਾਲਤ ਨੇ ਛੋਟੇ ਪਹਿਲਵਾਨ ਨੂੰ ਧਿਆਨ ਨਾਲ ਦੇਖਿਆ, ਉੱਭਰੇ ਹੋਏ ਮੌਰ, ਬੋਕ ਵਰਗੀ ਧੌਣ। ਬਕੌਲ ਗਯਾਦੀਨ, ਨਿਰਾ ਸੁੰਡ ਬਿਨ ਹਾਥੀ। ਓਧਰ ਅਦਾਲਤ ਦਾ ਸੁਭਾ ਬੁੱਧੀ-ਜੀਵੀ ਸੀ। ਉਸ ਨੇ ਅਰਦਲੀ ਨੂੰ ਹੁਕਮ ਦਿਤਾ, "ਗਵਾਹ ਨੂੰ ਕਹੋ, ਬਾਹਰ ਜਾ ਕੇ ਮੂੰਹ ਸਾਫ਼ ਕਰ ਆਏ।"

"ਬਾਹਰ ਜਾ ਕੇ ਪਹਿਲੇ ਮੂੰਹ ਸਾਫ਼ ਕਰ ਆਓ।"

ਛੋਟੇ ਪਹਿਲਵਾਨ ਨੇ ਕਪੜੇ ਨਾਲ ਮੂੰਹ ਦਾ ਫ਼ਰਜ਼ੀ ਪਸੀਨਾ ਪੂੰਝ ਲਿਆ। ਫੇਰ ਅਰਾਮ ਨਾਲ ਕਟਹਿਰੇ ਦਾ ਸਹਾਰਾ ਲੈ ਕੇ ਇਸ ਤਰ੍ਹਾਂ ਦੇਖਣ ਲੱਗੇ ਜਿਵੇਂ ਕੋਈ ਜਹਾਜ਼ ਦੀ ਰੇਲਿੰਗ ਦੇ ਸਹਾਰੇ ਖੜਾ ਹੋਇਆ ਸਮੁੰਦਰ ਵਿਚ ਜਲ-ਜੰਤੂਆਂ ਨੂੰ ਦੇਖਦਾ ਹੈ।

ਅਦਾਲਤ ਨੇ ਹੁਕਮ ਦਿਤਾ, "ਗਵਾਹ ਦਾ ਮੂੰਹ ਸਾਫ਼ ਕਰਾਓ।"

ਪਬਲਿਕ ਪ੍ਰਾਜ਼ੀਕਿਊਟਰ ਨੇ ਛੋਟੇ ਪਹਿਲਵਾਨ ਨੂੰ ਕਿਹਾ, "ਬਾਹਰ ਜਾ ਕੇ ਪਾਨ ਥੁਕ ਆਓ।"

ਛੋਟੇ ਪਹਿਲਵਾਨ ਸੱਚਮੁੱਚ ਹੀ ਇਸ ਵੇਲੇ ਬੜੇ ਆਤਮ-ਵਿਸ਼ਵਾਸ ਨਾਲ ਪਾਨ ਚਬਾ ਰਿਹਾ ਸੀ। ਉਸ ਨੂੰ ਲੱਗਾ, ਜਿਵੇਂ ਉਸ ਨੂੰ ਕਿਹਾ ਜਾ ਰਿਹਾ ਹੈ ਆਪਣਾ ਆਤਮ-ਵਿਸ਼ਵਾਸ ਥੁਕ ਆ। ਉਨ੍ਹਾਂ ਨੇ ਇਹ ਗੱਲ ਅਣਸੁਣੀ ਕਰ ਦਿਤੀ। ਪਰ ਹੌਲੀ ਜਿਹੀ ਪਾਨ ਗਲੇ ਤੋਂ ਹੇਠਾਂ ਉਤਾਰ ਲਿਆ ਅਤੇ ਇਕ ਵਾਰ ਫੇਰ ਕਪੜੇ ਨਾਲ ਮੂੰਹ ਸਾਫ਼ ਕਰ ਲਿਆ।

ਅਦਾਲਤ ਨੇ ਅਰਦਲੀ ਨੂੰ ਹੁਕਮ ਦਿਤਾ, "ਗਵਾਹ ਨੂੰ ਸੌਂਹ ਚੁਕਾਓ।"

ਅਰਦਲੀ ਨੇ ਇਸ ਸਮਝੌਤੇ ਨੂੰ ਟੇਢੀ ਨਜ਼ਰ ਨਾਲ ਦੇਖਦਿਆਂ ਛੋਟੇ ਪਹਿਲਵਾਨ ਨੂੰ ਕਿਹਾ, "ਕਹੋ, ਭਗਵਾਨ ਦੀ ਕਸਮ, ਜੋ ਕਹਾਂਗਾ ਸੱਚ ਸੱਚ ਕਹਾਂਗਾ।"

"ਸੱਚ ਸੱਚ ਕਹਾਂਗਾ।"

"ਭਗਵਾਨ ਦੀ ਸੌਂਹ।"

"ਭਗਵਾਨ ਦੀ ਸੌਂਹ।" ਛੋਟੇ ਪਹਿਲਵਾਨ ਨੇ ਏਧਰ ਓਧਰ ਦੇਖਦਿਆਂ ਇਸ ਵਾਰ ਅਚਾਨਕ ਹੀ ਕਹਿ ਦਿਤਾ।

ਪਬਲਿਕ ਪ੍ਰਾਜ਼ੀਕਿਊਟਰ ਨੇ ਪਹਿਲਾਂ ਛੋਟੇ ਪਹਿਲਵਾਨ ਪਾਸੋਂ ਜੋਗ ਨਾਥ ਦੇ ਘਰ ਵਿਚ ਤਲਾਸ਼ੀ ਸੰਬੰਧੀ ਸਵਾਲ ਪੁੱਛੇ। ਉਹ ਇਥੋਂ ਤਕ ਜਵਾਬ ਦਿੰਦੇ ਗਏ ਕਿ ਦਰੋਗ਼ਾ ਜੀ ਜੋਗ ਨਾਥ ਦੇ ਨਾਲ ਹੀ ਉਸ ਦੇ ਘਰ ਵਿਚ ਦਾਖ਼ਲ ਹੋਏ ਸਨ।

"ਫੇਰ ਘਰ ਦੀ ਤਲਾਸ਼ੀ ਲਈ ਗਈ ?"

"ਹਾਂ।"

"ਕੀ ਨਿਕਲਿਆ ?"

"ਕੁਝ ਨਹੀਂ" ਪਬਲਿਕ ਪ੍ਰਾਜ਼ੀਕਿਊਟਰ ਨੇ ਘੂਰ ਕੇ ਵੇਖਿਆ। ਜ਼ੋਰ ਨਾਲ ਪੁਛਿਆ, "ਮੈਂ ਪੁੱਛ ਰਿਹਾਂ, ਤਲਾਸ਼ੀ ਵਿਚ ਕੀ ਨਿਕਲਿਆ ?"

"ਨਿਕਲੇਗਾ ਕੀ ? ਘੰਟਾ ?"

ਜੋਗ ਨਾਥ ਤੇ ਉਸ ਦਾ ਵਕੀਲ ਦੋਵੇਂ ਇਕੱਠੇ ਮੁਸਕਰਾਏ। ਪਿੱਛੇ ਵਲੋਂ ਸਨਿੱਚਰ ਨੇ ਕਿਹਾ, "ਸ਼ਾਬਾਸ਼ ! ਵਗੀ ਚੱਲ, ਬੇਟਾ।"

"ਇਹ ਕੌਣ ਬੋਲ ਰਿਹੈ ? ਕੀ ਬਦਤਮੀਜ਼ੀ ਐ ?" ਅਦਾਲਤ ਨੇ ਗੰਭੀਰਤਾ ਨਾਲ ਪੁੱਛ ਕੀਤੀ, ਪਰ ਸਨਿੱਚਰ ਓਦੋਂ ਤਕ ਅਦਾਲਤ ਦੇ ਬਾਹਰ ਜਾ ਚੁਕਾ ਸੀ।

ਪਬਲਿਕ ਪ੍ਰਾਜ਼ੀਕਿਊਟਰ ਨੇ ਕਿਹਾ, "ਤਲਾਸ਼ੀ ਵਿਚ ਤਿੰਨ ਜ਼ੇਵਰ ਨਿਕਲੇ ਸਨ, ਜੋ ਤੁਹਾਡੇ ਸਾਹਮਣੇ ਰਖੇ ਹੋਏ ਨੇ।"

ਜੋਗ ਨਾਥ ਦਾ ਵਕੀਲ ਉਛਲ ਕੇ ਸਾਹਮਣੇ ਆ ਗਿਆ। ਅਦਾਲਤ ਨੂੰ ਬੋਲਿਆ, "ਸ੍ਰੀਮਾਨ, ਇਹ ਤਾਂ ਜਿਰਹ ਐ।"

ਪਬਲਿਕ ਪ੍ਰਾਜ਼ੀਕਿਊਟਰ ਨੇ ਕਿਹਾ, "ਹਜ਼ੂਰ, ਗਵਾਹ ਫਿਰ ਗਿਐ। ਮੈਂ ਇਸ ਉਤੇ ਜਿਰਹ ਕਰਨ ਦੀ ਆਗਿਆ ਚਾਹਾਂਗਾ।"

ਅਦਾਲਤ ਨੇ ਗੰਭੀਰਤਾ ਪੂਰਵਕ ਕਿਹਾ, "ਕਰੋ।" "ਸ੍ਰੀਮਾਨ, ਇਹ ਲਿਖ ਦੇਣ ਕਿ ਇਸ ਗਵਾਹ ਨੂੰ ਵਿਰੋਧੀ ਮੰਨ ਰਹੇ ਹਨ।"

ਪਬਲਿਕ ਪ੍ਰਾਜ਼ੀਕਿਊਟਰ ਨੇ ਆਪਣੀ ਫ਼ਾਈਲ ਵਿਚੋਂ ਇਕ ਦਰਖ਼ਾਸਤ ਕੱਢੀ ਜੋ ਜ਼ਰੂਰ ਪਹਿਲਾਂ ਤੋਂ ਹੀ ਲਿਖ ਕੇ ਰਖੀ ਹੋਈ ਹੋਵੇਗੀ। ਦਰਖ਼ਾਸਤ ਕਚਹਿਰੀ ਵਿਚ ਪੇਸ਼ ਕਰ ਦਿਤੀ ਗਈ।

ਸਫ਼ਾਈ ਦੇ ਵਕੀਲ ਨੇ ਫੇਰ ਇਤਰਾਜ਼ ਕੀਤਾ, "ਸ੍ਰੀਮਾਨ ਜੀ, ਇਹ ਦਰਖ਼ਾਸਤ ਪਹਿਲਾਂ ਦੀ ਹੀ ਲਿਖੀ ਹੋਈ ਹੈ ?"

"ਇਸ ਵਿਚ ਕੋਈ ਫ਼ਰਕ ਨਹੀਂ ਪੈਂਦਾ।" ਅਦਾਲਤ ਨੇ ਵਿਦਵਤਾ ਪੂਰਬਕ ਕਿਹਾ।

ਪਰ ਓਧਰੋਂ ਉਸ ਦੀ ਸਫ਼ਾਈ ਵਿਚ ਕੁਝ ਕਹਿਣਾ ਜ਼ਰੂਰੀ ਹੋ ਗਿਆ। ਪਬਲਿਕ ਪ੍ਰਾਜ਼ੀਕਿਊਟਰ ਬੋਲਿਆ, "ਹਜ਼ੂਰ, ਇਹ ਤਾਂ ਨਿਤ ਦਾ ਕਾਰੋਬਾਰ ਐ। ਅਦਾਲਤੀ ਦਾਅ-ਪੇਚ। ਹਰ ਮੌਕੇ ਲਈ ਪਹਿਲਾਂ ਤੋਂ ਤਿਆਰ ਹੋ ਕੇ ਆਉਂਦੇ ਨੇ।"

"ਠੀਕ ਐ, ਠੀਕ ਐ, ਤੁਸੀਂ ਜਿਰਹ ਕਰੋ।"

ਪਬਲਿਕ ਪ੍ਰਾਜ਼ੀਕਿਊਟਰ ਨੇ ਛੋਟੇ ਪਹਿਲਵਾਨ ਵਲ ਮੁੜ ਕੇ ਆਪਣਾ ਸਵਾਲ ਦੁਹਰਾਇਆ, "ਇਹ ਜੋ ਤਿੰਨ ਜ਼ੇਵਰ ਤੁਹਾਡੇ ਸਾਹਮਣੇ ਪਏ ਹਨ, ਇਹ ਤਲਾਸ਼ੀ ਵੇਲੇ ਜੋਗ ਨਾਥ ਦੇ ਘਰੋਂ ਬਰਾਮਦ ਹੋਏ ਸਨ ?"

ਇਸ ਅਦਾ ਨਾਲ ਜਿਵੇਂ ਉਹ ਵਿਅਰਥ ਝਖ ਨਹੀਂ ਮਾਰਨਾ ਚਾਹੁੰਦੇ, ਛੋਟੇ

ਪਹਿਲਵਾਨ ਨੇ ਅਦਾਲਤ ਨੂੰ ਕਿਹਾ, "ਮੇਰਾ ਜੋ ਬਿਆਨ ਸੀ, ਉਹ ਹੋ ਚੁਕਿਐ। ਤਲਾਸ਼ੀ ਵਿਚ ਕੁਝ ਨਹੀਂ ਨਿਕਲਿਆ।"

ਪਬਲਿਕ ਪ੍ਰਾਜ਼ੀਕਿਊਟਰ ਨੇ ਮਿਸਲ ਵਿਚੋਂ ਇਕ ਕਾਗਜ਼ ਕੱਢ ਕੇ ਕਿਹਾ, "ਇਹ ਫ਼ਰਦ ਬਰਾਮਦਗੀ ਤੁਹਾਡੇ ਸਾਹਮਣੇ ਲਿਖੀ ਗਈ ਐ ?"

"ਮੇਰੇ ਸਾਹਮਣੇ ਤਾਂ ਬਸ ਗਾਲੀ-ਗਲੋਚ ਹੀ ਹੁੰਦਾ ਰਿਹੈ, ਲਿਖਾ-ਪੜ੍ਹੀ ਦੀ ਤਾਂ ਵਾਰੀ ਈ ਨਹੀਂ ਆਈ।"

"ਇਸ ਫ਼ਰਦ ਉਤੇ ਤੁਸੀਂ ਦਸਖ਼ਤ ਕੀਤੇ ਸਨ ? ਦੇਖ ਕੇ ਦੱਸੋ।"

ਛੋਟੇ ਪਹਿਲਵਾਨ ਨੇ ਕਾਗਜ਼ ਨੂੰ ਦੇਖਿਆ ਈ ਨਾਂਹ। ਆਕੜ ਕੇ ਕਿਹਾ, "ਨਹੀਂ।"

ਪਬਲਿਕ ਪ੍ਰਾਜ਼ੀਕਿਊਟਰ ਨੇ ਇਕ ਥਾਂ ਉਤੇ ਛੋਟੇ ਦੇ ਦਸਖ਼ਤਾਂ ਵਲ ਇਸ਼ਾਰਾ ਕਰ ਕੇ ਕਿਹਾ, "ਇਹ ਦੇਖੋ, ਅੱਛੀ ਤਰ੍ਹਾਂ ਦੇਖ ਲਓ। ਇਹ ਦਸਖ਼ਤ ਤੁਹਾਡੇ ਹੀ ਨੇ ?"

ਛੋਟੇ ਪਹਿਲਵਾਨ ਨੇ ਅਦਾਲਤ ਨੂੰ ਕਿਹਾ, "ਮੇਰਾ ਬਿਆਨ ਤਾਂ ਹੋ ਗਿਐ, ਸਰਕਾਰ, ਹੁਣ ਇਹ ਕਿਉਂ ਉਸੇ ਸਵਾਲ ਨੂੰ ਵਾਰ ਵਾਰ ਪੁੱਛ ਰਹੇ ਨੇ ?"

ਪਰ ਅਦਾਲਤ ਨੇ ਇਸ ਵਾਰ ਹਮਦਰਦੀ ਨਹੀਂ ਦਿਖਾਈ। ਚੇਤਾਵਨੀ ਦਿਤੀ, "ਕਾਗਜ਼ ਦੇਖ ਕੇ ਜਵਾਬ ਦਿਓ। ਗ਼ਲਤ-ਬਿਆਨੀ ਕੀਤੀ ਤਾਂ ਜੇਲ੍ਹ ਜਾਓਗੇ।"

ਛੋਟੇ ਉਤੇ ਇਸ ਦਾ ਕੋਈ ਅਸਰ ਨਹੀਂ ਹੋਇਆ। ਸੀਨਾ ਤਾਣ ਕੇ ਬੋਲਿਆ, "ਜੇਲ੍ਹ ਦਾ ਤਾਂ ਧੰਦਾ ਈ ਹੁੰਦੈ, ਹਜ਼ੂਰ। ਜਦ ਅਦਾਲਤ ਵਿਚ ਈ ਆ ਗਏ ਤਾਂ ਇਕ ਲੱਤ ਤਾਂ ਜੇਲ੍ਹ ਵਿਚ ਰਖੀ ਈ ਜਾਂਦੀ ਐ। ਪਰ ਮੈਂ ਕਾਗ਼ਜ਼ ਵਿਚ ਕੀ ਦੇਖਾਂ ? ਮੇਰੇ ਲਈ ਤਾਂ ਕਾਲਾ ਅੱਖਰ ਭੈਂਸ ਬਰੋਬਰ ਐ।"

ਪਬਲਿਕ ਪ੍ਰਾਜ਼ੀਕਿਊਟਰ ਨੇ ਅਵਾਜ਼ ਉੱਚੀ ਕਰਦਿਆਂ ਕਿਹਾ, "ਫੇਰ ਤੁਸੀਂ ਦਸਖ਼ਤ ਕਿਵੇਂ ਕਰ ਲੈਂਦੇ ਓ, ਇਹ ਦਸਖ਼ਤ ਤੁਸੀਂ ਨਹੀਂ ਕੀਤੇ ?"

ਏਨੀ ਦੇਰ ਪਿੱਛੋਂ ਜੋਗਨਾਥ ਦੇ ਵਕੀਲ ਨੇ ਮੂੰਹ ਖੋਲ੍ਹਿਆ, ਜਿਵੇਂ ਕੋਈ ਕਿਸੇ ਵੱਡੇ ਨੂੰ ਪਿਆਰ ਨਾਲ ਪੁਚਕਾਰ ਰਿਹਾ ਹੋਵੇ। ਉਸ ਨੇ ਕਿਹਾ, "ਹੌਲੀ ਹੌਲੀ ਇਕ ਇਕ ਕਰ ਕੇ ਸਵਾਲ ਕਰੋ। ਗਵਾਹ ਕਿਤੇ ਭੱਜਾ ਨਹੀਂ ਜਾ ਰਿਹਾ।"

ਪਬਲਿਕ ਪ੍ਰਾਜ਼ੀਕਿਊਟਰ ਨੇ ਇਸ ਉਤੇ ਬਿਨਾਂ ਧਿਆਨ ਦਿਤੇ ਸਵਾਲ ਕੀਤਾ, "ਤਾ ਤੁਸੀਂ ਦਸਖ਼ਤ ਕਿਵੇਂ ਕਰ ਲੈਂਦੇ ਓ ?"

"ਦਸਖ਼ਤ ਕੌਣ ਕਰਦੈ ? ਕਿਸੇ ਨੇ ਸਾਡੀਆਂ ਸੱਤਾਂ ਪੀੜ੍ਹੀਆਂ ਵਿਚੋਂ ਕਦੀ ਦਸਖ਼ਤ ਕੀਤੇ ਨੇ ਜੋ ਅਸੀਂ ਕਰਾਂਗੇ ? ਦੇਖ ਲਓ ਜਾ ਕੇ, ਪੰਜ ਸੌ ਕਾਗ਼ਜ਼ ਪਏ ਨੇ। ਹਰ ਇਕ ਵਿਚ ਮੈਂ ਅੰਗੂਠੇ ਦਾ ਈ ਨਿਸ਼ਾਨ ਲਾਇਐ, ਬਰੋਬਰ।"

ਛੋਟੇ ਪਹਿਲਵਾਨ ਨੇ ਅਭਿਮਾਨ ਨਾਲ ਅਦਾਲਤ ਦੇ ਚਾਰੇ ਪਾਸੇ ਨਿਗਾਹ ਫੇਰੀ। ਪਬਲਿਕ ਪ੍ਰਜ਼ੀਕਿਊਟਰ ਨੇ ਫੇਰ ਪੁਛਿਆ, "ਮੈਂ ਕਹਿੰਦਾਂ ਕਿ ਇਸ ਕਾਗਜ਼ ਉਤੇ ਤੁਸੀਂ ਦਸਖ਼ਤ ਕੀਤੇ ਨੇ ?"

"ਬੋਲਣ ਵੇਲੇ ਤਾਂ ਤੁਸੀਂ ਭਾਵੇਂ ਤਿੱਤਰ ਵਾਂਗ ਬੋਲੀ ਜਾਓ। ਕੌਣ ਰੋਕਦੈ।"

ਅਦਾਲਤ ਨੇ ਟੋਕਿਆ, "ਤਮੀਜ਼ ਨਾਲ ਗੱਲ ਕਰੋ।"

ਛੋਟੇ ਪਹਿਲਵਾਨ ਜੋਸ਼ ਵਿਚ ਆ ਗਏ। ਬੋਲੇ, "ਆਪਣੀ ਆਪਣੀ ਤਮੀਜ਼ ਐ ਸਰਕਾਰ, ਇਨ੍ਹਾਂ ਦੇ ਰੋਹਬ ਵਿਚ ਆ ਕੇ ਗ਼ਲਤ ਗੱਲ ਕਿਉਂ ਕਹਾਂ ?"

ਪਬਲਿਕ ਪ੍ਰਾਜ਼ੀਕਿਊਟਰ ਨੇ ਆਪਣੇ ਕਾਗਜ਼ ਸਮੇਟ ਲਏ। ਕਿਹਾ, "ਮੈਂ ਕੁਝ ਨਹੀਂ ਪੁੱਛਣਾ।"

ਛੋਟੇ ਪਹਿਲਵਾਨ ਆਪਣੀ ਲੁੰਗੀ ਇਕੱਠੀ ਕਰਦੇ ਖਿਸਕਣ ਲੱਗੇ। ਉਸੇ ਵੇਲੇ ਜੋਗ ਨਾਥ ਦੇ ਵਕੀਲ ਨੇ ਕਿਹਾ, "ਮੈਂ ਕੁਝ ਸਵਾਲ ਪੁੱਛਾਂਗਾ, ਸ੍ਰੀਮਾਨ!"

ਅਦਾਲਤ ਨੂੰ ਕੋਈ ਇਤਰਾਜ਼ ਨਹੀਂ ਸੀ। ਵਕੀਲ ਨੇ ਪੁੱਛਿਆ :

"ਗਯਾਦੀਨ ਦੀ ਲੜਕੀ ਬੇਲਾ ਨੂੰ ਤੁਸੀਂ ਜਾਣਦੇ ਓ ?"

"ਕੌਣ ਨਹੀਂ ਜਾਣਦਾ ?"

"ਏਧਰ ਓਧਰ ਦੀ ਗੱਲ ਨਾ ਕਰੋ। ਉਸ ਬਾਰੇ ਦੱਸੋ। ਤੁਸੀਂ ਆਪ ਜਾਣਦੇ ਓ ਕਿ ਨਹੀਂ ?"

"ਜਾਣਦਾ ਕਿਉਂ ਨਹੀਂ ?"

"ਉਹ ਲੜਕੀ ਕਿਹੋ ਜਿਹੀ ਐ ?"

"ਬਦਚਲਨ ਐ।

ਅਦਾਲਤ ਨੇ ਕਿਹਾ, "ਇਹ ਜਿਰਹ ਵਿਅਰਥ ਐ। ਇਸ ਦਾ ਸਬੰਧ ਮੁਕੱਦਮੇ ਨਾਲ ਕੋਈ ਨਹੀਂ।"

"ਹੈ ਕਿਉਂ ਨਹੀਂ, ਸ੍ਰੀਮਾਨ ! ਗੱਲ ਹੁਣ ਸਾਫ਼ ਹੁੰਦੀ ਜਾਂਦੀ ਐ।" ਵਕੀਲ ਨੇ ਚੁਟਕੀ ਵਜਾਉਂਦਿਆਂ ਕਿਹਾ ਤੇ ਕਹਿ ਕੇ ਉਸ ਨੇ ਛੋਟੇ ਪਹਿਲਵਾਨ ਤੋਂ ਪੁੱਛਿਆ :

"ਤੁਸੀਂ ਕਿਵੇਂ ਕਹਿੰਦੇ ਹੋ ਕਿ ਬੇਲਾ ਬਦਚਲਨ ਐ ?"

"ਅੱਖਾਂ ਨਾਲ ਦੇਖਿਐ।"

"ਕੀ ਦੇਖਿਐ ?"

"ਕਿ ਉਹ ਜੋਗ ਨਾਥ ਨਾਲ ਬਦਚਲਨੀ ਕਰ ਰਹੀ ਸੀ। ਗਯਾਦੀਨ ਨੇ ਇਸੇ ਲਈ ਜੋਗ ਨਾਥ ਨੂੰ ਇਸ ਮੁਕੱਦਮੇ ਵਿਚ ਫਸਾਇਐ।"

ਇਸ ਦੇ ਪਿੱਛੋਂ ਜਿਰਹ ਓਸੇ ਪੁਰਾਣੀ ਲੀਹ ਉਤੇ ਆ ਗਈ, ਜਿਸ ਉਤੇ ਅਦਾਲਤਾਂ ਵਿਚ ਹਜ਼ਾਰਾਂ ਵਾਰੀ ਪ੍ਰਮਾਣਿਤ ਕੀਤਾ ਜਾ ਚੁਕਾ ਹੈ ਕਿ ਸੰਸਾਰ ਵਿਚ ਕੋਈ ਵੀ ਚੋਰ

ਨਹੀਂ ਹੁੰਦਾ, ਬਲਕਿ ਜਿਸ ਨੂੰ ਚੋਰ ਸਮਝਿਆ ਜਾਂਦਾ ਹੈ ਉਹ ਘਰ ਵਾਲੇ ਦੀ ਪਤਨੀ, ਭੈਣ ਜਾਂ ਧੀ ਦਾ ਪ੍ਰੇਮੀ ਸੀ, ਜਿਸ ਨੂੰ ਉਸ ਨੇ ਰਾਤ ਨੂੰ ਏਕਾਂਤ ਵਿਚ ਆਪਣੇ ਨਾਲ ਸੌਣ ਲਈ ਬੁਲਾਇਆ ਸੀ, ਪਰ ਘਰ ਵਾਲਾ ਉਸ ਨੂੰ ਆਪਣਾ ਸੰਬੰਧੀ, ਜੀਜਾ ਜਾਂ ਜਵਾਈ ਦੱਸਣ ਦੀ ਥਾਂ ਚੋਰ ਕਹਿਣ ਉਤੇ ਉਤਰ ਆਇਆ ਅਤੇ ਸ੍ਰੀਮਾਨ, ਇਸੇ ਦਾ ਨਤੀਜਾ ਹੈ ਕਿ......।

ਉਹ ਦਰੋਗ਼ਾ ਜੀ ਹੁਣ ਸ਼ਿਵਪਾਲ ਗੰਜ ਵਿਚ ਨਹੀਂ ਸਨ। ਆਪਣੇ ਟੁੱਟੇ ਫੁੱਟੇ ਪਲੰਘ, ਲਵੇਰੀ ਗਾਂ ਤੇ ਕਾਨਵੈਂਟ ਜਾਣ ਵਾਲੀ ਕੁੜੀ ਨਾਲ ਸ਼ਹਿਰ ਵਿਚ ਆ ਗਏ ਸਨ ਅਤੇ ਕਿਸੇ ਗਲੀ ਵਿਚ ਬੜੀ ਔਖਿਆਈ ਨਾਲ ਇਕ ਛੋਟਾ ਜਿਹਾ ਕਿਰਾਏ ਦਾ ਮਕਾਨ ਲੱਭ ਕੇ ਰਹਿਣ ਲੱਗ ਪਏ ਸਨ। ਉਹ ਕਿਸੇ ਖ਼ਾਸ ਕੰਮ ਉਤੇ ਲਾ ਦਿਤੇ ਗਏ ਸਨ ਜਿਸ ਵਿਚ ਉਨ੍ਹਾਂ ਨੂੰ ਆਮ ਨਾਗਰਿਕ ਦੀ ਤਰ੍ਹਾਂ ਰਹਿਣਾ ਪੈਂਦਾ ਸੀ ਅਤੇ ਕਿਉਂਕਿ ਸਰਕਾਰੀ ਆਦਮੀਆਂ ਲਈ ਆਮ ਨਾਗਰਿਕ ਦੀ ਤਰ੍ਹਾਂ ਰਹਿਣਾ ਬੜੀ ਦੁਖਦਾਈ ਦਸ਼ਾ ਦਾ ਸੂਚਕ ਹੁੰਦਾ ਹੈ, ਇਸ ਲਈ ਉਨ੍ਹਾਂ ਨੂੰ ਦੇਖ ਕੇ ਅਫ਼ਸੋਸ ਹੁੰਦਾ ਸੀ।

ਪਰ ਕਿਉਂਕਿ ਜੋਗ ਨਾਥ ਦੇ ਵਿਰੁੱਧ ਚੋਰੀ ਦੇ ਮੁਕੱਦਮੇ ਦੀ ਜਾਂਚ ਉਨ੍ਹਾਂ ਨੇ ਕੀਤੀ ਸੀ, ਇਸ ਲਈ ਉਨ੍ਹਾਂ ਨੂੰ ਅੱਜ ਗੰਜੀਆਂ ਦੇ ਸੰਬੰਧ ਵਿਚ ਫੇਰ ਕਚਹਿਰੀ ਵਿਚ ਆਉਣਾ ਪੈ ਗਿਆ ਸੀ। ਛੋਟੇ ਦੀ ਗਵਾਹੀ ਸੁਣਦੇ ਹੀ ਉਨ੍ਹਾਂ ਨੇ 'ਛੀ-ਛੀ' ਕਰਨਾ ਸ਼ੁਰੂ ਕਰ ਦਿਤਾ ਅਤੇ ਇਸ ਤੋਂ ਪਹਿਲਾਂ ਕਿ ਅਦਾਲਤ ਦੀ ਨਜ਼ਰ ਉਨ੍ਹਾਂ ਉਤੇ ਪੈਂਦੀ, ਉਹ ਗਯਾਦੀਨ ਦਾ ਹੱਥ ਫੜ ਕੇ ਬਾਹਰ ਨਿਕਲ ਗਏ ਤੇ ਥੋੜੀ ਦੇਰ ਚੁਪਚਾਪ ਖੜੇ ਰਹੇ।

ਅਖ਼ੀਰ ਵਿਚ ਦਰੋਗ਼ਾ ਜੀ ਨੇ ਕਿਹਾ, "ਇਹ ਗੰਜੀਏ! ਬੇਈਮਾਨੀ ਦੀ ਵੀ ਕੋਈ ਹੱਦ ਐ। ਐਸੀ ਕੁੜੀ ਲਈ ਇਸ ਤਰ੍ਹਾਂ ਦੀਆਂ ਗੱਲਾਂ ਕਰਦਿਆਂ ਉਨ੍ਹਾਂ ਦੀ ਜੀਭ ਟੁੱਟ ਕੇ ਨਹੀਂ ਡਿਗ ਪੈਂਦੀ ?"

ਗਯਾਦੀਨ ਫ਼ਰਸ਼ ਵਲ ਦੇਖ ਰਿਹਾ ਸੀ। ਇਕ ਆਲਪਿਨ ਦੋ ਇੱਟਾਂ ਦੇ ਵਿਚ ਪਈ ਹੋਈ ਸੀ। ਲੱਗਦਾ ਸੀ ਉਹ ਸੋਚ ਰਹੇ ਹਨ, ਇਸ ਨੂੰ ਚੁਕਿਆ ਜਾਵੇ ਕਿ ਨਾ।

ਦਰੋਗ਼ਾ ਜੀ ਘ੍ਰਿਣਾ ਨਾਲ ਬੋਲੇ, "ਕੋਈ ਕਿਸੇ ਲਈ ਕੁਝ ਵੀ ਕਹਿ ਸਕਦੈ। ਭਲੇ ਲੋਕ ਨੂੰ ਕੋਈ ਵੀ ਪੁੱਛਣ ਵਾਲਾ ਨਹੀਂ।"

ਤਾਂ ਗਯਾਦੀਨ ਨੇ ਕਿਹਾ — ਆਪਣੀ ਅਗਲੀ ਜਾਣੀ-ਪਛਾਣੀ, ਥਕੀ ਟੁੱਟੀ, ਠੰਢੀ ਅਵਾਜ਼ ਵਿਚ — "ਇਹ ਤਾਂ ਹੋਣਾ ਹੀ ਸੀ, ਦਰੋਗ਼ਾ ਜੀ! ਜਿਸ ਦਿਨ ਤੁਸੀਂ ਜੋਗ ਨਾਥ

ਨੂੰ ਫੜਿਆ ਸੀ, ਮੈਂ ਸਮਝ ਗਿਆ ਸੀ ਕਿ ਮੇਰੇ ਘਰ ਵਿਚ ਹੁਣ ਕਿਸੇ ਦੀ ਇੱਜ਼ਤ ਨਹੀਂ ਬਚ ਸਕਦੀ।''

''ਮੈਨੂੰ ਬੜਾ ਅਫ਼ਸੋਸ ਐ।''

''ਅਫ਼ਸੋਸ ਦੀ ਕੋਈ ਗੱਲ ਨਹੀਂ। ਤੁਹਾਡਾ ਕੀ ਕਸੂਰ ? ਜਿਸ ਨੂੰ ਚੋਰ ਬਣਾ ਕੇ ਜੇਲ੍ਹ ਭਿਜਵਾਉਣਾ ਚਾਹੋਗੇ, ਉਹ ਆਪਣੇ ਵਲੋਂ ਕਸਰ ਥੋੜਾ ਈ ਛੱਡੇਗਾ ?''

''ਮੇਰਾ ਤਾਂ ਸਰੀਰ ਸੜਨ ਲੱਗ ਪਿਐ।''

''ਮੇਰੇ ਲਈ ਸਰੀਰ ਨਾ ਸਾੜੋ, ਦਰੋਗਾ ਜੀ। ਇਹ ਤਾਂ ਆਪਣੇ ਦੇਸ਼ ਦੀ ਚਾਲ ਐ। ਜਦ ਕਚਹਿਰੀ ਦਾ ਮੂੰਹ ਦੇਖਿਐ ਤਾਂ ਸਭ ਕੁਝ ਸਹਿਣਾ ਪਵੇਗਾ। ਜਿਸ ਨੂੰ ਏਥੇ ਆਉਣਾ ਪਏ, ਸਮਝ ਲਓ, ਉਸ ਵਿਚਾਰੇ ਦੇ ਭਾਗ ਹੀ ਸੜ ਗਏ। ਤੁਸੀਂ ਦੇਹ ਸਾੜ ਕੇ ਕੀ ਕਰ ਲਓਗੇ, ਦਰੋਗਾ ਜੀ......?''

ਜੋਗ ਨਾਥ ਦਾ ਵਕੀਲ ਤੀਰ ਦੀ ਤਰ੍ਹਾਂ ਬਾਹਰ ਆ ਕੇ ਕਿਸੇ ਹੋਰ ਕਚਹਿਰੀ ਵਲ ਦੌੜਿਆ। ਪਿੱਛੇ ਪਿੱਛੇ ਦੌੜਦੀਆਂ ਅਸਾਮੀਆਂ ਨੂੰ ਉਸ ਨੇ ਕਿਹਾ, ''ਛੇਤੀ ਨਾ ਕਰੋ, ਹਾਲੇ ਬਰੀ ਹੋ ਲੈਣ ਦਿਓ ਜੋਗ ਨਾਥ ਨੂੰ। ਫੇਰ ਇਕ ਇਕ ਨੂੰ ਸਿੱਝ ਲਵਾਂਗੇ। ਆਹੋ, ਆਹੋ, ਪੁਲਿਸ ਨੂੰ ਵੀ।''

ਦਰੋਗਾ ਜੀ ਨੇ ਚੌਂਕ ਕੇ ਦੇਖਿਆ, ਪਰ ਉਨ੍ਹਾਂ ਦੇ ਦੇਖਣ ਲਈ ਕੁਝ ਵੀ ਬਾਕੀ ਨਹੀਂ ਸੀ।

# 21

ਇਸ ਵੇਲੇ ਪ੍ਰਿੰਸੀਪਲ ਸਾਹਿਬ ਵੈਦ ਜੀ ਦੇ ਸਾਹਮਣੇ ਕਾਲਜ ਦੀਆਂ ਸਮੱਸਿਆਵਾਂ ਉਤੇ ਵਿਚਾਰ ਕਰ ਰਹੇ ਸਨ, ਅਰਥਾਤ ਖੰਨਾ ਮਾਸਟਰ ਨੂੰ ਗਾਲ੍ਹਾਂ ਦੇ ਰਹੇ ਸਨ।

ਇਸ ਤੋਂ ਇਕ ਦਿਨ ਪਹਿਲਾਂ ਦਫ਼ਾ 107 ਦੇ ਮੁਕੱਦਮੇ ਵਿਚ ਜਦ ਉਹ ਕਚਹਿਰੀ ਵਿਚ ਪਹੁੰਚੇ ਸਨ ਤਾਂ ਉਨ੍ਹਾਂ ਨੂੰ ਮੁਕੱਦਮੇ ਵਿਚ ਇਕ ਨਵਾਂ ਮੋੜ ਦਿਖਾਈ ਦਿਤਾ ਸੀ, ਕਿਉਂਕਿ ਖੰਨਾ ਮਾਸਟਰ ਦੇ ਵਕੀਲ ਨੇ ਆਪਣੀ ਬਹਿਸ ਵਿਚ ਕੁਝ ਇਸ ਤਰ੍ਹਾਂ ਗੱਲਾਂ ਕਹੀਆਂ ਸਨ :

ਸ੍ਰੀਮਾਨ ! ਇਹ ਮੁਕੱਦਮਾ 'ਹੈਵਜ਼' ਅਤੇ 'ਹੈਵ ਨਾਟਸ' ਦਾ ਐ । ਇਕ ਪਾਸੇ ਕਾਲਜ ਦੇ ਮੈਨੇਜਰ ਹਨ ਜੋ ਵੈਦ ਮਹਾਰਾਜ ਕਹਾਉਂਦੇ ਹਨ, ਪਰ ਅਸਲ ਵਿਚ ਉਹ ਵੈਦ ਘਟ ਹਨ ਤੇ ਮਹਾਰਾਜ ਵਧੇਰੇ । ਉਨ੍ਹਾਂ ਦੇ ਪਿੱਛੇ ਉਨ੍ਹਾਂ ਦੇ ਸੈਂਕੜੇ ਗੁਰਗੇ ਅਤੇ ਗੁੰਡੇ ਹਨ । ਉਨ੍ਹਾਂ ਵਿਚੋਂ ਇਸ ਕਾਲਜ ਦੇ ਪ੍ਰਿੰਸੀਪਲ ਅਤੇ ਅੱਠ-ਦਸ ਮਾਸਟਰ ਵੀ ਹਨ ਜੋ ਜਾਂ ਤਾਂ ਉਨ੍ਹਾਂ ਦੇ ਰਿਸ਼ਤੇਦਾਰ ਨੇ ਜਾਂ ਰਿਸ਼ਤੇਦਾਰਾਂ ਦੇ ਰਿਸ਼ਤੇਦਾਰ । ਇਨ੍ਹਾਂ ਸਭ ਦੀ ਘਰੋਗੀ ਹਾਲਤ ਅੱਛੀ ਐ ਅਤੇ ਜੇ ਅੱਛੀ ਨਾ ਹੋਵੇ ਤਾਂ ਕਾਲਜ ਦੇ ਫ਼ੰਡ ਤੋਂ ਉਹ ਪੂਰੀ ਕਰ ਲਈ ਜਾਂਦੀ ਐ । ਸ੍ਰੀਮਾਨ, ਦੂਜੇ ਪਾਸੇ ਖੰਨਾ ਅਤੇ ਉਸ ਵਰਗੇ ਅੱਠ ਦਸ ਮਾਸਟਰ ਨੇ ਜੋ ਗ਼ਰੀਬ ਨੇ ਤੇ ਜਿਨ੍ਹਾਂ ਨੂੰ ਇਨ੍ਹਾਂ ਲੋਕਾਂ ਦਾ ਖੜ-ਯੰਤਰ ਲਗਾਤਾਰ ਦੱਬੀ ਰਖਦੈ । ਆਪਸੀ ਟੱਕਰ ਦਾ ਵੱਡਾ ਕਾਰਣ ਇਹੀ ਐ ।"

ਅਦਾਲਤ ਨੇ ਅੰਗਰੇਜ਼ੀ ਵਿਚ ਕਿਹਾ ਸੀ, "ਅਰਥਾਤ ਝਗੜਾ ਰੋਟੀਆਂ ਅਤੇ ਮੱਛੀਆਂ ਦਾ ਹੈ ।"

ਵਕੀਲ ਨੇ ਆਪਣੀ ਦਲੀਲ ਨੂੰ ਕੱਟਦਿਆਂ, ਸੋਧਦਿਆਂ, ਵਧਾਉਂਦਿਆਂ, ਘਟਾਉਂਦਿਆਂ ਅਤੇ ਫੇਰ ਓਸੇ ਗੱਲ ਨੂੰ ਉਖਾੜਦਿਆਂ ਪਛਾੜਦਿਆਂ ਅਤੇ ਕੇਸ ਤੋਂ ਕਤਰਾਉਂਦਿਆਂ ਕਿਹਾ, "ਨਹੀਂ, ਸ੍ਰੀਮਾਨ, ਮੇਰਾ ਇਹ ਮਤਲਬ ਨਹੀਂ ਐ । ਮੈਂ ਤਾਂ ਸਿਰਫ਼ ਇਹ ਕਹਿ ਰਿਹਾ ਸੀ ਕਿ ਝਗੜਾ ਸਿਧਾਂਤ ਦਾ ਐ ।"

"ਤੁਸੀਂ ਇਹ ਤਾਂ ਨਹੀਂ ਕਿਹਾ ਸੀ ।"

"ਕਹਿਣ ਵਾਲਾ ਸੀ, ਸ੍ਰੀਮਾਨ," ਵਕੀਲ ਨੇ ਆਪਣੀ ਗੱਲ ਚਾਲੂ ਰਖੀ, "ਖੰਨਾ ਅਤੇ ਉਸ ਦੇ ਵਿਚਾਰ ਵਾਲੇ ਲੋਕ ਇਹ ਬਰਦਾਸ਼ਤ ਨਹੀਂ ਕਰਦੇ ਕਿ ਜਨਤਾ ਦੇ ਪੈਸੇ ਦੀ ਇਸ ਤਰ੍ਹਾਂ ਗ਼ਲਤ ਵਰਤੋਂ ਹੋਵੇ । ਸ੍ਰੀਮਾਨ, ਇਹ ਸਾਰੇ ਨੌਜਵਾਨ ਨੇ ਅਤੇ ਬੇਈਮਾਨੀ ਤੇ ਮੱਕਰ ਨਾਲ ਸਮਝੌਤਾ ਕਰਨ ਦੀ ਅਜੇ ਉਨ੍ਹਾਂ ਨੂੰ ਆਦਤ ਨਹੀਂ ਪਈ......।"

ਅਦਾਲਤ ਨੇ ਮੁਸਕਰਾ ਕੇ ਕਿਹਾ, "ਐਸੀ ਹਾਲਤ ਵਿਚ ਉਨ੍ਹਾਂ ਨੂੰ ਮੁਕੱਦਮੇ ਅਤੇ ਜੇਲ੍ਹ ਤੋਂ ਨਹੀਂ ਘਬਰਾਉਣਾ ਚਾਹੀਦਾ ।"

ਵਕੀਲ ਨੇ ਇਸ ਸਲਾਹ ਉਤੇ ਧਿਆਨ ਦਿਤੇ ਬਿਨਾਂ ਆਪਣਾ ਬਿਆਨ ਜਾਰੀ ਰਖਿਆ, "ਇਸ ਲਈ ਇਹ ਕਾਲਜ ਦੇ ਮਾਮਲਿਆਂ ਵਿਚ ਹੋਣ ਵਾਲੀ ਗੜਬੜ ਬਾਰੇ ਆਪਣੀ ਅਵਾਜ਼ ਵਧਾਨਿਕ ਢੰਗ ਨਾਲ ਚੁਕਦੇ ਹਨ । ਸ੍ਰੀਮਾਨ, ਹਾਲੇ ਕੁਝ ਹੀ ਦਿਨ ਹੋਏ, ਇਸ ਕਾਲਜ ਵਿਚ ਮੈਨੇਜਰ ਦੀ ਚੋਣ ਹੋਈ ਸੀ ਅਤੇ ਉਸ ਵਿਚ ਪਿਸਤੌਲ ਦੇ ਜ਼ੋਰ ਨਾਲ ਵੈਦ ਮਹਾਰਾਜ, ਫੇਰ ਤੋਂ, ਮੈਨੇਜਰ ਚੁਣੇ ਗਏ ਸਨ ਅਤੇ ਇਸ ਦੀ ਸ਼ਿਕਾਇਤ ਡਿਪਟੀ ਡਾਇਰੈਕਟਰ ਆਫ਼ ਐਜੂਕੇਸ਼ਨ ਪਾਸ ਹੋਈ ਸੀ । ਖੰਨਾ, ਆਦਿ ਨੇ ਇਸ ਦਾ ਵਿਰੋਧ ਕੀਤਾ ਸੀ । ਇਹੀ ਨਹੀਂ, ਉਹ ਡਿਪਟੀ ਡਾਇਰੈਕਟਰ ਨੂੰ ਮਿਲੇ ਵੀ ਸਨ ਅਤੇ ਪੂਰੇ ਮਸਲੇ ਦੀ ਜਾਂਚ ਹੁਣ ਜਲਦੀ ਹੀ ਹੋਣ ਵਾਲੀ ਐ । ਇਸੇ ਤਰ੍ਹਾਂ, ਵੈਦ ਮਹਾਰਾਜ

ਜਿਸ ਕੋਆਪਰੇਟਿਵ ਯੂਨੀਅਨ ਦੇ ਮੈਨੇਜਿੰਗ ਡਾਇਰੈਕਟਰ ਹਨ, ਉਸ ਵਿਚ ਗ਼ਬਨ ਹੋਇਆ ਸੀ। ਉਹ ਮਾਮਲਾ ਛਿਆਂ ਮਹੀਨਿਆਂ ਤੋਂ ਦੱਬਿਆ ਪਿਆ ਸੀ ਅਤੇ ਖੰਨਾ ਅਤੇ ਉਸ ਦੇ ਸਾਥੀਆਂ ਨੇ ਰਜਿਸਟਰਾਰ ਕੋਆਪਰੇਟਿਵ ਸੋਸਾਇਟੀਆਂ ਨਾਲ ਮਿਲ ਕੇ ਉਸ ਦੀ ਵੀ ਜਾਂਚ ਸ਼ੁਰੂ ਕਰਵਾਈ ਹੈ। ਲੋੜ ਹੋਏ ਤਾਂ ਇਨ੍ਹਾਂ ਦੋਹਾਂ ਅਫ਼ਸਰਾਂ ਨੂੰ ਮੈਂ ਗਵਾਹੀ ਵਿਚ ਪੇਸ਼ ਕਰ ਦਿਆਂਗਾ।"

"ਸ੍ਰੀਮਾਨ, ਇਨ੍ਹਾਂ ਗੱਲਾਂ ਦੇ ਦੌਰਾਨ ਖੰਨਾ ਅਤੇ ਉਸ ਦੇ ਸਾਥੀਆਂ ਨੂੰ ਦਬਾਉਣ ਲਈ, ਉਨ੍ਹਾਂ ਨੂੰ ਮਜਬੂਰ ਕਰ ਕੇ ਉਨ੍ਹਾਂ ਦਾ ਮੂੰਹ ਬੰਦ ਕਰਨ ਲਈ ਹੀ ਮੁਕੱਦਮਾ ਚਲਾਇਆ ਗਿਆ ਹੈ। ਇਹ ਮੁਕੱਦਮਾ ਵੀ ਇਕ ਤਰ੍ਹਾਂ ਦੀ ਜਾਅਲਸਾਜ਼ੀ ਹੈ। ਸ੍ਰੀਮਾਨ......।"

ਪ੍ਰਿੰਸੀਪਲ ਦੇ ਵਕੀਲ ਨੇ ਕਚਹਿਰੀ ਵਿਚ ਕੀ ਕਿਹਾ ਸੀ, ਇਹ ਗੱਲ ਓਨੇ ਮਹੱਤਵ ਦੀ ਨਹੀਂ ਹੈ। ਪਰ ਉਸ ਦਿਨ ਪਿੰਡ ਵਾਪਸ ਆ ਕੇ ਪ੍ਰਿੰਸੀਪਲ ਸਾਹਿਬ ਨੇ ਵੈਦ ਜੀ ਨੂੰ ਦੱਸਿਆ ਸੀ ਕਿ ਕਾਲਜ ਦੀ ਚੋਣ ਅਤੇ ਕੋਆਪਰੇਟਿਵ ਦੇ ਗ਼ਬਨ — ਦੋਨਾਂ ਹੀ ਮਸਲਿਆਂ ਦੀ ਪੜਤਾਲ ਹੋਣ ਵਾਲੀ ਹੈ।

ਵੈਦ ਜੀ ਦੇ ਚਿਹਰੇ ਉਤੇ ਕੋਈ ਵੱਟ ਨਹੀਂ ਸੀ ਪਿਆ, ਉਹ ਸਗੋਂ ਧਰਮ ਵਲ ਉੱਲਰ ਪਏ ਅਤੇ 'ਹਰੀ ਇੱਛਾ' ਕਹਿ ਕੇ ਚੁਪ ਹੋ ਗਏ।

ਪਰ ਪ੍ਰਿੰਸੀਪਲ ਸਾਹਿਬ ਇਸ ਵੇਲੇ ਪੱਕੀ ਯੋਜਨਾ ਬਣਾ ਕੇ ਆਏ ਸਨ ਅਤੇ ਜੋਸ਼ ਵਿਚ ਸਨ — ਉਹ ਆਪਣੀ ਅੱਵਧੀ ਵਿਚ ਕਹਿ ਰਹੇ ਸਨ :

"ਮਹਾਰਾਜ, ਹਮਾਰਿ ਤਉ (ਤਾਂ) ਯਹਈ (ਇਹੀ) ਰਾਯ ਹੈ ਕਿ ਸਾਰੇ (ਸਾਲੇ) ਖੰਨਾ ਕੇ ਹਾਥ-ਪਾਂਯ ਟੁਰਵਾਯ ਕਈ (ਤੁੜਵਾ ਕੇ) ਕਊਨਊ ਨਾਰਾ (ਕਿਸੇ ਨਾਲੇ) ਮਾਂ (ਵਿਚ) ਡਾਰਿ ਦੀਨ (ਪਾ ਦਿਤੇ) ਜਾਯ ਔਰ ਯਹਊ (ਇਹ) ਨਾ ਬਨਈ (ਬਣੇ) ਤਉ ਸਾਰੇ ਕਾ ਕਾਨ ਪਕਰਿ ਕਈ (ਕੇ) ਕਾਲਿਜ ਤੇ ਬਾਹੇਰ ਨਿਕਾਰਿ (ਕੱਢ) ਦਿਯਈ। ਮਾਰਈ ਚੂਤਰ ਪਰਿ ਚਾਰ ਲਾਤਈ (ਲੱਤਾਂ) ਅਊਰੁ (ਤੇ ......"

ਪਰ ਵੈਦ ਜੀ ਉਤੇ ਇਸ ਦਾ ਕੋਈ ਅਸਰ ਨਾ ਹੋਇਆ। ਉਨ੍ਹਾਂ ਨੇ "ਮੈਨੂੰ ਹਿੰਸਾ ਦੀਆਂ ਗੱਲਾਂ ਅੱਛੀਆਂ ਨਹੀਂ ਲੱਗਦੀਆਂ" ਕਹਿ ਕੇ ਡਕਾਰ ਮਾਰਿਆ। ਪ੍ਰਿੰਸੀਪਲ ਉਡੀਕ ਕਰਨ ਲੱਗ ਪਿਆ ਕਿ ਇਸ ਦੇ ਨਾਲ ਹੀ ਉਹ 'ਹਰੀ ਇੱਛਾ' ਵਾਲੀ ਗੱਲ ਕਹਿਣਗੇ, ਪਰ ਉਨ੍ਹਾਂ ਨੇ ਕੁਝ ਨਹੀਂ ਕਿਹਾ। ਸ਼ਾਇਦ ਅਹਿੰਸਾ, ਪਿਸਤੌਲ ਦੇ ਵਿਖਾਲੇ, ਗ਼ਬਨ, ਦੇਸ਼ ਦੇ ਕਲਿਆਣ, ਆਦਿ ਵਾਲੀਆਂ ਸਮੱਸਿਆਵਾਂ ਨੇ ਉਨ੍ਹਾਂ ਨੂੰ ਚੁਪ ਵਿਚ ਉਲਝਾ ਦਿਤਾ।

ਸ਼ਰਾਬਖ਼ਾਨੇ ਤੋਂ ਲਗਭਗ ਸੌ ਗਜ਼ ਅੱਗੇ ਇਕ ਪਿੱਪਲ ਦਾ ਰੁੱਖ ਸੀ ਜਿਸ ਉਤੇ ਇਕ ਭੂਤ ਰਹਿੰਦਾ ਸੀ। ਭੂਤ ਕਾਫ਼ੀ ਪੁਰਾਣਾ ਸੀ ਅਤੇ ਆਜ਼ਾਦੀ ਦੇ ਮਿਲਣ, ਜ਼ਿਮੀਂਦਾਰੀ ਦੇ ਟੁੱਟਣ, ਪਿੰਡ-ਸਭਾ ਦੀ ਸਥਾਪਤੀ ਤੇ ਕਾਲਜ ਦੇ ਖੁਲ੍ਹਣ ਵਰਗੀਆਂ ਸੈਂਕੜੇ ਘਟਨਾਵਾਂ ਦੇ ਬਾਵਜੂਦ, ਮਰਿਆ ਨਹੀਂ ਸੀ। ਜਿਨ੍ਹਾਂ ਨੂੰ ਉਸ ਦੇ ਓਥੇ ਹੋਣ ਦਾ ਪਤਾ ਸੀ ਉਹ ਸੂਰਜ ਡੁੱਬਣ ਤੋਂ ਪਿੱਛੋਂ ਓਧਰੋਂ ਨਹੀਂ ਸਨ ਲੰਘਦੇ। ਜੇ ਕਦੀ ਲੰਘ ਵੀ ਜਾਂਦੇ ਤਾਂ ਤਰ੍ਹਾਂ ਤਰ੍ਹਾਂ ਦੀਆਂ ਆਵਾਜ਼ਾਂ ਸੁਣਨ ਵਿਚ ਆਉਂਦੀਆਂ। ਇਨ੍ਹਾਂ ਆਵਾਜ਼ਾਂ ਨਾਲ ਆਦਮੀ ਨੂੰ ਪਿੱਛੋਂ ਬੁਖ਼ਾਰ ਚੜ੍ਹਨ ਲੱਗ ਪੈਂਦਾ ਸੀ। ਬੁਖ਼ਾਰ ਵਿਚ ਆਦਮੀ, ਬਹੁਤ ਕਹ ਕੇ, ਮਰ ਜਾਂਦਾ ਸੀ। ਜੇ ਨਹੀਂ ਮਰਦਾ ਸੀ ਤਾਂ ਲੋਕ ਕਹਿੰਦੇ ਕਿ ਪੰਡਿਤ ਰਾਧੇ ਲਾਲ ਬਹੁਤ ਅੱਛਾ ਝਾੜਦੇ ਹਨ।

ਇਕ ਸ਼ਾਮ ਇਕ ਸਾਈਕਲ ਸਵਾਰ ਪਿੱਪਲ ਹੇਠੋਂ ਲੰਘਿਆ। ਉਹ ਰੁੱਖ ਸੜਕ ਦੇ ਕੰਢੇ ਉਤੇ ਸੀ, ਇਸ ਲਈ ਉਸ ਦਾ ਪਿੱਪਲ ਹੇਠੋਂ ਲੰਘਣਾ ਜ਼ਰੂਰੀ ਸੀ। ਸਾਈਕਲ ਸਵਾਰ ਭੂਤ ਬਾਰੇ ਜਾਣਦਾ ਸੀ ਅਤੇ ਜੇ ਉਸ ਦੇ ਅੱਗੇ ਅੱਗੇ ਇਕ ਟਰੱਕ ਹੌਲੀ ਰਫ਼ਤਾਰ ਵਿਚ ਨਾ ਜਾ ਰਿਹਾ ਹੁੰਦਾ ਤਾਂ ਉਹ ਸ਼ਾਇਦ ਇਸ ਵੇਲੇ ਉਸ ਪਾਸੋਂ ਲੰਘਣ ਦੀ ਹਿੰਮਤ ਨਾ ਕਰਦਾ। ਉਹ ਟਰੱਕ ਦੀ ਪਿਛਲੀ ਲਾਲ ਬੱਤੀ ਦਾ ਸਹਾਰਾ ਲੈ ਕੇ ਪੱਛਮ ਦੀ ਲੋ ਦੀਆਂ ਬਚੀਆਂ ਖੁਚੀਆਂ ਲਕੀਰਾਂ ਨੂੰ ਦਿਨ ਦੀ ਨਿਸ਼ਾਨੀ ਮੰਨ ਕੇ ਛੇਤੀ ਨਾਲ ਪਿੱਪਲ ਹੇਠੋਂ ਲੰਘ ਗਿਆ।

ਇਉਂ ਕਰ ਕੇ ਉਸ ਨੇ ਸ਼ਾਂਤੀ ਦਾ ਸਾਹ ਲਿਆ। ਫੱਗਣ ਦੀ ਹਵਾ ਉਸ ਦੇ ਚਿਹਰੇ ਨਾਲ ਟਕਰਾਈ ਤੇ ਉਸ ਨੇ ਉਸ ਹਵਾ ਦਾ ਦਿਲ ਭਰ ਕੇ ਅਨੰਦ ਲਿਆ। ਉਸ ਨੇ ਜ਼ਰਾ ਹੋਰ ਜੋਸ਼ ਵਿਚ ਆ ਕੇ ਦੋ ਤਿੰਨ ਵਾਰੀ 'ਕੁਟੀਲੋਂ ਕੁਟੀਲੋਂ' ਕਹਿ ਕੇ ਤਿੱਤਰ ਦੇ ਬੋਲ ਲੋਕਾਂ ਦੇ ਕਿਸੇ ਕਲਪਿਤ ਇਕੱਠ ਨੂੰ ਸੁਣਾਏ। ਫੇਰ ਅਮਰ ਸਿੰਘ ਰਾਠੌਰ ਦੀ ਪ੍ਰਸਿੱਧ ਨੌਟੰਕੀ ਵਿਚੋਂ "ਨਿਕਲ ਗਿਆ ਜੈਸੇ ਸ਼ੇਰ ਸ਼ਿਕਾਰੀ ਕੋ ਮਾਰ" ਨਾਮਕ ਗਾਣਾ ਗੁਣਗੁਣਾਉਣਾ ਸ਼ੁਰੂ ਕਰ ਦਿਤਾ। ਹੌਲੀ ਹੌਲੀ ਗਾਣੇ ਦੀ ਵਾਲਿਊਮ ਆਪਣੇ ਆਪ ਵਧਣ ਲੱਗ ਪਈ।

ਅਚਾਨਕ ਉਸ ਦੇ ਕੰਨ ਖੜੇ ਹੋ ਗਏ। ਸੜਕ ਦੇ ਅਸਲੋਂ ਕੰਢੇ ਕੋਲੋਂ ਉਸ ਨੂੰ 'ਗੌਂ, ਗੌਂ, ਗੌਂ' ਦੀ ਅਵਾਜ਼ ਸੁਣਾਈ ਦਿਤੀ। ਇਹ ਮਨੁੱਖੀ ਅਵਾਜ਼ ਨਹੀਂ ਸੀ। ਸਾਈਕਲ ਸਵਾਰ ਬਿਨਾਂ ਦੱਸੇ ਹੀ ਸਮਝ ਗਿਆ ਕਿ ਇਹ ਭੂਤ ਦੀ ਅਵਾਜ਼ ਹੈ। ਉਸ ਦਾ ਉਤਲਾ ਸਾਹ ਉਤੇ ਟੰਗਿਆ ਗਿਆ ਤੇ ਹੇਠਾਂ ਦੀ ਹਵਾ ਹੇਠੋਂ ਨਿਕਲ ਗਈ। ਉਸ ਨੂੰ ਇਉਂ ਲੱਗਾ ਜਿਵੇਂ ਭੂਤ ਨੇ ਬਿਨਾਂ ਕਿਸੇ ਸੂਚਨਾ ਦੇ ਆਪਣੀ ਥਾਂ ਬਦਲ ਦਿਤੀ ਹੈ ਅਤੇ ਪਿੱਪਲ ਦੇ ਦਰੱਖ਼ਤ ਤੋਂ ਉਤਰ ਕੇ ਉਹ ਸ਼ਾਇਦ ਪਾਕੜ ਦੇ ਦਰੱਖ਼ਤ ਉਤੇ ਆ ਗਿਆ ਹੈ।

ਸੀ, ਸਿਰਫ਼ ਜ਼ਮੀਨ ਦੀ ਰੱਖਿਆ ਲਈ ਕੰਡਿਆਂ ਦਾ ਸਹਾਰਾ ਲਿਆ ਗਿਆ ਸੀ ।

ਖੇਤ ਤੋਂ ਉਹ ਟੋਲੀ ਦੋਬਾਰਾ ਸੜਕ ਉਤੇ ਚੜ੍ਹ ਪਈ ਸੀ । ਸ਼ਰਾਬ ਘਰ ਤਕਰੀਬਨ ਪੰਜਾਹ ਗਜ਼ ਰਹਿ ਗਿਆ ਸੀ । ਇਕ ਆਦਮੀ ਨੇ ਕਿਹਾ, "ਰਾਮਚੰਨੇ ਦਾ ਆਪਣਾ ਕਿੱਕਰ ਤਾਂ ਇਕ ਵੀ ਨਹੀਂ । ਇਹ ਸਾਰੇ ਕਿੱਕਰ ਕਿਸ ਦੇ ਛਾਂਗ ਲਿਆਇਐ ?"

"ਕੀ ਪਤਾ ਕਿਸ ਦੇ ?"

"ਨਾ ਦੱਸ । ਮੈਨੂੰ ਆਪੇ ਪਤਾ ਲੱਗ ਜਾਏਗਾ ।"

"ਪਤਾ ਲੱਗ ਜਾਏਗਾ ਤਾਂ ਪੁੱਛਦਾ ਕਿਉਂ ਐਂ ?"

"ਪੁੱਛਦਾ ਤਾਂ ਏਸ ਲਈ ਆਂ ਕਿ ਤੇਰੇ ਰੰਗ ਦਾ ਵੀ ਪਤਾ ਲੱਗ ਜਾਏ ।"

ਉਹ ਆਦਮੀ ਹੱਸਣ ਲੱਗ ਪਿਆ । ਸਭ ਨੂੰ ਸੰਬੋਧਿਤ ਕਰ ਕੇ ਬੋਲਿਆ, "ਜੋਗ ਨਾਥ ਜੇਲ੍ਹ ਤੋਂ ਜਿਰਹ ਕਰਨੀ ਸਿਖ ਆਇਐ ।"

ਉਹ ਲੋਕ ਸ਼ਰਾਬ ਘਰ ਵਿਚ ਵੜ ਗਏ । ਸਿਰਫ਼ ਪੰਜ ਸਤ ਲੋਕ ਪਹਿਲਾਂ ਮੌਜੂਦ ਸਨ । ਇਕ ਨੇ ਉਤਸਾਹ ਨਾਲ ਕਿਹਾ, "ਜੋਗ ਨਾਥ ! ਕਦੋਂ ਆਇਐ, ਜੇਲ੍ਹ ਤੋਂ ?"

"ਅੱਜ ਦੁਪਹਿਰ ਪਿੱਛੋਂ ।"

ਉਸ ਨੇ ਫੇਰ ਉਤਸਾਹ ਨਾਲ ਪੁੱਛਿਆ, "ਕਿਵੇਂ ਰਿਹਾ ?"

"ਬਹੁਤ ਅੱਛਾ ਰਿਹਾ ।"

"ਕੋਈ ਜਾਣ ਪਛਾਣ ਵਾਲਾ ਮਿਲਿਆ ?"

"ਸਭ ਜਾਣ ਪਛਾਣ ਵਾਲੇ ਹੋ ਗਏ ।"

"ਓਥੇ ਬਿਸੇਸਰਾ ਵੀ ਹੋਏਗਾ । ਮਿਲਿਆ ?"

"ਨਹੀਂ, ਪਰ ਓਥੇ ਸਭ ਬਿਸੇਸਰ ਦੇ ਪਿਓ ਸਨ ।"

"ਮੁਤਹਿਰ ਚਲਾਉਣਾ ਪਿਆ ਕਿ ਨਹੀਂ ?" ਕੋਈ ਨੁੱਕਰ ਵਿਚੋਂ ਅਰੜਾਇਆ । ਜੋਗ ਨਾਥ ਨੇ ਵਿਗੜ ਕੇ ਕਿਹਾ, "ਇਹ ਕੌਣ ਬੋਲ ਰਿਹੈ ਮੁਰਗੀ ਦਾ......?"

"ਸਾਡੇ ਪ੍ਰਾਹੁਣੇ ਨੇ ।"

"ਉਨ੍ਹਾਂ ਨੂੰ ਕਹਿ ਦਿਓ ਆਪਣੀ ਪੀਪਣੀ ਬੰਦ ਰਖਣ । ਸ਼ਿਵਪਾਲ ਗੰਜ ਵਿਚ ਉਸ ਦੀ ਕੋਈ ਕਦਰ ਨਹੀਂ ।"

"ਸੁਣ ਲਿਆ, ਪ੍ਰਾਹੁਣੇ ? ਇਹ ਜੋਗ ਨਾਥ ਐ ? ਹੁਣੇ ਹੁਣੇ ਜੇਲ੍ਹ ਤੋਂ ਆਇਐ । ਕਹਿੰਦੈ, ਆਪਣੀ ਪੀਪਣੀ ਬੰਦ ਰਖੋ ।"

"ਮੇਰੇ ਕੋਲੋਂ ਵੀ ਸੁਣ ਲਓ । ਪਹਿਲਾਂ ਈ ਦੱਸ ਦਿੰਦਾ । ਮੈਂ ਅੱਵਲ ਦਰਜੇ ਦਾ ਹਰਾਮੀ ਆਂ । ਚੁਪਚਾਪ ਦਾਰੂ ਛਕੀ ਜਾਓ ਤੇ ਓਥੇ ਨੁੱਕਰ ਵਿਚ ਬੈਠ ਕੇ ਉਲਟੀਆਂ ਕਰੀ ਜਾਓ । ਮੁਤਹਿਰ ਦੀ ਗੱਲ ਫੇਰ ਕੀਤੀ ਤਾਂ ਉਹ ਵੀ ਦਿਖਾ ਦਿਆਂਗਾ ।"

"ਸੁਣ ਲਿਆ ਪ੍ਰਾਹੁਣੇ ?"

"ਸੁਣੇਗਾ, ਕੌਣ ? ਏਥੇ ਤਾਂ ਨੁੱਕਰ ਖ਼ਾਲੀ ਪਈ ਐ ।"

"ਓਏ, ਕਿੱਥੇ ਐ ਪ੍ਰਾਹੁਣਾ ? ਕੀ ਖਿਸਕ ਗਿਐ ?"

"ਓਏ ਵਾਹ ਓਏ ਪ੍ਰਾਹੁਣੇ ।"

ਜੋਗ ਨਾਥ ਨੇ ਦਸ ਰੁਪਏ ਦਾ ਨੋਟ ਕੱਢ ਕੇ ਦੁਕਾਨਦਾਰ ਨੂੰ ਫੜਾਉਂਦਿਆਂ ਕਿਹਾ, "ਸਭ ਲੋਕਾਂ ਨੂੰ ਇਕ ਇਕ ਕਸੋਰਾ ਦਿਓ । ਕੋਈ ਰਹਿ ਨਾ ਜਾਏ । ਬੜੇ ਚਿਰ ਪਿੱਛੋਂ ਆਪਣੀ ਧਰਤ ਉਤੇ ਆਏ ਆਂ ।"

"ਬਹੁਤ ਪੈਸਾ ਲੈ ਕੇ ਆਏ ਓ ।"

"ਸਨਿੱਚਰ ਪ੍ਰਧਾਨ ਬਣ ਗਿਐ । ਉਸ ਦਾ ਹੁਕਮ ਐ, ਅੱਜ ਸਭ ਲੋਕ ਮੌਜ ਨਾਲ ਪੀਣ ।"

"ਪਰ ਸਨਿੱਚਰ ਕੋਲ ਪੈਸਾ ਕਿੱਥੇ ?"

"ਹੁਣ ਸਨਿੱਚਰ, ਸਨਿੱਚਰ ਨਹੀਂ ਰਿਹਾ, ਪਰਧਾਨ ਐ । ਸਮਝ ਗਏ ?"

ਉਹ ਇਕ ਇਕ ਕਸੋਰਾ ਲੈ ਕੇ ਬੈਠ ਗਏ । ਇਹ ਦੁਕਾਨ ਦਾ ਬਾਹਰਲਾ ਬਰਾਂਡਾ ਸੀ ਜਿਸ ਨੂੰ ਸਰਕੜੇ ਦੀ ਇਕ ਕੰਧ ਖੜੀ ਕਰ ਕੇ ਸੜਕ ਤੋਂ ਵੱਖਰਾ ਕਰ ਦਿਤਾ ਗਿਆ ਸੀ । ਕੋਠੜੀ ਦੇ ਅੰਦਰ ਦੁਕਾਨ ਸੀ । ਇਕ ਲਾਲਟੈਨ ਬਰਾਂਡੇ ਵਿਚ ਜਗ ਰਹੀ ਸੀ ਜਿਸ ਦੀ ਲੋ ਵਿਚ ਪਿਆਕਾਂ ਨੂੰ ਦੇਖਿਆ ਜਾ ਸਕਦਾ ਸੀ । ਇਕ ਦੀਵਾ ਦੁਕਾਨ ਦੇ ਅੰਦਰ ਜਗ ਰਿਹਾ ਸੀ, ਜਿਸ ਨਾਲ ਪਿਲਾਣ ਵਾਲੇ ਨੂੰ ਦੇਖਿਆ ਨਹੀਂ ਜਾ ਸਕਦਾ ਸੀ । ਵਰਾਂਡੇ ਵਿਚ ਇਕ ਬੈਂਚ ਪਿਆ ਸੀ । ਦੋ ਆਦਮੀ ਉਸ ਉਤੇ ਬੈਠੇ ਸਨ । ਜੋਗ ਨਾਥ ਵੀ ਓਥੇ ਹੀ ਬੈਠ ਗਿਆ । ਬਾਕੀ ਲੋਕ ਹੇਠਾਂ ਤੱਪੜ ਉਤੇ ਬੈਠੇ ਸਨ । ਕੁਝ ਹੇਠਾਂ ਕੱਚੇ ਫ਼ਰਸ਼ ਉਤੇ ਬੈਠੇ ਸਨ । ਸਾਕੀ, ਸੁਰਾਹੀ, ਪਿਆਲਾ — ਜੋ ਕੁਝ ਵੀ ਸੀ, ਇਨ੍ਹਾਂ ਦੇ ਵਿਚ ਵਿਚ ਹੀ ਸੀ । ਦੇਸੀ ਸ਼ਰਾਬ ਦੀ ਬਦਬੂ ਸੜਕ ਉਤੇ ਕਾਫ਼ੀ ਦੂਰ ਤਕ ਫੈਲੀ ਹੋਈ ਸੀ । ਜਿਵੇਂ ਯੋਜਨਗੰਧਾ ਦੀ ਸੁਗੰਧੀ ਨਾਲ ਹੀ ਰਾਜਾ ਸ਼ਾਂਤਨੂ ਨੂੰ ਉਸ ਦੀ ਹੋਂਦ ਦਾ ਦੂਰੋਂ ਹੀ ਪਤਾ ਲੱਗ ਗਿਆ ਸੀ, ਉਸੇ ਤਰ੍ਹਾਂ ਹੀ ਦੁਰਗੰਧ ਨਾਲ ਦੂਰ ਦੂਰ ਵਾਲਿਆਂ ਨੂੰ ਪਤਾ ਲੱਗ ਜਾਂਦਾ ਸੀ ਕਿ ਏਥੇ ਦੇਸੀ ਸ਼ਰਾਬ ਵਿਕਦੀ ਹੈ । ਸਾਡੇ ਵਲ ਦੇਸੀ ਸ਼ਰਾਬ ਦੀ ਬੋ ਹੀ ਉਸ ਦਾ ਇਸ਼ਤਿਹਾਰ ਹੈ । ਇਸ ਲਈ ਚੰਗੇ ਚੰਗੇ ਅਖ਼ਬਾਰਾਂ ਵਿਚ ਵਲਾਇਤੀ ਸ਼ਰਾਬ ਦੇ ਇਸ਼ਤਿਹਾਰ ਤਾਂ ਮਿਲ ਜਾਂਦੇ ਹਨ, ਦੇਸੀ ਸ਼ਰਾਬ ਦਾ ਜ਼ਿਕਰ ਕਦੇ ਨਹੀਂ ਆਉਂਦਾ । ਉਸ ਦੇ ਇਸ਼ਤਿਹਾਰ ਦੀ ਲੋੜ ਨਹੀਂ ਪੈਂਦੀ ।

ਦੋ ਤਿੰਨ ਘੁੱਟ ਪੀ ਲੈਣ ਪਿੱਛੋਂ ਜੋਗ ਨਾਥ ਨੇ ਏਧਰ ਓਧਰ ਦੇਖਿਆ ਤੇ ਕਿਹਾ, "ਪਾਣੀ ਪਿਆ ਹੋਇਐ ।"

"ਕੀ ?"

"ਪਾਣੀ ! ਸ਼ਰਾਬ ਵਿਚ ਪਾਣੀ ਮਿਲਾ ਕੇ ਵੇਚਿਆ ਗਿਐ ।"

"ਮੈਨੂੰ ਵੀ ਲੱਗਦੈ ।"

"ਮੈਨੂੰ ਵੀ।"

"ਮੈਨੂੰ ਵੀ। ਬੜੇ ਦਿਨਾਂ ਤੋਂ ਇਉਂ ਹੀ ਲੱਗਦੈ। ਸਗੋਂ ਹੁਣ ਤਾਂ ਪਾਣੀ ਵਿਚ ਮਿਲਿਆ ਹੋਇਆ ਦਾਰੂ ਵੀ ਅਸਲੀ ਸ਼ਰਾਬ ਵਰਗਾ ਹੀ ਲੱਗਦੈ ।"

ਦੁਕਾਨਦਾਰ ਆਪਣੀ ਥਾਂ ਤੋਂ ਉਠ ਕੇ ਜੋਗ ਨਾਥ ਦੇ ਕੋਲ ਆ ਗਿਆ। ਠੰਡੀ ਅਵਾਜ਼ ਵਿਚ ਬੋਲਿਆ "ਮੌਜ ਨਾਲ ਪੀਓ। ਤੁਹਾਡੀ ਫੂਕ ਤਾਂ ਪਹਿਲੇ ਕਸੋਰੇ ਨਾਲ ਈ ਨਿਕਲੀ ਜਾ ਰਹੀ ਐ। ਪਾ ਅੱਧ ਪਾ ਮੁਫ਼ਤ ਪੀਣੀ ਏਂ ਤਾਂ ਸਿੱਧੀ ਤਰ੍ਹਾਂ ਦੱਸੋ, ਪਿਆ ਦਿਆਗਾ। ਪਰ ਪਾਣੀ ਧਾਣੀ ਚਿੜੀਮਾਰਾਂ ਦਾ ਕੰਮ ਐ। ਏਥੇ ਇਹੋ ਜਿਹੀ ਗੱਲ ਕੋਈ ਨਹੀਂ ।"

ਜੋਗ ਨਾਥ ਉਤੇ ਇਸ ਗੱਲ ਦਾ ਬੜਾ ਅਸਰ ਪਿਆ। ਜੇਬ ਵਿਚੋਂ ਦਸ ਦਸ ਅਤੇ ਪੰਜ ਪੰਜ ਦੇ ਕੁਝ ਨੋਟ ਕੱਢ ਕੇ ਬੋਲਿਆ, "ਮੁਫ਼ਤ ਵਿਚ ਪੀਣੀ ਹੋਈ ਤਾਂ ਪੀਵਾਂਗਾ ਈ। ਪਰ ਘਬਰਾਓ ਨਾ, ਇਹ ਦੇਖੋ ! ਕਦੀ ਦੇਖੇ ਵੀ ਨੇ ਏਨੇ ?"

ਦੁਕਾਨਦਾਰ ਦੁਬਲਾ ਪਤਲਾ ਪਰ ਕਣੀਦਾਰ ਬੰਦਾ ਸੀ। ਆਕੜਦਾ ਹੋਇਆ ਮੁੜ ਗਿਆ, ਬੋਲਿਆ, "ਸਾਡੇ ਦੇਖਣ ਵਾਲੇ ਦਿਨ ਲੰਘ ਗਏ। ਹੁਣ ਤੁਹਾਡਾ ਦੇਖਣਾ ਸ਼ੁਰੂ ਹੋਇਐ। ਦੇਖੀ ਜਾਓ।"

ਦੂਜਾ ਕਸੋਰਾ ਭਰਿਆ ਗਿਆ। ਕਿਸੇ ਨੇ ਪੁੱਛਿਆ, "ਹਣ ਕੀ ਸਲਾਹ ਐ, ਜੋਗ ਨਾਥ ?"

"ਰੁਪਏ ਦੀ ਤੰਗੀ ਐ।" ਜੋਗ ਨਾਥ ਨੇ ਇਸ ਤਰ੍ਹਾਂ ਕਿਹਾ ਜਿਵੇਂ ਕਹਿੰਦਾ ਹੋਵੇ, ਕਿਸੇ ਨੂੰ ਇਸ ਗੱਲ ਉਤੇ ਯਕੀਨ ਨਹੀਂ ਕਰਨਾ ਚਾਹੀਦਾ, 'ਅਜੇ ਤਾ ਪਹਿਲਾਂ ਦਰੋਗਾ ਜੀ ਨਾਲ ਨਿਪਟਣੈ, ਬਦਲੀ ਹੋ ਗਈ ਏ ਤਾਂ ਕੀ ਹੋਇਆ ? ਮੈਂ ਛੱਡਣ ਵਾਲਾ ਨਹੀਂ। ਏਥੇ ਆਉਣ ਤੋਂ ਪਹਿਲਾਂ ਈ ਸ਼ਹਿਰ ਵਿਚ ਉਨ੍ਹਾਂ ਉਤੇ ਇਕ ਦਾਅਵਾ ਕਰ ਆਇਆਂ। ਦਸਾਂ ਪੇਸ਼ੀਆਂ ਵਿਚ ਈ ਪਲੱਸਤਰ ਢਿੱਲਾ ਹੋ ਜਾਵੇਗਾ।"

"ਕਿਸ ਤਰ੍ਹਾਂ ਦਾ ਦਾਅਵਾ ?"

"ਦੀਵਾਨੀ ਦਾ। ਕੀ ਤੁਸੀਂ ਨਹੀਂ ਜਾਣਦੇ ? ਮੇਰੇ ਉਤੇ ਚੋਰੀ ਦਾ ਝੂਠਾ ਮੁਕੱਦਮਾ ਚਲਾਇਆ ਸੀ। ਦੋ ਤਿੰਨ ਮਹੀਨੇ ਮੈਨੂੰ ਜੇਲ੍ਹ ਵਿਚ ਰਹਿਣਾ ਪਿਆ।"

"ਵੈਦ ਜੀ ਨੇ ਜ਼ਮਾਨਤ ਨਹੀਂ ਕਰਾਈ ?"

"ਉਹ ਤਾਂ ਕਰਾ ਦੇਂਦੇ, ਪਰ ਮੈਂ ਆਕੜ ਗਿਆ। ਕਿਹਾ, ਦਰੋਗੇ ਦੇ ਨਾਂ ਉਤੇ ਏਥੇ ਰਹਾਂਗਾ। ਰਹਿਣ ਦਾ ਕੋਈ ਕਿਰਾਇਆ ਤਾਂ ਸੀ ਨਹੀਂ।"

"ਫੇਰ ?"

"ਫੇਰ ਕੀ ? ਮੇਰੀ ਬੇਇੱਜ਼ਤੀ ਹੋਈ, ਖੇਤੀ ਦਾ ਨੁਕਸਾਨ ਹੋਇਆ। ਇਕ ਖੇਤ ਰਾਮ ਚੰਦ ਨੇ ਦੱਬ ਲਿਆ। ਇਸ ਸਾਰੇ ਨੁਕਸਾਨ ਉਤੇ ਅੱਠ ਹਜ਼ਾਰ ਦੇ ਹਰਜਾਨੇ ਦਾ ਦਾਅਵਾ ਠੋਕਿਆ ਹੈ। ਡਿਗਰੀ ਹੋ ਗਈ ਤਾਂ ਦਰੋਗਾ ਜੀ ਵਿਕ ਜਾਣਗੇ ?"

"ਪਰ ਕੋਰਟ ਫ਼ੀਸ ਦਾ ਕੀ ਹੋਇਆ ? ਦੀਵਾਨੀ ਵਿਚ ਤਾਂ ਬੜਾ ਖ਼ਰਚ ਆਉਂਦੈ।"

"ਸਭ ਭਗਵਾਨ ਦਏਗਾ।"

"ਹੁਣ, ਦੇਖੋ ਭਾਈ ਜੋਗ ਨਾਥ, ਬ੍ਰਾਹਮਣ ਹੋ ਕੇ ਏਧਰ ਓਧਰ ਦੀ ਗੱਲ ਨਾ ਕਰੋ, ਸੱਚੀ ਸੱਚੀ ਗੱਲ ਦੱਸੋ।"

"ਹਾਂ ਭਾਈ, ਅਸੀਂ ਵੀ ਕਹਿੰਦੇ ਆਂ, ਭਗਵਾਨ ਨੂੰ ਵਿਚ ਨਾ ਲਿਆਓ। ਕੋਰਟ ਫ਼ੀਸ ਕੌਣ ਦਏਗਾ ?"

"ਕਹਿ ਤਾਂ ਦਿਤਾ, ਭਗਵਾਨ ਦਏਗਾ।"

"ਹੁਣ ਇਹ ਆਕੜ ਗਿਐ, ਨਹੀਂ ਦੱਸੇਗਾ। ਨਾ ਸਹੀ, ਅੱਗੇ ਦੱਸ। ਤਾਂ ਮੁਕੱਦਮਾ ਠੋਕਣਾ ਹੈ ਕਿ ਠੋਕ ਦਿਤਾ ?"

"ਠੋਕ ਦਿਤਾ।"

"ਕਦੋਂ ਠੋਕਿਆ ?"

"ਅੱਜ ਠੋਕਿਐ।"

ਝਾੜੀ ਦੇ ਪਿੱਛੋਂ ਇਕ ਆਦਮੀ ਲੜਖੜਾਉਂਦਾ ਹੋਇਆ ਨਿਕਲਿਆ ਤੇ ਹਾਏ ਹਾਏ ਕਰਦਾ ਸੜਕ ਉਤੇ ਚੜ੍ਹ ਆਇਆ, ਉਹ ਆਪਣੇ ਆਪ ਉਤੇ ਤਰਸ, ਰੋਹ ਆਦਿ ਵਾਲੇ ਕਈ ਸਾਹਿੱਤਕ ਗੁਣਾਂ ਤੋਂ ਪੀੜਿਤ ਸੀ। ਸ਼ਰਾਬ ਘਰ ਵਿਚ ਉਸ ਦੀਆਂ ਜੋ ਗੱਲਾਂ ਛਣ ਛਣਾ ਕੇ ਪਹੁੰਚੀਆਂ ਉਸ ਦਾ ਇਹ ਮਤਲਬ ਕੱਢਿਆ ਗਿਆ ਕਿ ਥੋੜੀ ਦੇਰ ਪਹਿਲਾਂ ਹੀ ਭੂਤ ਵਾਲੇ ਪਿੱਪਲ ਦੇ ਅੱਗੇ ਸੜਕ ਦੇ ਕੰਢੇ ਲੁਟੇਰਿਆਂ ਨੇ ਉਸ ਨੂੰ ਲੁੱਟ ਲਿਆ ਹੈ।

ਉਹ ਥਾਣੇ ਵਿਚ ਰਪਟ ਲਿਖਵਾਣ ਜਾ ਰਿਹਾ ਹੈ ਅਤੇ ਇਕ ਇਕ ਨੂੰ ਸਿੱਝ ਲਵੇਗਾ।

ਜੋਗ ਨਾਥ ਦੇ ਪੈਰਾਂ ਕੋਲ ਕੱਚੇ ਫ਼ਰਸ਼ ਉਤੇ ਇਕ ਆਦਮੀ ਬੜੀ ਹੁਸ਼ਿਆਰੀ ਨਾਲ ਕਸੋਰੇ ਤੇ ਕਸੋਰਾ ਚਾੜ੍ਹ ਰਿਹਾ ਸੀ। ਉਹ ਬੋਲਿਆ, "ਤੁਹਾਡੇ ਪਿੰਡ ਵਿਚ ਇਹ ਬੜੀ ਉਲਟ ਪੁਲਟ ਗੱਲ ਐ, ਪਹਿਲਵਾਨ ! ਲੋਕ ਲੈਫ਼ਟ ਰਾਈਟ ਕਰ ਕੇ ਦਿਨ ਡੁਬਦੇ ਈ

ਲੁੱਟ ਮਾਰ ਸ਼ੁਰੂ ਕਰ ਲੈਂਦੇ ਨੇ। ਇਹ ਬਿਲਕੁਲ ਫ਼ਜ਼ੂਲ ਕੰਮ ਐ। ਕਿਉਂ ਜਵਾਨ ? ਕੀ ਖ਼ਿਆਲ ਐ ?"

ਜੋਗ ਨਾਥ ਨੇ ਸਿਰਫ਼ ਸਿਰ ਹਿਲਾਇਆ ਅਤੇ ਦੁਕਾਨਦਾਰ ਨੂੰ ਅਵਾਜ਼ ਦੇ ਕੇ ਕਿਹਾ, "ਇਕ ਪਊਆ ਹੋਰ ਦੇਈਂ, ਭਾਈ। ਭਾਵੇਂ ਇਸ ਨੂੰ ਝੂੰਗੇ ਵਿਚ ਈ ਪਾ ਦੇਈਂ।"

ਥੋੜੀ ਦੇਰ ਪਿੱਛੋਂ ਜਦ ਇਹ ਲੋਕ ਲੜਖੜਾਉਂਦੇ ਹੋਏ ਸਰਕੜੇ ਦੇ ਪੜਦੇ ਤੋਂ ਬਾਹਰ ਆਏ ਤਾਂ ਉਹਨਾਂ ਦੇ ਸਾਹਮਣੇ ਸੜਕ ਸੀ ਅਤੇ ਇਕ ਦੋ ਮਰੀਅਲ ਕੁੱਤਿਆਂ ਤੋਂ ਬਿਨਾਂ ਹੋਰ ਕੋਈ ਨਹੀਂ ਸੀ।

ਜੋ ਆਦਮੀ ਹੁਣੇ ਹਾਏ ਹਾਏ ਕਰਦਾ ਲੰਘਿਆ ਸੀ, ਹੁਣ ਉਹ ਸਿੱਧੇ ਸਾਧੇ ਢੰਗ ਨਾਲ ਉਨ੍ਹਾਂ ਦੇ ਸਾਹਮਣਿਓਂ ਲੰਘਿਆ, ਪਰ ਉਨ੍ਹਾਂ ਨੂੰ ਉਸ ਦਾ ਪਤਾ ਹੀ ਨਾ ਲੱਗਾ। ਵਾਪਸੀ ਉਤੇ ਉਸ ਆਦਮੀ ਦੇ ਅੰਦਰ ਦੀ ਕਾਲਖ ਧੋਤੀ ਗਈ ਸੀ ਅਤੇ ਧਰਮ ਵਿਚ ਉਸ ਦਾ ਵਿਸ਼ਵਾਸ ਵਧ ਗਿਆ ਸੀ, ਕਿਉਂਕਿ ਥਾਣੇ ਪਹੁੰਚਣ ਤੋਂ ਪਹਿਲਾਂ ਹੀ ਉਸ ਨੂੰ ਇਕ ਵਿਦਵਾਨ ਨੇ ਸਮਝਾਇਆ ਸੀ :

"ਕੀ ਹੋਵੇਗਾ ਰਪਟ ਲਿਖਾਉਣ ਨਾਲ ? ਜੋ ਗਿਆ, ਸੋ ਗਿਆ। ਗਿਆ ਮਾਲ ਫੇਰ ਕਦੀ ਵਾਪਸ ਆਉਂਦੈ ?

"ਦੱਸੋ, ਤੁਸੀਂ ਹਿੰਦੂ ਓ ਕਿ ਮੁਸਲਮਾਨ ? ਹਿੰਦੂ ਓ ਤਾਂ ਕਰਮ ਨੂੰ ਮੰਨਦੇ ਓ ਕਿ ਨਹੀਂ ? ਤੁਹਾਡੇ ਕਰਮਾਂ ਵਿਚ ਇਹ ਪੰਤਾਲੀ ਰੁਪਏ ਨਹੀ ਸਨ ਲਿਖੇ ਹੋਏ ? ਹੁਣ ਦੌੜ ਭੱਜ ਵਿਅਰਥ ਹੈ। ਭਗਵਾਨ ਨੂੰ ਇਹੋ ਮਨਜ਼ੂਰ ਸੀ।

"ਜਾਓ ਜਾਨ ਬਚ ਗਈ, ਇਹੋ ਬਹੁਤ ਐ। ਪਿਛਲੇ ਸਾਲ ਇਸੇ ਥਾਂ ਉਤੇ ਆਦਮੀ ਨੂੰ ਬੱਕਰੇ ਵਾਂਗ ਵੱਢ ਦਿੱਤਾ ਗਿਆ ਸੀ।

"ਰਾਮ ਦਾ ਨਾਂ ਲਓ ਅਤੇ ਘਰ ਜਾ ਕੇ ਸਤ ਨਾਰਾਇਣ ਦੀ ਕਥਾ ਕਰਵਾਓ। ਮਾਮਲੇ ਮੁਕੱਦਮੇ ਵਿਚ ਜੋ ਖ਼ਰਚ ਕਰਨੈ ਉਸ ਨੂੰ ਧਰਮ ਅਰਥ ਲਾ ਦਿਓ।

"ਗਰਮ ਦੁੱਧ ਵਿਚ ਹਲਦੀ ਪਾ ਕੇ ਪੀ ਲੈਣਾ ਅਤੇ ਪਾਸਾ ਪਰਤ ਕੇ ਸੌਂ ਜਾਣਾ, ਕਲ੍ਹ ਸਵੇਰ ਤਕ ਸਭ ਭੁੱਲ ਜਾਓਗੇ।"

# 22

ਅਖਾੜੇ ਵਿਚੋਂ ਦੋ ਪਹਿਲਵਾਨ ਝੂਮਦੇ ਹੋਏ ਨਿਕਲੇ। ਇਕ ਸੀ ਬਦਰੀ, ਦੂਜਾ ਸੀ ਛੋਟੇ। ਦੋਨਾਂ ਦੀਆਂ ਖੋਪੜੀਆਂ ਘਰੜ ਸਨ। ਧੌਣ ਦੇ ਪਿੱਛੇ ਵਲ ਗੇਂਡੇ ਵਰਗੀਆਂ ਝੁਰੜੀਆਂ। ਛੋਟੇ ਪਹਿਲਵਾਨ ਥੋੜੇ ਥੋੜੇ ਚਿਰ ਪਿੱਛੋਂ ਕੱਰਾਹ ਰਿਹਾ ਸੀ, ਪਰ ਆਪਣੀ ਇੱਜ਼ਤ ਦੇ ਡਰ ਕਰ ਕੇ ਉਸ ਦਾ ਕੱਰਾਹੁਣਾ ਉਸ ਦੇ ਮੂੰਹ ਵਿਚੋਂ 'ਹਾਏ' ਬਣ ਕੇ ਨਿਕਲਣ ਦੀ ਥਾਂ ਲੰਮੇ ਸਾਹ ਦਾ ਹਉਕਾ ਬਣ ਕੇ ਨਿਕਲਦਾ ਸੀ। ਬਦਰੀ ਚੁਪਚਾਪ ਉਸ ਦੇ ਨਾਲ ਚਲ ਰਿਹਾ ਸੀ, ਜਿਵੇਂ ਇਨ੍ਹਾਂ ਗੱਲਾਂ ਨਾਲ ਉਸ ਦਾ ਕੋਈ ਸੰਬੰਧ ਨਾ ਹੋਵੇ।

ਅੱਜ ਛੋਟੇ ਨੂੰ ਬਦਰੀ ਪਹਿਲਵਾਨ ਨੇ ਧੋਬੀ-ਪਟੜੇ ਵਾਲੇ ਦਾਅ ਨਾਲ ਢਾਹਿਆ ਸੀ।

ਬਦਰੀ ਪਹਿਲਵਾਨ ਜੇ ਉਸ ਦੇ ਉਸਤਾਦ ਨਾ ਰਹੇ ਹੁੰਦੇ ਤਾਂ ਉਹ ਇਸ ਵੇਲੇ ਅੱਖਾਂ ਤੋਂ ਹੰਝੂ ਕੇਰਦਿਆਂ ਤੇ ਮੂੰਹ ਤੋਂ ਝੱਗ ਸੁਟਦਿਆਂ ਹਜ਼ਾਰਾਂ ਗਾਲ੍ਹਾਂ ਦ ਰਿਹਾ ਹੁੰਦਾ। ਪਰ ਉਸਤਾਦ ਦਾ ਲਿਹਾਜ਼ ਕਰ ਕੇ ਉਹ ਇਸ ਵੇਲੇ ਚੁਪ ਸੀ। ਜਦੋਂ ਚੁਪਚਾਪ ਚੱਲਣਾ ਔਖਾ ਹੋ ਜਾਂਦਾ ਤਾਂ ਉਹ ਮੂੰਹ ਵਿਚੋਂ ਇਕ ਹਾਉਕਾ ਕੱਢ ਦੇਂਦਾ ਸੀ।

ਪਰ ਮੁਸੀਬਤ ਏਥੇ ਹੀ ਨਹੀਂ ਸੀ ਮੁੱਕਣੀ। ਤੁਰਦਿਆਂ ਤੁਰਦਿਆਂ ਬਦਰੀ ਪਹਿਲਵਾਨ ਨੇ ਪੁੱਛਿਆ, "ਕਿਉਂ ਜੀ, ਓਸ ਦਿਨ ਤੁਸੀਂ ਜੋਗ ਨਾਥ ਦੀ ਗਵਾਹੀ ਵਿਚ ਕੀ ਕੀ ਕਹਿ ਆਏ ?"

"ਕੌਣ ਸਾਲਾ ਜੋਗ ਨਾਥ ਦਾ ਗਵਾਹ ਸੀ ? ਮੈਂ ਤਾਂ ਪੁਲਿਸ ਦੀ ਗਵਾਹੀ ਦੇਣ ਗਿਆ ਸੀ।" ਛੋਟੇ ਨੇ ਲਾਪਰਵਾਹੀ ਨਾਲ ਲੱਕ ਦੀ ਪੀੜ ਦੱਬ ਕੇ ਜਵਾਬ ਦਿੱਤਾ।

ਬਦਰੀ ਨੇ ਸ਼ਾਂਤੀ ਨਾਲ ਕਿਹਾ, "ਸਿੱਧੀ ਗੱਲ ਦਾ ਸਿੱਧਾ ਜਵਾਬ ਦਿਆ ਕਰੋ। ਸਾਲੇ ਜੀਜੇ ਨੂੰ ਵਿਚ ਨਾ ਘੜੀਸੋ।"

"ਤਾਂ ਕੌਣ ਟੇਢਾ ਜਵਾਬ ਦੇ ਰਿਹੈ ?" ਛੋਟੇ ਨੇ ਕਹਿ ਤਾਂ ਦਿਤਾ, ਪਰ ਅਵਾਜ਼ ਦੱਬੀ ਹੋਈ ਸੀ।

ਬਦਰੀ ਪਹਿਲਵਾਨ ਨੇ ਇਸ ਵਿਅਰਥ ਗੱਲ ਨੂੰ ਸੁਣਿਆ-ਅਣਸੁਣਿਆ ਕਰ ਕੇ ਪੁੱਛਿਆ, "ਤੁਸੀਂ ਗਵਾਹੀ ਵਿਚ ਬੇਲਾ ਬਾਰੇ ਕੀ ਕਿਹਾ ਸੀ ?"

"ਕਹਿਣਾ ਕੀ ਸੀ ? ਜੋ ਮੂੰਹ ਵਿਚ ਆਇਆ ਕਹਿ ਦਿਤਾ ?"

ਬਦਰੀ ਪਹਿਲਵਾਨ ਬੜੀ ਮੁਲਾਇਮ ਅਵਾਜ਼ ਨਾਲ ਬੋਲ ਰਿਹਾ ਸੀ। ਉਸ ਨੇ ਛੋਟੇ ਦਾ ਹੱਥ ਫੜ ਕੇ ਪੁੱਛਿਆ, "ਉਸ ਦੀ ਜੋਗ ਨਾਥ ਨਾਲ ਕੀ ਗੱਲਬਾਤ ਐ ?"

ਛੋਟੇ ਨੇ ਆਪਣਾ ਹੱਥ ਹੌਲੀ ਜਿਹੀ ਖਿੱਚ ਲਿਆ। ਉਂਗਲੀ ਫੜ ਕੇ ਪਹੁੰਚਾ ਫੜਿਆ ਜਾਂਦਾ ਹੈ ਅਤੇ ਪਹੁੰਚਾ ਫੜ ਕੇ ਧੋਬੀ-ਪਟੜੇ ਦੇ ਸਹਾਰੇ ਆਦਮੀ ਨੂੰ ਚਿੱਤ ਕੀਤਾ ਜਾਂਦਾ ਹੈ, ਇਹ ਉਹ ਹੁਣੇ ਦੇਖ ਚੁਕਿਆ ਸੀ। ਗੱਲ ਟਾਲਣ ਲਈ ਬੋਲਿਆ, "ਮੈਨੂੰ ਕੀ ਪਤਾ ਕਿਸ ਦੀ ਕਿਸ ਨਾਲ ਕੀ ਗੱਲਬਾਤ ਹੈ। ਪਿੰਡ ਵਿਚ ਚਾਰੇ ਪਾਸੇ ਹਰਹਰ ਦੇ ਖੇਤ ਨੇ। ਕੌਣ ਕਿਸ ਨਾਲ ਮੌਜ ਮੇਲਾ ਕਰਦੈ, ਮੈਂ ਕਿੱਥੇ ਕਿੱਥੇ ਦੇਖਦਾ ਫਿਰਾਂ ?"

ਬਦਰੀ ਪਹਿਲਵਾਨ ਉਸੇ ਮੁਲਾਇਮੀ ਨਾਲ ਬੋਲਦੇ ਰਹੇ। ਉਨ੍ਹਾਂ ਨੇ ਪੁੱਛਿਆ, "ਪਰ ਤੂੰ ਤਾਂ ਕਿਹਾ ਸੀ ਕਿ ਤੂੰ ਬੇਲਾ ਨੂੰ ਜੋਗ ਨਾਥ ਦੇ ਕੋਲ ਐਸੀ ਵੈਸੀ ਵਾਲੀ ਹਾਲਤ ਵਿਚ ਦੇਖਿਐ।"

"ਕਹਿਣ ਨਾਲ ਕੀ ਹੁੰਦੈ ?"

ਬਦਰੀ ਪਹਿਲਵਾਨ ਅਚਾਨਕ ਖੜੇ ਹੋ ਗਏ। ਅਵਾਜ਼ ਨੂੰ ਸਖ਼ਤ ਕਰ ਕੇ ਬੋਲੇ, "ਹੁੰਦਾ ਕਿਉਂ ਨਹੀਂ ? ਕਿਹਾ ਸੀ ਕਿ ਨਹੀਂ, ਬੋਲ।"

ਛੋਟੇ ਪਹਿਲਵਾਨ ਨੂੰ ਹੁਣ ਕੁਝ ਸ਼ੱਕ ਹੋਇਆ। ਉਸ ਦੀ ਅਵਾਜ਼ ਵਿਚੋਂ ਆਤਮ-ਵਿਸ਼ਵਾਸ ਦੀ ਟੁਣਕਾਰ ਜਾਂਦੀ ਰਹੀ। ਜਿਵੇਂ ਸਦੀਵੀ ਸਾਹਿੱਤ ਰਚਣ ਵਾਲਾ ਕ੍ਰਾਂਤੀ-ਦਰਸ਼ੀ ਸਾਹਿੱਤਕਾਰ ਵੀ ਰੇਡੀਓ ਦੇ ਅਹਿਲਕਾਰਾਂ ਦੇ ਸਾਹਮਣੇ ਝਾਕੇ ਨਾਲ ਗੱਲ ਕਰਦਾ ਹੈ, ਉਸੇ ਤਰ੍ਹਾਂ ਛੋਟਾ, ਬਦਰੀ ਪਹਿਲਵਾਨ ਦੇ ਸਾਹਮਣੇ ਝਉਂ ਗਿਆ। ਮਾਫ਼ੀ ਮੰਗਦਿਆਂ ਬੋਲਿਆ, "ਕਿਹਾ ਕਿਉਂ ਨਹੀਂ ਸੀ, ਗੁਰੂ ! ਪਰ ਕਹਿਣ ਨੂੰ ਤਾਂ ਬਹੁਤ ਕੁਝ ਕਿਹਾ ਸੀ। ਅਦਾਲਤ ਦੀ ਗਵਾਹੀ ਦਾ ਮਾਮਲਾ ਸੀ। ਜੋ ਮੂੰਹ ਵਿਚ ਆਇਆ ਕਹਿੰਦੇ ਗਏ। ਕਿਹੜਾ ਸੱਚ ਬੋਲਣਾ ਸੀ ?"

ਬਦਰੀ ਪਹਿਲਵਾਨ ਕੁਝ ਦੇਰ ਹਨੇਰੇ ਵਿਚ ਚੁਪਚਾਪ ਖੜੇ ਰਹੇ। ਕੁਝ ਨਹੀਂ ਬੋਲੇ। ਜੋ ਕੰਮ ਕੋਈ ਵੀ ਪਹਿਲਵਾਨ ਸੌਖ ਨਾਲ ਨਹੀਂ ਕਰ ਸਕਦਾ, ਉਹੀ ਕਰਦੇ ਰਹੇ, ਅਰਥਾਤ ਕੁਝ ਸੋਚਦੇ ਰਹੇ।

ਛੋਟਾ ਹੁਣ ਹੋਰ ਵੀ ਘਬਰਾ ਗਿਆ। ਝਕਦਿਆਂ ਝਕਦਿਆਂ ਬੋਲਿਆ, "ਗੁਰੂ ਕਿਸ ਸੋਚ ਵਿਚਾਰ ਵਿਚ ਪੈ ਗਏ ? ਸੋਚਣਾ ਚਿੜੀਮਾਰਾਂ ਦਾ ਕੰਮ ਐ, ਮੈਨੂੰ ਵੀ ਤਾਂ ਦੱਸੋ, ਕੀ ਗੱਲ ਐ ?"

ਬਦਰੀ ਨੇ ਹੌਲੀ ਜਿਹੀ ਕਿਹਾ, "ਸੋਚ ਰਿਹਾ ਕਿ ਤੈਨੂੰ ਲੱਤਾਂ ਨਾਲ ਸਿੱਧਾ ਕਰਾਂ ਕਿ ਜੁੱਤੀਆਂ ਨਾਲ ? ਤੇਰੀ ਜਵਾਨੀ ਉਤੇ ਕਤੂਰੇ ਮੂਤਦੇ ਨੇ, ਸਾਲੇ ਹਿੰਦੂ ਐ ਤੈਨੂੰ !" ਕਹਿ ਕੇ ਉਸ ਨੇ ਘਿਰਣਾ ਨਾਲ ਜ਼ਮੀਨ ਉਤੇ ਥੁੱਕ ਦਿੱਤਾ।

ਛੋਟੇ ਚੁਪਚਾਪ ਖੜਾ ਰਿਹਾ। ਅੜ ਅੜ ਕੇ ਬੋਲਿਆ, "ਇਸ ਤਰ੍ਹਾਂ ਨਾ ਕਹੋ, ਗੁਰੂ ! ਦੱਸੋ ਤਾਂ ਸਹੀ ਕਿ ਮੇਰੇ ਤੋਂ ਕਿੱਥੇ ਭੁੱਲ ਹੋਈ ਐ ?"

"ਤੂੰ ਸਾਲੇ ਕੀ ਸਮਝੇਂਗਾ ? ਤੂੰ ਇਕ ਭਲੇ ਘਰ ਦੀ ਕੁੜੀ ਦੀ ਇੱਜ਼ਤ ਰੋਲ ਕੇ ਸਾਰੀ ਦੁਨੀਆਂ ਅੱਗੇ ਰਖ ਦਿੱਤੀ। ਤੇਰੇ ਲਈ ਜਿਵੇਂ ਕੁਝ ਹੋਇਆ ਈ ਨਹੀਂ ?"

"ਬਸ ਏਨੀ ਓ ਗੱਲ ਐ।" ਪਤਾ ਲੱਗਣ ਉਤੇ ਛੋਟੇ ਨੇ ਸ਼ਾਂਤੀ ਦਾ ਸਾਹ ਲਿਆ ਤੇ ਲਾਪਰਵਾਹੀ ਨਾਲ ਕਿਹਾ, "ਏਨੀ ਗੱਲ ਉਤੇ ਜੁੱਤੀਆਂ ਮਾਰ ਰਹੇ ਓ, ਗੁਰੂ ? ਤੁਸੀਂ ਵੀ ਕਦੀ ਕਦੀ ਇਹੋ ਜਿਹੀ ਹਵਾ ਬੰਨ੍ਹਦੇ ਹੋ ਕਿ ਵਾਹ। ਮੈਂ ਸੋਚਦਾ ਈ ਰਹਿ ਗਿਆ ਕਿ ਕੀ ਗੱਲ ਐ ?"

ਬਦਰੀ ਪਹਿਲਵਾਨ ਨੇ ਆਪਣੀ ਧੌਣ ਨੂੰ ਦੋਹਾਂ ਹੱਥਾਂ ਨਾਲ ਮਲ ਕੇ ਉਸ ਉਤੇ ਦੋ ਚਾਰ ਧੱਫੇ ਜਿਹੇ ਮਾਰੇ। ਇਸ ਤਰ੍ਹਾਂ ਉਸ ਨੇ ਧੌਣ ਉਤੇ ਜੰਮਿਆਂ ਮਿੱਟੀ ਦਾ ਖਲੇਪੜ ਲਾਹ ਦਿੱਤਾ ਤੇ ਏਨੇ ਚਿਰ ਵਿਚ ਹੋਈ ਸੋਚ ਵਿਚਾਰ ਨੂੰ ਇਕੋ ਝਟਕੇ ਨਾਲ ਦੂਰ ਕਰ ਦਿੱਤਾ। ਫੇਰ ਅਚਾਨਕ ਹੱਸ ਕੇ ਕਿਹਾ, "ਤੂੰ ਖ਼ਾਨਦਾਨੀ ਗਵਾਰ ਐਂ। ਤੈਨੂੰ ਕਦੀ ਖੱਬੇ ਸੱਜੇ ਵੀ ਕੁਝ ਦਿੱਸਦੈ ? ਇਹ ਬੇਲਾ ਹੁਣ ਤੇਰੀ ਮਾਂ ਬਣਨ ਵਾਲੀ ਐ। ਹੁਣ ਚਾਹੇ ਉਸ ਨੂੰ ਛਨਾਲ ਕਹਿ, ਚਾਹੇ ਕੁਝ ਹੋਰ। ਗਾਲ੍ਹ ਤੈਨੂੰ ਈ ਲੱਗੇਗੀ।"

"ਕੀ ਕਿਹਾ, ਗੁਰੂ ?"

"ਕਹਿਣਾ ਕੀ ਐ ? ਮਹੀਨੇ ਦੇ ਅੰਦਰ ਅੰਦਰ ਹੀ ਬੇਲਾ ਦਾ ਵਿਆਹ ਹੋਏਗਾ, ਬਦਰੀ ਪਹਿਲਵਾਨ ਦੇ ਨਾਲ ! ਅਤੇ ਤੂੰ ਪਿਆ ਵਜਾਈਂ ਪੀਪਣੀ। ਕੁਝ ਪੱਲੇ ਪਿਆ ਈ ਬੇਟਾ ?"

ਬਦਰੀ ਪਹਿਲਵਾਨ ਦੀ ਗੱਲ ਸੁਣ ਕੇ ਛੋਟੇ ਨੂੰ ਲੱਗਿਆ ਜਿਵੇਂ ਕਈ ਤਰ੍ਹਾਂ ਦੀਆਂ ਵਿਅਰਥ ਗੱਲਾਂ ਦਾ ਇਕ ਢੇਰ ਜਿਹਾ ਉਸ ਦੇ ਸਾਹਮਣੇ ਪਿਆ ਹੋਇਆ ਹੈ ਅਤੇ ਉਸ ਨੂੰ ਕਿਸੇ ਨੇ ਉਸ ਉਤੇ ਜ਼ੋਰ ਨਾਲ ਸੁੱਟ ਕੇ ਲੰਮਾ ਪਾ ਦਿੱਤਾ ਹੈ। ਉਸ ਦੇ ਮੂੰਹ ਵਿਚੋਂ ਨਿਕਲਿਆ, "ਕੀ ਕਹਿੰਦੇ ਓ, ਗੁਰੂ ?"

"ਸੁਣ ਨਹੀਂ ਰਿਹਾ, ਕੀ ਕਹਿ ਰਿਹਾਂ ?" ਬਦਰੀ ਝੇਡ ਜਿਹੀ ਨਾਲ ਕਹਿ ਰਿਹਾ ਸੀ, "ਕੀ ਗੱਲ ਐ ? ਕੰਨਾਂ ਵਿਚ ਮੈਲ ਦੀ ਤਹਿ ਜੰਮ ਗਈ ਐ ? ਫੇਰ ਸੁਣ ਲੈ, ਬੇਲਾ ਨਾਲ ਮੈਂ ਸ਼ਾਦੀ ਕਰ ਰਿਹਾਂ। ਉਸ ਨਾਲ ਵਾਅਦਾ ਕਰ ਚੁੱਕਾਂ। ਉਸ ਦਿਨ ਤੂੰ ਕਚਹਿਰੀ ਵਿਚ ਉਸ ਦੀ ਬਦਨਾਮੀ ਕੀਤੀ ਤਾਂ ਮੇਰਾ ਇਕ ਇਕ ਲੂੰ ਬਲ ਉੱਠਿਆ ਸੀ। ਦਿਲ ਕਰਦਾ ਸੀ ਕਿ ਇਕ ਘਸੁੰਨ ਮਾਰ ਕੇ ਤੇਰਾ ਸਿਰ ਤੇਰੇ ਢਿੱਡ ਵਿਚ ਵਾੜ ਦਿਆਂ। ਪਰ ਤੂੰ ਮੇਰਾ ਚੇਲਾ ਐਂ। ਪਾਲਕ-ਬਾਲਕ ਸਮਝ ਕੇ ਮਾਫ਼ ਕਰ ਦਿੱਤਾ।"

ਇਕ ਲੰਮਾ ਸਾਹ ਖਿੱਚ ਕੇ ਉਸ ਨੇ ਆਪਣੀ ਗੱਲ ਮੁਕਾਈ, "ਖ਼ੈਰ ਜੋ ਹੋਇਆ, ਸੋ ਹੋਇਆ। ਹੁਣ ਆਪਣੀ ਜੀਭ ਨੂੰ ਲਗਾਮ ਲਾ ਕੇ ਰਖੀਂ।"

ਛੋਟੇ ਨੂੰ ਹੁਣ ਵੀ ਲੱਗ ਰਿਹਾ ਸੀ ਕਿ ਉਹ ਨਿਰਾਰਥਕਤਾ ਦੇ ਢੇਰ ਉਤੇ ਡਿੱਗਿਆ ਪਿਆ ਹੈ ਅਤੇ ਬਦਰੀ ਪਹਿਲਵਾਨ ਜੋ ਕਹਿ ਰਿਹਾ ਹੈ ਉਹ ਕਿਸੇ ਸੁਫ਼ਨੇ ਦੀ ਗੱਲ ਹੈ।

ਉਹ ਬੋਲਿਆ, "ਗੁਰੂ, ਤੁਸੀਂ ਬ੍ਰਾਹਮਣ; ਉਹ ਬਾਣੀਆਂ। ਸੋਚ ਸਮਝ ਕੇ ਬੋਲੋ। ਵੈਦ ਮਹਾਰਾਜ ਅੜ ਗਏ ਤਾਂ ਪੂਰੀ ਸਕੀਮ ਫ਼ੇਲ ਹੋ ਜਾਏਗੀ।"

ਬਦਰੀ ਪਹਿਲਵਾਨ ਨੇ ਕਿਹਾ, "ਹਾਥੀ ਆਪਣੀ ਰਾਹ ਚਲਦੇ ਰਹਿੰਦੇ ਨੇ, ਕੁੱਤੇ ਭੌਂਕਦੇ ਰਹਿੰਦੇ ਨੇ।"

ਛੋਟੇ ਨੇ ਲਗਭਗ ਤਰਲੇ ਲੈਂਦਿਆਂ ਕਿਹਾ, "ਗੁਰੂ ਤੁਸੀਂ ਤਾਂ ਕਹਾਵਤਾਂ ਵਿਚ ਗੱਲ ਕਰਦੇ ਓ; ਵੈਦ ਜੀ ਏਸ ਨਾਲ ਮੰਨ ਥੋੜਾ ਜਾਣਗੇ ?"

ਲੱਗਦਾ ਸੀ ਕਿ ਆਪਣੇ ਮਨ ਦਾ ਭੇਤ ਖੋਲ੍ਹ ਕੇ ਬਦਰੀ ਪਹਿਲਵਾਨ ਹੌਲਾ ਹੋ ਗਿਆ ਹੈ। ਉਸ ਨੇ ਇਸ ਗੱਲ ਦਾ ਕੋਈ ਜਵਾਬ ਨਾ ਦਿਤਾ। ਸਿਰਫ਼ ਸੀਟੀ ਵਜਾਉਣ ਲੱਗ ਪਿਆ।

ਕੁਝ ਚਿਰ ਚਲ ਕੇ ਸਾਰੀ ਗੱਲ ਛੋਟੇ ਦੇ ਦਿਮਾਗ਼ ਵਿਚ ਆਪਣੇ ਸਾਰੇ ਭਾਰ ਨਾਲ ਬੈਠ ਗਈ। ਬੇਲਾ ਦੇ ਸੰਬੰਧ ਵਿਚ ਕੁਝ ਦਿਨ ਹੋਏ ਖ਼ਬਰ ਉੱਡੀ ਸੀ ਕਿ ਰੁੱਪਨ ਬਾਬੂ ਨੇ ਉਸ ਨੂੰ ਇਕ ਚਿੱਠੀ ਲਿਖੀ ਹੈ। ਉੱਡਦੇ ਉੱਡਦੇ ਇਹ ਗੱਲ ਵੀ ਉਸ ਦੇ ਕੰਨ ਤਕ ਪਹੁੰਚੀ ਸੀ ਕਿ ਕੋਈ ਕੁੜੀ ਵੈਦ ਜੀ ਦੀ ਛੱਤ ਉਤੇ ਰਾਤ ਨੂੰ ਆਈ ਸੀ ਤੇ ਰੰਗ ਨਾਥ ਨਾਲ ਟਕਰਾ ਕੇ ਵਾਪਸ ਦੌੜ ਗਈ ਸੀ। ਵੈਦ ਜੀ ਦੀ ਛੱਤ ਨਾਲ ਜਿਨ੍ਹਾਂ ਮਕਾਨਾਂ ਦੀਆਂ ਛੱਤਾਂ ਉਤੇ ਜਾਇਆ ਜਾ ਸਕਦਾ ਹੈ, ਉਸ ਵਿਚ ਗਯਾਦੀਨ ਦਾ ਮਕਾਨ ਵੀ ਸੀ। ਇਕ ਦਿਨ ਰੁੱਪਨ ਬਾਬੂ ਨੇ ਇਹ ਵੀ ਦੱਸਿਆ ਸੀ ਕਿ ਕਿਸੇ ਕੁੜੀ ਦੀ ਚਿੱਠੀ ਰੰਗ ਨਾਥ ਦੇ ਹੱਥ ਲੱਗੀ ਹੈ, ਪਰ ਰੰਗ ਨਾਥ ਇਸ ਬਾਰੇ ਕੁਝ ਦੱਸ ਨਹੀਂ ਰਿਹਾ। ਛੋਟੇ ਪਹਿਲਵਾਨ ਨੂੰ ਸ਼ੱਕ ਸੀ ਕਿ ਰੁੱਪਨ ਬਾਬੂ ਕਈ ਦਿਨਾਂ ਤੋਂ ਬੇਲਾ ਨੂੰ ਫਸਾਉਣ ਦੇ ਚੱਕਰ ਵਿਚ ਹੈ ਅਤੇ ਹੁਣ ਤਕਰੀਬਨ ਫਸਾ ਚੁਕਾ ਹੈ। ਇਸ ਹਾਲਤ ਵਿਚ ਅਚਾਨਕ ਇਸ ਖ਼ਬਰ ਨੇ, ਕਿ ਬਦਰੀ ਪਹਿਲਵਾਨ ਦਾ ਬੇਲਾ ਨਾਲ ਸੰਬੰਧ ਹੈ ਅਤੇ ਉਹ ਏਨੀ ਡੂੰਘਾਈ ਤਕ ਜਾ ਚੁਕਾ ਹੈ, ਛੋਟੇ ਨੂੰ ਪੈਰੋਂ ਉਖੇੜ ਦਿੱਤਾ।

ਉਹ ਪੁੱਛਣ ਲੱਗੇ, "ਪਰ ਗੁਰੂ, ਬੇਲਾ ਨਾਲ ਤਾਂ, ਸੁਣਦੇ ਆਂ, ਰੁੱਪਨ ਬਾਬੂ ਨੇ ਕੁਝ ਲਿਖਾ ਪੜ੍ਹੀ ਕੀਤੀ ਸੀ ?"

"ਹਾਂ ਕੀਤੀ ਸੀ, ਮੁੰਡੇ ਖੁੰਡੇ ਨੇ; ਬੇਸਮਝੀ ਕਰ ਬੈਠੇ।"

"ਨਾਲੇ ਸੁਣਦੇ ਆਂ, ਓਧਰੋਂ ਵੀ ਕੋਈ ਚਿੱਠੀ ਆਈ ਸੀ ?"

ਬਦਰੀ ਪਹਿਲਵਾਨ ਨੇ ਘੂਰ ਕੇ ਪੁੱਛਿਆ, "ਕਿਸ ਨੇ ਦੱਸਿਐ, ਤੈਨੂੰ ?"

"ਕਿਸੇ ਨੇ ਵੀ ਨਹੀਂ, ਗੁਰੂ !"

"ਤਾਂ ਪਤਾ ਕਿਵੇਂ ਲੱਗਾ ?"

"ਸੁਣਿਆ ਸੀ, ਗੁਰੂ !"

"ਕਿਸ ਤੋਂ ਸੁਣਿਆ ਸੀ ?"

"ਯਾਦ ਨਹੀਂ ਗੁਰੂ, ਪਰ ਕਿਸੇ ਨੇ ਐਵੇਂ ਈ, ਕੁਝ ਉੱਡਦੀ ਉੱਡਦੀ ਗੱਲ ਕੀਤੀ ਸੀ।"

ਬਦਰੀ ਪਹਿਲਵਾਨ ਚੁਪ ਹੋ ਗਿਆ। ਜਦ ਕੋਈ ਆਦਮੀ ਗੱਲਬਾਤ ਵਿਚ ਇਹੋ ਜਿਹਾ ਢੰਗ ਅਪਣਾ ਲਵੇ ਜਿਵੇਂ ਹੰਢੇ ਹੋਏ ਪੇਸ਼ਾਵਰ ਗਵਾਹ ਕਚਹਿਰੀ ਵਿਚ ਸੱਚ ਕਹਿਣ ਦੀ ਕਸਮ ਖਾ ਕੇ ਜਿਰਹ ਵਿਚ ਦਿਖਾਉਂਦੇ ਹਨ, ਤਾਂ ਅੱਗੇ ਸਵਾਲ ਕਰਨਾ ਵਿਅਰਥ ਹੁੰਦਾ ਹੈ। ਬਦਰੀ ਨੇ ਕੁਝ ਦੇਰ ਚੁਪ ਰਹਿ ਕੇ ਸਾਫ਼ ਸਾਫ਼ ਕਿਹਾ, "ਹਾਂ ਚਿੱਠੀ ਆਈ ਸੀ। ਮੇਰੇ ਲਈ ਸੀ, ਪਰ ਉਹ ਚਿੱਠੀ ਨਹੀਂ ਸੀ, ਅੱਜ ਕਲ੍ਹ ਦੀਆਂ ਕੁੜੀਆਂ ਦੇ ਚੋਂਚਲੇ, ਗਾਉਣ ਵਜਾਣ ਦੀਆਂ ਗੱਲਾਂ ਸਨ।"

ਛੋਟੇ ਨੇ ਖ਼ੁਸ਼ਾਮਦ ਕਰਦਿਆਂ ਪੁੱਛਿਆ, "ਤਾਂ ਗੁਰੂ! ਇਹ ਕਿੱਸਾ ਤਾਂ ਕਈ ਸਾਲਾਂ ਤੋਂ ਚਲ ਰਿਹਾ ਹੋਵੇਗਾ? ਛੱਤ ਉਤੇ ਹੀ......।"

ਬਦਰੀ ਨੇ ਕਿਹਾ, "ਛੋਟੇ! ਏਡੀ ਵੱਡੀ ਗੱਲ ਸਭ ਤੋਂ ਪਹਿਲਾਂ ਤੈਨੂੰ ਦੱਸੀ ਐ। ਏਨੀ ਹੀ ਬਹੁਤ ਹੈ। ਹੁਣ ਬਹੁਤੀ ਛਾਣਬੀਣ ਨਾ ਕਰ। ਅਤੇ ਦੇਖ, ਹਾਲੇ ਕਿਸੇ ਨਾਲ ਗੱਲ ਨਹੀਂ ਕਰਨੀ।"

ਛੋਟੇ ਪਹਿਲਵਾਨ ਹਨੇਰੇ ਵਿਚ ਕਿਸੇ ਦੇ ਉਸ ਥੜੇ ਦੀ ਨੁੱਕਰ ਨਾਲ ਟਕਰਾ ਬੈਠੇ ਜੋ ਕਿਸੇ ਨੇ, ਪਿੰਡ ਦੀ ਰੀਤ ਅਨੁਸਾਰ, ਕਬਜ਼ਾ ਕਰਨ ਦੀ ਨੀਅਤ ਨਾਲ ਬਣਵਾਇਆ ਸੀ। ਮੂੰਹ ਵਿਚੋਂ ਇਕ ਗਾਲ੍ਹ ਕੱਢ ਕੇ ਤੇ ਲੱਕ ਦੀ ਪੀੜ ਵਲ ਧਿਆਨ ਦਿਵਾਉਣ ਲਈ ਇਕ ਵਾਰੀ 'ਉਫ਼' ਕਹਿ ਕੇ ਉਨ੍ਹਾਂ ਨੇ ਬਚਨ ਦਿੱਤਾ, "ਕਿਸੇ ਨੂੰ ਨਹੀਂ ਦੱਸਾਂਗਾ, ਗੁਰੂ?"

"ਕੁਝ ਦਿਨਾਂ ਤਕ ਤਾਂ ਗੱਲ ਫੈਲੇਗੀ ਹੀ, ਪਰ ਅਜੇ ਇਸ ਨੂੰ ਬਚਾ ਕੇ ਰਖਣਾ ਐ।"

"ਕਹਿ ਤਾਂ ਦਿੱਤਾ, ਗੁਰੂ, ਕਿਸੇ ਨੂੰ ਨਹੀਂ ਦਸਾਂਗਾ।"

ਕੁਝ ਦੇਰ ਪਿੱਛੋਂ ਬਦਰੀ ਪਹਿਲਵਾਨ ਹੱਸ ਕੇ ਬੋਲਿਆ, "ਪਰ ਵਾਹ ਓਏ ਛੋਟੇ, ਤੂੰ ਵੀ ਕੈਸਾ ਜੋੜ ਮਿਲਾਇਆ। ਬੇਲਾ, ਜੋਗ ਨਾਥ ਨਾਲ ਗੰਢ-ਚਿਤਰਾਵਾ ਕਰੇਗੀ। ਹੂੰ! ਸਾਲਾ ਦਮੜੀ ਦੇ ਗੁੜ ਵਰਗੈ। ਬੇਲਾ ਉਸ ਦਾ ਹੱਥ ਫੜ ਲਏ ਤਾਂ ਰੀਂ ਰੀਂ ਕਰਨ ਲੱਗ ਪਵੇ। ਤੂੰ ਜੋੜ ਦਿੱਤਾ ਬੇਲਾ ਨੂੰ ਓਸ ਨਾਲ! ਤੂੰ ਵੀ ਨਿਰਾ ਢੱਫਲ-ਕੋੜਾ ਈ ਰਿਹਾ।"

ਛੋਟੇ ਪਹਿਲਵਾਨ ਦੇ ਕਰਾਹੁਣ ਵਿਚੋਂ ਇਕ ਹੂਕ ਜਿਹੀ ਉੱਠੀ। ਲੱਗਿਆ ਜਿਵੇਂ ਧੋਬੀ-ਪਟੜਾ ਦੇ ਕੇ ਉਸ ਨੂੰ ਕਿਸੇ ਨੇ ਮੁੜ ਕੇ ਪਟਕਾ ਦਿੱਤਾ ਹੋਵੇ।

ਇਕ ਦੂਜੇ ਤੋਂ ਵੱਖ ਹੋਣ ਤੋਂ ਪਹਿਲਾਂ ਬਦਰੀ ਨੇ ਫੇਰ ਛੋਟੇ ਨੂੰ ਪੱਕੀ ਕੀਤੀ ਕਿ ਅਜੇ ਮੇਰੇ ਅਤੇ ਬੇਲਾ ਦੇ ਸੰਬੰਧ ਦੀ ਗੱਲ ਕਿਸੇ ਨਾਲ ਨਹੀਂ ਕਰਨੀ। ਛੋਟੇ ਨੇ ਬੜੀ ਸ਼ਰਧਾ ਨਾਲ ਗੁਪਤ ਰਖਣ ਦੀ ਕਸਮ ਖਾਧੀ।

ਪਰ ਉਹ ਸ਼ਾਇਦ ਗੁਪਤ ਰਖਣ ਦੀਆਂ ਉਨ੍ਹਾਂ ਸਾਰੀਆਂ ਕਸਮਾਂ ਵਰਗੀ ਹੀ ਸੀ ਜੋ ਰਾਜ-ਭਵਨਾਂ ਵਿਚ ਲਈਆਂ ਜਾਂਦੀਆਂ ਹਨ ਤੇ ਫਲ-ਸਰੂਪ ਦੂਜੇ ਦਿਨ ਹੀ ਬਦਰੀ ਪਹਿਲਵਾਨ ਨੂੰ ਕਈ ਲੋਕ ਮਿਲੇ ਜੋ ਉਸ ਨੂੰ ਬਦਲੀਆਂ ਹੋਈਆਂ ਨਜ਼ਰਾਂ ਨਾਲ ਦੇਖ ਰਹੇ ਸਨ।

# 23

ਇਸ ਪਿੰਡ ਵਿਚ ਇਕ ਦੁਖੀ ਮੁੰਡਾ ਸੀ ਜਿਸ ਦਾ ਨਾਂ ਸੀ ਰੁੱਪਨ ਬਾਬੂ। ਕੁਝ ਦਿਨ ਪਹਿਲਾਂ ਉਸ ਦਾ ਰੋਅਬ ਦੂਰ ਦੁਰਾਡੇ ਤਕ ਤੇ ਪਦਵੀ ਉੱਚੀ ਸੀ ਕਿਉਂਕਿ ਉਸ ਦੇ ਪਿਉ ਦਾ ਨਾਂ ਵੈਦ ਜੀ ਸੀ ਅਤੇ ਇਸ ਤੋਂ ਛੁਟ ਉਸ ਦਾ ਆਪਣਾ ਵੀ ਇਕ ਨਾਂ ਸੀ। ਉਹ ਦਸਵੀਂ ਜਮਾਤ ਵਿਚ ਕਈ ਸਾਲਾਂ ਤੋਂ ਪੜ੍ਹ ਰਿਹਾ ਸੀ ਅਤੇ ਵਿਦਿਆਰਥੀਆਂ ਦਾ ਲੀਡਰ ਸੀ। ਤਸੀਲਦਾਰ ਉਸ ਦਾ ਆੜੀ, ਥਾਣੇਦਾਰ ਉਸ ਦਾ ਦਰਬਾਰੀ ਅਤੇ ਪ੍ਰਿੰਸੀਪਲ ਉਸ ਦੇ ਅਧੀਨ ਸੀ। ਉਹ ਬਹੁਤ ਕਰ ਕੇ ਕਾਲਜ ਦੇ ਅਧਿਆਪਕਾਂ ਦੇ ਵਿਹਾਰ ਤੇ ਆਚਰਣ ਤੋਂ ਅਸੰਤੁਸ਼ਟ ਰਹਿੰਦਾ ਸੀ ਅਤੇ ਮਾਸਟਰ ਲੋਕ ਉਸ ਨੂੰ 'ਭਯਾਨਾਂ ਭਯੰ ਭੀਸ਼ਣੰ ਭੀਸ਼ਣਾਨਾਂ' (ਭੈਆ ਵਿਚੋਂ ਮਹਾਂ ਭੈ ਤੇ ਭਿਅੰਕਰਾਂ ਵਿਚੋਂ ਮਹਾਂ ਭਿਅੰਕਰ) ਅਤੇ ਪਿਤਾਵਾਂ ਦਾ ਪਿਤਾ ਮੰਨਦੇ ਸਨ। ਘਰ ਵਿਚ ਉਸ ਦੀ ਹੈਸੀਅਤ ਇਕ ਭੁੜਕਦੇ ਵੱਛੇ ਵਰਗੀ ਸੀ ਅਤੇ ਇਹ ਪੱਕ ਸੀ ਕਿ ਦੇਸ ਦੀ ਰਾਜਨੀਤਿਕ ਚਰਾਗਾਹ ਵਿਚ ਖੁਲ੍ਹੀ ਚਰਨ ਵਾਲੀ ਹੋਣਹਾਰ ਸੰਤਾਨ ਦੀ ਤਰ੍ਹਾਂ ਕਿਸੇ ਦਿਨ ਉਹ ਵੀ ਚਰਨ ਦੀ ਕਲਾ ਸਿਖ ਜਾਏਗਾ ਅਤੇ ਪਿਉ ਦੇ ਮਰ ਜਾਣ ਉਤੇ ਏਧਰ ਓਧਰ ਦੇ ਰਸਤਿਆਂ ਉਤੇ ਸਾਲ ਛੇ ਮਹੀਨੇ ਬਿਤਾ ਕੇ ਉਹ ਆਪਣੇ ਪਿਓ ਦੀ ਥਾਂ ਜੁਗਾਲੀ ਕਰਦਾ ਦਿਖਾਈ ਦੇਵੇਗਾ।

ਪੰਜ ਮਹੀਨੇ ਪਹਿਲਾਂ ਉਸ ਪਿੰਡ ਵਿਚ ਇਕ ਮੁੰਡਾ ਆਇਆ ਸੀ ਜਿਸ ਦਾ ਨਾਂ ਰੰਗ ਨਾਥ ਸੀ। ਲੋਕ ਉਸ ਦੇ ਵੱਡਪਣ ਨੂੰ ਪਛਾਣਦੇ ਸਨ ਕਿਉਂਕਿ ਉਸ ਦੇ ਮਾਮੇ ਦਾ ਨਾਂ ਵੈਦ ਜੀ ਸੀ ਅਤੇ ਇਸ ਦੇ ਇਲਾਵਾ ਉਸ ਵਿਚ ਆਪਣਾ ਵੀ ਇਕ ਵੱਡਪਣ ਸੀ। ਉਸ ਨੇ ਇਤਿਹਾਸ ਦਾ ਐਮ.ਏ. ਪਾਸ ਕੀਤਾ ਹੋਇਆ ਸੀ। ਉਹ ਦੇਖਣ ਵਿਚ ਭਲਾ ਅਤੇ ਸਿੱਧਾ ਸੀ, ਪਰ ਲੋੜ ਵੇਲੇ ਟੇਢੀ ਗੱਲ ਵੀ ਕਰ ਲੈਂਦਾ ਸੀ। ਤਕਰੀਬਨ ਹਰ ਪੜ੍ਹੇ-ਲਿਖੇ ਭਾਰਤੀ ਦੀ ਤਰ੍ਹਾਂ ਜਿਸ ਘਟਨਾ ਨਾਲ ਉਸ ਦਾ ਸਿੱਧਾ ਸੰਬੰਧ ਨਾ ਹੁੰਦਾ,

ਉਸ ਨੂੰ ਘਟਨਾ ਦੀ ਤਰ੍ਹਾਂ ਹੀ ਦੇਖਦਾ ਅਤੇ ਭੁੱਲ ਜਾਂਦਾ ਅਤੇ ਪਿੱਛੋਂ ਉਸ ਬਾਰੇ ਪਰੇਸ਼ਾਨ ਨਹੀਂ ਸੀ ਹੁੰਦਾ। ਇਤਿਹਾਸ ਪੜ੍ਹ ਚੁੱਕਣ ਦੇ ਕਾਰਨ ਉਸ ਨੂੰ ਰਾਜਨੀਤਿਕ ਅਤੇ ਸਮਾਜਿਕ ਜ਼ੁਲਮਾਂ ਤੇ ਤਸੀਹਿਆ ਦੀਆਂ ਬਹੁਤ ਸਾਰੀਆਂ ਕਹਾਣੀਆਂ ਆਉਂਦੀਆਂ ਸਨ, ਪਰ ਉਸ ਦੇ ਦਿਮਾਗ਼ ਵਿਚ ਕਦੀ ਇਹ ਨਹੀਂ ਸੀ ਆਇਆ ਕਿ ਉਹ ਵੀ ਇਤਿਹਾਸ ਦਾ ਇਕ ਹਿੱਸਾ ਹੈ ਅਤੇ ਜੇ ਚਾਹੇ ਤਾਂ ਇਤਿਹਾਸ ਨੂੰ ਬਣਾ ਵਿਗਾੜ ਸਕਦਾ ਹੈ। ਉਹ ਦੇਸ਼ ਦੇ ਉਨ੍ਹਾਂ ਪਚਾਨਵੇਂ ਪ੍ਰਤੀਸ਼ਤ ਬੁੱਧੀਜੀਵਾਂ ਵਿਚੋਂ ਸੀ, ਜਿਨ੍ਹਾਂ ਦੀ ਬੁੱਧੀ ਉਨ੍ਹਾਂ ਨੂੰ ਸੰਤੋਖ ਦੇਂਦੀ ਹੈ, ਉਨ੍ਹਾਂ ਨੂੰ ਬਹਿਸ ਕਰਨ ਦੀ ਤਮੀਜ਼ ਸਿਖਾਉਂਦੀ ਹੈ। ਦੂਜਿਆਂ ਨੂੰ ਕੀ ਕਰਨਾ ਚਾਹੀਦਾ ਹੈ ਅਤੇ ਕੀ ਨਹੀਂ ਕਰਨਾ ਚਾਹੀਦਾ — ਇਸ ਉਤੇ ਉਨ੍ਹਾਂ ਪਾਸੋਂ ਭਾਸ਼ਣ ਕਰਾਉਂਦੀ ਹੈ ਅਤੇ ਕਰਨ ਜਾਂ ਨਾ ਕਰਨ ਦੇ ਮਾਮਲੇ ਵਿਚ ਉਨ੍ਹਾਂ ਦੀ ਵੀ ਕੁਝ ਜ਼ਿੰਮੇਵਾਰੀ ਹੈ — ਇਸ ਵਾਹੀਆਤ ਵਿਚਾਰ ਨੂੰ ਉਨ੍ਹਾਂ ਤੋਂ ਕੋਹਾਂ ਦੂਰ ਰਖਦੀ ਹੈ।

ਪਰ ਜਿਸ ਮੁੰਡੇ ਦਾ ਨਾਂ ਰੁੱਪਨ ਬਾਬੂ ਸੀ, ਉਹ ਹੁਣ ਦੁਖੀ ਹੋਣ ਲੱਗ ਪਿਆ ਸੀ ਕਿਉਂਕਿ ਕੁਝ ਦਿਨਾਂ ਤੋਂ, ਰਾਜਨੀਤਿਕ ਪਸੰਦ ਅਤੇ ਬੇਪਸੰਦੀ ਵਿਚ ਉਸ ਨੇ ਆਪਣੀ ਵਿਅੱਕਤੀਗਤ ਪਸੰਦ ਘੁਸੇੜਨੀ ਸ਼ੁਰੂ ਕਰ ਦਿਤੀ ਸੀ ਅਤੇ ਇਸ ਵਿਚ ਜੋ ਖ਼ਰਾਬੀਆਂ ਉਸ ਨੂੰ ਪਹਿਲਾਂ ਨਹੀਂ ਸਨ ਦਿੱਸਦੀਆਂ ਉਹ ਹੁਣ ਇਕ ਫ਼ੁਟਬਾਲ ਦੀ ਤਰ੍ਹਾਂ ਉਸ ਦੀਆਂ ਪਲਕਾਂ ਨਾਲ ਲਟਕੀਆਂ ਹੋਈਆਂ ਨਜ਼ਰ ਆਉਣ ਲੱਗ ਪਈਆਂ ਸਨ। ਪਹਿਲਾਂ ਉਹ ਕਾਲਜ ਦੇ ਪ੍ਰਿੰਸੀਪਲ ਨੂੰ ਆਪਣੇ ਪਿਤਾ ਦਾ ਗ਼ੁਲਾਮ ਹੀ ਸਮਝਦਾ ਸੀ, ਹੁਣ ਉਸ ਨੂੰ ਪਤਾ ਲੱਗਣ ਲੱਗ ਪਿਆ ਕਿ ਉਹ ਤਾ ਬੜਾ ਹੀ ਮੂਰਖ ਅਤੇ ਜ਼ਿੱਦੀ ਹੈ ਅਤੇ ਮਾਸਟਰਾਂ ਬਾਰੇ ਆਪਣੀ ਕੋੜ ਕੱਢਣ ਲਈ ਉਹ ਉਸ ਦੇ ਪਿਉ ਨੂੰ ਗੁਟਬੰਦੀ ਵਿਚ ਘੜੀਸ ਰਿਹਾ ਸੀ। ਕੁਝ ਮਾਸਟਰ ਪਹਿਲਾਂ ਉਸ ਨੂੰ ਮੂਰਖ ਅਤੇ ਬੂਦਮ ਲੱਗਦੇ ਸਨ, ਪਰ ਏਧਰ ਕੁਝ ਦਿਨਾਂ ਤੋਂ ਉਸ ਨੂੰ ਲੱਗ ਰਿਹਾ ਸੀ ਕਿ ਬੂਦਮ ਹੁੰਦਿਆਂ ਸੁੰਦਿਆਂ, ਉਹ ਬਦਮਾਸ਼ ਨਹੀਂ ਸਨ ਅਤੇ ਉਹਨਾਂ ਦੀ ਰੱਖਿਆ ਹੋਣੀ ਚਾਹੀਦੀ ਸੀ। ਬਦਰੀ ਪਹਿਲਵਾਨ ਕੁਝ ਦਿਨ ਪਹਿਲਾਂ ਉਸ ਨੂੰ ਤਾਕਤ ਦਾ ਆਖ਼ਰੀ ਪੜਾ ਦਿੱਸਦਾ ਸੀ ਅਤੇ ਉਸ ਨੂੰ ਉਸ ਦੀ ਤਾਕਤ ਦਾ ਹੰਕਾਰ ਵੀ ਸੀ, ਪਰ ਹੁਣ ਉਸ ਦੀ ਨਿਗਾਹ ਨੇੜੇ ਦੇ ਜ਼ਿਲਿਆ ਦੇ ਗੁੰਡਿਆ ਉਤੇ ਪੈਣ ਲੱਗ ਪਈ ਸੀ ਜੋ ਕਦੀ ਕਦੀ ਸ਼ਿਵਪਾਲ ਗੰਜ ਵਿਚ ਆਉਂਦੇ ਸਨ ਅਤੇ ਬਦਰੀ ਨਾਲ ਗੱਲਬਾਤ ਕਰ ਕੇ ਚਲੇ ਜਾਂਦੇ ਸੀ। ਅਰਥਾਤ, ਉਸ ਮੁੰਡੇ ਦੇ ਮਨ ਵਿਚ ਉਹੋ ਜਹੀ ਬੇਚੈਨੀ ਪੈਦਾ ਹੋ ਗਈ ਸੀ ਜਿਸ ਕਰ ਕੇ ਆਦਮੀ ਵਿਭੀਸ਼ਣ, ਟਰਾਟਸਕੀ ਜਾਂ ਸੁਭਾਸ਼ ਚੰਦਰ ਬੋਸ ਬਣ ਕੇ ਕੁਝ ਕਰ ਦਿਖਾਣਾ ਚਾਹੁੰਦਾ ਹੈ ਅਤੇ ਅੰਤ ਫਾਂਸੀ ਦੇ ਤਖ਼ਤੇ ਉਤੇ, ਜੇਲ੍ਹ ਵਿਚ, ਜਾਂ ਜੈ ਪ੍ਰਕਾਸ਼ ਨਾਰਾਇਣ ਅਤੇ ਅਚਯੁਤ ਪਟਵਰਧਨ ਬਣ ਕੇ ਸੰਨਿਆਸ ਵਿਚ ਜਾ ਦਮ ਤੋੜਦਾ ਹੈ।

ਦੂਜਾ ਮੁੰਡਾ ਵੀ ਕੁਝ ਜੱਕੋ ਤੱਕੇ ਵਿਚ ਫਸਿਆ ਲੱਗਦਾ ਸੀ ਕਿਉਂਕਿ ਇਨ੍ਹਾਂ ਪੰਜਾਂ ਮਹੀਨਿਆਂ ਵਿਚ ਉਸ ਨੇ ਦੇਖ ਲਿਆ ਸੀ ਕਿ ਜੋ ਖੇਡ ਹਾਸੇ ਹਾਸੇ ਵਿਚ ਸ਼ੁਰੂ ਹੋਈ ਸੀ, ਉਸ ਵਿਚ ਲੋਕਾਂ ਦੇ ਹੱਥ ਪੈਰ ਟੁੱਟਣ ਲੱਗ ਪਏ ਸਨ ਅਤੇ ਜੋ ਮਿੱਟੀ, ਹਾਸੇ ਹਾਸੇ ਵਿਚ, ਦੂਜਿਆਂ ਦੀਆਂ ਅੱਖਾਂ ਵਿਚ ਪਾਈ ਗਈ ਸੀ, ਉਸ ਨਾਲ ਉਸ ਦੀਆਂ ਆਪਣੀਆਂ ਅੱਖਾਂ ਫੁੱਟ ਗਈਆਂ ਹਨ। ਜਦ ਸਨਿੱਚਰ ਦੇ ਪ੍ਰਧਾਨ ਬਣਨ ਦੀ ਗੱਲ ਹੋਈ ਸੀ, ਜਾਂ ਜਦੋਂ ਛੋਟੇ ਪਹਿਲਵਾਨ, ਜੋਗ ਨਾਥ ਦੇ ਵਿਰੁੱਧ ਗਵਾਹੀ ਦੇਣ ਗਏ ਸਨ ਤਾਂ ਸਭ ਕੁਝ ਹਾਸ ਬਿਲਾਸ ਹੀ ਲੱਗਦਾ ਸੀ, ਪਰ ਜਦੋਂ ਉਸ ਨੇ ਦੇਖਿਆ ਕਿ ਸਨਿੱਚਰ ਸੱਚਮੁੱਚ ਹੀ ਪਿੰਡ-ਸਭਾ ਦਾ ਪ੍ਰਧਾਨ ਬਣ ਗਿਆ ਹੈ ਤੇ ਛੋਟਾ, ਜੋਗ ਨਾਥ ਨੂੰ ਜੇਲ੍ਹ ਵਿਚੋਂ ਛੁਡਾ ਕੇ ਹੱਸਦਾ ਹੱਸਦਾ ਵਾਪਸ ਆ ਗਿਆ ਹੈ ਤਾਂ ਉਸ ਨੂੰ ਝਟਕਾ ਜਿਹਾ ਲੱਗਾ ਸੀ। ਸਨਿੱਚਰ ਦੀ ਜਿੱਤ ਵਾਲੇ ਦਿਨ ਉਸ ਨੇ ਬਹੁਤ ਕੁਝ ਸੋਚ ਲਿਆ ਅਤੇ ਇਸ ਸਮੇਂ ਵਿਚ ਉਸ ਨੂੰ ਪ੍ਰਦੇਸਾਂ ਦੀਆਂ ਰਾਜਧਾਨੀਆਂ ਵਿਚ ਪਤਾ ਨਹੀਂ ਕਿੰਨੇ ਵੈਦ ਜੀਆਂ, ਮੰਤਰੀਆਂ ਅਤੇ ਮੁਖ-ਮੰਤਰੀਆਂ ਦੀ ਪਾਲ ਵਿਚ ਅਨੇਕਾਂ ਹੀ ਸਨਿੱਚਰ ਖੜੇ ਹੋਏ ਦਿੱਸ ਪਏ ਸਨ।

ਜਿਸ ਦਾ ਨਾਂ ਰੁੱਪਨ ਬਾਬੂ ਸੀ, ਉਸ ਦੇ ਮਨ ਵਿਚ ਬੇਚੈਨੀ ਪੈਦਾ ਹੋਣ ਦੇ ਦਿਨ ਇਕ ਹੋਰ ਘਟਨਾ ਹੋਈ ਸੀ, ਪਰ ਇਸ ਘਟਨਾ ਦਾ, ਇਸ ਬੇਚੈਨੀ ਨਾਲ ਕੋਈ ਸੰਬੰਧ ਨਹੀਂ ਸੀ। ਉਸ ਮੁੰਡੇ ਨੂੰ ਇਕ ਕੁੜੀ ਦੀ ਲੋੜ ਸੀ ਅਤੇ ਇਸ ਲੋੜ ਨੂੰ ਪਛਾਣ ਕੇ ਉਸ ਨੇ ਭੁੱਲ ਨਾਲ ਇਹ ਮੰਨ ਲਿਆ ਸੀ ਕਿ ਉਸ ਦੀ ਇਹ ਲੋੜ ਸਿਰਫ਼ ਬੇਲਾ ਹੀ ਪੂਰੀ ਕਰਦੀ ਹੈ। ਉਸ ਦੇ ਪਿੱਛੋਂ ਆਪਣੀ ਉਸ ਕਾਮਨਾ ਨੂੰ, ਜੋ ਕੀੜਿਆਂ ਮਕੌੜਿਆਂ ਚਿੜੀਆਂ ਜਾਨਵਰਾਂ, ਆਦਿ ਵਿਚ ਮੌਸਮ ਦੇ ਹਿਸਾਬ ਨਾਲ ਪ੍ਰਗਟ ਹੁੰਦੀ ਹੈ ਤੇ ਆਦਮੀ ਵਿਚ, ਮੌਸਮ ਹੋਵੇ ਜਾਂ ਨਾ, ਉਸ ਨੇ 'ਪਿਆਰ' ਦਾ ਨਾਂ ਦੇ ਦਿੱਤਾ ਸੀ, ਜੋ ਸਾਡੇ ਸ਼ਬਦ-ਕੋਸ਼ ਵਿਚ ਸ਼ਾਇਦ ਕਵਿਤਾ ਦੇ ਧੋਖੇ ਨਾਲ ਆਇਆ ਹੈ। ਉਸ ਮੁੰਡੇ ਨੇ ਇਹ ਸੋਚਣਾ ਸ਼ੁਰੂ ਕਰ ਦਿੱਤਾ ਕਿ ਉਹ ਬੇਲਾ ਨੂੰ ਪਿਆਰ ਕਰਦਾ ਹੈ ਅਤੇ ਪੂਰੇ ਤੱਥਾਂ ਦੀ ਜਾਣਕਾਰੀ ਨਾ ਹੋਣ ਦੇ ਕਾਰਨ ਉਸ ਨੇ ਇਹ ਅਨੁਮਾਨ ਵੀ ਲਾ ਲਿਆ ਕਿ ਬੇਲਾ ਨੂੰ ਵੀ ਉਸ ਨਾਲ ਪਿਆਰ ਹੋਵੇਗਾ। ਫੇਰ ਉਸ ਨੇ ਬੇਲਾ ਨੂੰ ਇਕ ਪ੍ਰੇਮ-ਪੱਤਰ ਲਿਖਿਆ ਜਿਸ ਦਾ ਜਵਾਬ ਬੇਲਾ ਨੇ ਤਾਂ ਨਹੀਂ ਦਿੱਤਾ, ਪਰ ਜਿਸ ਦੀ ਖ਼ਾਤਰ ਉਸ ਨੂੰ ਆਪ ਕਈ ਥਾਂ ਤੇ ਕਈ ਵਾਰੀ ਜਵਾਬ ਦੇਣਾ ਪਿਆ। ਉਸ ਨੇ ਜਵਾਬ ਦੇਣ ਵੇਲੇ ਆਪਣੀ ਆਕੜ ਤਾਂ ਕਾਇਮ ਰਖੀ, ਪਰ ਵਿਚੋ ਵਿਚ ਝੱਕਦਾ ਜ਼ਰੂਰ ਰਿਹਾ। ਜਿਸ ਦਿਨ ਉਸ ਨੇ ਖੰਨੇ ਮਾਸਟਰ ਤੋਂ ਸੁਣਿਆ ਕਿ ਬੇਲਾ ਅਤੇ ਬਦਰੀ ਪਹਿਲਵਾਨ ਦੀ ਆਪਸੀ ਗੱਲਬਾਤ ਹੈ ਅਤੇ ਬਦਰੀ ਉਸ ਨਾਲ ਸ਼ਾਦੀ ਕਰਨ ਵਾਲਾ ਹੈ, ਤਾਂ ਉਸ ਦੇ ਮਨ ਵਿਚ ਬੜੀ ਬੇਚੈਨੀ ਪੈਦਾ ਹੋਈ ਅਤੇ ਪਤਾ ਨਹੀਂ ਕਿਵੇਂ, ਉਸੇ ਬੇਚੈਨੀ ਨੇ ਉਸ ਨੂੰ ਪ੍ਰਿੰਸੀਪਲ, ਵੈਦ ਜੀ, ਬਦਰੀ ਪਹਿਲਵਾਨ, ਸਨਿੱਚਰ — ਸਭ ਬਾਰੇ ਉਲਟਾ-ਸਿੱਧਾ ਸੋਚਣ ਲਈ ਮਜਬੂਰ ਕਰ

ਦਿੱਤਾ। ਅਜੇ ਤਕ ਉਹ ਯਥਾਰਥ ਦਾ ਪ੍ਰਦਰਸ਼ਨ ਕਰਦਾ ਸੀ, ਹੁਣ ਉਸ ਦੇ ਜੀਵਨ ਵਿਚ ਯਥਾਰਥ ਦੇ ਦਰਸ਼ਨ ਦਾ ਆਰੰਭ ਹੋਇਆ।

ਉਸੇ ਨਾਲ ਦੂਜੇ ਮੁੰਡੇ ਨੂੰ ਵੀ ਇਹਸਾਸ ਹੋਇਆ ਕਿ ਜ਼ੁਲਮ ਤੇ ਤਸੀਹਿਆਂ ਦੀਆਂ ਕਹਾਣੀਆਂ ਨੂੰ ਰਟ ਲੈਣਾ ਹੀ ਕਾਫ਼ੀ ਨਹੀਂ ਹੈ ਅਤੇ ਜਿਸ ਗਧੇ ਦੀ ਪਿਠ ਉਤੇ ਸਾਰੇ ਵੇਦਾਂ, ਉਪਨਿਸ਼ਦਾਂ ਅਤੇ ਪੁਰਾਣਾਂ ਦਾ ਭਾਰ ਲੱਦਿਆ ਹੁੰਦਾ ਹੈ, ਉਹ ਅੰਤਰ-ਰਾਸ਼ਟਰੀ ਬਿਜਲੀ-ਬੋਰਡ ਦਾ ਪ੍ਰਧਾਨ ਬਣ ਜਾਣ ਦੇ ਬਾਵਜੂਦ ਮਨੁੱਖ ਨਹੀਂ ਬਣ ਜਾਂਦਾ — ਉਸ ਨੂੰ ਕੁਝ ਬਣਨ ਲਈ ਵਿਦਵਤਾ ਦਾ ਭਾਰ ਢੋਣ ਤੋਂ ਛੁਟ ਹੋਰ ਵੀ ਬਥੇਰਾ ਕੁਝ ਕਰਨਾ ਪੈਂਦਾ ਹੈ।

ਖੰਨਾ ਮਾਸਟਰ ਨੇ ਬਦਰੀ ਪਹਿਲਵਾਨ ਦੇ ਪ੍ਰੇਮ-ਕਾਂਡ ਦੀ ਗੱਲ ਕਰਨ ਤੋਂ ਪਹਿਲਾਂ ਰੁੱਪਨ ਬਾਬੂ ਨੂੰ ਇਕ ਹੋਰ ਗੱਲ ਦੱਸੀ। ਇਹ ਸੰਮੇਲਨ ਹੋਲੀ ਦੇ ਤਿੰਨ ਦਿਨ ਪਿੱਛੋਂ, ਚੰਨ ਨਿਕਲ ਆਉਣ ਉਤੇ, ਸੜਕ ਦੇ ਕੰਢੇ ਇਕ ਪੁਲ ਦੇ ਉੱਪਰ ਹੋਇਆ — ਉਹੀ ਪੁਲ ਜਿਸ ਉਤੇ ਬੈਠ ਕੇ ਕੁਝ ਦਿਨ ਪਹਿਲਾਂ ਰੰਗ ਨਾਥ ਨੇ ਰੁੱਪਨ ਬਾਬੂ ਨੂੰ ਆਪਣੀ ਛੱਤ ਉਤੇ ਇਕੱਲਿਆਂ ਸੌਣ ਦੇ ਅਨੁਭਵ ਦੱਸੇ ਸਨ।

ਖੰਨਾ ਮਾਸਟਰ ਦੇ ਨਾਲ ਮਾਲਵੀ ਵੀ ਸੀ। ਦੋਨੋਂ ਪਹਿਲਾਂ ਤੋਂ ਹੀ ਪੁਲ ਉਤੇ ਬੈਠੇ ਹੋਏ ਸਨ। ਰੁੱਪਨ ਬਾਬੂ ਹੋਲੀ ਦੇ ਉਤਸਵ ਵਿਚ ਲਗਾਤਾਰ ਭੰਗ ਪੀਂਦੇ ਰਹਿਣ ਦੇ ਕਾਰਨ ਥੱਕੇ ਹੋਏ ਸਨ ਤੇ ਆਪਣੀ ਥਕਾਵਟ ਦੂਰ ਕਰਨ ਲਈ, ਇਸ ਸਮੇਂ, ਨਵੇਂ ਸਿਰਿਓਂ ਭੰਗ ਪੀ ਕੇ, ਰੰਗ ਨਾਥ ਨਾਲ ਟਹਿਲਣ ਨਿਕਲੇ ਸਨ। ਪੁਲ ਉਤੇ ਦੋ ਆਦਮੀਆਂ ਨੂੰ ਬੈਠਿਆਂ ਦੇਖ ਕੇ ਉਹਨਾਂ ਨੇ ਸੁਭਾਵਿਕ ਢੰਗ ਨਾਲ ਕਿਹਾ, "ਕੌਣ ਐ, ਭਈ ?"

'ਕੌਣ ? ਰੁੱਪਨ ਬਾਬੂ ? ਨਮਸਤੇ ਰੰਗ ਨਾਥ ਜੀ, ਮੈਂ ਖੰਨਾ ਹਾਂ।"

"ਦੂਜਾ ਕੌਣ ਐ ?"

"ਮਾਲਵੀ ਹੈ। ਨਮਸਤੇ, ਰੁੱਪਨ ਬਾਬੂ, ਆਓ ਬੈਠੋ।"

ਆਪਣੇ ਮਾਸਟਰ ਦੀ ਸੁਲਹ ਦਾ ਅਲਗ਼ਰਜ਼ੀ ਨਾਲ ਜਵਾਬ ਦੇ ਕੇ ਰੁੱਪਨ ਬਾਬੂ ਪੁਲ ਉਤੇ ਬੈਠ ਗਏ। ਰੰਗ ਨਾਥ ਮਾਸਟਰਾਂ ਦੇ ਦੂਜੇ ਪਾਸੇ ਜਾ ਕੇ ਬੈਠ ਗਿਆ। 'ਬਿਗ-ਫ਼ੋਰ' ਦੀ ਬੈਠਕ ਸ਼ੁਰੂ ਹੋਈ।

ਰਾਤ ਦੇ ਲਗਭਗ ਨੌਂ ਵਜੇ ਸਨ, ਪਰ ਚੁਪ ਕਿਤੇ ਨਹੀਂ ਸੀ। ਤਸੀਲ ਦੇ ਸਾਹਮਣੇ ਪਨਵਾੜੀ ਦੀ ਹੱਟੀ ਉਤੇ ਬੈਟਰੀ ਵਾਲਾ ਰੇਡੀਓ ਹੁਣ ਵੀ ਵਜ ਰਿਹਾ ਸੀ ਅਤੇ ਫ਼ਿਲਮੀ ਗਾਣਿਆਂ ਦੇ ਪਰਨਾਲੇ ਵਿਚੋਂ ਅਰਮਾਨ, ਸਜਨਾ, ਹਸੀਨ ਜਾਦੂਗਰ, ਮੰਜ਼ਿਲ, ਨਜ਼ਰ, ਤੂ ਕਹਾਂ, ਸੀਨਾ, ਗਲੇ ਲਗਾ ਲੋ, ਗਲੇ ਲੱਗ ਜਾ, ਮਚਲ ਮਚਲ ਕੇ, ਆਂਧੀਆਂ, ਗ਼ਮ, ਤਮੰਨਾ, ਪਰਦੇਸੀ, ਸ਼ਰਾਬ, ਮੁਸਕਾਨ, ਆਗ, ਜ਼ਿੰਦਗੀ, ਮੌਤ, ਬੇਰਹਿਮ, ਤਸਵੀਰ, ਚਾਂਦਨੀ, ਅਸਮਾਨ, ਸੁਹਾਨਾ ਸਪਨਾ, ਜੋਬਨ, ਮਸਤੀ, ਉਭਾਰ, ਇੰਤਜ਼ਾਰ, ਬੇਜ਼ਾਰ, ਇਸਰਾਰ, ਇਨਕਾਰ, ਇਕਰਾਰ.. ...ਵਰਗੇ ਸ਼ਬਦ ਲਗਾਤਾਰ ਵਗ ਰਹੇ ਸਨ ਜੋ ਭੁੱਖ-ਮਾਰੇ ਦੇਸਾਂ ਵਿਚ ਨਵੀਂ ਜਾਗ੍ਰਿਤੀ ਦਾ ਸੁਨੇਹਾ ਦੇਣ ਲਈ ਸਭ ਤਰ੍ਹਾਂ ਨਾਲ ਯੋਗ ਹਨ। ਇਸ ਪਰਨਾਲੇ ਦੇ ਡਿੱਗਣ ਦੀ ਅਵਾਜ਼ ਦੂਰ ਦੂਰ ਤਕ ਫੈਲੀ ਹੋਈ ਸੀ ਅਤੇ ਹਵਾ ਦਾ ਬੁੱਲ੍ਹਾ ਆ ਜਾਣ ਉਤੇ ਇਸ ਪੁਲ ਤਕ ਵੀ ਪਹੁੰਚ ਜਾਂਦੀ ਸੀ। ਆਸ ਪਾਸ ਗਿੱਦੜ ਬੋਲ ਰਹੇ ਸਨ, ਜਿਸ ਤੋਂ ਸਾਬਤ ਹੁੰਦਾ ਸੀ ਕਿ ਉਨ੍ਹਾਂ ਵਿਚ ਇਕੱਠੇ ਰਹਿਣ ਦੀ ਸ਼ਕਤੀ ਕਾਫ਼ੀ ਮਾਤਰਾ ਵਿਚ ਮੌਜੂਦ ਹੈ ਅਤੇ ਪਿੰਡ ਦੇ ਆਸ ਪਾਸ ਦਾ ਸਾਰਾ ਜੰਗਲ ਕੱਟੇ ਜਾਣ ਦੇ ਬਾਵਜੂਦ ਆਪਣਿਆਂ ਦੇਸ਼ਾਂ ਵਿਚੋਂ ਉੱਖੜੇ ਹੋਏ ਯਹੂਦੀਆਂ ਦੀ ਤਰ੍ਹਾਂ — ਉਹ ਕਿਤੇ ਵੱਸਣ ਲਈ ਕੋਈ ਅੰਦੋਲਨ ਸ਼ੁਰੂ ਕਰਨ ਵਾਲੇ ਹਨ। ਪਰ ਇਨ੍ਹਾਂ ਅਵਾਜ਼ਾਂ ਨੂੰ ਦਬਾ ਦੇਣ ਵਾਲੀ ਸਭ ਤੋਂ ਜ਼ੋਰਾਵਰ ਅਵਾਜ਼ ਉਨ੍ਹਾਂ ਟਰੱਕਾਂ ਦੀ ਸੀ ਜੋ ਹਾਰਨ ਵਜਾਉਂਦੇ ਹੋਏ ਸੱਤਰ ਮੀਲ ਫ਼ੀ ਘੰਟੇ ਦੀ ਰਫ਼ਤਾਰ ਨਾਲ ਸ਼ਹਿਰ ਵਲ ਭੱਜੇ ਜਾ ਰਹੇ ਸਨ। ਰਾਤ ਹੋ ਚੁਕੀ ਸੀ; ਸ਼ਹਿਰ ਦੇ ਕਿਸੇ ਸਸਤੇ ਬਾਰ ਵਿਚ ਰਮ ਦੀਆਂ ਬੋਤਲਾਂ ਰੁੜ੍ਹ ਰਹੀਆਂ ਹੋਣਗੀਆਂ ਅਤੇ ਕਿਸੇ ਥਾਂ ਕੋਈ ਕੁੜੀ ਬੀੜੀ ਦੇ ਕਸ਼ ਲਾਉਂਦੀ ਮੇਰੀ ਉਡੀਕ ਕਰ ਰਹੀ ਹੋਵੇਗੀ — ਅਜੇਹੀਆਂ ਕਲਪਨਾਵਾਂ ਸੈਂਕੜੇ ਮੀਲਾਂ ਤੋਂ ਆਉਣ ਵਾਲੇ ਟਰੱਕ-ਡਰਾਈਵਰ ਨੂੰ ਬੇਕਰਾਰ ਕਰ ਦੇਣ ਲਈ ਅਤੇ ਪੈਰ ਐਕਸੀਲਰੇਟਰ ਉਤੇ ਪੂਰੇ ਜ਼ੋਰ ਨਾਲ ਚੜ੍ਹਾ ਦੇਣ ਲਈ ਕਾਫ਼ੀ ਸਨ। ਨਤੀਜੇ ਵਜੋਂ ਸੜਕ ਉਤੇ ਹਰ ਪੰਦਰਾਂ ਮਿੰਟਾਂ ਪਿੱਛੋਂ ਕੋਈ ਟਰੱਕ ਸ਼ੂਕਦਾ ਹੋਇਆ ਲੰਘ ਜਾਂਦਾ ਸੀ ਤੇ ਉਸ ਦੇ ਲੰਘਣ ਵੇਲੇ ਪੁਲ ਉਤੇ ਬੈਠੇ ਹੋਏ ਚਾਰੇ ਮਹਾਂ ਪੁਰਸ਼ ਆਪਣੇ ਸਾਹ ਰੋਕ ਲੈਂਦੇ ਸਨ ਤੇ ਉਸ ਦੇ ਲੰਘ ਜਾਣ ਉਤੇ 'ਅਸੀਂ ਲੋਕ ਬਚ ਗਏ' ਦੇ ਵਿਸ਼ਵਾਸ ਨਾਲ ਆਪਣੀ ਅੱਧ-ਵਿਚਕਾਰੇ ਛੱਡੀ ਗੱਲ ਮੁੜ ਕੇ ਛੋਹ ਲੈਂਦੇ ਸਨ।

ਇਨ੍ਹਾਂ ਰੁਕਾਵਟਾਂ ਦੇ ਬਾਵਜੂਦ ਗੱਲਬਾਤ ਰਿੜ੍ਹ ਪਈ। ਖੰਨਾ ਮਾਸਟਰ ਦੁਖੀ ਸੁਰ ਵਿਚ ਰੁੱਪਨ ਅਤੇ ਰੰਗ ਨਾਥ ਕੋਲ ਸਹਾਇਤਾ ਦੀ ਅਪੀਲ ਕਰਨ ਲੱਗਾ। ਉਨ੍ਹਾਂ ਨੇ ਆਪਣੀ ਜੇਬ ਵਿਚੋਂ ਇਕ ਪਰਚਾ ਕੱਢਿਆ ਤੇ ਰੁੱਪਨ ਬਾਬੂ ਨੂੰ ਕਿਹਾ, "ਇਸ ਨੂੰ ਪੜ੍ਹੋ ਤੇ ਦੇਖੋ ਕਿ ਤੁਹਾਡਾ ਪ੍ਰਿੰਸੀਪਲ ਕੀ ਲਿਖਦਾ ਹੈ।"

ਰੁੱਪਨ ਬਾਬੂ ਨੇ ਕਿਹਾ, "ਮੈਂ ਹਨੇਰੇ ਵਿਚ ਨਹੀਂ ਪੜ੍ਹ ਸਕਦਾ। ਜੇ ਤੁਸੀਂ ਪੜ੍ਹ ਲੈਂਦੇ ਹੋ ਤਾਂ ਸੁਣਾ ਦਿਓ।"

ਖੰਨਾ ਮਾਸਟਰ ਨੇ ਮੂੰਹ ਜ਼ਬਾਨੀ ਉਸ ਪਰਚੇ ਦਾ ਸਾਰੰਸ਼ ਸੁਣਾਇਆ। ਉਸ ਦਾ ਸੰਬੰਧ ਮਾਲਵੀ ਦੇ ਚਾਲ-ਚਲਨ ਨਾਲ ਸੀ। ਜੇ ਉਸ ਦੀ ਲਿਖਤ ਉਤੇ ਇਤਬਾਰ ਕੀਤਾ ਜਾਂਦਾ ਤਾਂ ਮੰਨਣਾ ਪੈਂਦਾ ਕਿ ਮਾਲਵੀ ਦਾ ਵਿਦਿਆਰਥੀਆਂ ਨਾਲ ਪ੍ਰੇਮ ਹੈ ਅਤੇ ਕੁਝ ਵਿਦਿਆਰਥੀਆਂ ਨਾਲ ਉਸ ਦਾ ਪ੍ਰੇਮ ਸਰੀਰਿਕ ਪੱਧਰ ਉਤੇ ਹੈ। ਕਾਗ਼ਜ਼ ਉਤੇ ਕੁਝ ਅਜੇਹੀਆਂ ਘਟਨਾਵਾਂ ਲਿਖੀਆਂ ਹੋਈਆਂ ਸਨ ਜਿਨ੍ਹਾਂ ਵਿਚ ਮਾਲਵੀ ਕਿਸੇ ਮੁੰਡੇ ਨੂੰ ਆਪਣੇ ਨਾਲ ਸ਼ਹਿਰ ਲੈ ਗਿਆ ਸੀ ਤੇ ਉਸ ਨੂੰ ਸਿਨੇਮਾ ਦਿਖਾ ਕੇ ਉਸ ਨਾਲ ਰਾਤ ਬਿਤਾ ਕੇ ਅਤੇ ਉਸ ਨੂੰ ਅਗਲੇ ਇਮਤਿਹਾਨ ਦੇ ਹਿਸਾਬ ਦੇ ਪਰਚੇ ਦੱਸ ਕੇ ਵਾਪਸ ਸ਼ਿਵਪਾਲ ਗੰਜ ਮੁੜ ਆਇਆ ਸੀ। ਪਰਚਾ ਕਿਸੇ ਸਾਹਿੱਤਕ ਉੱਦੇਸ਼ ਨਾਲ ਨਹੀਂ, ਸਗੋਂ ਜਨਤਾ ਨੂੰ ਹਾਲਾਤ ਦੀ ਸਹੀ ਜਾਣਕਾਰੀ ਦੇਣ ਦੇ ਵਿਚਾਰ ਨਾਲ ਲਿਖਿਆ ਗਿਆ ਸੀ। ਇਸ ਲਈ ਉਸ ਦੀ ਸ਼ੈਲੀ ਸਪੱਸ਼ਟ, ਸਿੱਧੀ ਅਤੇ ਕਿਤੇ ਕਿਤੇ ਨੰਗੀ ਸੀ। ਪਰਚੇ ਵਿਚ ਪ੍ਰਿੰਸੀਪਲ ਤੇ ਮੈਨੇਜਰ ਨੂੰ ਅਪੀਲ ਕੀਤੀ ਗਈ ਸੀ ਕਿ ਕਾਲਜ ਵਿਚੋਂ ਐਸੇ ਮਾਸਟਰਾਂ ਨੂੰ ਕੰਨ ਫੜ ਕੇ ਬਾਹਰ ਕੱਢ ਦਿੱਤਾ ਜਾਣਾ ਚਾਹੀਦਾ ਹੈ।

ਖੰਨੇ ਮਾਸਟਰ ਨੇ ਪਰਚੇ ਦਾ ਸਾਰੰਸ਼ ਸੁਣਾ ਕੇ ਰੁੱਪਨ ਬਾਬੂ ਨੂੰ ਕਿਹਾ, "ਹੁਣ ਵੀ ਤੁਸੀਂ ਚਾਹੁੰਦੇ ਹੋ ਕਿ ਅਸੀਂ ਚੁਪ ਰਹੀਏ?"

ਰੁੱਪਨ ਬਾਬੂ ਨੇ ਭੰਗ ਦੇ ਲੋਰ ਵਿਚ ਪੁੱਛਿਆ, "ਕੀ ਖਿਆਲ ਐ?"

"ਸਾਡੇ ਕੋਲ ਪੂਰਾ ਸਬੂਤ ਮੌਜੂਦ ਐ ਕਿ ਇਹ ਪਰਚਾ ਪ੍ਰਿੰਸੀਪਲ ਨੇ ਛਪਾਇਐ। ਅਸੀਂ ਉਸ ਉਤੇ ਹੱਤਕ ਇੱਜ਼ਤ ਦਾ ਦਾਅਵਾ ਕਰਾਂਗੇ।"

ਰੰਗ ਨਾਥ ਨੇ ਕਿਹਾ, "ਬੜੇ ਸ਼ਰਮ ਦੀ ਗੱਲ ਐ।"

ਰੁੱਪਨ ਬਾਬੂ ਲਾਪਰਵਾਹੀ ਨਾਲ ਬੋਲੇ, "ਵੇਖੋ ਸੱਚੀ ਗੱਲ ਇਹ ਐ ਕਿ ਕਿਸੇ ਵੇਲੇ ਮਾਲਵੀ ਜੀ ਦੇ ਵਿਰੁੱਧ ਇਸ ਤਰ੍ਹਾਂ ਦੀਆਂ ਗੱਲਾਂ ਉੱਡੀਆ ਜ਼ਰੂਰ ਸਨ। ਇਕ ਮੁੰਡੇ ਨੇ ਮੈਨੂੰ ਆਪ ਦੱਸਿਆ ਸੀ ਕਿ ਮਾਲਵੀ ਜੀ ਉਸ ਨੂੰ ਸਿਨੇਮਾ ਵਿਖਾਉਣ ਲਈ ਕਹਿ ਰਹੇ ਹਨ......।"

ਉਨ੍ਹਾਂ ਦੀ ਗੱਲ ਇਕ ਅਜੀਬ ਜਿਹੀ ਅਵਾਜ਼ ਨੇ ਟੋਕੀ। ਮਾਲਵੀ ਜੀ ਬੜੇ ਜ਼ੋਰ ਨਾਲ ਨੱਕ ਸਾਫ਼ ਕਰਨ ਲੱਗ ਪਏ ਸਨ। ਉਸ ਵੇਲੇ ਉਨ੍ਹਾਂ ਨੂੰ ਪਤਾ ਲੱਗਾ ਕਿ ਉਹ ਖੜੀ ਦੇਰ ਤੋਂ ਚੁਪਚਾਪ ਬੈਠੇ ਰੋ ਰਹੇ ਸਨ।

ਖੰਨਾ ਮਾਸਟਰ ਨੇ ਗੁੱਸੇ ਵਿਚ ਆ ਕੇ ਕਿਹਾ, "ਇਹੀ, ਇਹੀ ਕੈਰੈਕਟਰ ਅਸੈਸੀਨੇਸ਼ਨ ਐ! ਇਕ ਭਲੇ ਆਦਮੀ ਨੂੰ ਇਸ ਤਰ੍ਹਾਂ ਬਦਨਾਮ ਕੀਤਾ ਜਾ ਰਿਹੈ। ਤੁਹਾਡੇ ਕੋਲੋਂ ਹਮਦਰਦੀ ਦੀ ਆਸ਼ਾ ਸੀ, ਤੁਸੀਂ ਵੀ ਇਸ ਤਰ੍ਹਾਂ ਦੀ ਗੱਲ ਕਰ ਰਹੇ ਹੋ?"

ਰੁੱਪਨ ਬਾਬੂ ਬੇਰਹਿਮੀ ਨਾਲ ਬੋਲੇ, "ਮੈਂ ਤਾਂ ਜਿਵੇਂ ਸੁਣਿਆ, ਕਹਿ ਦਿੱਤਾ। ਮਾਸਟਰ ਲੋਕ ਐਸੀਆਂ ਹਰਕਤਾਂ ਤਾਂ ਕਰਦੇ ਹੀ ਰਹਿੰਦੇ ਨੇ। ਇਹ ਸ਼ਿਕਾਇਤ ਸਹੀ ਵੀ ਹੋਵੇ ਤਾਂ ਵੀ ਸਮਝੋ ਨਵੀਂ ਨਹੀਂ। ਪਰ ਮੈਂ ਇਸ ਤਰ੍ਹਾਂ ਦੀ ਪਰਚੇਬਾਜ਼ੀ ਦੇ ਵਿਰੁੱਧ ਆਂ। ਤੁਸੀਂ ਸ਼ਾਂਤੀ ਰਖੋ। ਮੈਂ ਇਸ ਦਾ ਖੁਲ੍ਹੇ ਤੌਰ ਉਤੇ ਵਿਰੋਧ ਕਰਾਂਗਾ।"

ਖੰਨਾ ਕੁਝ ਹੋਰ ਗਰਮ ਹੋ ਉੱਠਿਆ। ਬੋਲਿਆ, "ਰੁੱਪਨ ਬਾਬੂ, ਤੁਸੀਂ ਉਹੀ ਗੱਲ ਦੁਹਰਾਈ ਜਾ ਰਹੇ ਹੋ। ਮੈਂ ਇਸ ਦਾ ਵਿਰੋਧ ਕਰਦਾਂ। ਮਾਲਵੀ ਦੇ ਵਿਰੁੱਧ ਇਹ ਝੂਠਾ ਪ੍ਰਾਪੇਗੰਡਾ ਐ। ਇਹ ਵੀ ਕੋਈ ਗੱਲ ਐ ?"

ਉਹ ਬੋਲਦੇ ਰਹੇ, "ਦੇਖੋ, ਕਹਿਣ ਨੂੰ ਤਾਂ ਲੋਕ ਬਦਰੀ ਪਹਿਲਵਾਨ ਬਾਰੇ ਵੀ ਕਹਿਣ ਲੱਗ ਪਏ ਨੇ। ਪਤਾ ਨਹੀਂ ਕੀ ਊਟ-ਪਟਾਂਗ ਬਕ ਰਹੇ ਨੇ। ਪਰ ਮੈਂ ਇਸ ਉਤੇ ਵਿਸ਼ਵਾਸ ਨਹੀਂ ਕੀਤਾ।"

ਰੰਗ ਨਾਥ ਨੇ ਕਿਹਾ, "ਬਦਰੀ ਦਾਦਾ ਬਾਰੇ ਉਹ ਕੀ ਕਹਿੰਦੇ ਨੇ ?"

ਏਧਰ ਓਧਰ ਦੀ ਭੂਮਿਕਾ ਬੰਨ੍ਹ ਕੇ ਖੰਨਾ ਮਾਸਟਰ ਨੇ ਉਹਨਾਂ ਨੂੰ ਬਦਰੀ ਦੀ ਪ੍ਰੇਮ-ਕਥਾ ਸੁਣਾਈ, ਜੋ ਉਨ੍ਹਾਂ ਨੇ ਇਕ ਵਿਦਿਆਰਥੀ ਤੋਂ ਸੁਣੀ ਸੀ ਅਤੇ ਜਿਸ ਨੂੰ ਉਸ ਵਿਦਿਆਰਥੀ ਨੇ ਅਖਾੜੇ ਦੇ ਪਹਿਲਵਾਨ ਤੋਂ ਸੁਣਿਆ ਸੀ ਅਤੇ ਉਸ ਪਹਿਲਵਾਨ ਨੇ ਪਤਾ ਨਹੀਂ ਕਿਸ ਤੋਂ ਸੁਣਿਆ ਸੀ। ਖੰਨਾ ਮਾਸਟਰ ਨੇ ਰੁੱਪਨ ਅਤੇ ਰੰਗ ਨਾਥ ਨੂੰ ਜੋ ਰਪੋਟ ਦਿੱਤੀ ਉਸ ਵਿਚ ਹੋਰ ਗੱਲਾਂ ਦੇ ਨਾਲ ਨਾਲ ਇਹ ਵੀ ਸ਼ਾਮਿਲ ਸੀ ਕਿ ਗਯਾਦੀਨ, ਕੁੜੀ ਦੇ ਵਿਆਹ ਤੋਂ ਬਿਨਾਂ ਹੀ, ਸੱਤਾਂ ਅੱਠਾਂ ਮਹੀਨਿਆਂ ਪਿੱਛੋਂ ਨਾਨੇ ਬਣਨ ਵਾਲੇ ਹਨ ਅਤੇ ਰੁੱਪਨ ਬਾਬੂ ਨੂੰ ਤੁਹਫ਼ੇ ਵਜੋਂ ਇਕ ਭਤੀਜਾ ਮਿਲਣ ਵਾਲਾ ਹੈ।

ਖ਼ਬਰ ਏਨੀ ਜ਼ੋਰਾਵਰ ਸੀ ਕਿ ਰੁੱਪਨ ਬਾਬੂ ਪੁਲ ਤੋਂ ਹੇਠਾਂ ਡਿਗਦੇ ਡਿਗਦੇ ਬਚੇ ਅਤੇ ਰੰਗ ਨਾਥ ਨੇ ਇਹ ਕਹਿ ਕੇ ਗੱਲ ਟਾਲਣ ਦੀ ਕੋਸ਼ਿਸ਼ ਕੀਤੀ ਕਿ ਇਹ ਭੰਗ ਦੇ ਅਸਰ ਕਰ ਕੇ ਹੈ। ਪਰ ਸਪੱਸ਼ਟ ਸੀ ਕਿ ਰੁੱਪਨ ਬਾਬੂ ਪੈਰੋਂ ਉੱਖੜ ਗਏ ਸਨ। ਕੁਝ ਦੇਰ ਪਿੱਛੋਂ ਜਦੋਂ ਉਹ ਜਾਣ ਲੱਗੇ ਤਾਂ ਉਨ੍ਹਾਂ ਨੂੰ ਬਹੁਤ ਸਾਰੀਆਂ ਇਹੋ ਜਿਹੀਆਂ ਗੱਲਾਂ ਦਿੱਸ ਚੁਕੀਆਂ ਸਨ ਜਿਨ੍ਹਾਂ ਉਤੇ ਉਸ ਦੀ ਹੁਣ ਤਕ ਨਿਗਾਹ ਨਹੀਂ ਸੀ ਪਈ। ਉਸ ਨੂੰ ਯਾਦ ਆਇਆ ਕਿ ਬਦਰੀ ਪਹਿਲਵਾਨ ਕਈ ਦਿਨਾਂ ਤੋਂ ਛੱਤ ਉਤੇ ਕਸਰਤ ਕਰਨ ਲਈ ਕਾਫ਼ੀ ਦੇਰ ਰੁਕੇ ਰਹਿੰਦੇ ਸਨ ਅਤੇ ਉਸ ਵੇਲੇ ਪੌੜੀ ਦਾ ਦਰਵਾਜ਼ਾ ਉਤੋਂ ਬੰਦ ਕਰ ਲੈਂਦੇ ਸਨ। ਉਹਨੂੰ ਇਹ ਵੀ ਸਪੱਸ਼ਟ ਹੋ ਗਿਆ ਕਿ ਉਸ ਦਿਨ ਕਿਹੜੀ ਕੁੜੀ ਰੰਗਨਾਥ ਦੀ ਮੰਜੀ ਉਤੇ ਆਈ ਸੀ।

ਰੁੱਪਨ ਬਾਬੂ ਨੂੰ ਹੁਣ ਸੱਚਮੁੱਚ ਭੰਗ ਦੀ ਗਰਮੀ ਦਾ ਅਹਿਸਾਸ ਹੋਇਆ ਅਤੇ ਉਹ ਬੇਚੈਨ ਹੋ ਕੇ ਏਧਰ ਓਧਰ ਦੇਖਣ ਲੱਗ ਪਿਆ। ਰੰਗ ਨਾਥ ਅਤੇ ਖੰਨੇ ਮਾਸਟਰ ਵਿਚ ਪ੍ਰਿੰਸੀਪਲ ਅਤੇ ਉਸ ਦੇ ਸਾਥੀਆਂ ਵਿਰੁੱਧ ਚੱਲਣ ਵਾਲੇ 107 ਦੇ ਮੁਕੱਦਮੇ ਦੀ ਚਰਚਾ

ਹੋ ਰਹੀ ਸੀ । ਖੰਨੇ ਨੇ ਆਤਮ-ਦਇਆ ਦੇ ਮਹਾਂ-ਕਾਵਿ ਵਿਚ ਇਕ ਨਵਾਂ ਅਧਿਆਇ ਲਿਖਣਾ ਸ਼ੁਰੂ ਕਰ ਦਿੱਤਾ ਸੀ । ਰੁੱਪਨ ਕੁਝ ਦੇਰ ਚੁਪ ਰਹਿ ਕੇ ਉਨ੍ਹਾਂ ਲੋਕਾਂ ਨੂੰ ਧਿਆਨ ਨਾਲ ਦੇਖਦੇ ਰਹੇ । ਉਨ੍ਹਾਂ ਨੇ ਦੇਖਿਆ ਕਿ ਖੰਨਾ ਮਾਸਟਰ ਹੁਣ ਪਹਿਲਾਂ ਨਾਲੋਂ ਪਤਲੇ ਹੋ ਗਏ ਹਨ ਅਤੇ ਮਾਲਵੀ ਜੀ, ਜੋ ਏਨੀ ਦੇਰ ਤੋਂ ਚੁਪ ਬੈਠੇ ਸਨ, ਅਸਲ ਵਿਚ ਚੁਪ ਨਹੀਂ ਹਨ, ਬਲਕਿ ਰੋ ਰਹੇ ਹਨ ।

ਰੁੱਪਨ ਬਾਬੂ ਨੂੰ ਗੁੱਸਾ ਆਇਆ, ਪਰ ਕਿਸ ਤੇ — ਇਹ ਸਪੱਸ਼ਟ ਨਹੀਂ ਸੀ । ਨਾਲ ਹੀ ਉਹਨੂੰ ਇਨ੍ਹਾਂ ਮਾਸਟਰਾਂ ਉਤੇ ਅਤੇ ਆਪਣੇ ਆਪ ਉਤੇ ਤਰਸ ਵੀ ਆਇਆ । ਉਹ ਪ੍ਰਿੰਸੀਪਲ ਨੂੰ ਗੰਦੀਆਂ ਗਾਲ੍ਹਾਂ ਕੱਢਣ ਲੱਗ ਪਿਆ ਅਤੇ ਜਦ ਰੰਗ ਨਾਥ ਨੇ ਉਹਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਅਤੇ ਮਾਸਟਰਾਂ ਨੂੰ ਪਹਿਲਾਂ ਵਾਂਗ ਹੀ ਦੱਸਣਾ ਚਾਹਿਆ ਕਿ ਹੋਰ ਕੁਝ ਨਹੀਂ, ਇਹ ਸਿਰਫ਼ ਭੰਗ ਦੇ ਕਾਰਨ ਹੈ, ਤਾਂ ਰੁੱਪਨ ਬਾਬੂ ਨੇ ਉਸ ਨੂੰ ਝਿੜਕ ਕੇ ਚੁਪ ਕਰਾ ਦਿੱਤਾ ।

ਸ਼ਹਿਰ ਦੇ ਇਕ ਖੂੰਜੇ ਵਿਚ ਉੱਚੀ ਚਾਰ ਦੀਵਾਰੀ ਵਿਚ ਘਿਰਿਆ ਹੋਇਆ ਇਕ ਲੰਮਾ ਚੌੜਾ ਬੰਗਲਾ ਸੀ, ਜਿਸ ਦੀ ਬਨਾਵਟ ਤੋਂ ਹੀ ਲੱਗਦਾ ਸੀ ਕਿ ਉਹ ਕਿਸੇ ਤੱਲਕਦਾਰ ਦਾ ਹੈ । ਜ਼ਿਮੀਂਦਾਰੀ ਟੁੱਟਣ ਪਿੱਛੋਂ ਉਸ ਨੇ ਬੰਗਲੇ ਨੂੰ ਫੇਰ ਨਵੇਂ ਜ਼ਮਾਨੇ ਦੇ ਕਿਸੇ ਤੱਲਕਦਾਰ ਨੂੰ ਕਿਰਾਏ ਉਤੇ ਰਹਿਣ ਲਈ ਦੇ ਦਿੱਤਾ ਸੀ ।

ਬੰਗਲੇ ਦੇ ਇਕ ਪਾਸੇ ਵਾਲੇ ਕਮਰੇ ਵਿਚ ਜ਼ਿਲੇ ਦੇ ਸਕੂਲਾਂ ਦੇ ਇਨਸਪੈਕਟਰ ਦਾ ਦਫ਼ਤਰ ਸੀ, ਉਸ ਨੂੰ ਛੱਡ ਕੇ ਬਾਕੀ ਬੰਗਲੇ ਵਿਚ ਉਨ੍ਹਾਂ ਦੇ ਰਹਿਣ ਦੀ ਥਾਂ ਸੀ । ਉਨ੍ਹਾਂ ਦੇ ਰਹਿਣ ਦੇ ਪੂਰੇ ਹਿੱਸੇ ਦਾ ਕਿਰਾਇਆ, ਸਰਕਾਰ ਉਸ ਨੂੰ ਦਫ਼ਤਰ ਸਮਝ ਕੇ ਦੇਂਦੀ ਸੀ । ਦਫ਼ਤਰ ਦਾ ਪੂਰਾ ਕਿਰਾਇਆ ਇਨਸਪੈਕਟਰ ਆਪਣੇ ਮਕਾਨ ਦੇ ਨਾਂ ਉਤੇ ਦੇਂਦਾ ਸੀ । ਇਸ ਤਰ੍ਹਾਂ ਦੇ ਦੋਸਤਾਨਾ ਸਮਝੌਤੇ ਨੂੰ ਅੰਗ੍ਰੇਜ਼ੀ ਵਿਚ 'ਆਫ਼ਿਸ-ਕਮ-ਰੇਜ਼ੀਡੈਂਸ' ਕਹਿੰਦੇ ਹਨ ।

ਦਫ਼ਤਰ ਵਿਚ ਅਰਥਾਤ ਪਾਸੇ ਵਾਲੇ ਕਮਰੇ ਦੇ ਦਰਵਾਜ਼ੇ ਵਿਚੋਂ ਵੈਦ ਜੀ, ਪ੍ਰਿੰਸੀਪਲ ਸਾਹਿਬ ਅਤੇ ਰੁੱਪਨ ਬਾਬੂ ਬਾਹਰ ਨਿਕਲੇ । ਜੇ ਕੋਈ ਬਾਹਰੋਂ ਦੇਖਦਾ ਤਾਂ ਉਸ ਨੂੰ ਲੱਗਦਾ ਜਿਵੇਂ ਤਿੰਨ ਚੋਰ ਬੰਗਲੇ ਦੇ ਅੰਦਰ ਕੋਈ ਕ੍ਰਿਸ਼ਮਾ ਦਿਖਾ ਕੇ ਗ਼ੁਸਲਖ਼ਾਨੇ ਦੇ ਰਸਤੇ ਬਾਹਰ ਭੱਜੇ ਜਾ ਰਹੇ ਹੋਣ । ਪੰਜ-ਦਸ ਕਦਮ ਚਲ ਕੇ ਉਨ੍ਹਾਂ ਦੀ ਚਾਲ ਭਾਰੀ ਹੋ ਗਈ ਅਤੇ ਉਹ ਲੋਕ ਏਧਰ ਓਧਰ ਦੇਖ ਕੇ ਲਾਅਨ ਦੀ ਲੰਬਾਈ ਚੌੜਾਈ ਅਤੇ

ਪਾਰਕ ਦੀ ਸ਼ੋਭਾ ਵੇਖਣ ਲੱਗ ਪਏ । ਪੋਰਟਿਕੋ ਉਤੇ ਨਿਗਾਹ ਮਾਰ ਕੇ ਰੁੱਪਨ ਬਾਬੂ ਨੇ ਕਿਹਾ, "ਇਨਸਪੈਕਟਰ ਸਾਹਿਬ ਦੀ ਕਾਰ ਬਿਲਕੁਲ ਛਕੜਾ ਬਣੀ ਪਈ ਐ।"

ਪ੍ਰਿੰਸੀਪਲ ਨੇ ਉਸ ਨੂੰ ਉਛਲਦੀਆਂ ਨਜ਼ਰਾਂ ਨਾਲ ਦੇਖਿਆ ਤੇ ਬੋਲੇ, "ਭੱਤੇ ਉਤੇ ਕੁਝ ਰੋਕ ਲਾ ਦਿੱਤੀ ਗਈ ਐ ।"

"ਤਾਂ ਹੀ!" ਰੁੱਪਨ ਬਾਬੂ ਨੇ ਚਾਰੇ ਪਾਸੇ ਲਾਅਨ, ਬਾਗ, ਇਮਾਰਤ ਦੇਖ ਕੇ ਕਿਹਾ, "ਜੋ ਵੀ ਹੈ, ਠਾਠ ਹੈ ! ਸਭ ਕੁਝ ਮੁਫ਼ਤ!"

ਫਾਟਕ ਉਤੇ ਇਕ ਚਪੜਾਸੀ ਦਿੱਸਿਆ । ਪ੍ਰਿੰਸੀਪਲ ਸਾਹਿਬ ਨੂੰ ਦੇਖ ਕੇ ਉਸ ਨੇ ਖ਼ਾਸ ਕਿਸਮ ਦਾ ਮੂੰਹ ਬਣਾਇਆ । ਪ੍ਰਿੰਸੀਪਲ ਨੇ ਦੂਜੀ ਤਰ੍ਹਾਂ ਦਾ ਮੂੰਹ ਬਣਾ ਕੇ ਆਪਣਾ ਸਿਰ ਗੋਲ-ਮੋਲ ਘੁਮਾਇਆ । ਚਪੜਾਸੀ ਨੇ ਤੀਜੀ ਤਰ੍ਹਾਂ ਦਾ ਮੂੰਹ ਬਣਾਇਆ ਤਾਂ ਪ੍ਰਿੰਸੀਪਲ ਨੇ ਜੇਬ ਵਿਚੋਂ ਇਕ ਅਠਿਆਨੀ ਕੱਢ ਕੇ ਉਸ ਨੂੰ ਦੇਂਦਿਆਂ ਕਿਹਾ, "ਹੁਣ ਭਾਈ, ਰੋਜ਼ ਰੋਜ਼ ਮੰਗੋਗੇ ?"

ਚਪੜਾਸੀ ਨੇ ਸਭਿਅਤਾ ਨਾਲ ਕਿਹਾ, "ਤੁਹਾਡੇ ਲੋਕਾਂ ਦਾ ਦਿੱਤਾ ਖਾਂਦੇ ਆਂ ।"

ਰੁੱਪਨ ਬਾਬੂ ਬੋਲੇ, "ਇਸ ਵਿਚ ਕੀ ਸ਼ੱਕ ਐ ?"

ਵੈਦ ਜੀ ਉਸ ਨੂੰ ਕਰੜੀ ਨਜ਼ਰ ਨਾਲ ਦੇਖ ਕੇ ਚੁਪਚਾਪ ਸੜਕ ਉਤੇ ਆ ਗਏ। ਰੁੱਪਨ ਬਾਬੂ ਦੀ ਖ਼ੁਸ਼ੀ ਵਿਚ ਕੋਈ ਫ਼ਰਕ ਨਾ ਪਿਆ । ਉਹ ਪ੍ਰਿੰਸੀਪਲ ਨੂੰ ਮਜ਼ਾਕ ਨਾਲ ਕਹਿੰਦੇ ਗਏ, "ਇਸ ਤਰ੍ਹਾਂ ਦੇ ਮੌਕੇ ਉਤੇ ਦੁਆਨੀ ਤੋਂ ਵਧ ਦੇਣਾ ਠੀਕ ਨਹੀਂ । ਏਨੇ ਦੇ ਦੋ ਪਾਨ ਆ ਜਾਂਦੇ ਨੇ। ਮੁਫ਼ਤ ਏਨਾ ਈ ਬੜੈ......।"

ਇਹ ਸ਼ਹਿਰ ਦਾ ਉਹ ਹਿੱਸਾ ਸੀ ਜਿਸ ਨੂੰ ਅੰਗਰੇਜ਼ ਲੋਕ ਸਿਵਿਲ ਲਾਈਨਜ਼ ਕਹਿ ਕੇ ਆਪਣੇ ਉੱਤਰਾਧਿਕਾਰੀਆਂ ਅਤੇ ਦਿਮਾਗੀ ਪੁੱਤਰਾਂ ਵਾਸਤੇ ਛੱਡ ਗਏ ਸਨ। ਸੜਕ ਉਤੇ ਆਵਾਜਾਈ ਬਹੁਤ ਘਟ ਸੀ। ਕਦੀ ਕਦੀ ਕੋਈ ਲਿਸ਼ਕਦੀ ਕਾਰ — ਸਰਕਾਰ ਦੇ ਪੈਸਿਆਂ ਦੀ, ਜਾਂ ਉਧਾਰ ਦੇ ਪੈਸਿਆਂ ਦੀ, ਚਾਹੇ ਮੁਫ਼ਤ ਦੀ, ਸ਼ੂੰ ਕਰ ਕੇ ਨਿਕਲ ਜਾਂਦੀ ਸੀ ਅਤੇ ਪੈਦਲ ਚੱਲਣ ਵਾਲਾ ਕਿਸਮਤ ਅਤੇ ਭਗਵਾਨ ਦੇ ਸਹਾਰੇ ਆਪਣੇ ਬਚ ਜਾਣ ਉਤੇ ਖ਼ੁਸ਼ ਹੁੰਦਾ ਹੋਇਆ ਕੰਢੇ ਵਲ ਹੋ ਲੈਂਦਾ ਸੀ; ਕਦੀ ਕਦੀ ਕੋਈ ਛਕੜਾ-ਕਾਰ, ਹੌਲੀ ਹੌਲੀ, ਕਿੜ ਕਿੜ ਕਰਦੀ ਹੋਈ ਲੰਘਦੀ । ਇਹ ਅਸਲੀ ਪ੍ਰਾਈਵੇਟ ਕਾਰ ਹੁੰਦੀ ਜੋ ਕਾਫ਼ੀ ਭੱਤਾ ਨਾ ਖਾਣ ਕਰ ਕੇ ਦੁਬਲੀ ਪਤਲੀ, ਅਨੀਮੀਆ ਦੀ ਬਿਮਾਰੀ ਦਾ ਸ਼ਿਕਾਰ ਲੱਗਦੀ ।

ਸ਼ਾਮ ਦੇ ਚਾਰ ਵਜ ਰਹੇ ਸਨ : ਚੌਥੇ ਦਰਜੇ ਦੇ ਸਰਕਾਰੀ ਅਫ਼ਸਰ ਉੱਚੇ ਅਫ਼ਸਰਾਂ ਦੇ ਬੱਚਿਆਂ ਨੂੰ ਆਪਣੀਆਂ ਸਾਈਕਲਾਂ ਉਤੇ ਲੱਦੀ ਕਿਰਰ-ਕਿਰਰ ਕਰਦੇ ਸੜਕ ਉਤੇ ਜਾ ਰਹੇ ਸਨ । ਬੱਚੇ ਅੰਗ੍ਰੇਜ਼ੀ ਸਕੂਲਾਂ ਵਿਚੋਂ ਪੜ੍ਹ ਕੇ ਵਾਪਸ ਆ ਰਹੇ ਸਨ। ਸਭ ਨੇ ਆਪਣੇ ਘਰ ਪਹੁੰਚ ਕੇ ਕੋਈ ਨਾ ਕੋਈ ਮਹਾਨ ਸੰਦੇਸ਼ ਪਹੁੰਚਾਉਣਾ ਸੀ : "ਅਗਰ ਤੁਮਹਾਰਾ

ਮੱਮੀ ਤੁਮ ਕੋ ਦੂਸਰਾ ਡ੍ਰਾਇੰਗ ਕਾਪੀ ਨਹੀਂ ਖ਼ਰੀਦੇਂਗਾ, ਤੋ ਕਲ ਤੁਮ ਕੋ, ਪਨਿਸ਼ ਮਿਲੇਂਗਾ।" ਇਸ ਕਥਨ ਉਤੇ ਦੋ ਬੱਚੇ ਬਹਿਸ ਕਰਦੇ ਤੁਰਦੇ ਜਾ ਰਹੇ ਸਨ। ਇਕ ਸਾਈਕਲ ਦੇ ਡੰਡੇ ਉਤੇ ਸੀ ਦੂਜਾ ਕੈਰੀਅਰ ਉਤੇ। ਉਨ੍ਹਾਂ ਦੇ ਵਿਚਕਾਰ ਸਾਈਕਲ ਦੀ ਗੱਦੀ ਉਤੇ ਇਕ ਵਰਦੀ ਵਾਲਾ ਚਪੜਾਸੀ ਸੀ।

ਵੈਦ ਜੀ ਦੇਰ ਪਿੱਛੋਂ ਬੋਲੇ ਤੇ ਜਦੋਂ ਬੋਲੇ ਤਾਂ ਉਨ੍ਹਾਂ ਦੀ ਅਵਾਜ਼ ਭਰੀ ਭਰੀ ਸੀ, "ਏਨ੍ਹਾਂ ਬੱਚਿਆਂ ਦੀ ਸਿੱਖਿਆ ਦੇਖੋ। ਓਧਰ ਵੇਖੋ ਸਾਡੇ ਪੇਂਡੂ ਸਕੂਲਾਂ ਦੇ ਬੱਚੇ। ਕਿੰਨਾ ਫ਼ਰਕ ਐ।"

ਪ੍ਰਿੰਸੀਪਲ ਸਾਹਿਬ ਦੇ ਦੋਵੇਂ ਹੱਥ ਪੈਂਟ ਦੀ ਜੇਬ ਵਿਚ ਚਲੇ ਗਏ। ਛੋਟੇ ਮੂੰਹ ਤੋਂ ਕੋਈ ਵੱਡੀ ਗੱਲ ਕਹਿਣ ਦੀ ਤਿਆਰੀ ਹੋ ਗਈ। ਬੋਲੇ, "ਸੋਚਦਾਂ ਕਿ ਹੋਵੇ ਨਾ ਤਾਂ ਅਗਲੀ ਜੁਲਾਈ ਤੋਂ ਆਪਣੇ ਕਾਲਜ ਵਿਚ ਵੀ ਮੁੰਡਿਆਂ ਲਈ ਯੂਨੀਫ਼ਾਰਮ ਵਾਲੀ ਗੱਲ ਚਾਲੂ ਕਰ ਦਿੱਤੀ ਜਾਏ।"

"ਬੜਾ ਵਧੀਆ ਵਿਚਾਰ ਹੈ।" ਵੈਦ ਜੀ ਨੇ ਕਿਹਾ।

ਰੁੱਪਨ ਬਾਬੂ ਨੇ ਪਿੱਛੋਂ ਪ੍ਰਿੰਸੀਪਲ ਸਾਹਿਬ ਨੂੰ ਪੁੱਛਿਆ, "ਕਿਹੜੀ ਵਰਦੀ ਚਲਾਓਗੇ, ਇਸ ਚਪੜਾਸੀ ਵਾਲੀ ਜਾਂ ਉਨ੍ਹਾਂ ਮੁੰਡਿਆਂ ਵਾਲੀ ?"

ਪ੍ਰਿੰਸੀਪਲ ਸਾਹਿਬ ਬੋਲੇ, "ਰੁੱਪਨ ਬਾਬੂ ਮੈਂ ਪੂਰਾ ਸੋਸ਼ਲਿਸਟ ਹਾਂ। ਮੈਂ ਦੋਨਾਂ ਨੂੰ ਇਕ ਸਮਝਦਾਂ।"

ਉਹ ਲੋਕ ਕੁਝ ਦੇਰ ਚੁਪਚਾਪ ਚਲਦੇ ਰਹੇ। ਪ੍ਰਿੰਸੀਪਲ ਸਾਹਿਬ ਨੇ ਵੈਦ ਜੀ ਨੂੰ ਕਿਹਾ, "ਇਨਸਪੈਕਟਰ ਸਾਹਿਬ ਦੇ ਘਰੋਂ ਪੀਪਾ ਵਾਪਸ ਨਹੀਂ ਆਇਆ।"

ਵੈਦ ਜੀ ਗੰਭੀਰਤਾ ਨਾਲ ਚਲਦੇ ਰਹੇ। ਸੋਚ ਕੇ ਬੋਲੇ, "ਦਸ ਸੇਰ ਦੇ ਲਗਭਗ ਤਾਂ ਹੋਏਗਾ ਹੀ। ਜਦ ਏਨਾ ਘਿਉ ਦੇ ਦਿੱਤਾ ਤਾਂ ਪੀਪੇ ਦਾ ਕੀ ਦੁਖ।" ਪ੍ਰਿੰਸੀਪਲ ਹੱਸਿਆ। ਬੋਲਿਆ, "ਠੀਕ ਐ। ਜਾਣ ਦਿਓ। ਜਦ ਗਾਂ ਹੀ ਚਲੀ ਗਈ ਤਾਂ ਰੱਸੇ ਦਾ ਕੀ ਅਫ਼ਸੋਸ ?"

"ਇਹੀ ਤਾਂ।" ਵੈਦ ਜੀ ਹੋਰ ਵੀ ਗੰਭੀਰ ਹੋ ਗਏ ਅਤੇ ਕਥਾ ਸੁਣਾਉਣ ਲੱਗ ਪਏ, "ਜਦ ਹਾਥੀ ਦਾਨ ਕਰ ਦਿੱਤਾ ਤਾਂ ਅੰਕੁਸ਼ ਦਾ ਕੀ ਝਗੜਾ ? ਰਾਮ ਨੇ ਜਦ ਵਿਭੀਸ਼ਣ ਦਾ ਰਾਜ-ਤਿਲਕ ਕੀਤਾ ਤਾਂ ਜਾਂਬਵੰਤ ਬੋਲੇ ਕਿ ਮਹਾਰਾਜ ਸੋਨੇ ਦਾ ਇਕ ਭਵਨ ਤਾਂ ਆਪਣੇ ਲਈ ਰਖ ਲਿਆ ਹੁੰਦਾ। ਇਸ ਉਤੇ ਮਰਿਆਦਾ ਪੁਰਸ਼ੋਤਮ ਸ੍ਰੀ ਰਾਮ ਚੰਦਰ ਜੀ ਮਹਾਰਾਜ ਕੀ ਕਹਿੰਦੇ ਹਨ ਕਿ 'ਹੇ ਜਾਂਬਵੰਤ, ਵਿਕ੍ਰੀਤੇ ਕਰਿਣਿ ਕਿਮੰਕੁਸ਼ੇ ਵਿਵਾਦ: ?' ਹਾਥੀ ਵੇਚਣ ਪਿੱਛੋਂ ਅੰਕੁਸ਼ ਦਾ ਕਾਹਦਾ ਝਗੜਾ ?"

ਪ੍ਰਿੰਸੀਪਲ ਦੇ ਮਨ ਵਿਚੋਂ ਜਿਵੇਂ ਇਕ ਕੰਡਾ ਉੱਖੜ ਗਿਆ। ਕਿਸੇ ਉੱਚ ਕੋਟੀ ਦੇ

ਭਾਗਵਾਦੀ ਦੀ ਤਰ੍ਹਾਂ ਸਿਰ ਹਿਲਾ ਕੇ ਉਨ੍ਹਾਂ ਨੇ ਬਹਾਦਰੀ ਨਾਲ ਕਿਹਾ, "ਤਾਂ ਠੀਕ ਹੈ। ਜਾਣ ਦਿਓ। ਕੀ ਰਖਿਐ ਉਸ ਪੀਪੇ ਵਿਚ।"

ਰੁੱਪਨ ਬਾਬੂ ਬੋਲੇ, "ਪਰ ਗੱਲ ਅਸੂਲਨ ਗ਼ਲਤ ਐ।" ਉਨ੍ਹਾਂ ਨੂੰ ਪੀਪਾ ਵਾਪਸ ਕਰ ਦੇਣਾ ਚਾਹੀਦਾ ਸੀ। ਹਰ ਵਾਰੀ ਨਵਾਂ ਪੀਪਾ ਕਿੱਥੋਂ ਲਿਆਂਦਾ ਜਾਵੇਗਾ।" ਉਨ੍ਹਾਂ ਨੇ ਹੱਠ ਕਰ ਕੇ ਪ੍ਰਿੰਸੀਪਲ ਨੂੰ ਪੁੱਛਿਆ, "ਤਾਂ ਮੈਨੂੰ ਹੁਕਮ ਕਰੋ ਮੈਂ ਵਾਪਸ ਮੰਗ ਲਿਆਵਾਂ।" ਪਰ ਉਸ ਨੂੰ ਕਿਸੇ ਨੇ ਵੀ ਹੁਕਮ ਨਾ ਦਿੱਤਾ।

ਉਹ ਲੋਕ ਬਜ਼ਾਰ ਵਿਚ ਪਹੁੰਚ ਗਏ ਸਨ। ਅੱਜ ਵੀ ਹਿੰਦੁਸਤਾਨੀ ਸ਼ਹਿਰਾਂ ਵਿਚ ਦੋ ਤਰ੍ਹਾਂ ਦੇ ਬਜ਼ਾਰ ਹੁੰਦੇ ਹਨ। ਇਕ ਕਾਲੇ ਅਰਥਾਤ ਨੇਟਿਵ ਲੋਕਾਂ ਦੇ ਅਤੇ ਦੂਜੇ ਗੋਰਾਸ਼ਾਹੀ। ਇਹ ਦੂਜੇ ਕਿਸਮ ਦਾ ਬਜ਼ਾਰ ਸੀ। ਏਥੇ ਅੰਗ੍ਰੇਜ਼ੀ ਸਿਨੇਮਾ ਘਰ, ਸ਼ਰਾਬ ਖ਼ਾਨੇ, ਹੋਟਲ ਅਤੇ ਜਗਮਗਾਉਂਦੀਆਂ ਦੁਕਾਨਾਂ ਸਨ। ਬਿਜਲੀ ਦੇ ਝਿਲਮਿਲਾਉਂਦੇ ਇਸ਼ਤਿਹਾਰ ਸਨ, ਜਿਨ੍ਹਾਂ ਦੇ ਵਿਸ਼ੇ ਸਿਗਰਟ ਅਤੇ ਸ਼ਰਾਬ ਸਨ। ਏਥੇ ਆ ਕੇ ਲੱਗਦਾ ਸੀ ਕਿ ਦੇਸ਼ ਵਿਚ ਰੋਟੀਆਂ ਭਾਵੇਂ ਨਾ ਮਿਲਣ ਕੇਕ ਖੁਲ੍ਹੇ ਮਿਲ ਜਾਂਦੇ ਹਨ ਅਤੇ ਜੇ ਤੁਹਾਡਾ ਗਲਾ ਪਾਣੀ ਨਾ ਮਿਲਣ ਕਰ ਕੇ ਸੁਕ ਰਿਹਾ ਹੋਵੇ ਤਾਂ ਤੁਸੀਂ ਬੀਅਰ ਪੀ ਕੇ ਤਾਜ਼ੇ ਹੋ ਸਕਦੇ ਹੋ ਤੇ ਜੇ ਲੋੜ ਪਵੇ ਤਾਂ ਨਸ਼ਾਬੰਦੀ ਉਤੇ ਭਾਸ਼ਣ ਵੀ ਦੇ ਸਕਦੇ ਹੋ। ਗੱਲ ਕੀ, ਏਥੇ ਆਉਣ ਨਾਲ ਇਉਂ ਲੱਗਦਾ ਸੀ ਕਿ ਖਾਣ ਪੀਣ ਪਹਿਨਣ ਓਢਣ ਦਾ ਕਸ਼ਟ ਤਾਂ ਓਦੋਂ ਤਕ ਹੀ ਹੈ ਜਦ ਤਕ ਤੁਸੀਂ ਜਨਤਾ ਹੋ ਅਤੇ ਜੇ ਤੁਸੀਂ ਇਨ੍ਹਾਂ ਕਸ਼ਟਾਂ ਤੋਂ ਛੁਟਕਾਰਾ ਚਾਹੁੰਦੇ ਹੋ ਤਾਂ ਜਨਤਾ-ਪਣ ਛੱਡ ਕੇ ਵਡੱਪਣ ਹਥਿਆਉਣ ਦੀ ਕੋਈ ਤਰਕੀਬ ਕੱਢੋ।

ਇਕ ਥਾਂ ਫ਼ੁਟਪਾਥ ਉਤੇ ਧੋਤੀ ਕੁੜਤੇ ਟੋਪੀ ਵਾਲੇ ਪੰਜ ਛੇ ਬੰਦੇ ਟਹਿਲ ਟਹਿਲ ਕੇ ਗੱਪਾਂ ਮਾਰ ਰਹੇ ਸਨ ਅਤੇ ਆਪਣੇ ਆਪ ਵਿਚ ਬਹੁਤ ਖ਼ੁਸ਼ ਸਨ। ਕਦੀ ਕਦੀ ਖ਼ੁਸ਼ੀ ਵਿਚ ਆ ਕੇ ਉਹ ਇਕ ਦੂਜੇ ਦੇ ਪੈਰਾਂ ਕੋਲ ਪਾਨ ਦੀ ਇਕ ਲੰਮੀ ਪੀਕ ਵੀ ਥੁਕ ਦੇਂਦੇ ਸਨ। ਰੁੱਪਨ ਬਾਬੂ, ਜਿਸ ਦਾ ਜਨਮ "ਅੰਗਰੇਜ਼ੋ, ਭਾਰਤ ਛੱਡੋ" ਦਾ ਨਾਅਰਾ ਉੱਚਾ ਹੋ ਜਾਣ ਦੇ ਬਾਅਦ ਹੋਇਆ ਸੀ, ਬੜੇ ਵਿਸ਼ਵਾਸ ਨਾਲ ਬੋਲੇ, "ਖ਼ੁਦਾ ਆਪਣੇ ਗਧਿਆਂ ਨੂੰ ਜਲੇਬੀਆਂ ਖਵਾ ਰਿਹੈ। ਹਰ ਸ਼ਾਖ਼ ਪੇ ਉੱਲੂ ਬੈਠਾ ਹੈ!"

ਇਹ ਕਾਵਿ, ਜਨ-ਸਾਧਾਰਣ ਵਿਚ ਬਹੁਤ ਹੀ ਪ੍ਰਚਲਿਤ ਅਤੇ ਪ੍ਰਸਿੱਧ ਹੈ ਅਤੇ ਜਿਸ ਅੰਦਾਜ਼ ਨਾਲ ਉਨ੍ਹਾਂ ਨੇ ਇਸ ਦਾ ਉੱਚਾਰਣ ਕੀਤਾ ਉਸ ਤੋਂ ਲੱਗਦਾ ਸੀ ਕਿ ਉਹ ਗੰਭੀਰ ਹੁੰਦੇ ਜਾ ਰਹੇ ਹਨ। ਪ੍ਰਿੰਸੀਪਲ ਨੇ ਉਨ੍ਹਾਂ ਨੂੰ ਪੁਚਕਾਰਿਆ ਅਤੇ ਵੈਦ ਜੀ ਨੇ ਕਿਹਾ, "ਚਲੋ ਮਹਾਰਾਜ, ਕੁਝ ਖਾ ਪੀ ਲਈਏ। ਮੁੰਡੇ ਦੀ ਤਬੀਅਤ ਉੱਖੜ ਰਹੀ ਐ।"

ਉਨ੍ਹਾਂ ਨੇ ਸਭ ਤੋਂ ਪਹਿਲਾਂ ਪਾਨ ਦੀ ਦੁਕਾਨ ਲੱਭਣ ਦਾ ਮਨ ਬਣਾਇਆ। ਹਿੰਦੁਸਤਾਨੀ ਲਈ ਇਹ ਕੋਈ ਔਖੀ ਗੱਲ ਨਹੀਂ। ਰਾਬਿਨਸਨ ਕਰੂਸੋ ਦੀ ਬਜਾਏ

ਕੋਈ ਹਿੰਦੁਸਤਾਨੀ ਕਿਸੇ ਏਕਾਂਤ ਦੀਪ ਉਤੇ ਅਟਕ ਗਿਆ ਹੁੰਦਾ ਤਾਂ ਫ਼ਰਾਈਡੇ ਦੀ ਥਾਂ ਉਹ ਕਿਸੇ ਪਨਵਾੜੀ ਨੂੰ ਲੱਭ ਹੀ ਲੈਂਦਾ। ਅਸਲ ਵਿਚ ਸੱਚੇ ਹਿੰਦੁਸਤਾਨੀ ਦੀ ਪਰਿਭਾਸ਼ਾ ਇਹ ਹੈ : ਉਹ ਇਨਸਾਨ ਜੋ ਕਿਤੋਂ ਵੀ ਪਾਨ ਦਾ ਪ੍ਰਬੰਧ ਕਰ ਲਏ ਅਤੇ ਕਿਤੇ ਵੀ ਪਿਸ਼ਾਬ ਕਰਨ ਦੀ ਥਾਂ ਲੱਭ ਲਏ। ਪਰ ਇਸ ਬਜ਼ਾਰ ਵਿਚ ਪਾਨ ਦੀ ਦੁਕਾਨ ਲੱਭਣ ਦੀ ਜ਼ਰੂਰਤ ਨਹੀਂ ਸੀ। ਦੁਕਾਨਾਂ ਆਪ ਆਦਮੀ ਨੂੰ ਲੱਭਦੀਆਂ ਸਨ। ਏਥੇ ਪਾਨ ਦੀਆਂ ਦੁਕਾਨਾਂ ਅੱਗੇ ਵਲ ਸਨ, ਪਾਨ ਦੀਆਂ ਦੁਕਾਨਾਂ ਪਿੱਛੇ ਵਲ ਸਨ ਅਤੇ ਸੱਜੇ, ਖੱਬੇ ਵਲ, ਪਾਨ ਦੀਆਂ ਹੀ ਦੁਕਾਨਾਂ ਸਨ। ਇਹ ਤਿੰਨੋਂ ਆਦਮੀ ਬਿਲਕੁਲ ਆਪਣੇ ਸਾਹਮਣੇ ਦੀ ਦੁਕਾਨ ਦੇ ਕੋਲ ਜਾ ਕੇ ਖੜੇ ਹੋ ਗਏ। ਵੱਡੇ ਸਾਰੇ ਸ਼ੀਸ਼ੇ ਵਿਚ ਵੈਦ ਜੀ ਨੇ ਆਪਣੀ ਪੱਗ ਦੀ ਨੁੱਕਰ ਠੀਕ ਕੀਤੀ, ਰੁੱਪਨ ਬਾਬੂ ਨੇ ਅੱਖ ਦਬਾ ਕੇ ਮੁਸਕਰਾਉਣ ਦੀ ਕੋਸ਼ਿਸ਼ ਕੀਤੀ ਅਤੇ ਪ੍ਰਿੰਸੀਪਲ ਸਾਹਿਬ ਪਾਨ ਵਾਲੇ ਨਾਲ ਗੱਲ ਕਰਨ ਲੱਗ ਪਏ।

ਉਨ੍ਹਾਂ ਨੇ ਹੌਲੀ ਜਿਹੀ ਕਿਹਾ, ' ਤਿੰਨ ਗਿਲਾਸ, ਜ਼ਰਾ ਗਾੜ੍ਹੇ ਮੇਲ ਦੇ ਹੋਣ।"

ਵੈਦ ਜੀ ਨੇ ਮਸੂਮ ਬਣ ਕੇ ਪੁੱਛਿਆ, "ਕੀ ਐ ? ਕੀ ਐ ?"

ਪ੍ਰਿੰਸੀਪਲ ਸਾਹਿਬ ਨੇ ਕਿਹਾ, "ਕੁਝ ਨਹੀਂ। ਬਸ ਇਹੀ ਪਾਨ ਤੋਂ ਪਹਿਲਾਂ ਪਾਣੀ ਦਾ ਪ੍ਰਬੰਧ ਹੋ ਰਿਹੈ।'

ਪਨਵਾੜੀ ਨੇ ਭੰਗ ਘੋਲ ਕੇ ਤਿੰਨਾਂ ਗਿਲਾਸਾਂ ਵਿਚ ਪਾਈ। ਪ੍ਰਿੰਸੀਪਲ ਸਾਹਿਬ ਬੋਲੇ, "ਜ਼ਰਾ ਕਾਲੀ ਮਿਰਚ ਅਤੇ ਬਦਾਮ ਬੋਲਦਾ ਹੋਇਆ ਹੋਣਾ ਚਾਹੀਦੈ।"

ਚਾਰੇ ਪਾਸੇ ਅੰਗ੍ਰੇਜ਼ੀ ਦੀ ਬਹਾਰ ਸੀ। ਅੰਗ੍ਰੇਜ਼ੀ ਦੇ ਇਸ਼ਤਿਹਾਰ। ਅੰਗ੍ਰੇਜ਼ੀ ਵਿਚ ਹੀ ਦੁਕਾਨਾਂ ਦੇ ਨਾਂ, ਗੰਦੇ ਕਾਲਰਾਂ ਵਾਲੇ ਕਲਰਕ, ਭੜਕੀਲੇ ਕਪੜਿਆਂ ਵਾਲੀ ਵਪਾਰੀਆ ਦੀ ਸੰਤਾਨ, ਅਵਾਰਾ ਘੁੰਮਣ ਵਾਲੇ ਬਹੁਤ ਸਾਰੇ ਰਾਜਨੀਤਿਕ ਕਬਾੜੀ, ਨਜ਼ਰ ਨਾਲ ਹੀ ਸਾਰੀ ਦੁਨੀਆ ਨੂੰ ਹਰਾ ਦੇਣ ਵਾਲੇ, ਉੱਚੀਆਂ ਠੋਡੀਆਂ ਵਾਲੇ, ਛਕੇ ਛਕਾਏ ਅਫ਼ਸਰ — ਸਭ ਅੰਗਰੇਜ਼ੀ ਬੋਲ ਰਹੇ ਸਨ। ਅੰਗਰੇਜ਼ੀ ਪੋਸ਼ਾਕ ਵਿਚ ਲੋਕ ਆਕੜੇ ਹੋਏ ਆਉਂਦੇ ਸਨ ਅਤੇ ਆਕੜੇ ਹੋਏ ਹੀ ਤੁਰ ਜਾਂਦੇ ਸਨ। ਇਕ ਅੰਗਰੇਜ਼ੀ ਸਿਨੇਮਾ ਦੇ ਪੋਸਟਰ ਉਤੇ ਇਕ ਤਖ਼ਤੇ ਉਤੇ ਅੱਧ-ਲੇਟੀ ਵਲੈਤੀ ਔਰਤ ਨੂੰ — ਜੋ ਲਗਭਗ ਨੰਗੀ ਸੀ — ਚੁੰਮਿਆਂ ਚੱਟਿਆ ਜਾ ਰਿਹਾ ਸੀ। ਦੋ ਚਾਰ ਕਾਲੇ-ਕਲੂਟੇ, ਮੈਲੇ-ਕੁਚੈਲੇ ਬੱਚੇ ਕੋਲ ਖੜੇ ਹੋਏ ਉਸ ਨੂੰ ਵੇਖ ਰਹੇ ਸਨ। ਨਾਲ ਦੀ ਕਿਸੇ ਗ੍ਰਾਮੋਫ਼ੋਨਾਂ ਦੀ ਦੁਕਾਨ ਉਤੇ ਪੌਪ-ਮਿਊਜ਼ਿਕ ਦਾ ਇਕ ਰਿਕਾਰਡ ਵਜ ਰਿਹਾ ਸੀ ਅਤੇ ਕੁਝ ਛੋਕਰੇ — ਇਹ ਭੁੱਲ ਕੇ ਕਿ ਜੋ ਕਣਕ ਉਹਨਾਂ ਨੇ ਖਾਧੀ ਹੈ, ਉਹ ਆਪਣੀ ਗ਼ਰੀਬੀ ਦਾ ਕੋੜ੍ਹ ਦਿਖਾ ਕੇ ਬਾਹਰ ਤੋਂ ਮੰਗਾਈ ਹੋਈ ਹੈ — ਹੱਥ ਪੈਰ ਊਟ-ਪਟਾਂਗ ਢੰਗ ਨਾਲ ਹਿਲਾ ਹਿਲਾ ਕੇ ਮਸਤ ਹੋਈ ਜਾ ਰਹੇ ਸਨ। ਰੁਡੀਆਰਡ ਕਿਪਲਿੰਗ ਦਾ ਧੜ ਉਤੇ ਅਤੇ ਸਿਰ ਹੇਠਾਂ ਵਲ ਲਟਕਾ ਕੇ

ਪੂਰਬ ਅਤੇ ਪੱਛਮ ਦੀਆਂ ਸੰਸਕ੍ਰਿਤੀਆਂ ਵਿਰਾਟ ਰੂਪ ਨਾਲ ਮਿਲ ਰਹੀਆਂ ਸਨ।

ਰੁੱਪਨ ਬਾਬੂ ਨੇ ਭੰਗ ਪੀ ਕੇ ਗਿਲਾਸ ਦੁਕਾਨ ਉਤੇ ਠਾਹ ਕਰ ਕੇ ਰਖ ਦਿੱਤਾ। ਪ੍ਰਿੰਸੀਪਲ ਸਾਹਿਬ ਖੰਨੇ ਬਾਰੇ ਕੁਝ ਕਹਿਣ ਲੱਗੇ।

ਰੁੱਪਨ ਬਾਬੂ ਨੇ ਆਪਣੇ ਪਿਓ ਵਲ ਮੂੰਹ ਕੀਤਾ। ਬੋਲੇ, "ਤੁਸੀਂ ਜ਼ਰਾ ਪ੍ਰਿੰਸੀਪਲ ਸਾਹਿਬ ਨੂੰ ਟੋਕ ਦਿਓ। ਇਹ ਖੰਨਾ ਮਾਸਟਰ ਦੀ ਗੱਲ ਏਥੇ ਨਾ ਕਰਨ। ਜੇ ਮੈਂ ਸਾਫ਼ ਸਾਫ਼ ਕਹਿਣਾ ਸ਼ੁਰੂ ਕਰ ਦਿੱਤਾ ਤਾਂ ਉਨ੍ਹਾਂ ਨੂੰ ਭੱਜਣ ਲਈ ਰਾਹ ਨਹੀਂ ਲੱਭਣਾ।"

ਵੈਦ ਜੀ ਸ਼ਾਂਤੀ ਤੇ ਖਿਮਾਂ ਦੇ ਦੇਵਦੂਤ ਦੀ ਤਰ੍ਹਾਂ ਆਪਣੇ ਖੰਭ ਫੜ੍ਹਫੜਾ ਕੇ, ਅਰਥਾਤ ਮੁੱਛਾਂ ਨਾਲ ਲੱਗੀ ਅਤੇ ਗਿਲਾਸ ਤੋਂ ਬਾਹਰ ਨਿਕਲ ਚੁਕੀ ਭੰਗ ਨੂੰ ਦੁਹਾਂ ਪਾਸਿਆਂ ਤੋਂ ਪੂੰਝ ਕੇ ਬੋਲੇ, "ਮੈਨੂੰ ਵਿਚ ਨਾ ਲਿਆਓ ਰੁੱਪਨ! ਪ੍ਰਿੰਸੀਪਲ ਸਾਹਿਬ ਨੂੰ ਬੜਾ ਰੋਸ ਐ ਕਿ ਤੂੰ ਹੁਣ ਖੰਨਾ ਵਲ ਬੋਲਣ ਲੱਗ ਪਿਐਂ, ਆਪੇ ਹੀ ਗੱਲ ਕਰ ਕੇ ਇਹ ਗੱਲ ਨਿਪਟਾ ਲਓ।"

ਉਹ ਲੋਕ ਰਿਕਸ਼ਾ ਸਟੈਂਡ ਵਲ ਜਾ ਰਹੇ ਸਨ। ਇਹ ਸੁਣਦੇ ਹੀ ਰੁੱਪਨ ਬਾਬੂ ਆਪਣੀ ਥਾਂ ਉਤੇ ਖੜੇ ਹੋ ਗਏ। ਥੈਲਾ ਫ਼ੁਟਪਾਥ ਉਤੇ ਰਖ ਕੇ ਉਨ੍ਹਾਂ ਨੇ ਪ੍ਰਿੰਸੀਪਲ ਸਾਹਿਬ ਨੂੰ ਕਿਹਾ, "ਤਾਂ ਆਓ ਪ੍ਰਿੰਸੀਪਲ ਸਾਹਿਬ, ਪਹਿਲਾਂ ਖੰਨੇ ਦੇ ਮਾਮਲੇ ਨੂੰ ਨਿਪਟਾ ਲਈਏ।"

ਪ੍ਰਿੰਸੀਪਲ ਸਾਹਿਬ ਨੇ ਦੂਜੇ ਪਾਸੇ ਮੂੰਹ ਫੇਰ ਕੇ ਤੁਰਦਿਆਂ ਤੁਰਦਿਆਂ ਕਿਹਾ "ਫੇਰ ਕਦੀ ਸਹੀ।"

ਰੁੱਪਨ ਬਾਬੂ ਗੁੱਸੇ ਵਿਚ ਆ ਕੇ ਬੋਲੇ, "ਅੱਜ ਦਾ ਕੰਮ ਕਲ੍ਹ ਉਤੇ ਛੱਡਣ ਵਾਲੇ ਚਿੜੀਮਾਰ ਕਿਤੇ ਹੋਰ ਰਹਿੰਦੇ ਹੋਣਗੇ। ਇਸ ਗੱਲ ਦਾ ਨਿਪਟਾਰਾ ਹੁਣੇ ਹੋਵੇਗਾ। ਫੇਰ ਉਤੇ ਛੱਡ ਦਿੱਤਾ ਤਾਂ ਕਦੀ ਵੀ ਨਹੀਂ ਹੋਵੇਗਾ।"

ਵੈਦ ਜੀ ਨੂੰ ਇਕ ਪਿੱਪਲ ਦੇ ਦਰੱਖ਼ਤ ਦੇ ਹੇਠਾਂ ਰਖਿਆ ਹੋਇਆ ਸ਼ਿਵਲਿੰਗ ਦਿੱਸ ਪਿਆ ਸੀ। ਉਸ ਦੇ ਉੱਪਰ ਇਕ ਛੋਟੇ ਮਾਡਲ ਦਾ ਮੰਦਰ ਬਣਾ ਦਿੱਤਾ ਗਿਆ ਸੀ। ਸ਼ਿਵਲਿੰਗ ਦੇਖਦੇ ਹੀ ਵੈਦ ਜੀ ਆਪਣੀ ਭਗਤੀ ਤੋਂ ਮਜਬੂਰ ਹੋ ਗਏ। ਇਹ ਗੋਰਾਸ਼ਾਹੀ ਬਜ਼ਾਰ ਹੈ, ਜਿਸ ਵਿਚ ਭਗਵਾਨ ਦਾ ਨਾਂ ਲੁਕਾ ਕੇ ਲੈਣਾ ਚਾਹੀਦਾ ਹੈ — ਇਹ ਸਿਆਣਪ ਭੁੱਲ ਕੇ ਉਹ ਪਿੱਪਲ ਦੇ ਦਰੱਖ਼ਤ ਦੇ ਹੇਠਾਂ ਪਹੁੰਚ ਗਏ ਅਤੇ ਰੁੰਧੇ ਹੋਏ ਗਲੇ ਨਾਲ ਸ਼ੰਕਰ ਦੀ ਉਸਤਤ ਉੱਚਾਰਣ ਲੱਗ ਪਏ।

ਫ਼ੁਟਪਾਥ ਉਤੇ ਪ੍ਰਿੰਸੀਪਲ ਸਾਹਿਬ ਅਤੇ ਰੁੱਪਨ ਬਾਬੂ ਕਲ੍ਹ ਦਾ ਕੰਮ ਅੱਜ ਭੁਗਤਾਉਣ ਲਈ ਖੜੇ ਹੋ ਗਏ।

ਵੈਦ ਜੀ ਨੇ ਅੱਖਾਂ ਬੰਦ ਕਰ ਲਈਆਂ । ਪਿੱਠ ਪਿੱਛੇ ਮੋਟਰਾਂ ਆਉਂਦੀਆਂ ਜਾਂਦੀਆਂ ਰਹੀਆਂ ਅਤੇ ਕੁੜੀਆਂ ਦੀਆਂ ਅੰਗਰੇਜ਼ੀ ਵਿਚ ਡੁੱਬੀਆਂ ਅਵਾਜ਼ਾਂ ਹਵਾ ਵਿਚ ਤੜਪ ਪੈਦਾ ਕਰਦੀਆਂ ਰਹੀਆਂ। ਖਿਡੌਣਿਆਂ ਵਾਲੇ, ਕਿਸੇ ਫ਼ਿਲਮ ਵਿਚ ਕਿਸੇ ਖਿਡੌਣਿਆਂ ਵਾਲੀ ਨੇ ਜਿਸ ਤਰ੍ਹਾਂ ਦੀ ਟਿਊਨ ਵਜਾਈ ਸੀ, ਉਸ ਦੀ ਨਕਲ ਉਤੇ, ਕੰਨ-ਪਾੜ ਸੰਗੀਤ ਦੀ ਰਚਨਾ ਕਰਦੇ ਰਹੇ। ਪਰ ਜਿਸ ਤਰ੍ਹਾਂ ਵਿਰੋਧੀ ਪੱਖ ਦੀ ਚੀਕ-ਪੁਕਾਰ ਅਤੇ ਗਾਲੀ-ਗਲੋਚ ਨੂੰ ਵਿਸਾਰ ਕੇ ਅਸਲੀ ਮਿਨਿਸਟਰ 'ਮੁੜ ਮੁੜ ਆਪਣਿਆਂ ਨੂੰ ਦੇਣ' ਦੇ ਰਸਤੇ ਉਤੇ ਸਿੱਧਾ ਤੁਰਦਾ ਰਹਿੰਦਾ ਹੈ, ਓਸੇ ਨਿਰਲੇਪਤਾ ਨਾਲ ਵੈਦ ਜੀ ਵੀ ਇਨ੍ਹਾਂ ਅਵਾਜ਼ਾਂ ਨੂੰ ਅਣਸੁਣਿਆ ਕਰ ਕੇ ਸ਼ੰਕਰ ਜੀ ਦੀ ਪ੍ਰਾਰਥਨਾ ਵਿਚ ਰੁੱਝੇ ਰਹੇ ।

ਹਜ਼ਾਰਾਂ ਸਤੋਤਰਾਂ ਦੀਆਂ ਜੜ੍ਹੀਆਂ ਬੂਟੀਆਂ ਕੁੱਟ ਪੀਹ ਕੇ, ਉਨ੍ਹਾਂ ਦੀ ਪ੍ਰਾਰਥਨਾ ਦਾ ਕੱਪੜ-ਛਾਣ ਚੂਰਨ ਤਿਆਰ ਹੋਇਆ, ਉਹ ਇਸ ਤਰ੍ਹਾਂ ਦਾ ਸੀ :

''ਹੇ ਸ਼ੰਕਰ, ਦੁਸ਼ਮਨਾਂ ਨੂੰ ਮਾਰੋ !

''ਤੁਸੀਂ ਰੁਦ੍ਰ ਹੋ, ਕ੍ਰੋਧ ਵਾਲੇ ਹੋ, ਸਾਰੀ ਸ੍ਰਿਸ਼ਟੀ ਵਿਚ ਸੰਘਾਰਕ-ਭਾਵ ਨਾਲ ਬਿਰਾਜ ਰਹੇ ਹੋ ! ਪਿੰਡ ਵਿਚ ਰਾਮਾਧੀਨ ਭੀਖਮਖੇੜਵੀ ਕਾਲਜ ਦੀ ਮੈਨੇਜਰੀ ਦੀ ਚੋਣ ਹਾਰ ਚੁਕਾ ਐ । ਉਸ ਨੇ ਡਿਪਟੀ ਡਾਇਰੈਕਟਰ ਆਫ਼ ਐਜੂਕੇਸ਼ਨ ਨੂੰ ਪ੍ਰਾਰਥਨਾ-ਪੱਤਰ ਭੇਜਿਆ ਐ ਕਿ ਚੋਣ ਪਿਸਤੌਲ ਦੇ ਜ਼ੋਰ ਨਾਲ ਹੋਈ ਐ। ਪੁਲਿਸ ਕਪਤਾਨ ਨੂੰ ਵੀ ਉਸ ਨੇ ਸ਼ਿਕਾਇਤ ਕੀਤੀ ਐ । ਤੁਸੀਂ ਭੰਗ ਤੇ ਧਤੂਰਾ ਛਕਦੇ ਹੋ । ਹੇ ਸ਼ੰਕਰ ! ਏਨ੍ਹਾਂ ਅਫ਼ਸਰਾਂ ਦੀ ਭ੍ਰਿਸ਼ਟ ਬੁੱਧੀ ਵਿਚ ਤੁਸੀਂ ਆਪਣਾ ਭੰਗ ਅਤੇ ਧਤੂਰਾ ਪਾ ਕੇ ਉਸ ਨੂੰ ਕੁਝ ਹੋਰ ਭ੍ਰਿਸ਼ਟ ਕਰ ਦਿਓ। ਉਨ੍ਹਾਂ ਨੂੰ ਸਾਡੇ ਪੱਖ ਵਿਚ ਲਿਖਣ ਲਈ ਪ੍ਰੇਰਿਤ ਕਰੋ। ਹੇ ਭੂਤਨਾਥ ! ਰਾਮਾਧੀਨ ਭੀਖਮਖੇੜਵੀ ਨੂੰ ਮਾਰੋ ।

''ਹੇ ਤਿੰਨਾ ਨੇਤਰਾਂ ਵਾਲੇ, ਸੁਗੰਧੀਆਂ-ਭਰੇ, ਸ਼ਕਤੀ ਵਿਚ ਵਾਧਾ ਕਰਨ ਵਾਲੇ ਸ਼ਿਵ ਜੀ, ਮੈਨੂੰ ਮੌਤ ਦੇ ਸਾਥ ਨਾਲੋਂ ਉਸੇ ਤਰ੍ਹਾਂ ਤੋੜ ਦਿਓ, ਜਿਵੇਂ ਡੰਡੀ ਨਾਲੋਂ ਖੀਰੇ ਨੂੰ ਤੋੜਿਆ ਜਾਂਦੈ; ਪਰ ਅਮਰਤਾ ਨਾਲ ਮੇਰਾ ਸਾਥ ਨਾ ਤੋੜੋ । ਅਤੇ ਹੇ ਸ਼ਿਵ, ਸ਼ਤਰੂ ਨੂੰ ਤੁਸੀਂ ਅਮਰਤਾ ਦੀ ਡੰਡੀ ਨਾਲੋਂ ਤੋੜ ਕੇ ਮੌਤ ਦੇ ਅੰਨ੍ਹੇ ਖੂਹ ਵਿਚ ਸੁੱਟ ਦਿਓ । ਤੁਸੀਂ ਸੇਵਕ ਦੀ ਮੁਸ਼ਕਲ ਨੂੰ ਆਪਣੀ ਮੁਸ਼ਕਲ ਮੰਨਦੇ ਹੋ । ਤੁਸੀਂ ਆਪਣੇ ਸੇਵਕ ਦੇ ਸੇਵਕ, ਸਨਿੱਚਰ ਦੀ ਰੁਕਾਵਟ ਦੂਰ ਕਰੋ । ਪ੍ਰਧਾਨ ਦੀ ਚੋਣ ਦੇ ਵਿਸ਼ੇ ਵਿਚ ਉਸ ਦੇ ਵਿਰੁੱਧ ਦੁਸ਼ਮਨ ਨੇ ਚੋਣ-ਪੈਟੀਸ਼ਨ ਪੇਸ਼ ਕੀਤੀ ਹੋਈ ਹੈ । ਉਸ ਵਿਚ ਸਨਿੱਚਰ ਨੂੰ ਜਿੱਤ ਬਖ਼ਸ਼ੋ ਤੇ ਜੇ ਦੁਸ਼ਮਨ ਪੈਟੀਸ਼ਨ ਵਾਪਸ ਨਾ ਲਵੇ ਤਾਂ ਉਸ ਦਾ ਸੰਘਾਰ ਕਰੋ ।

''ਹੇ ਉਮਾ-ਪਤੀ, ਜਗਤ-ਕਾਰਣ, ਸੱਪਾਂ ਦੇ ਗਹਿਣਿਆਂ ਵਾਲੇ ਸ਼ਿਵ ! ਵੈਰੀ, ਰਾਮਸਰੂਪ ਕੋਆਪਰੇਟਿਵ ਸੁਪਰਵਾਈਜ਼ਰ ਦੇ ਸਵਾਲ ਨੂੰ ਚੁਕ ਕੇ, ਯੂਨੀਅਨ ਵਿਚ ਗ਼ਬਨ ਦੀ ਗੱਲ ਕਰ ਰਹੇ ਨੇ। ਉਹ ਚੀਕ ਰਹੇ ਨੇ ਕਿ ਇਸ ਵਿਚ ਮੇਰਾ ਵੀ ਹੱਥ ਐ ।

ਕੋਆਪਰੇਟਿਵ ਇਨਸਪੈਕਟਰ ਨੀਚ, ਧੂਰਤ ਅਤੇ ਈਮਾਨਦਾਰ ਹੈ ਅਤੇ ਹੱਥਾਂ ਉਤੇ ਨਹੀਂ ਪੈ ਰਿਹਾ। ਪਿਛਲੀ ਵਾਰੀ ਉਹ ਮੈਨੂੰ ਏਕਾਂਤ ਵਿਚ ਡਰਾ ਧਮਕਾ ਗਿਆ ਸੀ। ਤੁਸੀਂ ਇਸ ਕੋਆਪਰੇਟਿਵ ਇਨਸਪੈਕਟਰ ਦਾ ਸੰਘਾਰ ਕਰੋ।

"ਹੇ ਰੁਦ੍ਰ, ਦਿੱਬ ਲੋਕ ਵਿਚ ਤੁਹਾਡਾ ਹਥਿਆਰ ਬਰਖਾ ਐ, ਅਕਾਸ਼ ਵਿਚ ਤੁਹਾਡਾ ਹਥਿਆਰ ਹਵਾ ਐ, ਭੂਗੋਲ ਵਿਚ ਤੁਹਾਡਾ ਹਥਿਆਰ ਅੰਨ ਐ। ਦੁਸ਼ਮਨ ਨੂੰ ਤੁਸੀਂ ਚਾਹੇ ਬਿਜਲੀ ਡੇਗ ਕੇ, ਚਾਹੇ ਹਨੇਰੀ ਚਲਾ ਕੇ, ਚਾਹੇ ਹੈਜ਼ੇ ਜਾਂ ਮਿਹਦੇ ਦੀ ਸੋਜ਼ਿਸ਼ ਨਾਲ, ਜਿਸ ਕਿਸੇ ਹਥਿਆਰ ਨਾਲ ਤੁਸੀਂ ਠੀਕ ਸਮਝਦੇ ਓ, ਓਸੇ ਨਾਲ ਈ ਉਸ ਦਾ ਸੰਘਾਰ ਕਰੋ।

"ਹੇ ਸ਼ਿਵ, ਹੇ ਮਹੇਸ਼, ਮੈਂ ਤੁਹਾਡਾ ਧਿਆਨ ਧਰਦਾਂ, ਤੁਸੀਂ ਪਰਮਾਨੰਦ ਓ, ਆਪਣੇ ਤੇਜ ਨਾਲ ਪ੍ਰਕਾਸ਼ ਦੇ ਅਕਾਸ਼ ਵਿਚ ਵਿਆਪਤ ਹੋ, ਇੰਦਰੀਆਂ ਤੋਂ ਉੱਪਰ ਹੋ, ਸੂਖਮ ਹੋ, ਅਨੰਤ ਹੋ, ਨਿੱਤ ਹੋ, ਵਿਰਕਤ ਹੋ, ਨਿਰਲੇਪ ਹੋ।

"ਇਸ ਲਈ ਹੇ ਸ਼ਿਵ, ਦੁਸ਼ਮਨਾਂ ਦਾ ਸੰਘਾਰ ਕਰੋ।"

ਵੈਦ ਜੀ ਨੇ ਅੱਖਾਂ ਖੋਲ੍ਹੀਆਂ ਤਾਂ ਦੇਖਿਆ, ਭੌਤਿਕ ਜਗਤ ਉਸੇ ਤਰ੍ਹਾਂ ਹੀ ਹੈ ਜਿਵੇਂ ਅੱਖਾਂ ਬੰਦ ਕਰਨ ਤੋਂ ਪਹਿਲਾਂ ਸੀ। ਫ਼ਰਕ ਇਹੋ ਸੀ ਕਿ ਦਸਾਂ ਗਜ਼ਾਂ ਦੀ ਵਿੱਥ ਉਤੇ ਰੁੱਪਨ ਬਾਬੂ ਚੀਕ ਚੀਕ ਕੇ ਪ੍ਰਿੰਸੀਪਲ ਨਾਲ ਗੱਲਾਂ ਕਰ ਰਿਹਾ ਸੀ :

"ਤੁਸੀਂ ਬੜੇ ਤੀਸ ਮਾਰ ਖ਼ਾਂ ਬਣਦੇ ਓ। ਮੈਨੂੰ ਖੰਨੇ ਦਾ ਲੌਂਡਾ ਦੱਸਦੇ ਓ? ਮੈਂ ਕਿਸੇ ਸਾਲੇ ਦੇ ਗੁੱਟ ਵਿਚ ਨਹੀਂ ਆਂ। ਮੈਂ ਤਾਂ ਸੱਚੇ ਦਾ ਸਾਥੀ ਆਂ। ਕੀ ਸਮਝੇ, ਪ੍ਰਿੰਸੀਪਲ ਸਾਹਬ ?"

ਪ੍ਰਿੰਸੀਪਲ ਸਾਹਿਬ ਵੱਡਿਆਂ ਦੀ ਤਰ੍ਹਾਂ ਹੱਸ ਕੇ ਬੋਲੇ, "ਬਹੁਤ ਹੋ ਗਿਐ ਰੁੱਪਨ ਬਾਬੂ, ਹੁਣ ਚੁਪ ਹੋ ਜਾਓ।"

"ਹਾਲੇ ਤਾਂ ਕੁਝ ਵੀ ਨਹੀਂ ਹੋਇਆ, ਪ੍ਰਿੰਸੀਪਲ ਸਾਹਬ! ਮੈਂ ਦੱਸ ਦਿੰਦਾਂ, ਜੋ ਤੁਸੀਂ 107 ਦਾ ਮੁਕੱਦਮਾ ਚਲਵਾਇਐ, ਉਸ ਵਿਚ ਕਲ੍ਹ ਹੀ ਸੁਲਹ ਹੋ ਜਾਣੀ ਚਾਹੀਦੀ ਐ। ਕਲ੍ਹ ਦੇ ਪਿੱਛੋਂ ਜੇ ਉਸ ਦੀ ਹੋਰ ਪੇਸ਼ੀ ਪਈ ਤਾਂ ਸਮਝ ਲੈਣਾ, ਸਾਰੇ ਸਟੂਡੈਂਟ 'ਇਨਕਲਾਬ ਜ਼ਿੰਦਾਬਾਦ' ਉਤੇ ਉਤਰ ਆਉਣਗੇ। ਤੁਹਾਡੀ ਪਾਰਟੀਬਾਜ਼ੀ ਓਥੇ ਦੀ ਓਥੇ ਧਰੀ ਧਰਾਈ ਰਹਿ ਜਾਵੇਗੀ।"

"ਰੁੱਪਨ!" ਵੈਦ ਜੀ ਨੇ ਨੇੜੇ ਆਉਂਦਿਆਂ ਸਖ਼ਤ ਅਵਾਜ਼ ਵਿਚ ਕਿਹਾ। ਪਰ ਉਸ ਉਤੇ ਵੈਦ ਜੀ ਦੀ ਮੌਜੂਦਗੀ ਦਾ ਕੋਈ ਅਸਰ ਨਾ ਹੋਇਆ। ਉਹ ਬੋਲਿਆ, "ਪਿਤਾ ਜੀ, ਮੈਂ ਓਦੋਂ ਨਹੀਂ ਸੀ ਬੋਲਿਆ। ਖੰਨੇ ਮਾਸਟਰ ਦਾ ਤੇ ਪ੍ਰਿੰਸੀਪਲ ਦਾ ਝਗੜਾ ਹੋਇਆ ਤਾਂ ਮੈਂ ਓਥੇ ਮੌਜੂਦ ਸੀ, ਬਲਕਿ ਮੈਂ ਹੀ ਸੁਲਹ-ਸਫ਼ਾਈ ਕਰਵਾਈ ਸੀ। ਇਹ 107 ਦਾ ਮੁਕੱਦਮਾ ਬਿਲਕੁਲ ਝੂਠਾ ਐ। ਖੰਨੇ ਮਾਸਟਰ ਨੂੰ ਫਸਾਉਣ

ਲਈ ਚਲ ਰਿਹੈ । ਸਟੂਡੈਂਟ ਸਮਾਜ ਇਸ ਨੂੰ ਬਿਲਕੁਲ ਸੱਪੋਰਟ ਨਹੀਂ ਕਰੇਗਾ ।"

ਵੈਦ ਜੀ ਨੇ ਠੰਡੀ ਅਵਾਜ਼ ਵਿਚ ਕਿਹਾ, "ਕੋਈ ਗੱਲ ਨਹੀਂ, ਕੋਈ ਗੱਲ ਨਹੀਂ। ਘਰ ਚਲ ਕੇ ਇਸ ਉਤੇ ਵਿਚਾਰ ਕਰ ਲਵਾਂਗੇ ।"

ਪਤਾ ਨਹੀਂ ਪ੍ਰਿੰਸੀਪਲ ਸਾਹਿਬ ਨੂੰ ਕੀ ਹੋ ਗਿਆ, ਉਹ ਇਕ ਦਮ ਚੀਕ ਕੇ ਬੋਲੇ, "ਵਿਚਾਰ ਤਾਂ ਕਰ ਲਓਗੇ, ਮਹਾਰਾਜ ! ਪਰ ਰੁੱਪਨ ਨੇ ਏਥੇ ਭਰੇ ਬਜ਼ਾਰ ਵਿਚ ਮੇਰੀ ਬੇਇੱਜ਼ਤੀ ਕੀਤੀ ਐ । ਖੰਨੇ ਦੇ ਪਿੱਛੇ ਇਨ੍ਹਾਂ ਨੇ ਕੀ ਕੀ ਨਹੀਂ ਕਿਹਾ ? ਹੁਣ ਕੀ ਦੱਸਾਂ, ਮਿਸਿਜ਼ ਖੰਨਾ ਨੇ ਇਨ੍ਹਾਂ ਦਾ ਦਿਮਾਗ਼ ਖ਼ਰਾਬ ਕਰ ਦਿੱਤੈ । ਪਰਦੇ ਪਿੱਛੇ ਹੋ ਕੀ ਰਿਹੈ, ਹੁਣ ਮੈਂ ਕੀ ਦੱਸਾਂ ?"

ਵੈਦ ਜੀ ਨੇ ਗੰਭੀਰਤਾ ਨਾਲ ਕਿਹਾ, "ਦੱਸਣ ਦੀ ਕੋਈ ਲੋੜ ਨਹੀਂ, ਮੈਂ ਸਭ ਕੁਝ ਜਾਣਦਾਂ ।"

ਉਹ ਤੁਰਨ ਵਾਲੇ ਹੀ ਸਨ । ਪਰ ਰੁੱਪਨ ਬਾਬੂ ਨੇ ਉਨ੍ਹਾਂ ਨੂੰ ਰੋਕ ਕੇ ਕਿਹਾ, "ਹੁਣ ਪਿਤਾ ਜੀ, ਇਹ ਗੱਲ ਇਥੇ ਹੀ ਨਿੱਬੜ ਜਾਣੀ ਚਾਹੀਦੀ ਐ। ਦੱਸੋ, ਤੁਸੀਂ ਕੀ ਜਾਣਦੇ ਓ ? ਬੋਲੋ, ਬੋਲੋ ! ਮਿਸਿਜ਼ ਖੰਨਾ ਨੂੰ ਇਸ ਗੱਲਬਾਤ ਵਿਚ ਤੁਸੀਂ ਕਿਉਂ ਘੜੀਸਿਆ ਐ ?"

ਵੈਦ ਜੀ ਰੁਕ ਗਏ । ਉਨ੍ਹਾਂ ਨੇ ਨਾਟਕੀ ਸ਼ੈਲੀ ਵਿਚ ਪ੍ਰਿੰਸੀਪਲ ਵਲ ਦੇਖਿਆ । ਉਸ ਨਜ਼ਰ ਨੇ ਪ੍ਰਿੰਸੀਪਲ ਨੂੰ ਜਿੱਤ ਲਿਆ । ਫੇਰ ਉਸੇ ਸ਼ੈਲੀ ਵਿਚ ਉਨ੍ਹਾਂ ਨੇ ਰੁੱਪਨ ਬਾਬੂ ਵਲ ਦੇਖਿਆ । ਕੋਈ ਹਾਈਂ ਮਾਈਂ ਪ੍ਰਕਾਰ ਦਾ ਆਦਮੀ ਹੁੰਦਾ ਤਾਂ ਉਹ ਇਸ ਨਿਗਾਹ ਦੇ ਅੱਗੇ ਓਥੇ ਹੀ ਲੰਮਾ ਪੈ ਜਾਂਦਾ, ਪਰ ਰੁੱਪਨ ਬਾਬੂ ਇਸ ਮਾਮਲੇ ਵਿਚ ਆਪਣੇ ਪਿਓ ਦਾ ਵੀ ਪਿਓ ਸੀ । ਇਕ ਦਮ ਬੋਲਿਆ, "ਬੋਲੋ ਨਾ, ਰੁਕ ਕਿਉਂ ਗਏ ?"

ਵੈਦ ਜੀ ਨੇ ਸਾਹ ਖਿੱਚ ਕੇ ਕਿਹਾ, "ਮੈਂ ਜਾਣਦਾਂ ਰੁੱਪਨ, ਤੂੰ ਅਚਾਨਕ ਆਪਣੇ ਗੁਰੂ ਨਾਲ ਕਿਉਂ ਧਰੋਹ ਕਰਨ ਲੱਗ ਪਿਐਂ ਅਤੇ ਖੰਨਾ ਮਾਸਟਰ ਕਿਉਂ ਤੇਰਾ ਸਾਥੀ ਬਣ ਗਿਐ। ਸਾਫ਼ ਗੱਲ ਤਾਂ ਇਹ ਹੈ ਕਿ ਮੈਨੂੰ ਤੇਰਾ ਓਥੇ ਆਣਾ ਜਾਣਾ ਠੀਕ ਨਹੀਂ ਲੱਗਦਾ ।"

ਰੁੱਪਨ ਬਾਬੂ ਕੁਝ ਦੇਰ ਚੁਪਚਾਪ ਖੜੇ ਰਹੇ । ਫੇਰ ਉਨ੍ਹਾਂ ਨੇ ਗਲੇ ਦੁਆਲੇ ਵਲ੍ਹੇਟੇ ਰੁਮਾਲ ਨੂੰ ਕੱਸਿਆ ਤੇ ਹੱਥ ਵਿਚ ਥੈਲਾ ਲਟਕਾਉਂਦਿਆਂ ਬੋਲਿਆ, "ਸਮਝ ਗਿਆ । ਤੁਸੀਂ ਮੇਰੇ ਕੈਰੈਕਟਰ ਉਤੇ ਸ਼ਕ ਕਰਦੇ ਹੋ । ਮੈਂ ਸਭ ਸਮਝ ਗਿਆਂ ।" ਉਹ ਉਂਗਲੀ ਚੁਕ ਕੇ ਭਵਿੱਸ਼-ਬਾਣੀ ਕਰਨ ਵਾਲੇ ਪੋਜ਼ ਵਿਚ ਕਹਿਣ ਲੱਗਾ, "ਪ੍ਰਿੰਸੀਪਲ ਸਾਹਿਬ ਨੇ ਤੁਹਾਡੇ ਕੰਨ ਭਰੇ ਨੇ । ਮੈਂ ਜਾਣਦਾਂ । ਇਸ ਦਾ ਨਤੀਜਾ ਅੱਛਾ ਨਹੀਂ ਨਿਕਲਨਾ ।"

ਅਚਾਨਕ ਉਨ੍ਹਾਂ ਨੇ ਘੂਰ ਕੇ ਕਿਹਾ, "ਅਤੇ ਬਦਰੀ ਦਾਦਾ ? ਪਿੰਡ ਵਿਚ ਉਨ੍ਹਾਂ ਬਾਰੇ ਘੁਸਰ ਮੁਸਰ ਹੋ ਰਹੀ ਐ। ਉਹ ਬੇਲਾ ਨੂੰ ਆਪਣੇ ਘਰ ਵਸਾਉਣ ਲਿਆ ਰਹੇ ਨੇ। ਉਨ੍ਹਾਂ ਨੂੰ ਕੁਝ ਕਹਿਣ ਦੀ ਹਿੰਮਤ ਨਹੀਂ ਪੈਂਦੀ ? ਉਨ੍ਹਾਂ ਦੇ ਕੈਰੈਕਟਰ ਉਤੇ...।"

ਪ੍ਰਿੰਸੀਪਲ ਨੇ ਸਮਝ ਲਿਆ ਕਿ ਹੁਣ ਬਿਜਲੀ ਡਿੱਗਣ ਵਾਲੀ ਹੈ। ਇਸ ਤੋਂ ਪਹਿਲਾਂ ਕਿ ਵੱਡੇ ਮੁੰਡੇ ਦੀ ਬਦਚਲਨੀ ਦੀ ਸ਼ਿਕਾਇਤ ਸੁਣ ਕੇ ਵੈਦ ਜੀ ਫ਼ੁਟਪਾਥ ਉਤੇ ਬੇਹੋਸ਼ ਹੋ ਕੇ ਡਿੱਗਣ, ਪ੍ਰਿੰਸੀਪਲ ਨੇ ਰੁੱਪਨ ਬਾਬੂ ਨੂੰ ਰੋਕ ਕੇ ਕਿਹਾ, "ਕੀ ਬਕ ਰਹੇ ਹੋ, ਰੁੱਪਨ ਬਾਬੂ, ਹੋਸ਼ ਵਿਚ ਆਓ।"

ਫੇਰ ਵੈਦ ਜੀ ਨੂੰ ਕਹਿਣ ਲੱਗੇ, "ਜਾਣ ਵੀ ਦਿਓ, ਮਹਾਰਾਜ, ਰੁੱਪਨ ਬਾਬੂ ਅਜੇ ਮੁੰਡਾ ਖੁੰਡਾ ਐ, ਜੋ ਬਕੜਵਾਹ ਕਿਤੋਂ ਸੁਣ ਲਈ, ਉਸੇ ਦੀਆਂ ਪਏ ਟਾਹਰਾਂ ਮਾਰਦੇ ਨੇ।"

ਪਰ ਵੈਦ ਜੀ ਨੂੰ ਪ੍ਰਿੰਸੀਪਲ ਦੀ ਇਸ ਪੋਚਾ-ਪਾਚੀ ਜਾਂ ਹੌਂਸਲੇ ਦੀ ਲੋੜ ਨਹੀਂ ਸੀ। ਰੁੱਪਨ ਬਾਬੂ ਦੇ ਜੋਸ਼ ਨੂੰ ਉਹ ਸ਼ਾਂਤੀ ਤੇ ਗੰਭੀਰਤਾ ਨਾਲ ਝੱਲ ਰਹੇ ਸਨ। ਉਨ੍ਹਾਂ ਦੇ ਚਿਹਰੇ ਉਤੇ, ਮੁੱਛਾਂ ਦੇ ਦੋ ਤਿੰਨ ਵਾਰੀ ਫਰਕਣ ਤੋਂ ਬਿਨਾ, ਕੋਈ ਵੀ ਹਿਲਜੁਲ ਦਿਖਾਈ ਨਾ ਦਿੱਤੀ। ਰੁੱਪਨ ਬਾਬੂ ਜੋਸ਼ ਵਿਚ ਬਦਰੀ ਦੇ ਪ੍ਰੇਮ-ਕਾਂਡ ਉਤੇ ਫਿਟਕਾਰ ਪਾਉਣ ਲੱਗ ਪਏ। ਪਹਿਲਾਂ ਤਾਂ ਉਸ ਦਾ ਇਤਿਹਾਸ ਫਰੋਲਿਆ। ਪਿੱਛੋਂ ਉਨ੍ਹਾਂ ਨੇ ਉਸ ਮਸਲੇ ਦੀ ਹੁਣ ਦੀ ਸਥਿਤੀ ਬਾਰੇ ਕੁਝ ਤੱਥ ਅਤੇ ਅੰਕੜੇ ਪੇਸ਼ ਕੀਤੇ। ਅੰਤ ਵਿਚ ਉਨ੍ਹਾਂ ਨੇ ਵੈਦ ਜੀ ਦੀ ਸਭ ਕੁਝ ਦੇਖਦੇ ਹੋਏ ਨਾ-ਦੇਖਣ ਦੀ ਕਾਇਰ ਅਤੇ ਪੱਖ-ਪਾਤ ਭਰੀ ਨੀਤੀ ਦੀ ਨਿੰਦਾ ਕੀਤੀ। ਉਨ੍ਹਾਂ ਨੇ ਇਹ ਸਾਬਤ ਕਰਨਾ ਚਾਹਿਆ ਕਿ ਵੈਦ ਜੀ ਉਸ ਉਤੇ ਤੇ ਬਦਰੀ ਉਤੇ ਵੱਖ ਵੱਖ ਮਾਪ ਲਾਗੂ ਕਰ ਰਹੇ ਹਨ ਜੋ ਪ੍ਰਜਾ-ਤੰਤਰ ਦੇ ਮੂਲ ਸਿਧਾਂਤਾਂ ਦੇ ਉਲਟ ਸੀ। ਗੱਲ ਮੁਕਾਉਂਦਿਆਂ ਮੁਕਾਉਂਦਿਆਂ ਉਨ੍ਹਾਂ ਦਾ ਚਿਹਰਾ ਲਾਲ ਹੋ ਗਿਆ, ਬੁਲ੍ਹ ਝੱਗ ਨਾਲ ਗਿੱਲੇ ਹੋ ਗਏ ਤੇ ਅੱਖਾਂ ਸੁੰਗੜ ਗਈਆਂ।

ਪ੍ਰਿੰਸੀਪਲ ਸਾਹਿਬ ਪਹਿਲਾਂ ਹੀ, ਹਲਾਸ਼ੇਰੀ ਵਾਲੇ ਸ਼ਬਦਾਂ ਨੂੰ ਵਿਅਰਥ ਸਮਝ ਕੇ, ਆਪਣਾ ਮਾਲ, ਖਿੱਝੇ ਹੋਏ ਮੇਵਾ-ਫ਼ਰੋਸ਼ ਦੀ ਤਰ੍ਹਾਂ, ਆਪਣੇ ਥੈਲੇ ਵਿਚ ਸਾਂਭ ਚੁਕੇ ਸਨ। ਵੈਦ ਜੀ ਉਤੇ ਕਿਸੇ ਤਰ੍ਹਾਂ ਦਾ ਅਸਰ ਨਾ ਦੇਖ ਕੇ ਰੁੱਪਨ ਬਾਬੂ ਵੀ ਚੁਪ ਹੋ ਗਏ ਅਤੇ ਕਿਸੇ ਤਰ੍ਹਾਂ ਕੰਨੀਂ ਖਿਸਕਾਉਣ ਦੀ ਸੋਚਣ ਲੱਗੇ। ਵੈਦ ਜੀ ਨੇ ਪੂਰੀ ਗੱਲ ਸ਼ਾਂਤ ਭਾਵ ਨਾਲ ਸੁਣ ਲਈ ਸੀ, ਜਿਵੇਂ ਉਹ ਰੁੱਪਨ ਬਾਬੂ ਦਾ ਜੋਸ਼ੀਲਾ ਭਾਸ਼ਣ ਨਹੀਂ, ਗੀਤਾ ਦੇ ਸਮਤਾ-ਯੋਗ ਦਾ ਨਿਚੋੜ ਹੋਵੇ, ਜੋ ਉਨ੍ਹਾਂ ਨੂੰ ਫ਼ੁਟਪਾਥ ਉਤੇ ਬੜੇ ਪਿਆਰ ਨਾਲ ਪਿਲਾਇਆ ਗਿਆ ਸੀ। ਰੁੱਪਨ ਦੇ ਚੁਪ ਹੋ ਜਾਣ ਪਿੱਛੋਂ ਉਨ੍ਹਾਂ ਨੇ ਪ੍ਰਿੰਸੀਪਲ ਸਾਹਿਬ ਨੂੰ ਕਿਹਾ, "ਚਲੋ, ਸਟੇਸ਼ਨ ਉਤੇ ਚੱਲੀਏ। ਗੱਡੀ ਦਾ ਸਮਾਂ ਹੋਣ ਵਾਲਾ ਐ।"

ਰੁੱਪਨ ਬਾਬੂ ਆਪਣੇ ਪਿਓ ਦੇ ਇਸ ਸ਼ਾਂਤ ਰਵੱਈਏ ਨਾਲ ਹਿੱਲ ਗਿਆ ਸੀ। ਉਸ ਨੇ ਝਾਕੇ ਜਿਹੇ ਨਾਲ ਕਿਹਾ, "ਮੈਂ ਏਥੇ ਈ ਠਹਿਰਾਂਗਾ। ਰਾਤ ਦੀ ਗੱਡੀ ਉਤੇ ਆ ਜਾਵਾਂਗਾ।"

ਉਸ ਦੀ ਗੱਲ ਅਣਸੁਣੀ ਕਰ ਦਿੱਤੀ ਗਈ। ਤਣਾਉ ਘਟ ਕਰਨ ਲਈ ਪ੍ਰਿੰਸੀਪਲ ਨੇ ਉਹੀ ਵਿਸ਼ਾ ਠੰਡੇ ਢੰਗ ਨਾਲ ਛੋਹਣਾ ਚਾਹਿਆ। ਕਿਹਾ, "ਬਦਰੀ ਪਹਿਲਵਾਨ ਬਾਰੇ... ."

ਵੈਦ ਜੀ ਨੇ ਉਨ੍ਹਾਂ ਨੂੰ ਹੱਥ ਦੇ ਇਸ਼ਾਰੇ ਨਾਲ ਰੋਕ ਦਿੱਤਾ। ਫੇਰ ਸਾਦੇ ਤਰੀਕੇ ਨਾਲ ਬੋਲੇ, "ਕੁਝ ਕਹਿਣ ਦੀ ਲੋੜ ਨਹੀਂ; ਮੈਂ ਫ਼ੈਸਲਾ ਕਰ ਚੁੱਕਾਂ।"

ਰੁੱਪਨ ਬਾਬੂ ਨੂੰ ਪਤਾ ਲਾਉਣ ਦੀ ਇੱਛ ਨੇ ਤੜਪਾ ਦਿੱਤਾ, ਪਰ ਉਹ ਆਪਣੀ ਨਿਰਲੇਪਤਾ ਦਿਖਾਉਣ ਲਈ ਕੁਝ ਦੂਰ ਖੜੇ, ਸੜਕ ਦੀ ਆਵਾਜਾਈ ਦੇਖਦੇ ਰਹੇ। ਵੈਦ ਜੀ ਨੇ ਏਨੀ ਕੁ ਉੱਚੀ ਅਵਾਜ਼ ਵਿਚ ਕਿ ਜਿਸ ਨਾਲ ਜਿਸ ਦੀ ਦਿਲਚਸਪੀ ਨਹੀਂ ਉਹ ਵੀ ਸੁਣ ਲਵੇ, ਕਿਹਾ, "ਮੈਂ ਏਨਾ ਪੁਰਾਤਨਵਾਦੀ ਨਹੀਂ ਹਾਂ। ਗਾਂਧੀ ਜੀ ਅੰਤਰ-ਜਾਤੀ ਵਿਆਹਾਂ ਦੇ ਹੱਕ ਵਿਚ ਸਨ। ਮੈਂ ਵੀ ਹਾਂ। ਬਦਰੀ ਤੇ ਬੇਲਾ ਦਾ ਵਿਆਹ ਸਭ ਤਰ੍ਹਾਂ ਆਦਰਸ਼ ਮੰਨਿਆ ਜਾਏਗਾ, ਪਰ ਪਤਾ ਨਹੀਂ ਗਯਾਦੀਨ ਦਾ ਕੀ ਪ੍ਰਤਿਕਰਮ ਐ। ਦੇਖਾਂਗੇ।"

ਇਹ ਕਹਿ ਕੇ ਉਨ੍ਹਾਂ ਨੇ ਰੁੱਪਨ ਬਾਬੂ ਵਲ ਦੇਖਿਆ। ਰੁੱਪਨ ਬਾਬੂ ਨੂੰ ਉਨ੍ਹਾਂ ਨਾਲ ਅੱਖ ਮਿਲਾਉਣ ਦੀ ਹਿੰਮਤ ਨਾ ਪਈ। ਉਹ ਬੁੜਬੁੜਾਂਦੇ ਹੋਏ ਬੋਲੇ, "ਮੈਂ ਜਾਂਦਾਂ।"

# 24

ਦੁਪਹਿਰ ਢਲ ਰਹੀ ਸੀ ਤੇ ਘਰ ਦੇ ਬਰਾਂਡੇ ਵਿਚ ਵੈਦ ਜੀ ਅਤੇ ਬਦਰੀ ਪਹਿਲਵਾਨ ਤੋਂ ਬਿਨਾਂ ਹੋਰ ਕੋਈ ਨਹੀਂ ਸੀ। ਉਹ ਮਕਾਨ ਦਾ ਮਰਦਾਨਾ ਹਿੱਸਾ ਸੀ, ਜਿਥੇ ਤੀਵੀਆਂ ਦਾ ਫੇਰਾ ਬੜਾ ਘਟ ਸੀ। ਚੁਪਾਸੀ ਚੁਪ ਦਾ ਵਰਤਾਰਾ ਸੀ। ਰੁੱਪਨ ਬਾਬੂ ਬਰਾਂਡੇ ਦੇ ਨਾਲ ਦੇ ਕਮਰ ਵਿਚ ਚੁਪਚਾਪ ਲੇਟੇ ਹੋਏ ਸਨ। ਅੱਜ ਕਾਲਜ ਵਿਚ ਛੁੱਟੀ ਸੀ, ਪਿਛਲੀ ਰਾਤ ਉਹ ਕਾਫ਼ੀ ਦੇਰ ਤਕ ਜਾਗਦੇ ਰਹੇ ਸਨ। ਇਸ ਲਈ ਉਹ ਕਾਫ਼ੀ ਸੌਂ ਚੁੱਕਣ ਉਤੇ ਵੀ ਦੂਜੀ ਵਾਰੀ ਸੌਣ ਦੀ ਕੋਸ਼ਿਸ਼ ਵਿਚ ਸਨ ਕਿ ਉਸੇ ਵੇਲੇ ਆਪਣੇ ਪਿਓ ਦੀ ਸ਼ਾਸਤਰੀ ਅਵਾਜ਼ ਕੰਨੀਂ ਪਈ, "ਮੈਨੂੰ ਨਹੀਂ ਸੀ ਪਤਾ ਕਿ ਤੂੰ ਏਨਾ ਨੀਚ ਐਂ!"

ਜਿਸ ਕੰਨ ਵਿਚ ਇਹ ਗੱਲ ਪਵੇ ਤੇ ਉਹ ਸਿੱਧਾ ਖੜਾ ਨਾ ਹੋ ਜਾਏ, ਉਹ ਕੁੱਤੇ ਦੀ ਪੂਛ ਤੋਂ ਵੀ ਗਿਆ ਗੁਜ਼ਰਿਆ ਹੈ। ਰੁੱਪਨ ਬਾਬੂ ਨੇ ਕੰਨ ਖੜੇ ਕਰ ਲਏ ਤੇ ਹੌਲੀ ਜਿਹੀ ਬਾਹਰ ਵਲ ਝਾਕਿਆ। ਵੈਦ ਜੀ ਮੰਜੀ ਉਤੇ ਚੌਕੜੀ ਮਾਰ ਕੇ ਬੈਠੇ ਹੋਏ ਸਨ ਤੇ ਬਦਰੀ ਪਹਿਲਵਾਨ ਕੋਲ ਹੀ ਥੜੇ ਉਤੇ ਪੈਰਾਂ ਭਾਰ ਬੈਠੇ ਸਨ। ਦੋਨਾਂ ਵਿਚ ਬਿਨਾਂ ਕਿਸੇ ਏਲਾਨ ਦੇ ਅਤੇ ਬਿਲਕੁਲ ਗ਼ੈਰ-ਰਸਮੀ ਵਾਤਾਵਰਣ ਵਿਚ ਲੜਾਈ ਹੋ ਰਹੀ ਸੀ। ਮਾਹੌਲ ਏਨਾ ਘਰੇਲੂ ਸੀ ਕਿ ਜੇ ਰੁੱਪਨ ਬਾਬੂ ਨੇ ਵੈਦ ਜੀ-ਦੀ ਇਹ ਗੱਲ ਨਾ ਸੁਣੀ ਹੁੰਦੀ ਤਾਂ ਉਹ ਇਹੀ ਸਮਝਦਾ ਕਿ ਉਨ੍ਹਾਂ ਦਾ ਵੱਡਾ ਭਰਾ ਅਤੇ ਪਿਉ ਮਿਲ ਕੇ ਕੋਆਪਰੇਟਿਵ ਯੂਨੀਅਨ ਵਿਚ ਇਕ ਨਵੇਂ ਗ਼ਬਨ ਦੀ ਫ਼ੌਰੀ ਲੋੜ ਵਰਗੇ ਸਾਂਝੇ ਮਹੱਤਵ ਦੇ ਵਿਸ਼ੇ ਉਤੇ ਆਰੰਭਿਕ ਸਲਾਹ ਕਰ ਰਹੇ ਹਨ।

ਜੋ ਵੀ ਹੋਵੇ, ਰੁੱਪਨ ਬਾਬੂ ਨੇ ਇਹ ਗੱਲ ਸੁਣੀ ਤੇ ਇਸੇ ਪ੍ਰਸੰਗ ਵਿਚ ਵੈਦ ਜੀ ਦੇ ਮੂੰਹੋਂ ਫੇਰ ਦੂਜੀ ਗੱਲ ਵੀ ਸੁਣੀ, "ਤੂੰ ਮੂਰਖ ਵੀ ਹੈਂ, ਮੈਂ ਇਸ ਦੀ ਕਲਪਣਾ ਵੀ ਨਹੀਂ ਸੀ ਕਰ ਸਕਦਾ।"

ਬਦਰੀ ਪਹਿਲਵਾਨ ਨੇ ਅਲਗ਼ਰਜ਼ੀ ਜਿਹੀ ਨਾਲ ਇਕ ਉਬਾਸੀ ਲੈਂਦਿਆਂ ਕਿਹਾ, "ਘਰ ਵਿਚ ਗਾਲ੍ਹਾਂ ਕੱਢਣ ਦਾ ਕੀ ਫ਼ਾਇਦਾ ? ਇਹ ਅੱਛੀ ਗੱਲ ਨਹੀਂ ਐ।"

ਸ਼ਾਇਦ ਇਸ ਵਿਹਾਰਕ ਗੱਲ ਨੇ ਵੈਦ ਜੀ ਉਤੇ ਵਾਜਬੀ ਅਸਰ ਪਾਇਆ। ਉਨ੍ਹਾਂ ਨੇ ਸੋਹਰਾਬ ਮੋਦੀ ਵਾਲੀ ਸ਼ੈਲੀ ਬਦਲ ਦਿੱਤੀ। ਮਾਮੂਲੀ ਗੱਲਬਾਤ ਦੇ ਢੰਗ ਨਾਲ ਉਨ੍ਹਾਂ ਨੇ ਕਿਹਾ, "ਅਤੇ ਤੂੰ ਜੋ ਕੀਤਾ ਹੈ ਉਹ ਅੱਛੀ ਗੱਲ ਐ ? ਤੈਨੂੰ ਇਸ ਦੇ ਨਤੀਜੇ ਦਾ ਵੀ ਕੁਝ ਪਤੈ ? ਇਸ ਨਾਲ ਮੇਰੀ ਆਤਮਾ ਨੂੰ ਕਿੰਨਾ ਕਸ਼ਟ ਹੋਇਐ ? ਜਾਣਦੈਂ ?"

ਬਦਰੀ ਪਹਿਲਵਾਨ ਨੇ ਅੱਜ ਸਵੇਰੇ ਸ਼ਾਇਦ ਭੰਗ ਨਹੀਂ ਸੀ ਘੋਟੀ। ਇਹ ਇਕ ਭੌਤਿਕ ਸਿਧਾਂਤ ਹੈ ਕਿ ਭੰਗ ਨਾ ਪੀਣ ਵਾਲਿਆਂ ਨੂੰ ਭੰਗ ਪੀਣ ਨਾਲ ਉਬਾਸੀਆਂ ਆਉਂਦੀਆਂ ਹਨ ਅਤੇ ਭੰਗ ਪੀਣ ਵਾਲਿਆਂ ਨੂੰ ਭੰਗ ਨਾ ਪੀਣ ਉਤੇ ਉਬਾਸੀਆਂ ਆਉਂਦੀਆਂ ਹਨ। ਇਸ ਲਈ ਉਨ੍ਹਾਂ ਦੇ ਚੇਹਰੇ ਉਤੇ ਉਬਾਸੀ ਦੀ ਦੂਜੀ ਛਾਪ ਲੱਗੀ। ਆਪਣੇ ਮੋਢੇ ਉਤੇ ਬੈਠੇ ਹੋਏ ਮੱਛਰ ਨੂੰ ਉਨ੍ਹਾਂ ਨੇ ਦੂਜੇ ਹੱਥ ਦੇ ਇਕ ਮੁਲਾਇਮ ਥੱਪੜ ਨਾਲ ਭਜਾਇਆ, ਪਰ ਮੱਛਰ ਵੀ ਐਸਾ ਸੀ ਕਿ ਭੱਜਿਆ ਨਹੀਂ, ਭਾਵੇਂ ਮਰ ਗਿਆ। ਇਨ੍ਹਾਂ ਸਭ ਕਾਰਵਾਈਆਂ ਦੇ ਬਾਅਦ ਉਨ੍ਹਾਂ ਨੇ ਵੈਦ ਜੀ ਦੀ ਗੱਲ ਦਾ ਜਵਾਬ ਦਿੱਤਾ। ਕਿਹਾ, "ਦੁਖ ਦੀ ਕੋਈ ਗੱਲ ਨਹੀਂ ? ਦੱਸੋ, ਜੋ ਤਕਲੀਫ਼ ਹੋਏਗੀ ਦੂਰ ਕੀਤੀ ਜਾਏਗੀ।"

ਵੈਦ ਜੀ ਨੇ ਅਵਾਜ਼ ਨੀਵੀਂ ਕਰ ਕੇ ਕਿਹਾ, "ਤੂੰ ਏਨਾ ਸਮਝਦਾਰ ਹੋ ਕੇ ਗਯਾਦੀਨ ਦੀ ਕੁੜੀ ਨਾਲ ਕਿਵੇਂ ਫਸ ਗਿਆ ?"

ਬਦਰੀ ਪਹਿਲਵਾਨ ਕੁਝ ਮਿੰਟ ਚੁਪਚਾਪ ਬੈਠੇ ਰਹੇ, ਫੇਰ ਬੋਲੇ, "ਤੁਹਾਡੇ ਨਾਲ ਗੱਲ ਕਰਨੀ ਬੇਕਾਰ ਹੈ।" ਕਹਿ ਕੇ ਉਨ੍ਹਾਂ ਨੇ ਖੂੰਟੀ ਉਤੇ ਲਟਕਿਆ ਹੋਇਆ ਕੁੜਤਾ ਉਤਾਰ ਕੇ ਮੋਢੇ ਉਤੇ ਰਖਿਆ ਅਤੇ ਦਰਵਾਜ਼ੇ ਵਲ ਚਲ ਪਏ। ਵੈਦ ਜੀ ਨੇ ਕਿਹਾ, "ਹੁਣ ਦੌੜੀ ਕਿਥੇ ਜਾ ਰਹੇ ਓ ?"

"ਦੌੜ ਕੌਣ ਰਿਹੈ ? ਕੋਈ ਕੰਮ ਦੀ ਗੱਲ ਹੋਵੇ ਤਾਂ ਕੀਤੀ ਜਾਏ। ਘਰ ਦੇ ਅੰਦਰ ਫ਼ਜ਼ੂਲ ਗੱਲਾਂ ਹੋਣ ਲੱਗ ਪਈਆਂ, ਤਾਂ ਪੈ ਜਾਵੇਗੀ ਪੂਰੀ।"

ਵੈਦ ਜੀ ਅਵਾਜ਼ ਦਾ ਗੀਅਰ ਬਦਲ ਕੇ ਬੋਲੇ, "ਪਰ ਇਹ ਗੱਲ ਕਦੀ ਨਾ ਕਦੀ ਕਰਨੀ ਤਾਂ ਪਏਗੀ ਹੀ।"

ਬਦਰੀ ਪਹਿਲਵਾਨ ਨੇ ਆਪਣੇ ਪੈਰਾਂ ਨੂੰ ਬ੍ਰੇਕ ਲਾਈ ਅਤੇ ਓਥੇਂ ਹੀ ਕਿਹਾ, "ਇਸ ਵੇਲੇ ਤੁਹਾਡੀ ਜ਼ਬਾਨ ਤੋਂ ਊਟ-ਪਟਾਂਗ ਗੱਲਾਂ ਨਿਕਲ ਰਹੀਆਂ ਨੇ। ਇਹ ਸਭ ਠੀਕ ਨਹੀਂ। ਗੱਲ ਫੇਰ ਕਦੀ ਕਰ ਲਵਾਂਗੇ।"

"ਫੇਰ ਕਦੋਂ ? ਜਦੋਂ ਮੇਰੀ ਨੱਕ ਕਟੀਜ ਕੇ ਡਿਗ ਪਵੇਗੀ ?"

ਬਦਰੀ ਪਹਿਲਵਾਨ ਮਜਬੂਰੀ ਵਿਚ ਵਾਪਸ ਆ ਗਏ। ਮੋਢੇ ਉਤੇ ਕੁੜਤਾ ਲਟਕਾਈ ਉਹ ਫੇਰ ਥੜੇ ਉਤੇ ਪੈਰਾਂ ਭਾਰ ਬੈਠ ਗਏ। ਕਹਿਣ ਲੱਗੇ, "ਨੱਕ-ਨੁੱਕ ਵਾਲੀ ਗੱਲ ਨਾ ਕਰੋ। ਨੱਕ ਹੈ ਕਿੱਥੇ ? ਉਹ ਤਾਂ ਪੰਡਿਤ ਅਜੁਧਿਆ ਪ੍ਰਸਾਦ ਦੇ ਦਿਨਾਂ ਵਿਚ ਈ ਕੱਟੀ ਗਈ ਸੀ।"

ਵੈਦ ਜੀ ਨੇ ਕਿਹਾ, "ਤੂੰ ਹੁਣ ਨੀਚਤਾ ਦੀ ਗੱਲ ਕਰ ਰਿਹੈਂ ?"

ਬਦਰੀ ਪਹਿਲਵਾਨ ਪੱਬਾਂ ਦੀ ਕਮਾਨੀ ਉਤੇ ਬੁੜ੍ਹਕਣ ਲੱਗਾ। ਉਸ ਦੀ ਅਵਾਜ਼ ਦਾ ਸਾਈਲੈਂਸਰ ਟੁਟ ਗਿਆ। ਰੁੰਧੇ ਗਲੇ ਨਾਲ ਬੋਲਿਆ, "ਕਰ ਰਹੇ ਆਂ ਤਾਂ ਹੁਣ ਕਰ ਈ ਲੈਣ ਦਿਓ। ਤੁਸੀਂ ਕਹਿੰਦੇ ਓ ਕਿ ਮੈਂ ਬੇਲਾ ਨਾਲ ਫਸ ਗਿਆਂ। ਤੁਸੀਂ ਸਾਡੇ ਪਿਓ ਹੋ। ਤੁਹਾਨੂੰ ਕਿਵੇਂ ਸਮਝਾਇਆ ਜਾਏ ? ਫਸਣਾ ਫਸਾਣਾ ਚਿੜੀਮਾਰਾਂ ਦਾ ਕੰਮ ਐ। ਤੁਹਾਡੇ ਖ਼ਾਨਦਾਨ ਵਿਚ ਤੁਹਾਡਾ ਬਾਬਾ ਅਜੁਧਿਆ ਪ੍ਰਸਾਦ ਜਿਵੇਂ ਰਘੁਬਰਾ ਦੀ ਮਾਂ ਨਾਲ ਫਸ ਗਏ ਸਨ, ਉਸ ਨੂੰ ਕਹਿੰਦੇ ਨੇ ਫਸਣਾ, ਹਾਂ, ਨਹੀਂ ਤਾਂ ਹੋਰ ਕੀ ?" ਝਟ ਕੁ ਰੁਕ ਕੇ ਤੇਜ਼ੀ ਨਾਲ ਬੋਲੇ, "ਖ਼ੈਰ ਹੁਣ ਇਹ ਗੱਲ ਬੰਦ ਕਰੋ।"

ਵੈਦ ਜੀ ਆਪਣੀ ਅਵਾਜ਼ ਦਾ ਐਕਸੀਲੇਟਰ ਦਬਾ ਕੇ ਬੋਲੇ, "ਤੁਹਾਡਾ ਖ਼ਾਨਦਾਨ ! ਤੁਹਾਡੇ ਬਾਬਾ ! ਤੂੰ ਇਸ ਤਰ੍ਹਾਂ ਦੀ ਭਾਸ਼ਾ ਬੋਲਦੈਂ ! ਇਹ ਖ਼ਾਨਦਾਨ ਸਾਡਾ ਈ ਐ, ਤੇਰਾ ਨਹੀਂ ? ਇਹ ਤੇਰੇ ਵਡੇਰੇ ਨਹੀਂ ਸਨ ?"

ਜਿਵੇਂ ਚੁਰਾਹੇ ਦੀ ਲਾਲ ਬੱਤੀ ਚਮਕ ਪਈ ਹੋਏ, ਬਦਰੀ ਦੀ ਗੱਡੀ ਹੁਜਕੇ ਨਾਲ ਖੜੋ ਗਈ। ਉਹ ਰੁਕ ਕੇ ਬੋਲੇ, "ਹੋਇਆ ਨਾ ਓਹੀਓ ? ਇਕੋ ਸੱਚੀ ਗੱਲ ਕਹੀ ਤੇ ਉਸੇ ਉਤੇ ਈ ਚਿੜ ਗਏ ? ਖ਼ੈਰ, ਛੱਡੋ ਪਰ੍ਹਾਂ।"

ਵੈਦ ਜੀ ਨੇ ਕਿਹਾ — ਜਿਵੇਂ ਕਲੱਚ ਅਤੇ ਐਕਸੀਲੇਟਰ ਨਾਲੋ ਨਾਲ ਦੱਬ ਕੇ ਕੋਈ ਸਿਖਾਂਦਰੂ ਗੱਡੀ ਚਲਾਉਣ ਦੀ ਕੋਸ਼ਿਸ਼ ਕਰ ਰਿਹਾ ਹੋਵੇ — "ਨਹੀਂ ਬਦਰੀ, ਛੱਡਣ ਨਹੀਂ ਦਿਆਂਗਾ। ਅੱਜ ਇਹ ਗੱਲ ਮੁੱਕਣੀ ਚਾਹੀਦੀ ਐ। ਅਸੀਂ ਬ੍ਰਾਹਮਣ ਹਾਂ, ਉਹ ਵੈਸ਼ ਹਨ। ਪਰ ਇਹ ਸਿਰਫ਼ ਜ਼ਾਤ ਦੀ ਗੱਲ ਨਹੀਂ। ਸਿਧਾਂਤ ਦੀ ਗੱਲ ਐ। ਇਹੋ ਜਿਹੇ ਚਾਲ ਚਲਨ ਵਾਲੀ ਕੁੜੀ ਨੂੰ......। ਛੋਟੇ ਨੇ ਅਦਾਲਤ ਵਿਚ ਕੀ ਕਿਹਾ ਸੀ ?"

ਬਦਰੀ ਪਹਿਲਵਾਨ ਉੱਠ ਕੇ ਖੜੇ ਹੋ ਗਏ। ਬੋਲੇ, "ਬਸ ! ਹੁਣ ਬਥੇਰੀ ਹੋ ਗਈ। ਇਕ ਗੱਲ ਮੈਂ ਕਹਿ ਲਵਾਂ — ਫੇਰ ਮੇਰੀ ਗੱਲ ਵੀ ਬੰਦ ਸਮਝੋ। ਮੈਂ ਬਾਬਾ ਅਜੁੱਧਿਆ ਪ੍ਰਸਾਦ ਵਾਲੀ ਚਾਲ ਨਹੀਂ ਚਲ ਸਕਦਾ। ਜੋ ਕੁਝ ਕਰਾਂਗਾ ਵਿਧੀ-ਵਤ ਕਰਾਂਗਾ। ਏਧਰ ਓਧਰ ਦੀ ਘਿੱਚ-ਘਿੱਚ ਮੈਨੂੰ ਪਸੰਦ ਨਹੀਂ।"

ਇਹ ਕਹਿ ਕੇ ਉਹ ਦਰਵਾਜ਼ੇ ਵਲ ਚਲ ਪਿਆ। ਅਚਾਨਕ ਵੈਦ ਜੀ ਮੰਜੀ ਤੋਂ ਉੱਠ ਕੇ ਖੜੇ ਹੋ ਗਏ ਅਤੇ ਕੇਸ, ਦਾੜ੍ਹੀ, ਮੁੱਛਾਂ, ਕਰਮੰਡਲ ਤੇ ਲੰਗੋਟੀ ਦੇ ਨਾ ਹੁੰਦਿਆਂ ਵੀ, ਸਰਾਪ ਦੇਣ ਵਾਲੇ ਪੋਜ਼ ਵਿਚ ਤਣ ਕੇ, ਦੋਹਰੀ ਤਾਕਤ ਵਾਲਾ ਹਾਰਨ ਜਿਹਾ ਵਜਾਉਂਦਿਆਂ ਬੋਲੇ, "ਨੀਚ ! ਤਾਂ ਮੇਰੀ ਗੱਲ ਵੀ ਸੁਣ ਲੈ...।"

ਰੁੱਪਨ ਬਾਬੂ ਇਸ ਗੱਲਬਾਤ ਨੂੰ ਹੈਰਾਨੀ ਨਾਲ ਸੁਣ ਰਿਹਾ ਸੀ। ਪਿਛਲੇ ਦਿਨ ਸ਼ਹਿਰ ਵਿਚ ਉਨ੍ਹਾਂ ਨੂੰ ਵੈਦ ਜੀ ਦੀ ਗੱਲ ਤੋਂ ਲੱਗਿਆ ਸੀ ਕਿ ਉਹ ਬੇਲਾ ਦੀ ਸ਼ਾਦੀ ਬਦਰੀ ਨਾਲ ਹੋਣ ਦੇਣਗੇ ਤੇ ਜੇ ਕੋਈ ਰੁਕਾਵਟ ਪਈ ਤਾਂ ਉਹ ਗਯਾਦੀਨ ਵਲੋਂ ਹੋਵੇਗੀ, ਜਿਸ ਨੂੰ ਸੁਲਝਾ ਲਿਆ ਜਾਵੇਗਾ, ਪਰ ਇਸ ਗੱਲਬਾਤ ਤੋਂ ਉਸ ਨੂੰ ਪਤਾ ਲੱਗਾ ਕਿ ਉਹ ਜਿਸ ਸੰਘਰਸ਼ ਨੂੰ ਮੁੱਕਿਆ ਸਮਝਦਾ ਪਿਆ ਸੀ ਉਹ ਤਾਂ ਅਸਲ ਵਿਚ ਸ਼ੁਰੂ ਹੋਇਆ ਹੈ।

ਉਹ ਆਪਣੇ ਆਪ ਨੂੰ ਠਲ੍ਹ ਨਾ ਸਕਿਆ ਅਤੇ ਘਬਰਾ ਕੇ, ਕਮਰੇ ਤੋਂ ਬਾਹਰ ਆ, ਸ਼ਾਂਤੀ-ਦੂਤ ਦੀ ਸੇਵਾ ਸੰਭਾਲਣ ਲੱਗਾ। ਉਸ ਨੇ ਕਿਹਾ, "ਪਿਤਾ ਜੀ, ਹੁਣ ਕੁਝ ਕਹਿਣ ਸੁਣਨ ਨਾਲ ਕੀ ਬਣੇਗਾ ? ਹੁਣ ਤਾਂ ਤੁਸੀਂ ਉਹੋ ਕਹੋ, ਜੋ ਕਲ੍ਹ ਪ੍ਰਿੰਸੀਪਲ ਦੇ ਅੱਗੇ ਕਿਹਾ ਸੀ। ਉਸੇ ਨੂੰ ਦੁਹਰਾਈ ਜਾਓ। ਹੁਣ ਅਸੀਂ ਵੀ ਕਹਿ ਸਕਿਆ ਕਰਾਂਗੇ ਕਿ ਅਸੀਂ ਜ਼ਾਤ ਪਾਤ ਦੀ ਰਸਮ ਨੂੰ ਨਹੀਂ ਮੰਨਦੇ। ਜਦ ਬਦਰੀ ਦਾਦਾ ਬੇਲਾ ਨਾਲ ਫਸ ਹੀ ਗਏ ਤਾਂ......।"

ਰੁੱਪਨ ਦੀ ਗੱਲ ਪੂਰੀ ਨਾ ਹੋ ਸਕੀ। ਉਸ ਨੂੰ ਆਪਣੀ ਧੌਣ ਟੁਟਦੀ ਜਾਪੀ। ਗੱਲ ਨਿਤ ਦੀ ਹੀ ਸੀ। ਬਦਰੀ ਪਹਿਲਵਾਨ ਹਰ ਰੋਜ਼ ਕਿਸੇ ਨਾ ਕਿਸੇ ਦੀ ਧੌਣ ਨੂੰ ਹੱਥ ਪਾਉਂਦੇ ਸਨ। ਅੱਜ ਉਨ੍ਹਾਂ ਨੇ ਰੁੱਪਨ ਦੀ ਧੌਣ ਫੜ ਲਈ ਸੀ, ਪਰ ਰੁੱਪਨ ਦੀਆਂ ਅੱਖਾਂ ਇਕੋ ਸਕਿੰਟ ਵਿਚ ਵਿਹੜੇ ਦੇ ਦਸ ਚੱਕਰ ਲਾ ਕੇ ਆਤਮਲੀਨ ਹੋ ਗਈਆਂ। ਬਦਰੀ ਦੰਦ ਪੀਹ ਕੇ ਕਹਿ ਰਿਹਾ ਸੀ, "ਤੂੰ ਘਰ ਵਿਚ ਵੀ ਲੀਡਰੀ ਕਰੇਂਗਾ ?

ਮੇਰੇ ਲਈ ਕਹਿੰਦੈਂ ਕਿ ਮੈਂ ਉਸ ਨਾਲ ਫਸ ਗਿਆਂ, ਤੇ ਉਹ ਵੀ ਮੇਰੇ ਮੂੰਹ ਉਤੇ ! ਚੰਮ-ਚਿੱਚੜ ਕਿਤੋਂ ਦਾ।"

ਰੁੱਪਨ ਦੀ ਧੌਣ ਝੰਜੋੜ ਕੇ, ਉਨ੍ਹਾਂ ਨੇ ਉਸ ਨੂੰ ਬੜੇ ਗ਼ੈਰ-ਰਸਮੀ ਢੰਗ ਨਾਲ ਵਿਹੜੇ ਦੇ ਦੂਜੇ ਪਾਸੇ ਵਲ ਧੱਕ ਦਿੱਤਾ। ਘਬਰਾਹਟ ਵਿਚ ਰੁੱਪਨ ਬਾਬੂ ਇਹ ਨਿਰਣਾ ਵੀ ਨਾ ਕਰ ਸਕਿਆ ਕਿ ਇਸ ਪੱਧਤੀ ਤੋਂ ਮਿਲਿਆ ਹੋਇਆ 'ਚੰਮ-ਚਿੱਚੜ' ਦਾ ਖ਼ਿਤਾਬ ਉਹ ਪਰਵਾਨ ਕਰ ਲੈਣ ਜਾਂ ਮੋੜ ਦੇਣ। ਓਧਰ ਬਦਰੀ ਪਹਿਲਵਾਨ ਵੈਦ ਜੀ ਨੂੰ ਕਹਿਣ ਲੱਗੇ, "ਇਸ ਨੂੰ ਕਹਿੰਦੇ ਨੇ ਪੱਕਾ ਨੇਤਾ ! ਇਸ ਨੇ ਆਪ ਉਸ ਨੂੰ ਦੋ ਸਫ਼ਿਆਂ ਦੀ ਚਿੱਠੀ ਭੇਜੀ ਸੀ। ਪਤਾ ਨਹੀਂ ਕਿਹੋ ਜਿਹੀਆਂ ਗੋਲ ਮੋਲ ਗੱਲਾਂ ਸਨ। ਫਸਿਆ ਆਪ ਸੀ ਅਤੇ ਕਹਿੰਦੇ ਮੈਂ ਫਸ ਗਿਆਂ।"

ਰੁੱਪਨ ਬਾਬੂ ਡਿਗਦਾ ਡਿਗਦਾ ਸੰਭਲ ਗਿਆ। ਆਕੜ ਕੇ ਬੋਲਿਆ, "ਮੈਂ ਏਨਾ ਜ਼ਲੀਲ ਨਹੀਂ ਕਿ ਤੁਹਾਡੇ ਨਾਲ ਇਸ ਮਾਮਲੇ ਬਾਰੇ ਗੱਲ ਕਰਾਂ।" ਵੈਦ ਜੀ ਨੂੰ ਉਸ ਨੇ ਕਿਹਾ, "ਪਿਤਾ ਜੀ, ਹੁਣ ਇਨ੍ਹਾਂ ਨੂੰ ਕੁਝ ਵੀ ਕਹਿਣਾ ਫ਼ਜ਼ੂਲ ਹੈ। ਇਨ੍ਹਾਂ ਨੇ ਜੋ ਕਰਨਾ ਹੈ ਕਰਨ ਦਿਓ।"

ਪਰ ਵੈਦ ਜੀ ਇਸ ਵੇਲੇ ਸਲਾਹ ਲੈਣ ਲਈ ਨਹੀਂ, ਦੇਣ ਲਈ ਤਿਆਰ ਸਨ। ਕੜਕ ਕੇ ਗ਼ੁੱਸੇ ਵਿਚ ਬੋਲੇ, "ਜੋ ਵੀ ਹੈ, ਰੁੱਪਨ ! ਇਹ ਤੇਰੇ ਬੋਲਣ ਦੀ ਥਾਂ ਨਹੀਂ। ਮੈਨੂੰ ਤੁਹਾਡੇ ਸਭ ਨਾਲ ਸ਼ਿਕਾਇਤ ਐ। ਮੈਨੂੰ ਤੇਰੇ ਚਾਲ ਚਲਣ ਦੀ ਵੀ ਖ਼ਬਰ ਐ।"

ਰੁੱਪਨ ਬਾਬੂ ਗ਼ੁੱਸੇ ਵਿਚ ਆ ਗਿਆ। "ਇਹ ਗੱਲ ਐ।" ਉਸ ਨੇ ਆਪਣੀ ਧੌਣ ਉੱਚੀ ਕਰ ਕੇ ਤੇ ਛਾਤੀ ਤਾਣ ਕੇ ਜਵਾਬ ਦਿੱਤਾ, "ਤਾਂ ਮੈਨੂੰ ਵੀ ਤੁਹਾਡੇ ਚਾਲ ਚਲਣ ਦਾ ਪਤੈ।"

ਲੜਾਈ ਦਾ ਇਹ ਆਖ਼ਰੀ ਦ੍ਰਿਸ਼ ਸੀ। ਬਦਰੀ ਪਹਿਲਵਾਨ ਨੇ ਵਿਅੰਗ ਨਾਲ ਆਪਣੇ ਪਿਉ ਨੂੰ ਕਿਹਾ — "ਸੁਣ ਲਿਆ ?"

ਰੁੱਪਨ ਬਾਬੂ ਕੁੱਦ ਕੇ ਬਾਹਰ ਚਲੇ ਗਏ। ਵੈਦ ਜੀ ਮੰਜੀ ਕੋਲ ਚੁਪਚਾਪ ਖੜੇ ਰਹੇ। ਇਹੋ ਜਿਹੇ ਮੌਕੇ ਉਤੇ ਫ਼ਿਲਮੀ ਹੀਰੋ ਦੇ ਪਿਓ ਵਾਂਗ ਉੱਚੀ ਉੱਚੀ ਰੋਏ ਨਾ। ਆਪਣੇ ਭ੍ਰਿਸ਼ਟਾਚਾਰ ਦੀ ਸ਼ਿਕਾਇਤ ਉਤੇ ਕਮਿਸ਼ਨ ਬਿਠਾਏ ਜਾਣ ਦੀ ਸੂਚਨਾ ਸੁਣ ਕੇ ਕਿਸੇ ਵੱਡੇ ਨੇਤਾ ਵਾਂਗ ਉਨ੍ਹਾਂ ਨੇ ਇਹ ਨਾ ਕਿਹਾ ਕਿ ਪਹਿਲਾਂ ਭ੍ਰਿਸ਼ਟਾਚਾਰ ਦੀ ਇਕ ਪ੍ਰਮਾਣਿਕ ਪਰਿਭਾਸ਼ਾ ਹੋਣੀ ਚਾਹੀਦੀ ਹੈ। ਆਪਣੀਆਂ ਰਚਨਾਵਾਂ ਦੀ ਖ਼ਰਾਬ ਅਲੋਚਨਾ ਪੜ੍ਹ ਕੇ ਟੈਕਸਟ ਬੁਕ ਕਮੇਟੀ ਦੀ ਕ੍ਰਿਪਾ ਨਾਲ ਲਖਪਤੀ ਬਣਨ ਵਾਲੇ ਕਿਸੇ ਸਾਹਿੱਤਕਾਰ ਦੀ ਤਰ੍ਹਾਂ ਉਹ ਅਵੱਗਿਆ ਵਾਲੀ ਹਾਸੀ ਵੀ ਨਾ ਹੱਸੇ। ਆਚਰਣ ਉਤੇ ਏਨਾ ਵੱਡਾ ਹਮਲਾ ਹੁੰਦਾ ਵੇਖ ਕੇ ਉਨ੍ਹਾਂ ਨੇ ਇਹੋ ਜਿਹਾ ਕੋਈ ਕੰਮ ਨਾ ਕੀਤਾ। ਉਹ ਚੁਪਚਾਪ ਖੜੇ

ਰਹੇ। ਉਨ੍ਹਾਂ ਦੇ ਪੇਸ਼ੇ ਵਿਚ ਜੋ ਸਭ ਤੋਂ ਸੌਖਾ ਕੰਮ ਸੀ, ਉਨ੍ਹਾਂ ਨੇ ਉਹ ਵੀ ਨਾ ਕੀਤਾ, ਆਪਣੇ ਮੂੰਹ ਵਿਚੋਂ ਉਨ੍ਹਾਂ ਨੇ "ਹੇ ਰਾਮ" ਵੀ ਨਾ ਕੱਢਿਆ।

ਦੁਪਹਿਰ ਢਲ ਚੁੱਕੀ ਸੀ। ਇਕ ਹਲਵਾਈ ਦੀ ਦੁਕਾਨ ਉਤੇ ਇਕ ਹਲਵਾਈ ਬੈਠਾ ਸੀ ਜੋ ਦੂਰ ਤੋਂ ਹੀ ਹਲਵਾਈ ਲੱਗਦਾ ਸੀ। ਦੁਕਾਨ ਦੇ ਹੇਠਾਂ ਇਕ ਨੇਤਾ ਖੜਾ ਸੀ ਜੋ ਦੂਰ ਤੋਂ ਹੀ ਨੇਤਾ ਲੱਗਦਾ ਸੀ। ਓਥੇ ਸਾਈਕਲ ਦਾ ਹੈਂਡਲ ਫੜੀ ਪੁਲਿਸ ਦਾ ਇਕ ਸਿਪਾਹੀ ਖੜਾ ਸੀ, ਜੋ ਦੂਰ ਤੋਂ ਹੀ ਪੁਲਿਸ ਦਾ ਸਿਪਾਹੀ ਦਿੱਸਦਾ ਸੀ। ਦੁਕਾਨ ਉਤੇ ਪਈਆਂ ਮਠਿਆਈਆਂ ਬਿਹੀਆਂ ਅਤੇ ਮਿਲਾਵਟ ਵਾਲੇ ਮਾਲ ਨਾਲ ਬਣੀਆਂ ਲੱਗਦੀਆਂ ਸਨ ਤੇ ਸਨ ਵੀ; ਦੁੱਧ ਪਾਣੀ ਵਾਲਾ, ਪਰ ਅਰਾਰੂਟ ਕਰ ਕੇ ਗਾੜ੍ਹਾ ਗਾੜ੍ਹਾ ਦਿੱਸ ਰਿਹਾ ਸੀ, ਤੇ ਸੀ ਵੀ। ਪ੍ਰਿਥਵੀ ਤੇ ਸਵਰਗ ਦਾ ਇਹ ਇਕ ਐਸਾ ਖੂੰਜਾ ਸੀ ਜਿੱਥੇ ਸਾਰੀ ਦੀ ਸਾਰੀ ਸੱਚਾਈ ਨਿਗਾਹ ਦੇ ਸਾਹਮਣੇ ਸੀ। ਨਾ ਕਿਤੇ ਕੁਝ ਲੁਕਿਆ ਹੋਇਆ ਸੀ, ਨਾ ਲੁਕਾਉਣ ਦੀ ਲੋੜ ਸੀ।

ਦੁਕਾਨ ਵਿਚ ਜਲੇਬੀਆਂ, ਪੇੜੇ ਤੇ ਗੱਟਾ ਰਖੇ ਹੋਏ ਸਨ। ਉਨ੍ਹਾਂ ਦੇ ਨਾਲ ਸ਼ੀਸ਼ੇ ਦੇ ਛੋਟੇ ਛੋਟੇ ਮਰਤਬਾਨਾਂ ਵਿਚ ਕੁਝ ਰੁੱਖੇ ਸੁੱਕੇ ਲੱਕੜ ਦੇ ਟੁਕੜੇ ਜਿਹੇ ਪਏ ਹੋਏ ਸਨ ਜੋ ਬਿਸਕੁਟ, ਕੇਕ ਤੇ ਮੱਖਣ ਆਦਿ ਦੀ ਪਰੰਪਰਾ ਵਿਚ ਬਣੇ ਕੁਝ ਸਥਾਨਕ ਪਦਾਰਥ ਸਨ। ਸ਼ਹਿਰ ਵਾਂਗ ਉਂਜ ਤਾਂ ਇਥੇ ਵੀ, ਇਹ ਪਦਾਰਥ ਦੱਸ ਰਹੇ ਸਨ ਕਿ ਪੂਰਬ ਪੂਰਬ ਹੈ ਅਤੇ ਪੱਛਮ ਪੱਛਮ ਅਤੇ ਦੋਵੇਂ, ਮਠਿਆਈਆਂ ਰਾਹੀਂ, ਸ਼ਿਵਪਾਲ ਗੰਜ ਵਿਚ ਇਕੱਠੇ ਹੁੰਦੇ ਹਨ।

ਓਥੇ ਹੀ ਰੁੱਪਨ ਬਾਬੂ ਅਤੇ ਲੰਗੜ ਵੀ ਮਿਲੇ।

ਰੁੱਪਨ ਬਾਬੂ ਲੰਗੜ ਨੂੰ ਕੁਝ ਇਸ ਤਰ੍ਹਾਂ ਨਾਲ ਦੇਖਦੇ ਰਹੇ ਜਿਵੇਂ ਪਹਿਲੇ ਦਰਜੇ ਵਿਚ ਸਫ਼ਰ ਕਰਨ ਵਾਲਾ ਤੀਜੇ ਦਰਜੇ ਦੇ ਕਿਸੇ ਇਹੋ ਜਿਹੇ ਮੁਸਾਫ਼ਰ ਨੂੰ ਦੇਖਦਾ ਹੈ ਜਿਸ ਉਤੇ ਬਿਨਾਂ ਟਿਕਟ ਸਫ਼ਰ ਕਰਨ ਦਾ ਸ਼ੱਕ ਕੀਤਾ ਜਾ ਰਿਹਾ ਹੋਵੇ। ਪਰ ਅੱਜ ਰੁੱਪਨ ਬਾਬੂ ਉਦਾਸੀ ਦੀ ਉਸ ਦਸ਼ਾ ਵਿਚ ਸਨ ਜਿਸ ਵਿਚ ਕਿ ਵਿਸ਼ਵ-ਦੋਸਤੀ, ਆਦਿ ਪੰਚਸ਼ੀਲ ਦੇ ਸਾਰੇ ਸਿਧਾਂਤਾਂ ਨੂੰ ਬੜੀ ਸੌਖ ਨਾਲ ਅਮਲ ਵਿਚ ਲਿਆਇਆ ਜਾ ਸਕਦਾ ਹੈ। ਇਸ ਲਈ ਉਨ੍ਹਾਂ ਨੇ ਮਰੀਅਲ ਜਿਹੀ ਅਵਾਜ਼ ਵਿਚ ਪੁੱਛਿਆ, "ਕੀ ਹੋ 'ਰਿਹੈ ਜੀ, ਤੁਹਾਡੇ ਮਾਮਲੇ ਵਿਚ ?"

"ਅੱਜ ਤਾਂ ਛੁੱਟੀ ਐ, ਬਾਪੂ! ਪਤਾ ਨਹੀਂ ਲੱਗ ਸਕਿਆ। ਵੈਸੇ ਨਕਲ ਤਾਂ ਹੁਣ ਬਣ ਈ ਗਈ ਹੋਵੇਗੀ।" ਲੰਗੜ ਨੇ ਪਿਛਲੇ ਦਿਨਾਂ ਦੀ ਪ੍ਰਗਤੀ ਦੱਸਣੀ ਸ਼ੁਰੂ ਕੀਤੀ, "ਬਣ ਤਾਂ ਉਸੇ ਵੇਲੇ ਗਈ ਸੀ, ਪਰ ਮੈਂ ਲੈਣ ਨਹੀਂ ਜਾ ਸਕਿਆ। ਮੈਨੂੰ ਮਿਆਦੀ ਬੁਖ਼ਾਰ ਹੋ ਗਿਆ ਸੀ। ਉਸ ਦਿਨ ਸਦਰ ਦੀ ਕਚਹਿਰੀ ਵਿਚ ਡਿੱਗਿਆ ਤਾਂ ਮੁੜ ਕੇ ਉੱਠ ਨਹੀਂ ਸਕਿਆ। ਫੇਰ ਸੋਚਿਆ ਮਰਨਾ ਈ ਐ ਤਾਂ ਆਪਣੇ ਪਿੰਡ ਵਿਚ ਈ ਮਰੀਏ। ਓਧਰੋਂ ਇਕ ਠਾਕੁਰ ਸਾਹਿਬ ਏਥੇ ਆਏ ਸਨ, ਉਹ ਮੈਨੂੰ ਆਪਣੇ ਨਾਲ ਲੈ ਗਏ। ਓਥੇ ਲੋਕਾਂ ਨੇ ਦੱਸਿਆ ਕਿ ਮਿਆਦੀ ਬੁਖ਼ਾਰ ਐ।

"ਪਰ ਇਕ ਦਿਨ ਪਿੰਡ ਵਿਚ ਕੁਝ ਲੋਕ ਮੋਟਰ ਉਤੇ ਆਏ। ਸਾਰੇ ਪਿੰਡ ਦੀਆਂ ਕੰਧਾਂ ਉਤੇ ਗੇਰੂ ਨਾਲ ਪਤਾ ਨਹੀਂ ਕੀ ਕੀ ਅੰਗਰੇਜ਼ੀ ਵਿਚ ਲਿਖ ਗਏ। ਉਸ ਦੇ ਪਿੱਛੋਂ, ਬਾਪੂ! ਉਨ੍ਹਾਂ ਨੇ ਸਾਡਾ ਲਹੂ ਕੱਢਿਆ ਅਤੇ ਮਸ਼ੀਨ ਵਿਚ ਪਾ ਕੇ ਦੇਖਿਆ। ਹੁਣ ਦੇਖੋ ਨਾ, ਬਾਪੂ, ਕਿਹੋ ਜਿਹਾ ਅਚਰਜ ਹੈ ਇਸ ਕਲਜੁਗ ਦਾ ਕਿ ਅਸੀਂ ਆਦਮੀ ਤਾਂ ਹੋਏ ਦੇਸੀ, ਪਰ ਸਾਨੂੰ ਬਿਮਾਰੀ ਲੱਗ ਗਈ ਵਲੈਤੀ। ਮੋਟਰ ਉਤੇ ਜੋ ਆਏ ਸਨ, ਉਹ ਬੋਲੇ ਕਿ ਲੰਗੜ ਵੱਡਾ ਆਦਮੀ ਐ। ਉਸ ਨੂੰ ਮਲੇਰੀਆ ਹੋਇਐ।

"ਕੀ ਦੱਸਾਂ ਬਾਪੂ, ਉਸ ਦੇ ਪਿੱਛੋਂ ਮੋਟਰ ਵਾਲਿਆਂ ਨੇ ਪਿੰਡ ਵਿਚ ਬੜਾ ਕੰਮ ਕੀਤਾ। ਦੋ ਤਿੰਨ ਬੰਦੇ ਇਕ ਇਕ ਮਸ਼ੀਨ ਲੈ ਕੇ ਚਾਰੇ ਪਾਸੇ ਖੂਹ, ਤਲਾ, ਟੋਏ ਸਭ ਉਤੇ ਕਿਰਰ ਕਿਰਰ ਕਰਦੇ ਜਾ ਪਹੁੰਚੇ। ਦੋ ਆਦਮੀ ਲਗਾਤਾਰ ਹਰ ਘਰ ਅੱਗੇ ਜਾ ਜਾ ਕੇ ਗੇਰੂ ਨਾਲ ਮਲੇਰੀਆ ਮਹਾਰਾਣੀ ਦੀ ਉਸਤਤ ਅੰਗਰੇਜ਼ੀ ਵਿਚ ਲਿਖ ਗਏ। ਇਨ੍ਹਾਂ ਅੱਖਰਾਂ ਦਾ ਪ੍ਰਤਾਪ, ਬਾਪੂ, ਕਿ ਸਾਰੇ ਮੱਛਰ ਦੌੜ ਗਏ। ਅਸੀਂ ਵੀ ਬਾਪੂ ਮਹੀਨਾ ਕੁ ਦੁਖ ਪਾ ਕੇ ਤੁਹਾਡੇ ਦਰਸ਼ਨਾਂ ਨੂੰ ਫੇਰ ਉੱਠ ਕੇ ਖੜੇ ਹੋ ਗਏ।"

ਨੇਤਾ ਬੋਲਿਆ, "ਲੰਗੜਊ ਤੂੰ ਕੀ ਗੱਲ ਸੁਣਾਈ ਐ, ਕਿ :

ਲਿਖੇ ਦੇਖ ਅੰਗਰੇਜ਼ੀ ਮੱਛਰ
ਨੱਠੇ ਮਲੇਰੀਆ ਦੇ ਮੱਛਰ।"

ਹਲਵਾਈ ਨੇ ਨੇਤਾ ਦੀ ਸ਼ੋਭਾ ਕੀਤੀ, "ਕਿਆ ਕਵਿਤਾ ਸੁਣਾਈ ਐ, ਤੁਸੀਂ ਵੀ! ਜਲੇਬੀ ਖਾਓ ਇਸ ਗੱਲ ਉਤੇ।"

ਨੇਤਾ ਨੇ ਬਿਨਾਂ ਉਚੇਚ ਮੱਖੀਆਂ ਉਡਾ ਕੇ ਚਾਰ ਪੰਜ ਜਲੇਬੀਆਂ ਥਾਲ ਵਿਚੋਂ ਚੁਕ ਕੇ ਖਾਣੀਆਂ ਸ਼ੁਰੂ ਕਰ ਦਿੱਤੀਆਂ। ਓਧਰ ਸਿਪਾਹੀ ਲੰਗੜ ਨੂੰ ਬੋਲਿਆ, "ਤਾਂ ਫੇਰ ਮਰਦੇ ਮਰਦੇ ਬਚੇ।"

"ਇਹ ਤਾਂ ਠੀਕ ਐ, ਬਾਪੂ! ਪਰ ਮੈਂ ਜਾਣਦਾ ਸਾਂ ਕਿ ਮੈਂ ਮਰਾਂਗਾ ਨਹੀਂ। ਭਗਵਾਨ ਦੇ ਦਰਬਾਰ ਵਿਚ ਇਸ ਤਰ੍ਹਾਂ ਹਨੇਰ ਨਹੀਂ ਹੋ ਸਕਦਾ। ਜਦ ਤਕ ਮੈਨੂੰ ਤਸੀਲ ਤੋਂ ਨਕਲ ਨਹੀਂ ਮਿਲ ਜਾਂਦੀ, ਮੈਂ ਮਰ ਨਹੀਂ ਸਕਦਾ।"

ਲੰਗੜ ਦੀ ਅਵਾਜ਼ ਵਿਚ ਪਤਾ ਨਹੀਂ ਕਿੰਨੇ ਕਬੀਰ, ਤੁਲਸੀ, ਰੈਦਾਸ ਆ ਕੇ ਸੁਰ ਭਰਨ ਲੱਗੇ। ਉਹ ਬੋਲਿਆ, "ਬਿਨਾਂ ਨਕਲ ਦੇਖੇ ਮੇਰੀ ਜਾਨ ਨਹੀਂ ਨਿਕਲ ਸਕਦੀ। ਮੈਂ ਸਤਿ ਦੀ ਲੜਾਈ ਲੜ ਰਿਹਾਂ।"

ਸਿਪਾਹੀ ਬੋਲਿਆ, "ਤੂੰ ਸਾਲਾ ਗਵਾਰ ਐਂ। ਦੋ ਰੁਪਏ ਪਿੱਛੇ ਸਾਰੀ ਜ਼ਿੰਦਗੀ ਬਰਬਾਦ ਕਰਦਾ ਪਿਐਂ ? ਦੇ ਕਿਉਂ ਨਹੀਂ ਦੇਂਦਾ ਦੋ ਰੁਪਏ ?"

ਲੰਗੜ ਸਿਰ ਹਿਲਾ ਕੇ ਬੋਲਿਆ, "ਤੁਸੀਂ ਇਹ ਗੱਲ ਨਹੀਂ ਸਮਝੋਗੇ, ਬਾਪੂ ! ਇਹ ਸਤਿ ਦੀ ਲੜਾਈ ਐ।"

ਰੁੱਪਨ ਬਾਬੂ ਨੇ ਗੱਲ ਬਦਲ ਕੇ ਕਿਹਾ, "ਤਾਂ ਹੁਣ ਹੋ ਕੀ ਰਿਹੈ ?"

ਲੰਗੜ ਨੇ ਕਿਹਾ, "ਕਲ੍ਹ ਪਰਸੋਂ ਤਕ ਮਿਲ ਈ ਜਾਏਗੀ। ਹੁਣੇ ਤੋਂ ਈ ਜਾ ਕੇ ਤਸੀਲ ਦੇ ਅੱਗੇ ਲੇਟਾਂਗਾ।"

ਨੇਤਾ ਨੇ ਕਿਹਾ, "ਓਥੇ ਹੀ ਆਪਣੀ ਝੁੱਗੀ ਪਾ ਲੈ, ਭੱਜ ਦੌੜ ਤੋਂ ਬਚ ਜਾਓਗੇ।"

ਰੁੱਪਨ ਬਾਬੂ ਬੈਂਚ ਉਤੇ ਬੈਠੇ ਥੋੜੀ ਦੇਰ ਲੱਤਾਂ ਹਿਲਾਉਂਦੇ ਰਹੇ। ਫੇਰ ਹਲਵਾਈ ਨੂੰ ਬੋਲੇ, "ਇਕ ਕਸੋਰਾ ਦੁੱਧ।" ਕੁਝ ਸੋਚ ਕੇ ਬੋਲੇ, "ਇਕ ਕਸੋਰਾ ਲੰਗੜ ਨੂੰ ਵੀ ਦਿਓ।"

ਲੰਗੜ ਦੇ ਨਾਲ ਦੁੱਧ ਪੀ ਕੇ ਰੁੱਪਨ ਬਾਬੂ ਉੱਠਣ ਲੱਗੇ ਤਾਂ ਨੇਤਾ ਨੇ ਕਿਹਾ, "ਤਾਂ ਕੀ ਫ਼ੈਸਲਾ ਹੋਇਆ, ਲੰਗੜਉ ? ਓਥੇ ਤਸੀਲ ਦੇ ਅੱਗੇ ਝੁੱਗੀ ਪੁਆਈ ਜਾਏ ?"

ਲੰਗੜ ਨੇ ਵੈਸ਼ਨੋ ਲੋਕਾਂ ਵਾਲੀ ਸ਼ੈਲੀ ਵਿਚ ਹੱਸ ਕੇ ਪ੍ਰਗਟ ਕੀਤਾ ਕਿ ਨੇਤਾ ਬੇਵਕੂਫ਼ ਹੈ ਅਤੇ ਉਹ ਆਪ ਗ਼ਰੀਬ ਸੁਭਾ ਦਾ ਹੈ।

ਨੇਤਾ ਨੇ ਕਿਹਾ, "ਕੁਝ ਦਿਨਾਂ ਤਕ ਭੁੱਖ ਹੜਤਾਲ ਸ਼ੁਰੂ ਕਰ ਦੇਈਂ। ਅੱਛਾ ਰਹੇਗਾ। ਅਖ਼ਬਾਰ ਵਿਚ ਨਾਂ ਛਪੇਗਾ। ਨਕਲ ਮਿਲੇ ਜਾਂ ਨਾ ਮਿਲੇ, ਨਾਂ ਤਾਂ ਹੋ ਜਾਏਗਾ। ਸੋਚ ਲੈ, ਲੰਗੜਦੀਨ!"

ਰੁੱਪਨ ਬਾਬੂ ਜਿਸ ਮਨੋਦਸ਼ਾ ਵਿਚ ਸੀ ਉਸ ਵਿਚ ਉਨ੍ਹਾਂ ਨੂੰ ਨੇਤਾ ਦਾ ਇਹ ਮਜ਼ਾਕ ਬੁਰਾ ਲੱਗਾ। ਉਸ ਨੂੰ ਅਚਾਨਕ ਇਹਸਾਸ ਹੋਇਆ ਕਿ ਇਹ ਆਦਮੀ 'ਲੰਗੜਦੀਨ' ਕਹਿ ਕੇ ਲੰਗੜ ਦਾ ਮਜ਼ਾਕ ਉਡਾ ਰਿਹੈ। ਅਤੇ ਅਸੀਂ ਲੋਕ ਵੀ ਉਸ ਨੂੰ ਲੰਗੜ ਕਹਿੰਦੇ ਹਾਂ ਤਾਂ ਇਹ ਕੀ ਹੋਇਆ ? ਉਸ ਦਾ ਅਸਲੀ ਨਾਂ ਕੀ ਐ ?

ਇਹ ਸੋਚ ਫੁਰਦਿਆਂ ਹੀ ਸੋਚ ਦੇ ਬੰਨ੍ਹ ਦੇ ਫਾਟਕ ਸਰਕ ਗਏ। ਰੁੱਪਨ ਬਾਬੂ ਨੂੰ ਅਚਾਨਕ ਕਈ ਨਾਂ ਯਾਦ ਆ ਗਏ। ਲੰਗੜੇ ਨੂੰ ਓਥੇ ਲੰਗੜ ਕਿਹਾ ਜਾਂਦਾ ਸੀ, ਇਕ ਅੰਨ੍ਹਾ ਉਨ੍ਹਾਂ ਦੇ ਦਰਵਾਜ਼ੇ ਉਤੇ ਆਇਆ ਕਰਦਾ ਸੀ, ਲੋਕ ਉਸ ਨੂੰ 'ਸੂਰੇ' ਕਹਿੰਦੇ ਸਨ। ਜਿਸ ਦੇ ਕੰਨ ਕੁਸ਼ਤੀ ਵਿਚ ਟੁਟ ਗਏ ਹੋਣ, ਉਸ ਦਾ ਸ਼ੁਭ ਨਾਮ 'ਟੁੱਟੇ' ਸੀ। ਵੈਦ ਜੀ ਦੇ ਮਰੀਜ਼ਾਂ ਵਿਚ ਇਕ ਕਾਣਾ ਆਦਮੀ ਸੀ ਜਿਸ ਨੂੰ ਦੇਖਦੇ ਹੀ ਉਹ ਪੁੱਛਿਆ

ਕਰਦੇ ਸਨ : "ਕਹੋ ਸ਼ੁਕਰਾਚਾਰੀਆ, ਤੁਹਾਡੇ ਕੀ ਸਮਾਚਾਰ ਹਨ ?" ਇਕ ਬੁੱਢਾ ਸੀ ਜਿਸ ਨੂੰ 'ਬਹਿਰੇ ਬਾਬਾ' ਕਹਿ ਕੇ ਇੱਜ਼ਤ ਦਿੱਤੀ ਜਾਂਦੀ ਸੀ ; ਜਿਸ ਦੇ ਮੂੰਹ ਉਤੇ ਮਾਤਾ ਦੇ ਦਾਗ਼ ਸਨ ਉਸ ਨੂੰ ਸ਼ਿਵਪਾਲ ਗੰਜ ਵਿਚ 'ਛੱਤਾ ਪ੍ਰਸਾਦ' ਕਿਹਾ ਜਾਂਦਾ ਸੀ, ਜਿਸ ਦਾ ਇਸ਼ਾਰਾ ਸ਼ਹਿਦ ਦੀਆਂ ਮੱਖੀਆਂ ਦੇ ਛੱਤੇ ਵਲ ਹੁੰਦਾ ਸੀ। ਛਾਂਗੁਲ ਰਾਮ ਤਾਂ ਛੇ ਉਂਗਲੀਆਂ ਵਾਲੇ ਹੋਣਗੇ ਹੀ।

ਅਪੰਗਿਆਂ ਅਤੇ ਅੰਗਹੀਣਾਂ ਲਈ ਇਹੀ ਸਾਡਾ ਪਰੰਪਰਾਗਤ ਪ੍ਰੇਮ ਹੈ — ਇਹ ਗੱਲ ਰੁੱਪਨ ਬਾਬੂ ਨੇ ਇਸ ਭਾਸ਼ਾ ਵਿਚ ਸੋਚੀ ਕਿ ਜੇ ਇਹ ਮੁੜ ਕੇ ਉਸ ਨੂੰ ਲੰਗੜਊ ਜਾਂ ਲੰਗੜਦੀਨ ਕਹੇਗਾ ਤਾਂ ਜੁੱਤੀਆਂ ਨਾਲ ਗੱਲ ਕਰਾਂਗਾ। ਉਸੇ ਜੋਸ਼ ਵਿਚ ਉਸ ਨੇ ਵਿਗੜ ਕੇ ਕਿਹਾ, "ਓਏ ਵਿੰਗੇ ਲਾਲ, ਤੂੰ ਇਸ ਨੂੰ ਲੰਗੜਊ ਕਿਉਂ ਕਹਿੰਦੈਂ ? ਅਸਲੀ ਨਾਂ ਕਿਉਂ ਨਹੀਂ ਲੈਂਦਾ ?"

ਨੇਤਾ ਨੇ ਲੰਗੜ ਵਲ ਮੂੰਹ ਕਰ ਕੇ ਕਿਹਾ, "ਤੇਰਾ ਅਸਲੀ ਨਾਂ ਕੀ ਐ ?"

"ਹੁਣ ਤਾਂ ਸਭ ਲੰਗੜ ਈ ਕਹਿ ਕੇ ਬੁਲਾਉਂਦੇ ਨੇ, ਬਾਪੂ !" ਉਸ ਨੇ ਸੋਚ ਕੇ ਜਵਾਬ ਦਿੱਤਾ, "ਉਂਜ ਮਾਂ-ਬਾਪ ਦਾ ਦਿੱਤਾ ਹੋਇਆ ਅਸਲੀ ਨਾਂ ਲੰਗੜ ਪਰਸ਼ਾਦ ਹੈ।"

ਸਭ ਮਸ਼ੀਨਾਂ ਵਿਗੜੀਆਂ ਪਈਆਂ ਹਨ। ਹਰ ਥਾਂ ਕੋਈ ਨਾ ਕੋਈ ਗੜਬੜ ਹੈ। ਜਿਨ੍ਹਾਂ ਨੂੰ ਅਸੀਂ ਜਾਣਦੇ ਹਾਂ, ਉਹ ਸਭ ਚੋਰ ਨੇ। ਸੜਕਾਂ ਉਤੇ ਸਿਰਫ਼ ਕੁੱਤੇ, ਬਿੱਲੀਆਂ ਅਤੇ ਸੂਰ ਭਉਂਦੇ ਹਨ। ਹਵਾ ਸਿਰਫ ਮਿੱਟੀ ਉਡਾਉਣ ਲਈ ਚੱਲਦੀ ਹੈ। ਅਸਮਾਨ ਦਾ ਕੋਈ ਰੰਗ ਨਹੀਂ, ਉਸ ਦਾ ਨੀਲਾਪਣ ਧੋਖਾ ਹੈ। ਬੇਵਕੂਫ਼ ਲੋਕ ਬੇਵਕੂਫ਼ ਬਣਾਉਣ ਲਈ ਬੇਵਕੂਫ਼ਾਂ ਦੀ ਮਦਦ ਨਾਲ ਬੇਵਕੂਫ਼ਾਂ ਦੇ ਉਲਟ ਬੇਵਕੂਫ਼ੀ ਕਰਦੇ ਹਨ। ਘਬਰਾਉਣ ਦੀ, ਕਾਹਲ ਵਿਚ ਆਤਮ-ਹੱਤਿਆ ਦੀ ਲੋੜ ਨਹੀਂ। ਬੇਈਮਾਨ ਅਤੇ ਬੇਈਮਾਨੀ ਸਭ ਪਾਸਿਓਂ ਸੁਰੱਖਿਅਤ ਹੈ। ਅੱਜ ਦਾ ਦਿਨ ਅਠਤਾਲੀ ਘੰਟੇ ਦਾ ਹੈ।

ਉਹ ਅੰਬਾਂ ਦੇ ਇਕ ਸੰਘਣੇ ਬਾਗ਼ ਦੇ ਕੋਲੋਂ ਲੰਘਿਆ। ਚੇਤ ਦਾ ਮਹੀਨਾ ਸੀ ਤੇ ਫ਼ਸਲ ਤਕਰੀਬਨ ਕੱਟੀ ਜਾ ਚੁੱਕੀ ਸੀ। ਬਾਗ਼ ਵਿਚ ਬੋਹਲ ਲਾਇਆ ਹੋਇਆ ਸੀ। ਖ਼ਾਲੀ ਖੇਤਾਂ ਵਿਚ ਸੈਂਕੜੇ ਗਊਆਂ ਮੱਝਾਂ ਅਰਾਮ ਨਾਲ ਫਿਰ ਰਹੀਆਂ ਸਨ ਅਤੇ ਗਵਾਂਢ ਦੇ ਕੁਝ ਖੇਤਾਂ ਦੀ ਫ਼ਸਲ ਨੂੰ, ਜੋ ਅਜੇ ਤਕ ਕੱਟੀ ਨਹੀਂ ਸੀ ਗਈ, ਮੌਜ ਨਾਲ ਚਰ ਰਹੀਆਂ ਸਨ। ਛੜੂ, ਬਾਗ਼ ਵਿਚ, ਕੱਟੀ ਹੋਈ ਫ਼ਸਲ ਦੇ ਢੇਰ ਦੇ ਪਿਛਵਾੜੇ ਲੁਕ ਕੇ — ਅਤੇ ਕੁਝ ਬਿਨਾਂ ਲੁਕੇ — ਜ਼ਮੀਨ ਉਤੇ ਬੜੇ ਸੁਭਾਵਿਕ ਢੰਗ ਨਾਲ ਬੈਠ ਕੇ ਜੂਆ ਖੇਡ ਰਹੇ ਸਨ। ਜੂਆ ਕੌਡੀਆਂ ਨਾਲ ਖੇਡਿਆ ਜਾ ਰਿਹਾ ਸੀ। ਅਤੇ ਸਾਰੇ ਲੋਕ ਇਸ ਸਿਧਾਂਤ ਉਤੇ ਚਲ ਰਹੇ ਸਨ ਕਿ ਇਸ ਦੁਨੀਆ ਵਿਚ ਆ ਕੇ ਜਿੰਨਾ ਲੁੱਟ ਸਕਦੇ ਹੋ, ਉਸ ਨੂੰ ਲੁੱਟ ਲਓ ਕਿਉਂਕਿ ਅੰਤ ਕਾਲ ਵਿਚ ਜਦੋਂ ਪ੍ਰਾਣ ਛੁਟ ਜਾਣਗੇ ਤਾਂ ਉਸ ਦੇ

ਪਿੱਛੋਂ ਪਛਤਾਵਾ ਹੋਵੇਗਾ। ਜੋ ਇਸ ਖੇਡ ਵਿਚ ਲੁੱਟ ਚੁਕੇ ਸਨ ਉਹ ਪ੍ਰਾਣ ਛੁੱਟਣ ਦੀ ਉਡੀਕ ਨਾ ਕਰਦਿਆਂ ਪਹਿਲਾਂ ਹੀ ਪਛਤਾਉਣ ਲੱਗ ਪਏ ਸਨ ਅਤੇ ਜੁਆਰੀਆਂ ਦੇ ਗੋਲ ਝੁੰਡ ਤੋਂ ਕੁਝ ਦੂਰ ਬੈਠ ਕੇ ਚਰਸ ਪੀ ਰਹੇ ਸਨ। ਛੋਕਰਿਆਂ ਵਿਚ ਸਿਰਫ਼ ਦੋ ਤਿੰਨ ਸੀਨੀਅਰ ਲੋਕ ਸਨ, ਬਾਕੀ ਲਵੀ ਉਮਰ ਦੇ ਮੁੰਡੇ ਸਨ, ਜਿਨ੍ਹਾਂ ਨੂੰ ਜਨਤਾ ਦੀਆਂ ਸਭਾਵਾਂ ਵਿਚ ਦੇਸ਼ ਦੇ ਹੋਣ ਵਾਲੇ ਗਾਂਧੀ ਤੇ ਨਹਿਰੂ, ਟੈਗੋਰ ਤੇ ਸੀ. ਵੀ. ਰਮਨ ਦੱਸਿਆ ਜਾਂਦਾ ਹੈ।

ਜੁਆਰੀਆਂ ਦੀ ਚੌਕੜੀ ਜੰਮੀ ਦੇਖ ਕੇ ਰੁੱਪਨ ਬਾਬੂ ਓਧਰ ਹੀ ਮੁੜ ਪਏ। ਪਰ ਅੱਜ ਵਾਲੀ ਮਨ ਦੀ ਹਾਲਤ ਵਿਚ ਗਊ-ਚਾਰਨ-ਲੀਲ੍ਹਾ ਵਾਲਾ ਇਹ ਵਾਤਾਵਰਣ, ਜਿਸ ਵਿਚ ਜਾਨਵਰ ਕਮਜ਼ੋਰ ਕਿਸਾਨਾਂ ਦੀ ਫ਼ਸਲ ਚਰ ਰਹੇ ਸਨ ਤੇ ਛੋਕਰੂ ਪਸ਼ੂਆਂ ਨੂੰ ਠੀਕ ਥਾਂ ਉਤੇ ਪਹੁੰਚਿਆ ਸਮਝ ਕੇ ਬੇਫ਼ਿਕਰੇ ਹੋ ਖੇਡ ਰਹੇ ਸਨ, ਬਹੁਤਾ ਲੁਭਾਇਮਾਨ ਨਾ ਲੱਗਾ। ਜਦ ਸਾਰੇ ਜੁਆਰੀ ਆਪਣੀ ਥਾਂ ਤੋਂ ਉੱਠ ਕੇ ਉਸ ਦਾ ਸੁਆਗਤ ਕਰਨ ਲਈ ਖੜੇ ਹੋਏ ਤਾਂ ਉਸ ਨੇ ਸਕੂਲ ਮਾਸਟਰਾਂ ਵਾਲੀ ਅਦਾ ਨਾਲ ਕਿਹਾ, "ਬੈਠੋ, ਬੈਠੋ। ਆਪਣਾ ਕੰਮ ਕਰੋ।"

ਉਹ ਥੋੜੀ ਦੇਰ ਖੜੇ ਖੜੇ ਹੀ ਜੂਏ ਦੀ ਪ੍ਰਗਤੀ ਦਾ ਨਿਰੀਖਣ ਕਰਦੇ ਰਹੇ। ਇਕ ਯਾਰਾਂ ਸਾਲ ਦੇ ਮੁੰਡੇ ਨੇ ਉਸ ਵਲ ਦੇਖ ਕੇ ਮੂੰਹ ਤੋਂ ਚਰਸ ਦਾ ਧੂੰਆਂ ਛੱਡਣਾ ਸ਼ੁਰੂ ਕਰ ਦਿੱਤਾ ਤੇ ਏਨੀ ਦੇਰ ਤਕ ਕੱਢਦਾ ਰਿਹਾ ਕਿ ਰੁੱਪਨ ਬਾਬੂ ਨੇ ਉਸ ਦੇ ਮੁੱਕਣ ਦੀ ਆਸ ਛੱਡ ਦਿੱਤੀ। ਉਹ ਅੱਗੇ ਤੁਰ ਪਿਆ। ਪਿੱਛੋਂ ਤੋਂ ਜੁਆਰੀ-ਦਲ ਨੇ ਉਨ੍ਹਾਂ ਦੇ ਪੈਰ ਛੂਹਣ ਦਾ ਸਾਂਝਾ ਗਾਣਾ ਗਾਇਆ। ਆਸ਼ੀਰਵਾਦ ਦੇਣ ਲਈ ਵੀ ਉਹ ਮੁੜੇ ਨਾ, ਅੱਗੇ ਹੀ ਵਧਦੇ ਗਏ। ਕੁਝ ਦੂਰ ਜਾ ਕੇ ਉਹ ਚੀਕੇ, "ਓ ਹਰਾਮੀਓ, ਇਹ ਫ਼ਸਲ ਕਿਉਂ ਚੁਰਾਈ ਜਾ ਰਹੇ ਓ ? ਕਿਸ ਦੇ ਜਾਨਵਰ ਨ, ਉਹ ?"

"ਸਾਡੇ ਨਹੀਂ ਹਨ।"

"ਸਾਡੇ ਨਹੀਂ ਹਨ।"

"ਸਾਡੇ ਵੀ ਨਹੀਂ ਹਨ।"

"ਸਾਡੇ ਤਾਂ ਓਧਰ ਨੇ — ਔਹ।"

"ਪਤਾ ਨਹੀਂ ਕਿਸ ਦੇ ਨੇ ?"

ਫ਼ਸਲ ਚਰਦੇ ਜਾਨਵਰਾਂ ਬਾਰੇ ਇਨ੍ਹਾਂ ਰਟੇ ਰਟਾਏ ਜਵਾਬਾਂ ਨੂੰ ਸੁਣ ਕੇ ਰੁੱਪਨ ਬਾਬੂ ਖੜਾ ਹੋ ਗਿਆ ਤੇ ਚੀਕ ਕੇ ਬੋਲਿਆ, "ਜੁੱਤੀਆਂ ਪੈਣਗੀਆਂ।"

ਇਹ ਭਵਿੱਸ਼ ਬਾਣੀ ਸੁਣ ਕੇ ਛੋਕਰਿਆਂ ਨੇ ਡੰਗਰ ਤਾਂ ਨਾ ਹਟਾਏ, ਪਰ ਇਹ ਨਤੀਜਾ ਕੱਢ ਲਿਆ ਕਿ ਰੁੱਪਨ ਭਰਾ ਦਾ ਦਿਮਾਗ਼ ਅੱਜ ਗਰਮ ਹੈ। ਓਦੋਂ ਤਕ ਰੁੱਪਨ ਨੇ ਆਪਣੀ ਗੱਲ ਫੇਰ ਦੁਹਰਾਈ, "ਸੁਣਿਆ ਨਹੀਂ ? ਮੈਂ ਕਿਹੈ, ਜੁੱਤੀਆਂ ਪੈਣਗੀਆਂ।" ਇਸ ਉਤੇ

ਇਕ ਛੇੜੂ, "ਸਾਡੇ ਡੰਗਰ ਤਾਂ ਹਨ ਨਹੀਂ, ਪਰ ਹਟਾ ਦੇਂਦੇ ਆਂ", ਦਾ ਰਾਗ ਅਲਾਪਦਾ ਹੋਇਆ ਡੰਗਰਾਂ ਨੂੰ ਹਿੱਕਣ ਅਤੇ ਓਸੇ ਕ੍ਰਮ ਵਿਚ ਉਨ੍ਹਾਂ ਨੂੰ ਇਕ ਨਵੇਂ ਖੇਤ ਵਿਚ ਚਰਨ ਦਾ ਮੌਕਾ ਦੇਣ ਲਈ, ਨੱਠ ਉੱਠਿਆ ।

ਉਹ ਇਕ ਗਲੀ ਵਿਚੋਂ ਨਿਕਲਿਆ । ਇਸ ਗਲੀ ਦੀ ਵਿਸ਼ੇਸ਼ਤਾ ਇਹ ਸੀ ਕਿ ਕਿਸੇ ਬਹੁ-ਪੱਖੀ ਯੋਜਨਾ ਦੇ ਰੂਪ ਵਿਚ ਨਾ ਬਣਵਾਈ ਹੋਣ ਦੇ ਬਾਵਜੂਦ ਵੀ, ਉਹ ਆਪਣੇ ਆਪ, ਸਾਰੀਆਂ ਬਹੁ-ਪੱਖੀ ਯੋਜਨਾਵਾਂ ਦਾ ਅੰਗ ਬਣ ਗਈ ਸੀ । ਇਹ ਗਲੀ ਸੀ; ਨਾਲੇ ਹੌਦੀ ਦੇ ਪਾਣੀ ਦੀਆਂ ਹਜ਼ਾਰਾਂ ਧਾਰਾ ਵਿਚ ਵਗਣ ਵਾਲੀ ਖਾਲ ਸੀ, ਖਾਲ ਵਿਚ ਵਹਿਣ ਵਾਲੀ ਗੰਦਗੀ ਨੂੰ ਗਾਲ ਕੇ ਖਾਦ ਦਾ ਰੂਪ ਦੇਣ ਵਾਲਾ ਡਿਪੂ ਸੀ, ਇਸ ਸਭ ਤੋਂ ਛੁਟ ਆਸ ਪਾਸ, ਪਿੰਡ-ਸਭਾ ਦਾ ਕੋਈ ਲੈਂਪ ਨਾ ਹੋਣ ਦੇ ਕਾਰਣ ਉਹ ਹਨੇਰੇ ਵਿਚ ਪ੍ਰੇਮਾਤਮਕ ਜੋੜਿਆਂ ਲਈ ਸਾਂਝੇ ਮਿਲਣ-ਕੇਂਦਰ ਦਾ ਕੰਮ ਵੀ ਦੇਂਦੀ ਸੀ । ਗੱਲ ਕੀ ਕੇਵਲ ਹੋਂਦ ਕਰ ਕੇ, ਗ੍ਰਾਮ-ਸੁਧਾਰ ਦੀ ਇਹ ਇਕ ਖ਼ਾਸੀ ਤਗੜੀ ਯੋਜਨਾ ਸੀ ।

ਰੁੱਪਨ ਬਾਬੂ ਬਿਨਾਂ ਨੱਕ ਵੱਟੇ ਗਲੀ ਦੇ ਦੂਜੇ ਪਾਸਿਓਂ ਨਿਕਲ ਆਏ । ਉਸ ਤੋਂ ਅੱਗੇ ਇਕ ਮੈਦਾਨ, ਫੇਰ ਤਸੀਲ ਅਤੇ ਥਾਣੇ ਦੀ ਇਮਾਰਤ ਦਿਖਾਈ ਦਿੰਦੀ ਸੀ। ਇਨ੍ਹਾਂ ਤੋਂ ਕੁਝ ਹੀ ਅੱਗੇ ਛੰਗਾ ਮਲ ਵਿਦਿਆਲਾ ਇੰਟਰ ਕਾਲਜ ਦੇ ਛੱਪਰ ਦਿਖਾਈ ਦਿੰਦੇ ਸਨ, ਜਿਨ੍ਹਾਂ ਨੂੰ ਵੈਦ ਜੀ ਸਿਧਾਂਤ ਦੇ ਕਾਰਨ, ਸ਼ਾਂਤੀ ਨਿਕੇਤਨ ਦਾ ਨਾ ਸੁਣ ਕੇ, ਹਟਣ ਨਹੀਂ ਦੇਣਾ ਚਾਹੁੰਦੇ ਸਨ ।

ਗਲੀ ਦੇ ਮੋੜ ਉਤੇ ਇਕ ਆਦਮੀ ਇਕ ਬੁੱਢੀ ਤੋਂ ਮੁਰਗ਼ਾ ਖ਼ਰੀਦ ਰਿਹਾ ਸੀ । ਬੁੱਢੀ ਕਹਿ ਰਹੀ ਸੀ, "ਅਸੀਂ ਪਠਾਣ ਬਾਬਾ ਦੀ ਕਬਰ ਉਤੇ ਸੁੱਖਣਾ ਸੁੱਖੀ ਸੀ, ਇਹ ਮੁਰਗ਼ਾ ਤਾਂ ਅਸੀਂ ਉਨ੍ਹਾਂ ਲਈ ਪਾਲ ਰਹੇ ਆਂ ।"

ਮੁਰਗ਼ਾ ਖ਼ਰੀਦਣ ਵਾਲਾ ਸੱਚਮੁੱਚ ਹੀ ਮੁਰਗ਼ੇ ਲਈ ਵਿਆਕੁਲ ਹੋ ਰਿਹਾ ਸੀ ਅਤੇ ਸਭ ਤਰ੍ਹਾਂ ਦੀਆਂ ਆਫ਼ਤਾਂ ਝੱਲਣ ਲਈ ਤਿਆਰ ਸੀ । ਉਸ ਨੇ ਬੁੱਢੀ ਨੂੰ ਸਮਝਾਉਣਾ ਸ਼ੁਰੂ ਕੀਤਾ ਕਿ ਪਠਾਣ ਬਾਬੇ ਨੂੰ ਤਾਂ ਮੁਰਗ਼ੇ ਤਕ ਮਤਲਬ ਹੈ, ਇਹ ਮੁਰਗ਼ਾ ਹੋਇਆ ਜਾਂ ਉਹ ਮੁਰਗ਼ਾ । ਉਸ ਨੇ ਇਹ ਵੀ ਸਮਝਾਇਆ ਕਿ ਮੁਰਗ਼ੇ ਵੇਚਣ ਦੇ ਦੋ ਤਰੀਕੇ ਹਨ । ਇਕ ਸਿੱਧਾ ਤਰੀਕਾ ਅਤੇ ਇਕ ਲੱਤ ਖਾਣ ਵਾਲਾ ਤਰੀਕਾ । ਉਸ ਨੇ ਬੁੱਢੀ ਨੂੰ ਬੜੇ ਭਲਮਣਸਊ ਨਾਲ ਇਹ ਛੋਟ ਦੇ ਦਿੱਤੀ ਕਿ ਉਹ ਜਿਸ ਢੰਗ ਨਾਲ ਚਾਹੇ ਉਸੇ ਨਾਲ

ਮੁਰਗਾ ਵੇਚ ਸਕਦੀ ਹੈ। ਉਸ ਨੇ ਇਹ ਵੀ ਕਿਹਾ ਕਿ ਅਸੀਂ ਮੁਰਗ਼ਾ ਖ਼ਰੀਦਾਂਗੇ ਹੀ ਨਹੀਂ, ਇਸ ਦਾ ਕੁਝ ਮੁੱਲ ਵੀ ਤਾਰਾਂਗੇ।"

ਰੁੱਪਨ ਬਾਬੂ ਨੇ ਚਲਦੇ ਚਲਦੇ ਉਸ ਆਦਮੀ ਨੂੰ ਟੋਕ ਕੇ ਕਿਹਾ, "ਕੋਈ ਅਫ਼ਸਰ ਆਣ ਵਾਲਾ ਐ ਕੀ ?"

ਉਸ ਆਦਮੀ ਨੇ ਜਵਾਬ ਵਿਚ ਕਿਸੇ ਨੂੰ ਦਸ ਵੀਹ ਗਾਲ੍ਹਾਂ ਸੁਣਾਈਆਂ ਅਤੇ ਉਸੇ ਵਿਚ ਇਹ ਆਤਮ ਕਥਾ ਵੀ ਪਾ ਦਿੱਤੀ ਕਿ ਉਹ ਸਵੇਰ ਤੋਂ ਮੁਰਗ਼ਾ ਲੱਭ ਰਿਹਾ ਹੈ। ਇਹ ਭੂਗੋਲ ਵੀ ਦੱਸਿਆ ਕਿ ਸ਼ਿਵਪਾਲ ਗੰਜ ਬਿਲਕੁਲ ਬਗਲੋਲ ਥਾਂ ਹੈ। ਜਦ ਲੋਕ ਬੋਲਦੇ ਹਨ ਤਾਂ ਲੱਗਦਾ ਹੈ ਚਾਰੇ ਪਾਸੇ ਮੁਰਗੇ ਹੀ ਮੁਰਗੇ ਹਨ, ਪਰ ਖ਼ਰੀਦਣ ਚਲੋ ਤਾਂ ਸਭ ਖੁੱਡੇ ਵਿਚ ਵੜ ਜਾਂਦੇ ਹਨ।

ਰੁੱਪਨ ਬਾਬੂ ਨੇ ਇਸ ਦਾ ਮਤਲਬ ਇਹ ਕੱਢਿਆ ਕਿ ਸ਼ਹਿਰ ਤੋਂ ਉਸ ਦਾ ਹਾਕਮ ਆਉਣ ਵਾਲਾ ਹੈ।

ਜਾਂਦਿਆਂ ਜਾਂਦਿਆਂ ਉਨ੍ਹਾਂ ਨੇ ਹੌਲੀ ਜਿਹੀ ਕਿਹਾ, "ਮੁਰਗੇ ਦਾ ਤਾਂ ਠੀਕ ਹੋ ਗਿਐ, ਉਸ ਦਾ ਕੀ ਬਣੇਗਾ ?"

"ਕਿਸ ਦਾ ?"

ਰੁੱਪਨ ਬਾਬੂ ਨੇ ਇਕ ਇਸ਼ਾਰਾ ਕੀਤਾ, ਪਰ ਉਸ ਆਦਮੀ ਲਈ ਇਹ ਸੂਖਮ ਕਲਾ ਵਾਂਗ ਸੀ। ਉਸ ਨੇ ਸਮਝਣ ਦਾ ਕੋਈ ਜਤਨ ਨਾ ਕੀਤਾ। ਧੌਣ ਟੇਢੀ ਕਰ ਕੇ ਉਸ ਨੇ ਫੇਰ ਪੁੱਛਿਆ, "ਕਿਸ ਦਾ ?"

ਰੁੱਪਨ ਬਾਬੂ ਬੋਲੇ, "ਰਮਚੰਨਾ ਦੀ ਕੁੜੀ ਤਾਂ ਹੁਣ ਸਹੁਰੇ ਜਾ ਚੁਕੀ ਐ। ਹੁਣ ਕੀ ਕਰੋਗੇ ?"

"ਰਾਮ, ਰਾਮ, ਤੁਸੀਂ ਕਿਹੋ ਜਿਹੀ ਗੱਲ ਕਰਦੇ ਓ, ਪੰਡਿਤ ਜੀ !" ਉਸ ਬੰਦੇ ਨੇ ਰੁੱਪਨ ਬਾਬੂ ਨੂੰ ਝਿੜਕ ਪਾਉਂਦਿਆਂ ਕਿਹਾ।

ਥਾਣੇ ਦੇ ਬਾਹਰ, ਕੰਨ ਉਤੇ ਜਨੇਊ ਚਾੜ੍ਹੀ ਬੁਨੈਨ ਤੇ ਅੰਡਰਵੀਅਰ ਵਾਲਾ ਇਕ ਤੰਦਰੁਸਤ ਸਿਪਾਹੀ। ਰੁੱਖਾਂ ਥੱਲੇ ਕੁੱਤਿਆਂ ਵਾਂਗ ਪੱਸਰੇ ਹੋਏ ਚੌਕੀਦਾਰ ! ਟੁੱਟੇ ਕਸੋਰਿਆਂ, ਗੰਦੇ, ਮਖਿਆਲੇ ਪੱਤਿਆਂ ਤੇ ਧੂੰਆਂ ਕੱਢਦੀਆਂ ਚਿਮਨੀਆਂ ਨਾਲ ਸੱਜੀਆਂ ਮਠਿਆਈ ਤੇ ਚਾਹ ਦੀਆਂ ਹੱਟੀਆਂ। ਮਲੀਨ ਤਿਪਾਈਆਂ। ਸੜਕ ਉਤੇ, ਨਸ਼ਾ ਪਾਣੀ ਕਰਨ ਵਾਲੇ ਡਰਾਈਵਰਾਂ ਦੇ ਹੱਥੀਂ ਚੱਲਣ ਵਾਲੇ, ਹੱਤਿਆ-ਅਭਿਲਾਸ਼ੀ, ਘਰਰ-ਘਰਰ

ਕਰਦੇ ਟਰੱਕਾਂ ਦੇ ਕਾਫ਼ਲੇ। ਸਾਈਕਲ ਦੇ ਕੈਰੀਅਰ ਉੱਤੇ, ਘਾਹ ਦੀ ਪੰਡ ਵਾਂਗ, ਕਾਗਜ਼ ਲੱਦੀ ਵਸੂਲੀ ਕਰਨ ਵਾਲੇ। ਤਸੀਲਦਾਰ ਦਾ ਕੌੜਾ ਅਰਦਲੀ। ਸ਼ਰਾਬ ਪੀ ਕੇ, ਨਾਈ ਦੀ ਹੱਟੀ ਉੱਤੇ ਅਕਾਰਨ ਝਗੜਨ ਵਾਲਾ ਪੰਡਿਤ ਰਾਮਧਰ ਦਾ ਬੇਲਗਾਮਾ ਪੁੱਤਰ, ਜਿਸ ਦੀ, ਏਥੋਂ ਦਾ ਡਾਕੀਆ, ਉਸ ਨਾਲੋਂ ਕਿਤੇ ਵਧ ਦਾਰੂ ਪੀ ਕੇ, ਹਫ਼ਤੇ ਵਿਚ ਸਤ ਵਾਰ ਜੁੱਤੀਆਂ ਨਾਲ ਮੁਰੰਮਤ ਕਰਦਾ ਹੈ। ਕਾਲਜ ਵਲੋਂ ਆਉਂਦਿਆਂ, ਇਕ ਦੂਜੇ ਦੇ ਲੱਕ ਦੁਆਲੇ ਬਾਂਹ ਵਲਾ ਕੇ ਤੁਰਦੇ, ਸਾਂਝੇ ਗਾਣੇ ਗਾਉਂਦੇ ਵਿਦਿਆਰਥੀ।

# 25

ਵੈਦ ਜੀ ਦੀ ਬੈਠਕ ਤੋਂ ਲਗਭਗ ਸੌ ਗਜ਼ ਦੀ ਵਿਥ ਉਤੇ ਇਕ ਛੋਟਾ ਜਿਹਾ ਮੈਦਾਨ ਸੀ, ਜਿਸ ਵਿਚ ਕੁਝ ਨਿੰਮ ਦੇ ਬਿਰਛ ਸਨ, ਜਿਨ੍ਹਾਂ ਦੇ ਉੱਪਰ ਸੈਂਕੜੇ ਤੋਤੇ ਟੈਂ ਟੈਂ ਕਰਿਆ ਕਰਦੇ ਸਨ ਤੇ ਜਿਨ੍ਹਾਂ ਦੇ ਹੇਠਾਂ ਸੈਂਕੜੇ ਕੁੱਤੇ ਦੌੜਨ ਭੱਜਣ ਦੀ ਖੇਡ ਖੇਡਦੇ ਹੁੰਦੇ ਸਨ। ਕੁਝ ਦਿਨ ਹੋਏ ਪ੍ਰਾਈਮਰੀ ਸਕੂਲ ਦੇ ਇਕ ਉਤਸਾਹੀ ਅਧਿਆਪਕ ਨੇ ਓਥੇ ਕੁਝ ਮੁੰਡੇ ਇਕੱਠੇ ਕਰ ਕੇ ਕਵਾਇਦ ਕਰਾਉਣੀ ਅਤੇ ਕਬੱਡੀ ਖਿਡਾਉਣੀ ਸ਼ੁਰੂ ਕਰ ਦਿੱਤੀ ਸੀ। ਵੈਦ ਜੀ ਦਾ ਖ਼ਿਆਲ ਸੀ ਕਿ ਇਸ ਦੇ ਪਿੱਛੇ ਰਾਜਨੀਤੀ ਦਾ ਹੱਥ ਹੈ, ਪਰ ਕਿਉਂਕਿ ਉਹ ਅਧਿਆਪਕ ਰਾਮਾਧੀਨ ਭੀਖਮਖੇੜਵੀ ਦੇ ਜੁੱਟ ਦਾ ਸੀ ਇਸ ਲਈ ਵੈਦ ਜੀ ਨੇ ਆਪਣਾ ਖ਼ਿਆਲ ਆਪਣੀ ਬੈਠਕ ਵਿਚ ਪ੍ਰਗਟ ਕਰ ਕੇ ਗੱਲ ਓਥੇ ਦੀ ਓਥੇ ਹੀ ਖ਼ਤਮ ਕਰ ਦਿੱਤੀ। ਓਥੇ ਹਫ਼ਤੇ ਵਿਚ ਇਕ ਵਾਰੀ ਸਥਾਨਕ ਬਜ਼ਾਰ ਲੱਗਦਾ ਸੀ ਜਿਸ ਵਿਚ ਸਾਗ-ਸਬਜ਼ੀ ਵਿਕਣ ਲਈ ਆ ਜਾਂਦੀ ਸੀ ਅਤੇ ਕਦੀ ਕਦੀ ਪਰਚੂਨ ਵਿਚ ਕਣਕ ਦੇ ਕਿਸੇ ਦੁਰਲੱਭ ਬੋਰੇ ਦੇ ਵਿਕਣ ਵਾਲਾ ਅਚੰਭਾ ਵੀ ਦਿੱਸ ਪੈਂਦਾ ਸੀ।

ਪ੍ਰਧਾਨ ਬਣ ਜਾਣ ਪਿੱਛੋਂ ਸਨਿੱਚਰ ਨੇ ਉਸ ਮੈਦਾਨ ਦੇ ਇਕ ਖੂੰਜੇ ਵਿਚ ਲੱਕੜ ਦਾ ਇਕ ਖੋਖਾ ਖੜਾ ਕੀਤਾ ਅਤੇ ਉਸ ਵਿਚ ਪਰਚੂਨ ਦੀ ਇਕ ਦੁਕਾਨ ਖੋਲ੍ਹ ਦਿੱਤੀ। ਇਹ ਕੰਮ ਉਹ ਪ੍ਰਧਾਨ ਬਣਨ ਤੋਂ ਪਹਿਲਾਂ ਕਿਉਂ ਨਹੀਂ ਕਰ ਸਕਿਆ, ਇਸ ਬਾਰੇ ਕਹਿਣ ਲਈ ਉਸ ਕੋਲ ਕੁਝ ਨਹੀਂ ਸੀ।

ਹੋਲੀ ਤੋਂ ਪੰਦਰਾਂ ਦਿਨ ਪਹਿਲਾਂ ਉਹ ਦੁਕਾਨ ਖੁੱਲੀ। ਉਸ ਨੇ ਬਦਰੀ ਪਹਿਲਵਾਨ ਦੀ ਖ਼ੁਸ਼ਾਮਦ ਕਰ ਕੇ ਉਨ੍ਹਾਂ ਤੋਂ ਚੱਠ ਕਰਾਈ। ਚੱਠ ਦਾ ਸਮਾਗਮ ਸਾਦਾ, ਪਰ ਸ਼ਾਨਦਾਰ

ਸੀ। ਛੋਟੇ ਪਹਿਲਵਾਨ ਆਪਣੇ ਇਕ ਦੋ ਸਾਥੀਆਂ ਨਾਲ ਦੁਕਾਨ ਖੁਲ੍ਹਣ ਦੇ ਸਮੇਂ, ਮੌਕੇ ਉੱਤੇ ਜਾ ਕੇ ਲੱਕੜ ਦੇ ਇਕ ਟੁੱਟੇ-ਫੁੱਟੇ ਬੈਂਚ ਉਤੇ ਬੈਠ ਗਏ। ਛੋਟੇ ਨੇ ਦੁਕਾਨ ਤੋਂ ਇਕ ਗੁੜ ਦਾ ਢੇਲਾ ਚੁਕ ਲਿਆ ਤੇ ਆਪਣੇ ਸਾਥੀਆਂ ਵਿਚ ਵੰਡ ਕੇ ਖਾਣਾ ਸ਼ੁਰੂ ਕਰ ਦਿੱਤਾ। ਬਦਰੀ ਪਹਿਲਵਾਨ ਚੁਪਚਾਪ ਜਨਤਾ ਦੇ ਆਉਣ ਦੀ ਉਡੀਕ ਕਰਦੇ ਰਹੇ। ਜਦ ਜਨਤਾ ਦੇ ਨਾਂ ਉਤੇ ਪੰਜ ਦਸ ਲਫ਼ੰਡਰ ਲੋਕ ਟਹਿਲਦੇ ਟਹਿਲਦੇ ਆ ਪਹੁੰਚੇ ਤਾਂ ਬਦਰੀ ਪਹਿਲਵਾਨ ਨੇ ਇਕ ਸੰਖੇਪ, ਪਰ ਅਰਥ ਭਰਪੂਰ ਭਾਸ਼ਣ ਦਿੱਤਾ ਕਿ ਹੁਣ ਸਨਿੱਚਰ ਦਾ ਦਿਨ ਰਾਤ ਵਿਹਲੇ ਬੈਠੇ ਰਹਿਣਾ ਠੀਕ ਗੱਲ ਨਹੀਂ ਹੈ। ਹੁਣ ਦੁਕਾਨ ਖੁਲ੍ਹ ਗਈ ਹੈ, ਜੇ ਇਹ ਸਿੱਧੇ ਰਾਹ ਚੱਲਣਗੇ ਤਾਂ ਦਿਨਾ ਵਿਚ ਹੀ ਬੰਦੇ ਬਣ ਜਾਣਗੇ।

ਸਨਿੱਚਰ ਨੇ ਆਪਣੇ ਹਿਸਾਬ ਨਾਲ ਦੁਕਾਨ ਕਾਫ਼ੀ ਸਜਾ ਵਜਾ ਦਿੱਤੀ ਸੀ। ਲੱਕੜੀ ਦੀ ਕੰਧ ਦੇ ਇਕ ਪਾਸੇ ਕਿਸੇ ਕਮਰ-ਕੱਸ ਲੱਡੂ ਦਾ ਇਸ਼ਤਿਹਾਰ ਸੀ, ਦੂਜੇ ਪਾਸੇ 'ਬਹੁਤਾ ਅੰਨ ਪੈਦਾ ਕਰੋ' ਵਾਲਾ ਬੜਾ ਭਾਰਾ ਪੋਸਟਰ ਲੱਗਾ ਹੋਇਆ ਸੀ, ਜਿਸ ਦਾ ਜ਼ਿਕਰ ਪਹਿਲਾਂ ਹੀ ਕੀਤਾ ਜਾ ਚੁਕਾ ਹੈ। ਬਾਕੀ ਥਾਂ ਉਤੇ ਕਿਸੇ ਬੁੱਢੀ ਦੇ ਈਜਾਦ ਕੀਤੇ ਕੱਜਲ ਦਾ ਅਤੇ ਧੱਦਰੀ, ਖੰਘ, ਦਮੇ ਆਦਿ ਦੀਆਂ ਦਵਾਈਆਂ ਤੇ ਇਕ ਖ਼ਾਸ ਤਰ੍ਹਾਂ ਦੀ ਬੈਟਰੀ ਤੇ ਬਨਾਸਪਤੀ ਘਿਓ, ਆਦਿ ਦਾ ਇਸ਼ਤਿਹਾਰ ਸੀ। ਜਿਨ੍ਹਾਂ ਚੀਜ਼ਾਂ ਦੇ ਇਸ਼ਤਿਹਾਰ ਲੱਗੇ ਹੋਏ ਸਨ, ਉਹ ਆਮ ਤੌਰ ਉਤੇ ਦੁਕਾਨ ਵਿਚ ਨਹੀਂ ਸਨ, ਪਰ ਬਹੁਤ ਕਰ ਕੇ ਉਹ ਚੀਜ਼ਾਂ ਹੀ ਸਨ, ਜਿਨ੍ਹਾਂ ਦਾ ਕੋਈ ਇਸ਼ਤਿਹਾਰ ਨਹੀਂ ਸੀ।

ਦੁਕਾਨ ਉਤੇ ਪਾਨ ਬੀੜੀ ਤੋਂ ਲੈ ਕੇ ਆਟਾ, ਦਾਲ, ਚਾਵਲ, ਗਰਮ ਮਸਾਲਾ, ਆਦਿ ਸਭ ਕੁਝ ਸੀ, ਜੋ ਖੁਲ੍ਹੀ ਤਰ੍ਹਾਂ ਨਾਲ ਖ਼ਰੀਦਿਆ ਅਤੇ ਖਾਧਾ ਜਾਂਦਾ ਸੀ। ਇਸ ਨੂੰ ਤਾਂ ਰਾਜਨੀਤੀ ਦਾ ਉਹ ਪੱਖ ਸਮਝ ਲਵੋ ਜੋ ਮੈਨੀਫ਼ੈਸਟੋਆਂ ਵਿਚ ਲਿਖਿਆ ਮਿਲਦਾ ਹੈ। ਇਸ ਦੇ ਪਿੱਛੋਂ ਉਹ ਪੱਖ ਆਉਂਦਾ ਹੈ ਜੋ ਪਾਰਟੀ ਦੀਆਂ ਬੈਠਕਾਂ ਵਿਚ ਗੁਪਤ ਮਸ਼ਵਰੇ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ ਤੇ ਜਿਸ ਬਾਰੇ ਸਿਰਫ਼ ਭੇਤੀਆਂ ਨੂੰ ਹੀ ਪਤਾ ਹੋ ਸਕਦਾ ਹੈ। ਇਸ ਦੇ ਅੰਦਰ ਉਹ ਚੀਜ਼ਾਂ ਆਉਂਦੀਆਂ ਸਨ ਜੋ ਖੁਲ੍ਹੀਆਂ ਨਹੀਂ ਖ਼ਰੀਦੀਆਂ ਜਾਂਦੀਆਂ, ਪਰ ਖਾਧੀਆਂ ਜਾ ਸਕਦੀਆਂ ਸਨ। ਇਸ ਤਰ੍ਹਾਂ ਦੇ ਮਾਲ ਵਿਚ ਬਹੁਤ ਸਾਰੀਆਂ ਅੰਗਰੇਜ਼ੀ ਦਵਾਈਆਂ ਸਨ ਜਿਨ੍ਹਾਂ ਦੀ ਪ੍ਰਾਪਤੀ ਦਾ ਅਸਲ ਸੋਮਾਂ, ਸਥਾਨਕ ਹਸਪਤਾਲ ਦਾ ਸਟੋਰ ਸੀ। ਇਨ੍ਹਾਂ ਤੋਂ ਛੁਟ ਪਾਊਡਰ ਵਾਲੇ ਅਮਰੀਕੀ ਦੁੱਧ ਦੇ ਡੱਬੇ ਸਨ, ਜੋ ਸਥਾਨਿਕ ਪ੍ਰਾਈਮਰੀ ਸਕੂਲ ਤੋਂ ਆਏ ਸਨ। ਇਸ ਤਰ੍ਹਾਂ ਦੇ ਪਦਾਰਥਾਂ ਵਿਚ ਕੁਝ ਉਹ ਪਦਾਰਥ ਆਉਂਦੇ ਹਨ ਜੋ ਸਿਰਫ਼ ਲੁਕ ਛਿਪ ਕੇ ਹੀ ਖ਼ਰੀਦੇ ਜਾ ਸਕਦੇ ਸਨ ਅਤੇ ਲੁਕ ਛਿਪ ਕੇ ਹੀ ਵਰਤੇ ਜਾ ਸਕਦੇ ਸਨ। ਇਨ੍ਹਾਂ ਵਿਚ ਸੁਲਫ਼ਾ, ਭੰਗ, ਅਤੇ ਚਰਸ ਸਨ। ਅਫ਼ੀਮ ਬਾਰੇ ਸਨਿੱਚਰ ਨੇ ਕੋਈ ਉਚੇਚ ਨਹੀਂ ਸੀ ਵਿਖਾਇਆ, ਕਿਉਂਕਿ

ਪਿੰਡ ਵਿਚ ਅਫ਼ੀਮ ਦਾ ਲੁਕਵਾਂ ਵਿਹਾਰ ਕਰਨ ਦਾ ਅਧਿਕਾਰ ਰਾਮਾਧੀਨ ਭੀਖਮਖੇੜਵੀ ਨੂੰ ਹੀ ਸੀ ।

ਹੋਲੀਆਂ ਤਕ ਸਨਿੱਚਰ ਦੀ ਹੱਟੀ ਨੂੰ ਸਰਕਾਰੀ ਮਾਨਤਾ ਮਿਲ ਗਈ ਸੀ, ਓਥੇ ਸ਼ੱਕਰ ਵੀ ਵਿਕਣ ਲੱਗ ਪਈ ਸੀ, ਜਿਸ ਬਾਰੇ ਇਹ ਗੱਲ ਚੱਲੀ ਹੋਈ ਸੀ ਕਿ ਇਹ ਪਰਮਿਟ ਉਤੇ ਮਿਲਦੀ ਹੈ, ਪਰ ਇਹ ਕਿਸੇ ਨੂੰ ਪਤਾ ਨਹੀਂ ਸੀ ਕਿ ਉਹ ਪਰਮਿਟ ਮਿਲਦਾ ਕਿੱਥੋਂ ਹੈ । ਹੋਲੀ ਦੇ ਦਿਨ ਤੋਂ ਹੀ ਓਥੇ ਦੇਸੀ ਸ਼ਰਾਬ ਵੀ ਵਿਕਣ ਲੱਗ ਪਈ ਸੀ, ਜਿਸ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਸੀ ਕਿ ਉਸ ਵਿਚ ਪਾਣੀ ਮਿਲਿਆ ਹੁੰਦਾ ਸੀ, ਜਦਕਿ ਸਰਕਾਰੀ ਲਾਈਸੈਂਸ ਵਾਲੀ ਦੁਕਾਨ ਦੀ ਸ਼ਰਾਬ ਵਿਚ ਇਹ ਵਿਸ਼ੇਸ਼ਤਾ ਨਹੀਂ ਸੀ ।

ਇਸ ਦੁਕਾਨ ਨੂੰ ਆਪੋ ਆਪਣੇ ਤਰੀਕੇ ਨਾਲ ਸਭ ਦਾ ਆਸ਼ੀਰਵਾਦ ਮਿਲ ਚੁਕਾ ਸੀ। ਬਦਰੀ ਛੋਟੇ, ਵੈਦ ਜੀ, ਪ੍ਰਿੰਸੀਪਲ ਸਾਹਿਬ, ਸਭ ਆ ਕੇ ਆਸ਼ੀਰਵਾਦ ਦੇ ਗਏ ਸਨ । ਪ੍ਰਿੰਸੀਪਲ ਸਾਹਿਬ ਇਹ ਸੁਝਾਉ ਵੀ ਦੇ ਗਏ ਸਨ ਕਿ ਜੇ ਕੁਝ ਥਾਂ ਨਿਕਲ ਸਕੇ ਤਾਂ ਕਾਪੀਆਂ ਕਿਤਾਬਾਂ ਤੇ ਕਾਗ਼ਜ਼ਾਂ ਪੈਨਸਿਲਾਂ ਦੀ ਵਿਕਰੀ ਦਾ ਪ੍ਰਬੰਧ ਵੀ ਹੋ ਜਾਣਾ ਚਾਹੀਦਾ ਹੈ । ਕੋਆਪਰੇਟਿਵਾਂ ਦਾ ਨਵਾਂ ਸੁਪਰਵਾਈਜ਼ਰ ਇਹ ਦੱਸ ਗਿਆ ਸੀ ਕਿ ਦੁਕਾਨ ਦੀ ਇਮਾਰਤ ਠੀਕ ਤਰ੍ਹਾਂ ਬਣ ਜਾਏ ਤਾਂ ਇਸ ਨੂੰ ਕੋਆਪਰੇਟਿਵ ਸਟੋਰ ਮੰਨ ਕੇ ਚਲਾਇਆ ਜਾ ਸਕੇਗਾ । ਸਨਿੱਚਰ ਨੇ ਉੱਤਰ ਵਿਚ ਕਿਹਾ ਸੀ, "ਤੁਸੀਂ ਹੁਣੇ ਈ ਇਸ ਨੂੰ ਕਵਾਪਰੇਟਿਵ ਇਸਟੋਰ ਕਿਉਂ ਨਹੀਂ ਮੰਨ ਲੈਂਦੇ ? ਕਵਾਪਰੇਟਿਵ ਦੀ ਇਮਾਰਤ ਲੱਖਾਂ ਰੁਪਿਆਂ ਦੀ ਬਣਦੀ ਐ । ਇਸੇ ਮਹੱਲੇ ਵਿਚ ਈ ਕਵਾਪਰੇਟਿਵ ਇਸਟੋਰ ਦੀ ਇਮਾਰਤ ਵੀ ਬਣਵਾ ਦੇਣਾ ।"

ਸੁਪਰਵਾਈਜ਼ਰ ਦਾ ਜਵਾਬ ਸੀ, "ਇਸਟੋਰ ਦੀ ਇਮਾਰਤ ਦਾ ਕੀ ਐ ? ਚਾਰ ਇੱਟਾਂ ਖੜੀਆਂ ਕਰਾ ਕੇ ਉੱਪਰ ਛੱਤ ਪਾ ਦਿਓ, ਇਮਾਰਤ ਖੜੀ ਹੋ ਗਈ । ਕਹੋ ਤਾਂ ਕਲ੍ਹ ਬਣ ਜਾਏ । ਪਰ ਵੈਦ ਜੀ ਕਹਿ ਰਹੇ ਸਨ ਕਿ ਤੁਸੀਂ ਪੰਚਾਇਤ ਘਰ ਬਣਵਾ ਰਹੇ ਓ, ਓਸੇ ਵਿਚੋਂ ਇਸਟੋਰ ਵੀ ਨਿਕਲ ਆਵੇਗਾ ।"

ਸਨਿੱਚਰ ਨੇ ਪ੍ਰਧਾਨ ਵਾਲ਼ੇ ਰੋਹਬ ਨਾਲ ਬੋਲਣਾ ਸ਼ੁਰੂ ਕਰ ਦਿੱਤਾ, "ਵੈਦ ਜੀ ਮਹਾਰਾਜ ਦਾ ਇਹੀ ਕੰਮ ਗੜਬੜ ਵਾਲਾ ਐ, ਕਿਸੇ ਨੂੰ 'ਨਾ' ਤਾਂ ਕਹਿ ਈ ਨਹੀਂ ਸਕਦੇ । ਮੈਨੂੰ ਇਹ ਕਹਿ ਰਹੇ ਨੇ । ਓਧਰ ਪ੍ਰਿੰਸੀਪਲ ਸਾਹਿਬ ਨੇ ਕਿਹਾ ਹੋਇਐ ਕਿ ਪੰਚਾਇਤ ਘਰ ਕਾਲਜ ਦੇ ਕੋਲ ਬਣ ਜਾਏਗਾ ਤਾਂ ਲੋੜ ਪੈਣ ਉਤੇ ਇਕ ਦੋ ਕਲਾਸਾਂ ਉਸੇ ਵਿਚ ਬੈਠ ਜਾਇਆ ਕਰਨਗੀਆਂ । ਬਦਰੀ ਪਹਿਲਵਾਨ ਨੂੰ ਕਿਹੈ ਕਿ ਸਨਿੱਚਰ ਦੇ ਬੈਠਣ ਲੇਟਣ ਦਾ ਪ੍ਰਬੰਧ ਓਥੇ ਕਰ ਦਿਓਗੇ ਤਾਂ ਦਿਨ ਰਾਤ ਪੰਚਾਇਤ ਦਾ ਕੰਮ ਈ ਦੇਖੀ ਜਾਵੇਗਾ । ਹੁਣ ਤੁਸੀਂ ਓ ਦੱਸੋ, ਪੰਚਾਇਤ ਘਰ ਦੀ ਇਮਾਰਤ ਨਾ ਹੋਈ, ਕੱਤੇ

ਦੀ ਕੁੱਤੀ ਹੋ ਗਈ। ਪਹਿਲਾਂ ਤੋਂ ਈ ਉਸ ਨੂੰ ਘੇਰਨ ਲਈ ਹਜ਼ਾਰ ਲੋਕ ਬੈਠੇ ਨੇ। ਪਿੰਡ ਬੱਝਾ ਨਹੀਂ, ਉਚੱਕੇ ਪਹਿਲਾਂ ਈ ਆ ਬੈਠੇ ਨੇ।"

ਸੁਪਰਵਾਈਜ਼ਰ ਨੇ ਕਿਹਾ, "ਤਾਂ ਫੇਰ ਵੈਦ ਜੀ ਨਾਲ ਗੱਲ ਕਿਉਂ ਨਹੀਂ ਕਰ ਲੈਂਦੇ? ਜਾਂ ਫੇਰ ਮੈਂ ਈ ਕਰ ਲੈਂਦਾਂ।"

"ਗੱਲ ਕਰਨ ਨਾਲ ਕੀ ਹੋਵੇਗਾ? ਉਨ੍ਹਾਂ ਦੀ ਹਰ ਗੱਲ ਸਾਡੇ ਲਈ ਹੁਕਮ ਹੋਈ।"

ਇਕ ਚਵ੍ਹੀ ਪੰਝੀ ਸਾਲ ਦਾ ਸ਼ਰਮੀਲਾ ਨੌਜਵਾਨ ਤਕਰੀਬਨ ਇਕ ਘੰਟੇ ਤੋਂ ਸਨਿੱਚਰ ਦੀ ਦੁਕਾਨ ਉਤੇ ਬੈਠਾ ਹੋਇਆ ਭਾਸ਼ਣ ਜਿਹਾ ਦੇ ਰਿਹਾ ਸੀ। ਪੰਜ ਚਾਰ ਲੋਕ ਉਸ ਦੀ ਗੱਲ ਧਿਆਨ ਨਾਲ ਸੁਣ ਰਹੇ ਸਨ। ਉਨ੍ਹਾਂ ਵਿਚ ਰੁੱਪਨ ਬਾਬੂ ਵੀ ਸੀ। ਨੌਜਵਾਨ ਦਾ ਭਾਸ਼ਣ ਬਹੁਤ ਹੀ ਸ਼ਰੀਫ਼ਾਨਾ ਅਤੇ ਦਲੀਲ ਭਰਿਆ ਸੀ, ਪਰ ਸੁਣਨ ਵਾਲੇ ਉਸ ਨੂੰ ਆਪਣੇ ਹੀ ਢੰਗ ਨਾਲ ਸਮਝ ਰਹੇ ਸਨ।

ਸਮਝਦਾਰ ਲੋਕਾਂ ਨੂੰ ਇਹ ਮੰਨਣ ਵਿਚ ਕੋਈ ਖ਼ਾਸ ਇਤਰਾਜ਼ ਨਹੀਂ ਸੀ ਕਿ ਮੁੰਡੇ ਜੀਅ ਦਾ ਜੰਜਾਲ ਹੁੰਦੇ ਹਨ। ਨੌਜਵਾਨ ਨੇ ਇਹ ਗੱਲ ਸਮਝਾਉਣ ਲਈ ਇਕ ਮਿਸਾਲ ਦਿੱਤੀ ਕਿ ਘਰ ਵਿਚ ਪਾਈਆ ਕੁ ਖੀਰ ਬਣੇ ਤੇ ਖਾਣ ਵਾਲੇ ਹੋਣ ਸਿਰਫ਼ ਘਰ ਵਾਲਾ ਤੇ ਘਰ ਵਾਲੀ ਤਾਂ ਉਹਨਾਂ ਦੇ ਹਿੱਸੇ ਅੱਧ ਅੱਧ ਪਾ ਆ ਜਾਵੇਗੀ; ਇਕ ਮੁੰਡਾ ਵੀ ਹੋਵੇ ਤਾਂ ਤਿੰਨਾਂ ਨੂੰ ਛਟਾਂਕ ਛਟਾਂਕ ਤੋਂ ਘਟ ਨਹੀਂ ਮਿਲੇਗੀ। ਪਰ ਪੰਜ ਮੁੰਡੇ ਹੋਣ ਤਾਂ ਗੱਲ ਛਟਾਂਕ ਦੀ ਥਾਂ ਤੋਲਿਆਂ ਉਤੇ ਆ ਜਾਵੇਗੀ। ਸੋ ਖੀਰ ਦਾ ਮਜ਼ਾ ਖ਼ਤਮ...।

ਰੁੱਪਨ ਬਾਬੂ ਨੇ ਕਿਹਾ, "ਭਾਈ, ਮੇਰੇ ਤਾਂ ਕੋਈ ਮੁੰਡਾ ਨਹੀਂ ਤੇ ਨਾ ਮੈਂ ਜਾਣਦਾਂ ਕਿ ਮੁੰਡਾ ਹੁੰਦਾ ਕਿਵੇਂ ਐ? ਪਰ ਇਕ ਗੱਲ ਸਮਝਾ ਦਿਓ। ਮੁੰਡੇ ਪੰਜ ਨਹੀਂ, ਦੋ ਤਿੰਨ ਈ ਬੜੇ ਨੇ। ਪਰ ਖੀਰ ਪਾਈਆ ਹੀ ਕਿਉਂ ਬਣਾਈ ਜਾਏ? ਸੇਰ ਕਿਉਂ ਨਾ ਬਣਾ ਲਈਏ?"

ਨੌਜਵਾਨ ਰੁੱਪਨ ਬਾਬੂ ਨਾਲ ਗੱਲ ਕਰਦਿਆਂ ਝਿਜਕ ਰਿਹਾ ਸੀ। ਬੋਲਿਆ, "ਸੇਰ ਖੀਰ ਬਣਾਉਣ ਦੀ ਹੈਸੀਅਤ ਕਿੰਨੇ ਕੁ ਲੋਕਾਂ ਵਿਚ ਐ?"

"ਫੇਰ ਹੈਸੀ ਤ ਵਧਾਉਣ ਦੀ ਗੱਲ ਕਰੋ। ਮੁੰਡਿਆ ਦੇ ਪਿੱਛੇ ਡੰਡਾ ਲੈ ਕੇ ਕਿਉਂ ਪਏ ਓ?"

ਸਨਿੱਚਰ ਨੇ ਹੱਥ ਉੱਚਾ ਕਰ ਕੇ ਪ੍ਰਧਾਨ ਦੀ ਹੈਸੀਅਤ ਨਾਲ ਕਹਿਣਾ ਸ਼ੁਰੂ ਕੀਤਾ, "ਆਦਮੀ ਨੂੰ ਖੱਸੀ ਕਰਨ ਵਿਚ ਕੋਈ ਹਰਜ ਨਹੀਂ। ਪਰ ਮੈਂ ਦੱਸਦਾਂ, ਕਰਨਾ ਕੀ ਚਾਹੀਦੈ। ਕੁਝ ਸਾਲ ਪਹਿਲਾਂ ਸਾਡੇ ਸ਼ਿਵਪਾਲ ਗੰਜ ਵਿਚ ਬਾਂਦਰ ਈ ਬਾਂਦਰ ਹੋ ਗਏ ਸਨ। ਸਾਰੀ ਫ਼ਸਲ ਦਾ ਉਜਾੜਾ ਹੋਣ ਲੱਗ ਪਿਆ ਸੀ। ਅਨੇਕਾਂ ਬਾਂਦਰ ਸਨ ਗਿਣਤੀ ਵਿਚ, ਏਨ੍ਹਾਂ ਮੁੰਡਿਆਂ ਨਾਲੋਂ ਵੀ ਵਧ। ਗੰਜ ਦੇ ਲੋਕ ਸਵੇਰ ਤੋਂ ਈ ਬਾਹਰ ਨਿਕਲ ਪੈਂਦੇ ਅਤੇ ਖੇਤਾਂ ਵਿਚ 'ਲੇਹੋ, ਲੇਹੋ, ਲੇਹੋ', ਚੀਕਦੇ ਬਾਂਦਰਾਂ ਨੂੰ ਇਕ ਘਰ ਤੋਂ ਭਜਾ ਕੇ

ਦੂਜੇ ਘਰ ਵਿਚ ਪੁਚਾ ਦਿਆ ਕਰਦੇ ਸਨ। ਪਰ ਫ਼ਸਲ ਫੇਰ ਵੀ ਨਹੀਂ ਸੀ ਬਚਦੀ। ਫੇਰ ਅਸੀਂ ਪੱਛਮ ਦੇ ਕੁਝ ਆਦਮੀ ਬੁਲਾਏ। ਉਹ ਬਾਂਦਰਾਂ ਨੂੰ ਫੜਨ ਵਿਚ ਉਸਤਾਦ ਸਨ। ਕੁਝ ਦਿਨਾਂ ਵਿਚ ਹੀ ਸਾਰੇ ਬਾਂਦਰ ਫੜੇ ਗਏ ਅਤੇ ਏਥੇ ਨਾਂ ਨਿਸ਼ਾਨ ਨਾ ਰਿਹਾ।"

"ਤੁਸੀਂ ਵੀ ਇਹੋ ਕਰੋ। ਜਿੰਨੇ ਮੁੰਡੇ ਮਿਲਣ, ਉਨ੍ਹਾਂ ਨੂੰ ਫੜ ਫੜ ਕੇ ਬੰਦ ਕਰਾ ਦਿਓ। ਗੋਲੀ ਮਾਰਨ ਦੀ ਲੋੜ ਨਹੀਂ। ਸੁਣਦੇ ਆਂ, ਬਾਂਦਰਾਂ ਨੂੰ ਵਲੈਤ ਭੇਜ ਦਿੱਤਾ ਗਿਆ ਸੀ। ਮੁੰਡਿਆਂ ਨੂੰ ਵੀ ਜਹਾਜ਼ਾਂ ਵਿਚ ਭਰ ਭਰ ਕੇ ਓਥੇ ਈ ਭੇਜ ਦਿਓ। ਓਥੇ ਜਾ ਕੇ ਰਹਿਣ ਤੇ ਟੱਬਰ-ਟੀਰ ਚਲਾਉਣ।"

ਸ਼ਰਮੀਲੇ ਨੌਜਵਾਨ ਨੇ ਕੁਝ ਚਿਰ ਇਨ੍ਹਾਂ ਸੁਝਾਵਾਂ ਉਤੇ ਵਿਚਾਰ ਕੀਤਾ, ਫੇਰ ਝਕ ਕੇ ਬੋਲਿਆ, "ਨਹੀਂ; ਤੁਸੀਂ ਲੋਕ ਤਾਂ ਮਖ਼ੌਲ ਕਰਦੇ ਓ!"

ਉਸ ਨੇ ਖੜੇ ਹੋ ਕੇ ਬੜੇ ਆਦਰ ਨਾਲ ਪੂਜਾ-ਤੰਤਰ ਨੂੰ, ਜੋ ਇਸ ਵੇਲੇ ਸਨਿੱਚਰ ਦੇ ਰੂਪ ਵਿਚ ਸਾਹਮਣੇ ਬੈਠਾ ਸੀ, ਨਮਸਤੇ ਕੀਤੀ ਅਤੇ ਕਿਹਾ, "ਕਲ੍ਹ ਆ ਕੇ ਫੇਰ ਦਰਸ਼ਨ ਕਰਾਂਗਾ।"

ਸਨਿੱਚਰ ਨੇ ਪ੍ਰਧਾਨ ਵਾਲੇ ਲਹਿਜੇ ਵਿਚ ਕਿਹਾ, "ਬੁਰਾ ਨਾ ਮੰਨੀਂ, ਭਰਾਵਾ! ਇਹ ਗੰਜ ਦੇ ਲੋਕਾਂ ਦੇ ਚੁਹਲ ਨੇ। ਕਲ੍ਹ ਆਓਗੇ ਤਾਂ ਵੈਦ ਜੀ ਦੇ ਘਰ ਮੀਟਿੰਗ ਹੋ ਜਾਏਗੀ। ਸਭ ਦੀ ਰਾਏ ਬਣੀ ਤਾਂ ਨਰਬੰਦੀ ਚਲ ਪਵੇਗੀ। ਅਸੀਂ ਤਾਂ ਬ੍ਰਹਮਚਾਰੀ ਬੰਦੇ ਆਂ। ਜੋਰੂ ਵੋਰੂ ਹੈ ਨਹੀਂ। ਕਹੋਗੇ, ਤਾਂ ਅਸੀਂ ਵੀ ਪਾਬੰਦ ਹੋ ਜਾਵਾਂਗੇ। ਸਗੋਂ ਮੌਜ ਰਹੇਗੀ।"

ਲੋਕਾਂ ਨੇ ਖ਼ੁਸ਼ੀ ਖ਼ੁਸ਼ੀ ਨੌਜਵਾਨ ਨੂੰ ਵਿਦਾ ਕੀਤਾ। ਨੌਜਵਾਨ ਭਰੇ ਪੀਤੇ ਮਨ ਨਾਲ ਮੁੜ ਗਿਆ।

ਦਿਨ ਦੇ ਤਕਰੀਬਨ ਤਿੰਨ ਵਜੇ ਸਨ ਅਤੇ ਲੋਕਾਂ ਦੇ ਦਰਵਾਜ਼ੇ ਅਤੇ ਰਸਤੇ ਸੁੰਨਸਾਨ ਸਨ। ਫ਼ਸਲ ਕਟੀਜ ਰਹੀ ਸੀ ਅਤੇ ਆਬਾਦੀ ਦਾ ਕਾਫ਼ੀ ਵੱਡਾ ਹਿੱਸਾ ਖੇਤਾਂ ਖਲਿਆਣਾਂ ਵਿਚ ਗਿਆ ਹੋਇਆ ਸੀ। ਨੌਜਵਾਨ, ਪਲੇਗ ਦੀ ਮਾਰ ਨਾਲ ਉੱਜੜੇ ਕਿਸੇ ਦੇਸ਼ ਵਿਚ ਫਿਰਦੇ ਮਸੀਹਾ ਦੀ ਪੈਂਠ ਨਾਲ, ਸਿੱਧੀ ਨਜ਼ਰ ਅਤੇ ਸਿੱਧੀ ਚਾਲ, ਅੱਗੇ ਵਧਦਾ ਰਿਹਾ।

ਨੌਜਵਾਨ ਨੇ ਲਿਸ਼ ਲਿਸ਼ ਕਰਦੀ ਟੈਰੀਲੀਨ ਦੀ ਬੁਸ਼ਰਟ ਅਤੇ ਅਫ਼ਸਰੀ ਦੀ ਨਿਸ਼ਾਨੀ — ਪੈਂਟ ਪਾਈ ਹੋਈ ਸੀ। ਪਿੰਡ ਦਾ ਸਿਰਾ ਕੁਝ ਦੂਰ ਰਹਿ ਜਾਣ ਉਤੇ ਉਸ ਨੇ ਅਚਾਨਕ ਅਨੁਭਵ ਕੀਤਾ ਕਿ ਉਸ ਦੀ ਬੁਸ਼ਰਟ ਨੇ ਇਕ ਕੁੱਤੇ ਦਾ ਦਿਲ ਚੁਰਾ ਲਿਆ ਹੈ। ਉਹ ਭੌਂਕਦਾ ਹੋਇਆ ਨੌਜਵਾਨ ਦੇ ਗਿੱਟੇ ਵਲ ਵਧ ਰਿਹਾ ਸੀ। ਨੌਜਵਾਨ ਭੱਜ ਕੇ ਸਾਹਮਣੇ ਮਕਾਨ ਵਲ ਹੋ ਲਿਆ ਅਤੇ ਥੜੇ ਉਤੇ, ਟੀਨ ਦੇ ਹੇਠਾਂ ਜਾ ਕੇ ਖੜਾ ਹੋ ਗਿਆ।

ਉਸ ਨੇ ਓਥੇ ਪਈ ਹੋਈ ਹਰ ਹਰ ਦੀ ਇਕ ਛਿਟੀ ਚੁਕ ਲਈ ਅਤੇ ਜਿਵੇਂ ਅਭਿਮਨਯੂ ਟੁੱਟੇ ਹੋਏ ਰਥ ਦਾ ਪਹੀਆ ਚੁਕ ਕੇ ਖੜਾ ਹੋ ਗਿਆ ਹੋਵੇ, ਉਹ ਕੁੱਤਿਆਂ ਦੇ ਚਕਰ-ਵਿਊਹ ਦਾ ਸਾਹਮਣਾ ਕਰਨ ਲਈ ਤਿਆਰ ਹੋ ਗਿਆ।

ਹੱਲਾ ਬੋਲਣ ਵਾਲੇ ਕੁੱਤੇ ਦੇ ਭੌਂਕਣ ਵਿਚ ਪਤਾ ਨਹੀਂ ਕੀ ਜਾਦੂ ਸੀ ਕਿ ਅੱਖ-ਝਪੱਕੇ ਵਿਚ ਹੀ ਚਾਰੇ ਪਾਸੇ ਕੁੱਤੇ ਹੀ ਕੁੱਤੇ ਨਜ਼ਰ ਆਉਣ ਲੱਗ ਪਏ। ਉਹ ਸਾਰੇ ਭੌਂਕ ਰਹੇ ਸਨ। ਜੋ ਭੌਂਕ ਨਹੀਂ ਸਨ ਸਕਦੇ, ਉਹ ਜੋਸ਼ ਨਾਲ ਪੂਛਾਂ ਹਿਲਾ ਰਹੇ ਸਨ ਅਤੇ ਲੱਕ ਮਟਕਾ ਰਹੇ ਸਨ। ਬਹੁਤ ਸਾਰੇ ਕਤੂਰੇ, ਆਪਣੀ ਪਤਲੀ ਅਵਾਜ਼ ਨਾਲ 'ਭਊਂ ਭਊਂ' ਕਰਦੇ, ਅਸਮਾਨ ਨੂੰ ਸਿਰ ਉਤੇ ਚੁਕ ਕੇ ਧਰਤੀ ਉਤੇ ਪਟਕਾ ਰਹੇ ਸਨ।

ਮਕਾਨ ਦਾ ਦਰਵਾਜ਼ਾ ਖੁਲ੍ਹਿਆ ਅਤੇ ਅੰਦਰੋਂ ਗਯਾਦੀਨ ਬਾਹਰ ਨਿਕਲਿਆ। ਉਨ੍ਹਾਂ ਨੇ ਸ਼ਾਂਤੀ ਨਾਲ ਪੁੱਛਿਆ, "ਬਹੁਤ ਰੌਲਾ ਪੈ ਰਿਹੈ।"

ਫੇਰ ਆਪਣੇ ਦਰਵਾਜ਼ੇ ਉਤੇ ਇਕ ਸ਼ਹਿਰੀ ਆਦਮੀ ਨੂੰ ਹਰਹਰ ਦੀ ਪਤਲੀ ਜਿਹੀ ਛਮਕ ਹਿਲਾਉਂਦਿਆਂ ਦੇਖ ਕੇ ਉਨ੍ਹਾਂ ਨੇ ਕੁੱਤਿਆਂ ਨੂੰ ਸ਼ਸ਼ਕਾਰਿਆ। ਨਾਲ ਦੇ ਮਕਾਨ ਤੋਂ ਇਕ ਉੱਦਮੀ ਮੁੰਡੇ ਨੇ ਦੌੜ ਦੌੜ ਕੇ ਕੁੱਤਿਆਂ ਉਤੇ, ਪੱਥਰ ਸੁੱਟਣੇ ਸ਼ੁਰੂ ਕੀਤੇ। ਦੁਸ਼ਮਨ ਦੇ ਪੈਰ ਉੱਖੜ ਗਏ। ਕੁੱਤੇ ਤਿੱਤਰ-ਬਿੱਤਰ ਹੋਣ ਲੱਗ ਪਏ। ਉਨ੍ਹਾਂ ਦੇ ਭੌਂਕਣ ਦੀਆਂ ਅਵਾਜ਼ਾਂ ਥੋੜੀਆਂ ਬਹੁਤ ਜ਼ਰੂਰ ਗੂੰਜਦੀਆਂ ਰਹੀਆਂ।

ਗਯਾਦੀਨ ਨੇ ਸ਼ਰਮੀਲੇ ਨੌਜਵਾਨ ਨੂੰ ਪੁੱਛਿਆ, "ਤੁਸੀਂ ਕੌਣ ਓ, ਭਾਈ ?"

ਇਸ ਸਵਾਲ ਦਾ ਹਰ ਭਾਰਤੀ ਕੋਲ ਇਕੋ ਸੌਖਾ ਜਵਾਬ ਹੈ ਕਿ ਉਹ ਝਟ ਪਟ ਆਪਣੀ ਜਾਤੀ ਦਾ ਨਾਂ ਦੱਸ ਦੇਵੇ। ਉਸ ਨੇ ਕਿਹਾ, "ਮੈਂ ਅੱਗਰਵਾਲ ਆਂ।"

ਕੰਧ ਦੇ ਸਹਾਰੇ ਖੜੀ ਕੀਤੀ ਗਈ ਇਕ ਮੰਜੀ ਨੂੰ ਹੇਠਾਂ ਡੇਗ ਕੇ ਗਯਾਦੀਨ ਨੇ ਕਿਹਾ, "ਬੈਠੋ ਭਾਈ! ਕੀ ਕੰਮ ਕਰਦੇ ਓ ?"

ਨੌਜਵਾਨ ਨੇ ਮੰਜੀ ਉਤੇ ਬੈਠ ਕੇ ਮੂੰਹ ਦਾ ਮੁੜ੍ਹਕਾ ਪੂੰਝਿਆ, ਜੋ ਗਰਮੀ ਕਰ ਕੇ ਨਹੀਂ, ਕੁੱਤਿਆਂ ਦੇ ਭੌਂਕਣ ਕਰ ਕੇ ਸੀ। ਉਸ ਨੇ ਜਵਾਬ ਦਿੱਤਾ, "ਨੌਕਰੀ ਵਿਚ ਆਂ।"

ਗਯਾਦੀਨ ਨੇ ਮੁੰਡੇ ਦੇ ਮੂੰਹ ਨੂੰ ਧਿਆਨ ਨਾਲ ਦੇਖਿਆ। ਉਸ ਉਤੇ ਲੱਜਿਆ ਦੇ ਨਿਸ਼ਾਨ ਸਨ, ਪਰ ਕੁਲ ਮਿਲਾ ਕੇ ਉਹ ਸੋਹਣਾ ਸੀ। ਉਸ ਨੇ ਕਿਹਾ, "ਏਥੇ ਕਿਵੇਂ ਆਏ ਸਾਓ ?"

ਜਵਾਬ ਵਿਚ ਮੁੰਡੇ ਨੇ ਰੁਕ ਰੁਕ ਕੇ ਦੇਸ਼ ਵਿਚ ਹਰ ਰੋਜ਼ ਪੈਦਾ ਹੋਣ ਵਾਲੇ ਮੁੰਡਿਆਂ ਬਾਰੇ ਬੋਲਣਾ ਸ਼ੁਰੂ ਕੀਤਾ। ਕੁਝ ਦੇਰ ਪਿੱਛੋਂ ਗਯਾਦੀਨ ਨੂੰ ਪਤਾ ਲੱਗ ਗਿਆ ਕਿ ਹੋਰ ਲੋਕ ਲਗਾਤਾਰ ਬੱਚੇ ਪੈਦਾ ਕਰ ਰਹੇ ਨੇ ਅਤੇ ਇਸ ਨੌਜਵਾਨ ਦਾ ਖਿਆਲ ਹੈ ਕਿ

ਉਹ ਉਨ੍ਹਾਂ ਨੂੰ ਇਉਂ ਕਰਨ ਤੋਂ ਰੋਕੇ। ਉਨ੍ਹਾਂ ਨੇ ਨੌਜਵਾਨ ਦੀ ਤਨਖ਼ਾਹ ਬਾਰੇ ਇਕ ਸਵਾਲ ਕੀਤਾ ਤੇ ਫੇਰ ਇਸ ਗੱਲ ਉਤੇ ਹੈਰਾਨ ਹੋ ਕੇ ਚੁਪ ਹੋ ਗਏ ਕਿ ਬੱਚਿਆਂ ਦੇ ਜੰਮਣ ਨੂੰ ਠੱਲ੍ਹ ਪਾਉਣ ਬਾਰੇ ਸਿਰਫ਼ ਭਾਸ਼ਣ ਦੇ ਕੇ ਵੀ ਕੋਈ ਆਪਣਾ ਪੇਟ ਪਾਲ ਸਕਦਾ ਹੈ।

ਅਚਾਨਕ ਉਨ੍ਹਾਂ ਨੇ ਪੁੱਛਿਆ, "ਤੁਹਾਡੇ ਬੱਚੇ ਕਿੰਨੇ ਨੇ ?"

"ਇਕ ਵੀ ਨਹੀਂ। ਮੇਰੀ ਤਾਂ ਅਜੇ ਸ਼ਾਦੀ ਵੀ ਨਹੀਂ ਹੋਈ।"

ਗਯਾਦੀਨ ਨੇ ਹੁਣ ਦਿਲਚਸਪੀ ਨਾਲ ਉਸ ਨੌਜਵਾਨ ਨੂੰ ਹੇਠੋਂ ਉੱਪਰ ਤਕ ਦੇਖਿਆ। ਇਕ ਵਾਰ ਫੇਰ ਉਨ੍ਹਾਂ ਨੇ ਪੁੱਛਿਆ, "ਤੁਸੀਂ ਵੈਸ਼ ਅੱਗਰਵਾਲ ਹੋ ?"

ਉਸ ਨੇ ਸਿਰ ਹਿਲਾ ਕੇ ਇਸ ਆਦਰ-ਸੂਚਕ ਵਿਚਾਰ ਦੀ ਪੁਸ਼ਟੀ ਕੀਤੀ ਤਾਂ ਗਯਾਦੀਨ ਹੌਲੀ ਜਿਹੀ ਮੰਜੀ ਤੋਂ ਖਿਸਕ ਕੇ ਉਸ ਦੇ ਨੇੜੇ ਹੋ ਗਏ। ਉਨ੍ਹਾਂ ਨੇ ਨੌਜਵਾਨ ਤੋਂ ਉਸ ਦੇ ਘਰ ਦਾ ਪਤਾ ਪੁੱਛਿਆ। ਉਹ ਨਾਲ ਦੇ ਸ਼ਹਿਰੋਂ ਸੀ। ਫੇਰ ਉਨ੍ਹਾਂ ਨੇ ਉਸ ਦੇ ਪਿਉ ਦਾ ਨਾਂ ਪੁੱਛਿਆ, ਜੋ ਜਾਣ ਪਛਾਣ ਵਾਲੇ ਵਪਾਰੀ ਨਿਕਲੇ। ਫੇਰ ਉਨ੍ਹਾਂ ਦਾ ਹਾਲ ਚਾਲ ਪੁੱਛਿਆ। ਉਨ੍ਹਾਂ ਨੂੰ ਪਤਾ ਲੱਗਾ ਕਿ ਬਹੁਤ ਸਾਰੇ ਛੋਟੇ ਵਪਾਰੀਆਂ ਦੀ ਤਰ੍ਹਾਂ ਉਹ ਵੀ ਇਕ ਛੋਟੇ ਮੋਟੇ ਨੇਤਾ ਬਣ ਗਏ ਹਨ, ਜਿਸ ਦਾ ਨਤੀਜਾ ਇਹ ਹੋਇਆ ਹੈ ਕਿ ਉਨ੍ਹਾਂ ਨੇ ਮੁੰਡੇ ਨੂੰ ਨੌਕਰੀ ਕਰਨ ਲਈ ਘਰ ਤੋਂ ਬਹੁਤੀ ਦੂਰ ਨਾ ਭੇਜ ਕੇ, ਪੰਦਰਾਂ ਮੀਲ ਦੇ ਫ਼ਾਸਲੇ ਉਤੇ ਹੀ ਲਵਾ ਲਿਆ ਹੈ। ਫੇਰ ਉਸ ਦੇ ਭਰਾਵਾਂ ਅਤੇ ਭੈਣਾਂ ਦਾ ਹਾਲ ਪੁੱਛਿਆ ਤਾਂ ਪਤਾ ਲੱਗਾ ਕਿ ਭੈਣ ਦੀ ਸ਼ਾਦੀ ਇਕ ਅਮੀਰ ਸੇਠ ਨਾਲ ਹੋਈ ਹੈ ਤੇ ਨੌਜਵਾਨ ਦਾ ਜੀਜਾ ਕਲਕੱਤੇ ਦਾ ਰਈਸ ਹੈ ਅਤੇ ਉਸ ਦਾ ਛੋਟਾ ਭਰਾ ਆਪਣੇ ਜੀਜੇ ਨਾਲ ਰਲ ਕੇ ਕਾਰੋਬਾਰ ਕਰ ਰਿਹਾ ਹੈ। ਫੇਰ ਕੁਝ ਹੋਰ ਪੁੱਛਣ ਉਤੇ ਪਤਾ ਲੱਗਾ ਕਿ ਉਸ ਅਮੀਰ ਸੇਠ ਦੀ ਇਹ ਤੀਜੀ ਸ਼ਾਦੀ ਹੈ। ਜਦੋਂ ਗਯਾਦੀਨ ਨੇ ਵਲਾਵੇਂ ਨਾਲ ਉਸ ਦੀ ਆਪਣੀ ਸਲਾਹ ਬਾਰੇ ਪੁੱਛਿਆ ਤਾਂ ਉਸ ਨੇ ਦੱਸਿਆ ਕਿ ਪਿਤਾ ਜੀ ਵਲੋਂ ਇਸੇ ਸਾਲ ਵਿਆਹ ਕਰਨ ਦੀ ਆਗਿਆ ਹੈ।

ਅਖ਼ੀਰ ਵਿਚ ਗਯਾਦੀਨ ਨੇ ਨੌਜਵਾਨ ਨੂੰ ਕਿਹਾ, "ਤੁਸੀਂ ਭਾਈ, ਪੜ੍ਹੇ ਲਿਖੇ ਆਦਮੀ ਹੋ, ਤੁਸੀਂ ਤਾਂ ਬੀ.ਏ., ਐਮ.ਏ. ਪਾਸ ਕੁੜੀ ਤੋਂ ਬਿਨਾਂ ਕਿਤੇ ਹੋਰ ਵਿਆਹ ਕਰੋਗੇ ਈ ਨਹੀਂ।"

ਇਸ ਵਾਰੀ ਉਸ ਨੌਜਵਾਨ ਨੇ, ਦੇਸ਼ ਦੇ ਔਸਤ ਨੌਜਵਾਨ ਵਾਂਗ, ਜੋ ਪਿਆਰ ਆਪਣੇ ਨਾਲ ਪੜ੍ਹਨ ਵਾਲੀਆਂ ਕੁੜੀਆਂ ਨਾਲ, ਅਤੇ ਵਿਆਹ ਆਪਣੇ ਪਿਓ ਦੁਆਰਾ ਦਾਜ ਦੀ ਪੌੜੀ ਉਤੋਂ ਉਤਾਰ ਕੇ ਲਿਆਂਦੀ ਗਈ ਕੁੜੀ ਨਾਲ ਕਰਦਾ ਹੈ, ਕਿਹਾ, "ਮੈਂ ਕੁਝ ਨਹੀਂ ਜਾਣਦਾ। ਪਿਤਾ ਜੀ ਜਿਸ ਤਰ੍ਹਾਂ ਹੁਕਮ ਦੇਣਗੇ, ਕਰਾਂਗਾ।"

ਇਹ ਸੁਣ ਕੇ ਇਸ ਤੋਂ ਪਹਿਲਾਂ ਕਿ ਨੌਜਵਾਨ ਮੰਜੀ ਤੋਂ ਉੱਠ ਕੇ ਖੜਾ ਹੁੰਦਾ, ਗਯਾਦੀਨ ਨੇ ਕਿਹਾ, "ਤੁਸੀਂ ਤਾਂ ਬਰਾਦਰੀ ਦੇ ਓ, ਘਰ ਆਏ ਓ ਤਾਂ ਸ਼ਰਬਤ ਪੀ ਕੇ ਜਾਓ, ਸ਼ਰਬਤ ਨਹੀਂ, ਤਾਂ ਦੁੱਧ ਪੀਓ। ਅਛਾ, ਦੁੱਧ ਵੀ ਚੰਗਾ ਨਹੀਂ ਲੱਗਦਾ ਤਾਂ ਚਾਹ ਈ ਸਹੀ।"

ਕਹਿ ਕੇ ਉਨ੍ਹਾਂ ਨੇ ਬੇਲਾ ਨੂੰ ਅਵਾਜ਼ ਦਿੱਤੀ।

ਸ਼ਿਵਪਾਲ ਗੰਜ ਵਿਚ ਖ਼ਬਰ ਫੈਲ ਗਈ ਕਿ ਪੁਰਾਣੇ ਦਰੋਗ਼ਾ ਜੀ, ਜੋ ਵੈਦ ਜੀ ਦੇ ਨਰਾਜ਼ ਹੋਣ ਉਤੇ ਓਥੋਂ ਜਾ ਚੁਕੇ ਸਨ, ਅੱਜ ਜੋਗ ਨਾਥ ਤੋਂ ਮਾਫ਼ੀ ਮੰਗਣ ਲਈ ਆਏ ਹੋਏ ਹਨ ਅਤੇ ਵੈਦ ਜੀ ਦੀ ਬੈਠਕ ਵਿਚ ਮੌਜੂਦ ਹਨ। ਖ਼ਬਰ ਕਾਫ਼ੀ ਹਦ ਤਕ ਸਹੀ ਸੀ।

ਉਹ ਇਸ ਵੇਲੇ ਵੈਦ ਜੀ ਦੀ ਬੈਠਕ ਵਿਚ ਸਨ। ਟੈਰੀਲੀਨ ਦੀ ਬੂਸ਼ਰਟ। ਸੁਨਹਿਰੀ ਚਸ਼ਮਾ। ਮਰੋੜੀਆਂ ਹੋਈਆਂ ਮੁੱਛਾਂ। ਇਸ ਵੇਲੇ ਉਹ ਕੁਝ ਉਸ ਤਰ੍ਹਾਂ ਦੇ ਤੱਲਕੇਦਾਰਾਂ ਵਰਗੇ ਦਿੱਸ ਰਹੇ ਸਨ ਜੋ ਬਹੁਤ ਸਾਰੀਆਂ ਬੇਸਹਾਰਾ ਨੌਜਵਾਨ ਕੁੜੀਆਂ ਦੀ ਹਮਦਰਦੀ ਪਿੱਛੇ ਆਪਣਾ ਇਲਾਕਾ ਛੱਡ ਕੇ ਸ਼ਹਿਰ ਵਿਚ ਰਹਿਣ ਲਈ ਆ ਟਿਕਦੇ ਹਨ। ਉਨ੍ਹਾਂ ਦਾ ਡੀਲ-ਡੌਲ ਕਾਫ਼ੀ ਰੋਅਬ ਵਾਲਾ ਅਤੇ ਗੌਰਵ ਭਰਿਆ, ਪਰ ਅੱਖਾਂ ਵਿਚ ਰਸਿਕਤਾ ਸੀ। ਲੱਗਦਾ ਸੀ ਕਿ ਜ਼ਰਾ ਕੁ ਹੱਲਾਸ਼ੇਰੀ ਮਿਲਦੇ ਸਾਰ ਉਹ ਉਰਦੂ ਦਾ ਕੋਈ ਆਸ਼ਿਕਾਨਾ ਸ਼ਿਅਰ ਸੁਣਾ ਬੈਠਣਗੇ।

ਰੁੱਪਨ ਬਾਬੂ ਅੱਜ ਕਲ੍ਹ ਪ੍ਰਿੰਸੀਪਲ ਦੇ ਖੁੱਲ੍ਹੇ ਵਿਰੋਧੀ ਹੋ ਗਏ ਸਨ ਅਤੇ ਹਮੇਸ਼ਾ ਖੰਨਾ ਮਾਸਟਰ ਦੇ ਘਰ ਬੈਠੇ ਰਹਿੰਦੇ ਸਨ। ਰੰਗ ਨਾਥ ਹਰ ਤੀਜੇ ਦਿਨ ਸ਼ਹਿਰ ਵਾਪਸ ਤੁਰ ਜਾਣ ਦੀ ਗੱਲ ਛੇੜ ਬੈਠਦਾ ਸੀ ਤੇ ਕਦੀ ਕਦੀ ਖੰਨਾ ਮਾਸਟਰ ਦੇ ਘਰ ਵੀ ਜਾ ਆਉਂਦਾ ਸੀ। ਬਦਰੀ ਪਹਿਲਵਾਨ ਤਿੰਨ ਦਿਨ ਪਹਿਲਾਂ ਆਸ ਪਾਸ ਦੇ ਜ਼ਿਲਿਆਂ ਵਿਚ ਚੱਕਰ ਲਾਉਣ ਲਈ ਜਾ ਚੁਕੇ ਸਨ ਕਿਉਂਕਿ ਉਨ੍ਹਾਂ ਦੇ ਦੋ ਤਿੰਨ ਬੱਚੇ-ਜਮੂਰੇ ਆਪਣੇ ਭੋਲੇਪਨ ਕਰ ਕੇ ਬਦਮਾਸ਼ੀ ਤੇ ਡਕੈਤੀ ਦੇ ਅਲਜ਼ਾਮ ਵਿਚ ਫੜੇ ਗਏ ਸਨ। ਇਸ ਵੇਲੇ ਵੈਦ ਜੀ ਦੀ ਬੈਠਕ ਵਿਚ ਵੈਦ ਜੀ, ਦਰੋਗ਼ਾ ਜੀ, ਜੋਗ ਨਾਥ ਤੇ ਛੋਟੇ ਪਹਿਲਵਾਨ ਦੇ ਪਿਤਾ ਕੁਸਹਿਰ ਪ੍ਰਸਾਦ ਮੌਜੂਦ ਸਨ।

ਇਸ ਠਾਣੇ ਵਿਚੋਂ ਬਦਲ ਜਾਣ ਪਿੱਛੋਂ ਦਰੋਗ਼ਾ ਜੀ ਨੂੰ ਕਈ ਔਕੜਾਂ ਆਈਆਂ। ਇਕ ਤਾਂ ਇਹ ਕਿ ਉਨ੍ਹਾਂ ਦੀ ਥਾਂ ਜਿਹੜਾ ਠਾਣੇਦਾਰ ਆਇਆ ਉਹ ਇਸ ਨੀਤੀ ਦੇ

ਮੰਨਣ ਵਾਲਾ ਸੀ ਕਿ ਹੁਣ ਤਕ ਤਾਂ ਝੁੱਗਾ ਚੌੜ ਈ ਸੀ, ਪਰ ਕੋਈ ਗੱਲ ਨਹੀਂ, ਸਭ ਠੀਕ ਹੋ ਜਾਵੇਗਾ। ਇਸੇ ਲਈ ਇਸ ਠਾਣੇ ਦੇ ਕਈ ਮਾਮਲਿਆਂ ਦੇ ਆਧਾਰ ਉਤੇ ਪੁਰਾਣੇ ਦਰੋਗਾ ਜੀ ਵਿਰੁੱਧ ਜਾਂਚ ਪੜਤਾਲ ਹੋਣੀ ਸ਼ੁਰੂ ਹੋ ਗਈ ਸੀ। ਇਸ ਤਰ੍ਹਾਂ ਦੀ ਪੜਤਾਲ ਬੜੀ ਦੁਖਦਾਈ ਘਟਨਾ ਹੁੰਦੀ ਹੈ, ਬਿਨਾਂ ਕਿਸੇ ਅਨੈਸਥੀਸ਼ੀਆ ਦੇ ਆਪ੍ਰੇਸ਼ਨ ਦੀ ਤਰ੍ਹਾਂ, ਭਾਵੇਂ ਕਾਫ਼ੀ ਹਾਊਸ ਦੀਆਂ ਦੰਦ-ਕਥਾਵਾਂ ਦਾ ਨਤੀਜਾ ਕੁਝ ਵੀ ਨਾ ਨਿਕਲੇ। ਇਨ੍ਹਾਂ ਦਿਨਾਂ ਵਿਚ ਮਹਿਕਮੇ ਵਲੋਂ ਦਰੋਗਾ ਜੀ ਦੀ ਚੰਗੀ ਰਗੜਾਈ ਹੋ ਰਹੀ ਸੀ। ਦੂਜੀ ਤਕਲੀਫ਼ ਗਾਂ ਦੀ ਸੀ। ਸ਼ਹਿਰ ਪਹੁੰਚ ਕੇ ਪਤਾ ਲੱਗਾ ਕਿ ਉਨ੍ਹਾਂ ਦੇ ਭਰਾ ਮਿਲਿਟਰੀ ਫ਼ਾਰਮ ਉਤੇ ਕੰਮ ਤਾਂ ਜ਼ਰੂਰ ਕਰਦੇ ਹਨ ਤੇ ਗਾਂ ਨੂੰ ਆਪਣੇ ਕੋਲ ਰਖ ਕੇ ਉਸ ਦੇ ਮੁਫ਼ਤ ਚਾਰੇ ਦਾ ਪ੍ਰਬੰਧ ਵੀ ਕਰ ਸਕਦੇ ਹਨ, ਪਰ ਉਨ੍ਹਾਂ ਦਿਨਾਂ ਵਿਚ ਉਥੇ ਭ੍ਰਿਸ਼ਟਚਾਰ ਬੰਦ ਕਰਨ ਦੀ ਮੁਹਿੰਮ ਚਲ ਰਹੀ ਸੀ, ਸੋ ਗਊ ਮਾਤਾ ਦੀ ਸੇਵਾ ਦਾ ਭਾਰ ਚੁੱਕਣ ਦਾ ਉਸ ਵਿਚ ਜੇਰਾ ਨਹੀਂ ਸੀ। ਗਲੀ ਦੇ ਮਕਾਨ ਵਿਚ ਰਹਿੰਦਿਆਂ ਦਰੋਗਾ ਜੀ ਨੂੰ ਰੋਜ਼ ਸੋਚਣਾ ਪੈਂਦਾ ਸੀ ਕਿ ਗਾਂ ਦਾ ਕੀ ਕੀਤਾ ਜਾਵੇ। ਤੀਜੀ ਮੁਸੀਬਤ ਜੋਗ ਨਾਥ ਦੇ ਮੁਕੱਦਮੇ ਨੇ ਖੜੀ ਕਰ ਦਿੱਤੀ ਸੀ।

ਉਸ ਨੇ ਉਨ੍ਹਾਂ ਉਤੇ ਸਿਵਿਲ ਜੱਜ ਦੀ ਅਦਾਲਤ ਵਿਚ ਅੱਠ ਹਜ਼ਾਰ ਰੁਪਏ ਹਰਜਾਨੇ ਦਾ ਦਾਅਵਾ ਕੀਤਾ ਸੀ। ਉਸ ਦੇ ਬੇਨਤੀ-ਪੱਤਰ ਦੇ ਅੰਤਿਮ ਸ਼ਬਦ ਇਹ ਸਨ :—

"ਕਿ ਪ੍ਰਤੀਵਾਦੀ ਨੇ ਵਾਦੀ ਉਤੇ ਚੋਰੀ ਦਾ ਝੂਠਾ ਜੁਰਮ ਲਾ ਕੇ ਉਸ ਨੂੰ ਨੁਕਸਾਨ ਪੁਚਾਣ ਦੀ ਨੀਅਤ ਨਾਲ ਉਸ ਉਤੇ ਝੂਠਾ ਮੁਕੱਦਮਾ ਚਲਾਇਆ। ਉਸ ਨੂੰ ਤਕਰੀਬਨ ਦੋ ਮਹੀਨੇ ਜੇਲ੍ਹ ਵਿਚ ਰਖਿਆ ਗਿਆ, ਜਿਸ ਨਾਲ ਉਸ ਦੀ ਪੂਰੇ ਸਮਾਜ ਵਿਚ ਬੇਇੱਜ਼ਤੀ ਹੋਈ ਅਤੇ ਉਸ ਦੇ ਕੰਮ ਕਾਰ ਨੂੰ ਬੜਾ ਧੱਕਾ ਲੱਗਾ। ਇਨ੍ਹਾਂ ਸਭ ਚੀਜ਼ਾਂ ਦਾ ਹਰਜਾਨਾ ਕਈ ਲੱਖ ਰੁਪਏ ਬਣਦਾ ਹੈ, ਪਰ ਪ੍ਰਤੀਵਾਦੀ ਦੀ ਹੈਸੀਅਤ ਏਨਾ ਹਰਜਾਨਾ ਦੇਣ ਦੀ ਨਹੀਂ ਹੈ, ਇਸ ਲਈ ਉਸ ਉਤੇ ਐਵੇਂ ਪ੍ਰਤੀਕ ਰੂਪ ਵਿਚ ਅੱਠ ਹਜ਼ਾਰ ਰੁਪਏ ਦਾ ਦਾਅਵਾ ਕੀਤਾ ਜਾਂਦਾ ਹੈ।"

ਦਰੋਗਾ ਜੀ ਦੀ ਹੈਸੀਅਤ ਨੂੰ ਡੰਗ ਕੇ ਉਨ੍ਹਾਂ ਨੂੰ ਜਿਸ ਨੁਕਤੇ ਉਤੇ ਜੋਗ ਨਾਥ ਨੇ ਫ਼ਿਟ ਕੀਤਾ ਸੀ, ਉਸ ਬਾਰੇ ਉਨ੍ਹਾਂ ਨੂੰ ਕੋਈ ਉਲਝਣ ਨਹੀਂ ਸੀ। ਉਲਝਣ ਦਾ ਕਾਰਣ ਇਸ ਮਾਮਲੇ ਵਿਚ ਜਨਤਾ ਦੀ ਦਿਲਚਸਪੀ ਸੀ। ਇਸ ਸ਼ਹਿਰ ਵਿਚ ਤਕਰੀਬਨ ਅੱਧੀ ਦਰਜਨ ਹਿੰਦੀ ਅਤੇ ਉਰਦੂ ਦੇ ਚੀਥੜੇ ਨਿਕਲਦੇ ਸਨ, ਜਿਨ੍ਹਾਂ ਨੂੰ ਸਪਤਾਹਿਕ ਪੱਤਰ ਕਿਹਾ ਜਾਂਦਾ ਸੀ। ਚੀਥੜੇ ਉਡਾਉਣ ਵਾਲੇ ਕੁਝ ਅੱਧ-ਪੜ੍ਹੇ ਲੋਕ ਸਨ ਜੋ ਆਪਣੇ ਆਪ ਨੂੰ ਪੱਤਰਕਾਰ ਕਹਿੰਦੇ ਸਨ ਅਤੇ ਜਿਨ੍ਹਾਂ ਨੂੰ ਪੱਤਰਕਾਰ ਲੋਕ 'ਸ਼ੁਹਦੇ' ਕਹਿੰਦੇ ਸਨ। ਇਨ੍ਹਾਂ ਚੀਥੜਿਆਂ ਵਿਚ ਰੋਜ਼ ਅਦਾਲਤਾਂ ਦਿਆਂ ਨੋਟਿਸਾਂ ਅਤੇ ਸੜਕ ਦੀਆਂ ਘਟਨਾਵਾਂ ਦੇ ਹਾਲ ਛਪਿਆ ਕਰਦੇ ਸਨ। ਨਾਲ ਹੀ ਨਿਸ਼ਚਿਤ ਰੂਪ ਵਿਚ ਹਰ ਚੀਥੜੇ ਵਿਚ

ਕਿਸੇ ਅਫ਼ਸਰ ਦੇ ਜੀਵਨ ਦਾ ਬਿਰਤਾਂਤ ਛਪਦਾ ਸੀ, ਜਿਸ ਵਿਚ ਇਕ ਪਾਤਰ ਉਹ ਆਪ ਹੁੰਦਾ ਤੇ ਸ਼ਰਾਬ ਦੀ ਬੋਤਲ, ਛੋਕਰੀ, ਨੋਟਾਂ ਦੀ ਦੱਥੀ, ਜੂਏ ਤੇ ਦਲਾਲ ਦਾ ਜ਼ਿਕਰ ਦੂਜੇ ਪਾਤਰ ਵਜੋਂ ਹੋਇਆ ਕਰਦਾ ਸੀ। ਇਹ ਚੀਥੜੇ ਅਦਾਲਤਾਂ ਤੇ ਅਫ਼ਸਰਾਂ ਦੀ ਦੁਨੀਆਂ ਵਿਚ ਬੜੇ ਗ਼ੌਰ ਨਾਲ ਪੜ੍ਹੇ ਜਾਂਦੇ ਸਨ ਅਤੇ ਉਨ੍ਹਾਂ ਖੇਤਰਾਂ ਵਿਚ ਹਿੰਦੀ ਉਰਦੂ ਪੱਤਰਕਾਰੀ ਦੇ ਖ਼ਤਰੇ ਦੀ ਦਲੀਲ ਪੇਸ਼ ਕਰਦੇ ਸਨ। ਕਦੇ ਕਦੇ ਅਚਾਨਕ ਕਿਸੇ ਅਫ਼ਸਰ ਦੇ ਜੀਵਨ-ਬਿਰਤਾਂਤ ਦਾ ਖੰਡਨ ਵੀ ਛਪ ਜਾਂਦਾ ਸੀ। ਜਿਸ ਤੋਂ ਪਤਾ ਲੱਗਦਾ ਸੀ ਕਿ ਸੰਪਾਦਕ ਨੇ ਫ਼ਲਾਣੀ ਤਰੀਕ ਦੇ ਚੀਥੜੇ ਵਿਚ ਛਪੀ ਹੋਈ ਘਟਨਾ ਦੀ ਆਪ ਜਾਂਚ ਕੀਤੀ ਹੈ ਅਤੇ ਪਤਾ ਲੱਗਾ ਹੈ ਕਿ ਇਸ ਵਿਚ ਕੋਈ ਸੱਚ ਨਹੀਂ ਹੈ, ਸੋ ਉਨ੍ਹਾਂ ਨੂੰ ਇਸ ਖ਼ਬਰ ਦੇ ਛਪਣ ਦਾ ਅਫ਼ਸੋਸ ਹੈ ਅਤੇ ਆਪਣੇ ਖ਼ਾਸ ਪੱਤਰ-ਪ੍ਰੇਰਕ ਉਤੇ, ਜਿਸ ਨੂੰ ਹੁਣ ਨੌਕਰੀ ਵਿਚੋਂ ਕੱਢ ਕੇ ਮੁੰਗਫਲੀ ਵੇਚਣ ਲਈ ਮਜਬੂਰ ਕਰ ਦਿੱਤਾ ਗਿਆ ਹੈ, ਘੋਰ ਅਫ਼ਸੋਸ ਹੈ। ਜਿਸ ਅਫ਼ਸਰ ਦੇ ਪੱਖ ਵਿਚ ਇਸ ਤਰ੍ਹਾਂ ਦਾ ਖੰਡਨ ਛਪਦਾ ਸੀ ਉਹ ਆਪਣੇ ਸਾਥੀਆਂ ਨੂੰ ਮੁਸਕਰਾ ਕੇ ਕਹਿੰਦਾ ਸੀ, "ਦੇਖਿਆ ?" ਤੇ ਉਸ ਦੇ ਸਾਥੀ ਉਸ ਦੀ ਪਿੱਠ ਪਿੱਛੇ ਕਹਿੰਦੇ ਸਨ ਕਿ ਸੰਪਾਦਕ ਇਸ ਨੂੰ ਚੋਏ ਬਿਨਾਂ ਮੰਨਿਆ ਨਹੀਂ। ਇਸ ਤਰ੍ਹਾਂ ਸਾਹਿੱਤ ਅਤੇ ਸ਼ਾਸਨ ਦਾ ਸੰਬੰਧ ਦਿਨੋ ਦਿਨ ਗਾੜ੍ਹਾ ਹੁੰਦਾ ਜਾਂਦਾ ਸੀ। ਇਨ੍ਹਾਂ ਚੀਥੜਿਆਂ ਦਾ ਸਮਾਜਿਕ ਰਾਜਨੀਤਿਕ ਸਾਂਸਕ੍ਰਿਤਿਕ ਦ੍ਰਿਸ਼ਟੀ ਤੋਂ ਇਹੀ ਲਾਭ ਸੀ।

ਤਾਂ ਇਸੇ ਤਰ੍ਹਾਂ ਦੇ ਇਕ ਚੀਥੜੇ ਨੇ ਦਰੋਗ਼ਾ ਜੀ ਦੇ ਵਿਰੁੱਧ ਜੋਗ ਨਾਥ ਦੇ ਦਾਅਵੇ ਦੀ ਖ਼ਬਰ ਘਸੀਟ ਕੇ ਆਪਣੇ ਮੁਖ ਸਫ਼ੇ ਉਤੇ ਉਛਾਲ ਦਿੱਤੀ ਅਤੇ ਇਸ ਉੱਦੇਸ਼ ਨਾਲ ਕਿ ਖ਼ਬਰ ਨੂੰ ਕੋਈ ਬਿਹੀ ਨਾ ਕਹੇ, ਉਸ ਵਿਚ ਕੁਝ ਸੁਆਦਲੀਆਂ ਤਬਦੀਲੀਆਂ ਕਰ ਕੇ ਹੋਰ ਚੀਥੜਿਆਂ ਨੇ ਉਸ ਖ਼ਬਰ ਨੂੰ ਕਈ ਵਾਰੀ ਕਈ ਢੰਗਾਂ ਨਾਲ ਛਾਪਿਆ। ਸ਼ਹਿਰ ਵਿਚ ਆਉਂਦੇ ਹੀ ਦਰੋਗ਼ਾ ਜੀ ਇਕ ਮਸ਼ਹੂਰ ਵਿਅੱਕਤੀ ਬਣ ਗਏ।

ਅਜੇ ਮੁਕੱਦਮੇ ਦੀ ਪਹਿਲੀ ਪੇਸ਼ੀ ਨਹੀਂ ਪਈ ਸੀ, ਪਰ ਉਨ੍ਹਾਂ ਨੇ ਦੇਖਿਆ ਕਿ ਪੱਤਰਕਾਰਾਂ ਦੇ ਨਾਲ ਨਾਲ, ਉਨ੍ਹਾਂ ਦੇ ਮਹਿਕਮੇ ਵਾਲਿਆਂ ਦੀ ਦਿਲਚਸਪੀ ਵੀ ਉਨ੍ਹਾਂ ਵਿਚ ਵਧ ਗਈ ਹੈ। ਉਹ ਆਪਣੇ ਕਲੱਬ ਵਿਚ ਜਾਂਦੇ ਤਾਂ ਉਨ੍ਹਾਂ ਦੇ ਸਾਥੀ ਉਨ੍ਹਾਂ ਨੂੰ ਲੈਕਚਰ ਦਿੰਦੇ, ਜਿਸ ਦਾ ਅਰਥ ਇਹ ਹੁੰਦਾ ਕਿ ਜ਼ਮਾਨਾ ਖ਼ਰਾਬ ਹੈ। ਟਕੇ ਦੇ ਆਦਮੀ ਤੀਸ ਮਾਰ ਖ਼ਾਂ ਬਣ ਗਏ ਹਨ। ਹੁਣ ਨੌਕਰੀ ਕਰਨ ਦਾ ਹੱਜ ਨਹੀਂ ਰਿਹਾ ਅਤੇ ਤੁਸੀਂ ਤਾਂ ਬੜੇ ਸਮਝਦਾਰ ਆਦਮੀ ਸੀ। ਇਸ ਝਗੜੇ ਵਿਚ ਕਿਵੇਂ ਫਸ ਗਏ ? ਉਨ੍ਹਾਂ ਨੂੰ ਸਾਥੀਆਂ ਪਾਸੋਂ ਏਨੀ ਹਮਦਰਦੀ ਮਿਲਦੀ ਕਿ ਉਨ੍ਹਾਂ ਦਾ ਰਸਤੇ ਉਤੇ ਚਲਣਾ ਔਖਾ ਹੋ ਗਿਆ। ਜਦੋਂ ਸਾਰੇ ਇਕ ਸੁਰ ਹੋਕੇ ਕਹਿਣ ਲੱਗੇ ਕਿ ਘਬਰਾਉਣ ਵਾਲੀ ਕੋਈ ਗੱਲ ਨਹੀਂ, ਅਸੀਂ ਸਭ ਮਿਲ ਕੇ ਸੁਪਰੀਮ ਕੋਰਟ ਤਕ ਲੜਾਂਗੇ; ਨਾਲੇ ਦੇਖੋ, ਸ਼ਾਸਤਰਾਂ ਵਿਚ ਲਿਖਿਆ ਹੈ ਕਿ ਜਿੱਤ ਸੱਚਾਈ ਦੀ ਹੀ ਹੁੰਦੀ ਹੈ, ਤਾਂ ਦਰੋਗ਼ਾ ਜੀ ਦਾ ਦਿਲ ਡੁੱਬਣ ਲੱਗ ਪਿਆ।

ਇਕ ਦਿਨ ਉਨ੍ਹਾਂ ਦੇ ਇਕ ਬਜ਼ੁਰਗ ਸ਼ੁਭ-ਚਿੰਤਕ ਨੇ ਉਨ੍ਹਾਂ ਨੂੰ ਰਾਏ ਦਿੱਤੀ ਕਿ ਤੁਸੀਂ ਵੀ ਅਜੀਬ ਆਦਮੀ ਹੋ ? ਇਹ ਮੁਕੱਦਮੇ ਦਾ ਫੁੰਮਣ ਲਾਈ ਏਧਰ ਓਧਰ ਟਹਿਲਦੇ ਫਿਰਦੇ ਹੋ। ਜਾ ਕੇ ਕਿਸੇ ਤਰਕੀਬ ਨਾਲ ਇਸ ਨੂੰ ਰਫ਼ਾ ਦਫ਼ਾ ਕਿਉਂ ਨਹੀਂ ਕਰਾਉਂਦੇ ?

ਇਸ ਦੇ ਪਿੱਛੋਂ ਉਹ ਵੈਦ ਜੀ ਦੀ ਸ਼ਰਨ ਵਿਚ ਆਏ।

ਉਹ ਲੋਕ ਚੁਪਚਾਪ ਬੈਠੇ ਸਨ। ਜੋ ਗੱਲ ਹੋਣੀ ਸੀ ਉਹ ਸ਼ਾਇਦ ਹੋ ਚੁਕੀ ਸੀ। ਲੋਕ ਵੈਦ ਜੀ ਦੇ ਮੂੰਹ ਵਲ ਦੇਖ ਰਹੇ ਸਨ।

ਅਚਾਨਕ ਦਰੋਗ਼ਾ ਜੀ ਨੇ ਕਿਹਾ, "ਵੈਦ ਜੀ, ਮੇਰੀ ਬਸ ਦਾ ਟਾਈਮ ਹੋ ਰਿਹੈ।"

"ਤਾਂ ਜਿਵੇਂ ਕਹੋ, ਉਵੇਂ ਈ ਕਰਾਂ", ਵੈਦ ਜੀ ਉਸ ਦੀ ਗੱਲ ਮੁੱਕਦਿਆਂ ਹੀ ਬੋਲੇ। "ਤੁਸੀਂ ਪ੍ਰਤਿਵਾਦੀ ਓ, ਜੋਗ ਨਾਥ ਵਾਦੀ ਐ। ਇਸ ਵੇਲੇ ਤੁਸੀਂ ਲੋਕ ਇਕ ਦੂਜੇ ਦੇ ਸਾਹਮਣੇ ਓ। ਆਪੋ ਵਿੱਚੀਂ ਗੱਲ ਕਰ ਕੇ ਮਾਮਲਾ ਸੁਲਝਾ ਲਓ। ਨੌਜਵਾਨਾਂ ਦੀਆਂ ਗੱਲਾਂ ਵਿਚ ਮੈਂ ਕੀ ਦਖ਼ਲ ਦਿਆਂ ?"

ਜੋਗ ਨਾਥ ਨੇ ਕਿਹਾ, "ਮਹਾਰਾਜ, ਇਹ ਕੋਈ ਮੇਰਾ ਆਪਣਾ ਮਾਮਲਾ ਤਾਂ ਹੈ ਨਹੀਂ। ਸ਼ਿਵਪਾਲ ਗੰਜ ਦੀ ਇੱਜ਼ਤ ਦਾ ਮਾਮਲਾ ਐ। ਇਸੇ ਲਈ ਪਿੰਡ-ਸਭਾ ਆਪਣੀ ਵਲੋਂ ਮੁਕੱਦਮੇ ਉਤੇ ਖ਼ਰਚ ਕਰ ਰਹੀ ਐ। ਸੁਲਹ ਵੀ ਪਿੰਡ-ਸਭਾ ਦੀ ਸਲਾਹ ਨਾਲ ਹੋਵੇਗੀ। ਮੈਂ ਤਾਂ ਦਰੋਗ਼ਾ ਜੀ ਤੋਂ ਓਦੋਂ ਵੀ ਛੋਟਾ ਸਾਂ ਤੇ ਹੁਣ ਵੀ ਛੋਟਾ ਹਾਂ। ਹਾਕਮ ਹਾਕਮ ਹੀ ਰਹੇਗਾ, ਪਰ ਮੈਂ ਕੁਝ ਨਹੀਂ ਕਹਿਣਾ, ਤੁਸੀਂ ਜੋ ਕਹਿ ਦਿਓਗੇ ਓਹੀ ਹੋਵੇਗਾ।"

ਦਰੋਗ਼ਾ ਜੀ ਨੂੰ ਲੱਗ ਰਿਹਾ ਸੀ ਕਿ ਸ਼ਾਮ ਦੇ ਪੋਰਚੂਲਾਕਾ ਵਾਂਗ ਉਨ੍ਹਾਂ ਦੀਆਂ ਮੁੱਛਾਂ ਮੁਰਝਾ ਕੇ ਹੇਠਾਂ ਡਿਗਦੀਆਂ ਜਾ ਰਹੀਆਂ ਹਨ, ਪਰ ਮੋਮ ਲਾ ਕੇ ਮੁੱਛਾਂ ਨੂੰ ਮਰੋੜਾ ਚਾੜ੍ਹਨ ਦਾ ਇਹੀ ਲਾਭ ਹੁੰਦਾ ਹੈ ਕਿ ਉਹ ਭਾਵੁਕਤਾ ਦੇ ਕਾਰਨ ਉੱਚੀਆਂ ਨੀਵੀਆਂ ਨਹੀਂ ਹੁੰਦੀਆਂ। ਉਨ੍ਹਾਂ ਨੇ ਕੁਝ ਵੀ ਨਾ ਕਿਹਾ।

ਵੈਦ ਜੀ ਜੋਗ ਨਾਥ ਨੂੰ ਕਹਿਣ ਲੱਗੇ, "ਤਾਂ ਪਿੰਡ-ਸਭਾ ਉਤੇ ਹੀ ਛੱਡ ਦਿਓ। ਸਨਿੱਚਰ ਨਾਲ ਗੱਲ ਕਰ ਲਓ। ਏਨੇ ਵੱਡੇ ਹਾਕਮ ਸ਼ਹਿਰ ਤੋਂ ਏਥੇ ਤਕ ਦੌੜੇ ਆਏ ਨੇ। ਮਾਮਲਾ ਰਫ਼ਾ ਦਫ਼ਾ ਕਰਾ ਦਿਓ।"

ਦਰੋਗ਼ਾ ਜੀ ਦੇ ਮੱਥੇ ਉਤੇ ਤਿਊੜੀਆਂ ਪੈ ਗਈਆਂ। ਬੋਲੇ, "ਸਨਿੱਚਰ ! ਉਹ ਕੌਣ ਐ ?"

"ਤੁਸੀਂ ਨਹੀਂ ਜਾਣਦੇ। ਉਸ ਦਾ ਅਸਲੀ ਨਾਂ ਮੰਗਲ ਪ੍ਰਸਾਦ ਐ। ਸਾਡੇ ਪ੍ਰਧਾਨ ਨੇ। ਓਧਰ ਐ ਉਨ੍ਹਾਂ ਦੀ ਦੁਕਾਨ। ਤੁਸੀਂ ਓਥੇ ਜਾ ਕੇ ਗੱਲ ਕਰ ਲਓ।" ਵੈਦ ਜੀ ਆਦਰ ਨਾਲ ਬੋਲੇ।

ਕਿਸੇ ਨੇ ਕਿਹਾ, "ਸਨਿੱਚਰੇ ਨੂੰ ਏਥੇ ਬੁਲਾ ਲਿਆ ਜਾਏ।"

ਵੈਦ ਜੀ ਨੇ ਗੰਭੀਰਤਾ ਨਾਲ ਕਿਹਾ, "ਪਦ ਦੀ ਮਰਿਆਦਾ ਰੱਖਣੀ ਚਾਹੀਦੀ ਐ। ਪ੍ਰਧਾਨ ਮੰਤਰੀ ਬਣਾਉਣ ਦੇ ਬਾਅਦ ਗਾਂਧੀ ਜੀ, ਨਹਿਰੂ ਜੀ ਦੀ ਕਿੰਨੀ ਇੱਜ਼ਤ ਕਰਦੇ ਸਨ ? ਆਪਸੀ ਸਬੰਧਾਂ ਦੀ ਗੱਲ ਹੋਰ ਐ, ਪਰ ਲੋਕਾਂ ਦੇ ਕਾਰ-ਵਿਹਾਰ ਵਿਚ ਪਦਵੀ ਦੀ ਮਰਿਆਦਾ ਰਖਣੀ ਈ ਪੈਂਦੀ ਐ।"

ਦਰੋਗ਼ਾ ਜੀ ਵਲ ਦੇਖਦਿਆਂ ਉਨ੍ਹਾਂ ਨੇ ਦੁਹਰਾਇਆ, "ਓਥੇ ਦੁਕਾਨ ਉਤੇ ਪਹੁੰਚ ਜਾਓ। ਪ੍ਰਧਾਨ ਜੀ ਆ ਗਏ ਹੋਣਗੇ।"

ਸਨਿੱਚਰ ਆਪਣੀ ਦੁਕਾਨ ਦੇ ਖੋਖੇ ਵਿਚ ਬੈਠਾ ਹੋਇਆ ਦਰੋਗਾ ਜੀ ਅਤੇ ਜੋਗ ਨਾਥ ਦੀ ਉਡੀਕ ਕਰ ਰਿਹਾ ਸੀ। ਖੇਤ ਤੋਂ ਮੁੜਦਿਆਂ ਹੀ ਉਸ ਨੂੰ ਗੰਜ ਦੀ ਪੱਧਤੀ ਅਨੁਸਾਰ ਸੂਹ ਮਿਲ ਗਈ ਸੀ ਕਿ ਜੋਗ ਨਾਥ ਦੇ ਦਾਅਵੇ ਕਰ ਕੇ ਦਰੋਗਾ ਜੀ ਦੀ ਫੂਕ ਨਿਕਲੀ ਹੋਈ ਹੈ ਤੇ ਉਹ ਸੁਲਹ ਲਈ ਲਿੱਲਕੜੀਆਂ ਕੱਢਣ ਆਏ ਹਨ ਤੇ ਉਹਨਾਂ ਨੂੰ ਛਾਪਿਆਂ ਉਤੇ ਘੜੀਸਣਾ ਚਾਹੀਦਾ ਹੈ ਤਾਂ ਜੋ ਦੂਜਿਆਂ ਨੂੰ ਤਾੜਨਾ ਹੋਵੇ ਕਿ ਸ਼ਿਵਪਾਲ ਗੰਜ ਵਿਚ ਵੱਡੇ ਵੱਡੇ ਦਰੋਗਾ ਲੋਕਾਂ ਦੀ ਪੀਪਣੀ ਬੋਲ ਗਈ ਹੈ ਅਤੇ ਇਹ ਘਟਨਾ ਲੋੜ ਵੇਲੇ ਵੀ ਕੰਮ ਆਵੇ। ਸਨਿੱਚਰ ਨੇ ਦਰੋਗਾ ਜੀ ਦੀ ਉਡੀਕ ਵਿਚ ਭੰਗ ਦੀਆਂ ਚਾਰ ਪੰਜ ਪੁੜੀਆਂ ਵੇਚ ਲਈਆਂ। ਫੇਰ ਇਕ ਪੁੜੀ ਕਿਸੇ ਰਾਹ ਜਾਂਦੇ ਆਦਮੀ ਨੂੰ, ਜੋ ਪਿੰਡ ਦੀ ਪੰਚਾਇਤ ਦਾ ਮੈਂਬਰ ਸੀ, ਐਵੇਂ ਹੀ ਦੇ ਦਿੱਤੀ। ਉਸ ਨੇ ਪੁਛਿਆ, "ਇਸ ਦਾ ਕੀ ਕਰਾਂ ?"

"ਰਖ ਲਓ, ਦਰੋਗ਼ਾ ਜੀ ਦੀ ਭੀਂ ਬੋਲਣ ਵਾਲੀ ਐ। ਬੋਲ ਜਾਏ ਤਾਂ ਭੰਗ ਪੀਣੀ। ਭੰਗ ਸਾਡੀ, ਬਦਾਮ ਪਿਸਤਾ ਸ਼ੱਕਰ ਦੁੱਧ, ਸਭ ਤੁਹਾਡਾ।"

ਪੰਚ ਨੇ ਪੁੜੀ ਧੋਤੀ ਦੀ ਡੱਬ ਵਿਚ ਅੜਾ ਲਈ ਤੇ ਮੁਸਕਰਾ ਕੇ ਕਿਹਾ, "ਪ੍ਰਧਾਨ ਜੀ ! ਸਾਡੇ ਉਤੇ ਹੀ ਦਾਅ ਲਾ ਰਹੇ ਓ। ਟਕੇ ਦੀ ਭੰਗ ਵਿਚ ਕੀ ਰਖਿਆ ਪਿਐ। ਅਸਲੀ ਕੀਮਤ ਤਾਂ ਬਦਾਮ ਪਿਸਤੇ ਦੀ ਐ।"

.ਸਨਿੱਚਰ ਨੇ ਇਸ ਤਰ੍ਹਾਂ ਮੂੰਹ ਬਣਾਇਆ ਜਿਵੇਂ ਉਸ ਨੂੰ ਆਪਣੀ ਉਦਾਰਤੀ ਉਤੇ ਕੀਤੇ ਗਏ ਇਸ ਸ਼ੱਕ ਉਤੇ ਸਖ਼ਤ ਨਰਾਜ਼ਗੀ ਹੋਈ ਹੋਵੇ। ਉਸ ਨੇ ਕਿਹਾ, "ਪੁੜੀ ਰਖੀ ਰਖੋ, ਤੁਹਾਨੂੰ ਕੋਈ ਖਾ ਰਹੀ ਐ ? ਦਰੋਗ਼ਾ ਜੀ ਦੀ ਭੀਂ ਬੋਲਣ ਦਿਓ, ਉਸ ਦੇ ਪਿੱਛੋਂ ਅਰਾਮ ਨਾ ਹੋਇਆ ਤਾਂ ਪਿੰਡ-ਸਭਾ ਵਲੋਂ ਭੰਗ-ਭੋਜ ਦੇ ਦਿੱਤਾ ਜਾਏਗਾ।"

ਪੰਚ ਨੇ ਕਿਹਾ, "ਪੰਝੀ ਰੁਪਏ ਉੱਡ ਜਾਣਗੇ।"

"ਉੱਡ ਜਾਣ ਦਿਓ।"

"ਪੰਚਾਇਤ-ਮੰਤਰੀ ਇਸ ਖ਼ਰਚੇ ਉਤੇ ਇਤਰਾਜ਼ ਕਰੇਗਾ।"

ਸਨਿੱਚਰ ਨੇ ਜਲਦੀ ਨਾਲ ਕੋਸ਼ਿਸ਼ ਕਰ ਕੇ ਆਪਣੇ ਆਪ ਨੂੰ ਗ਼ੁੱਸੇ ਵਿਚ ਲਿਆ ਕੇ ਕਿਹਾ, "ਏਥੇ ਕਵਾਪਰੇਟਿਵ ਯੂਨੀਅਨ ਵਿਚ ਦਸ ਸਾਲ ਤੋਂ ਰੋਜ਼ ਸ਼ਾਮ ਨੂੰ ਭੰਗ-ਭੋਜ

ਚੱਲਦੇ। ਕਿਸੇ ਸਾਲੇ ਨੇ ਇਤਰਾਜ਼ ਨਹੀਂ ਲਾਇਆ, ਪਿੰਡ-ਸਭਾ ਦੇ ਭੰਗ-ਭੋਜ ਵਿਚ ਕੋਈ ਕੀ ਖਾ ਕੇ ਇਤਰਾਜ਼ ਲਾਏਗਾ ?''

ਦਰੋਗਾ ਜੀ ਅਤੇ ਜੋਗ ਨਾਥ ਆਉਂਦੇ ਹੋਏ ਦਿਖਾਈ ਦਿੱਤੇ। ਸਨਿੱਚਰ ਨੇ ਪਹਿਲਾਂ ਕਮੀਜ਼ ਚੁਕ ਕੇ ਪਾਉਣੀ ਚਾਹੀ। ਇਹ ਕਮੀਜ਼, ਚੋਣ ਦੇ ਪਿੱਛੋਂ ਬਣੀ ਸੀ ਅਤੇ ਵੈਦ ਜੀ ਦੇ ਹੁਕਮ ਨਾਲ ਖ਼ਾਸ ਖ਼ਾਸ ਮੌਕਿਆਂ ਉਤੇ ਪਾਈ ਜਾਂਦੀ ਸੀ। ਫੇਰ ਪਤਾ ਨਹੀਂ, ਕੀ ਸੋਚ ਕੇ, ਉਸ ਨੇ ਉਸ ਨੂੰ ਚਾਵਲਾਂ ਦੀ ਟੋਕਰੀ ਉਤੇ ਰਖ ਦਿੱਤਾ। ਨੰਗੇ ਪਿੰਡੇ ਉਤੇ ਇਕ ਵਾਰੀ ਹੱਥ ਫੇਰਿਆ, ਬੋਦੀ ਸਿਰ ਉਤੇ ਚੰਗੀ ਤਰ੍ਹਾਂ ਖੜੀ ਕਰ ਲਈ ਅਤੇ ਕੱਛੇ ਨੂੰ ਚੱਡਿਆਂ ਤਕ ਉੱਪਰ ਖਿਸਕਾ ਲਿਆ। ਉਸ ਦੇ ਪਿੱਛੋਂ ਅਵਧੂਤਾਂ ਵਾਲੀ ਸ਼ੈਲੀ ਵਿਚ ਉਹ ਦਰੋਗਾ ਜੀ ਦਾ ਸੁਆਗਤ ਕਰਨ ਲਈ ਤਿਆਰ ਹੋ ਗਿਆ, ਅਰਥਾਤ ਕਿਸੇ ਫ਼ਰਜ਼ੀ ਗਾਹਕ ਲਈ ਤਕੜੀ ਉਤੇ ਕੁਝ ਸੌਦਾ ਤੋਲਣ ਲੱਗ ਪਿਆ।

ਜੋਗ ਨਾਥ ਨੇ ਆਉਂਦਿਆਂ ਹੀ ਕਿਹਾ, ''ਪ੍ਰਧਾਨ ਜੀ ਦਰੋਗਾ ਜੀ ਆਏ ਨੇ।''

ਸਨਿੱਚਰ ਨੇ ਦਰੋਗਾ ਜੀ ਦੇ ਸਿਰ ਉੱਪਰ ਦੀ ਵੇਖ ਕੇ ਪੁੱਛਿਆ, ''ਕਿਥੇ ਨੇ ?''

''ਆਹ ਈ ਨੇ।''

ਸਨਿੱਚਰ ਨੇ ਸਾਹਮਣੇ ਪਈ ਬੈਂਚ ਵਲ ਇਸ਼ਾਰਾ ਕਰ ਕੇ ਉਨ੍ਹਾਂ ਨੂੰ ਰੁੱਖੇ ਹੋ ਕੇ ਕਿਹਾ, ''ਬੈਠੋ ਦਰੋਗਾ ਜੀ ! ਤੁਸੀਂ ਬਿਨਾਂ ਵਰਦੀ ਦੇ ਸਾਓ। ਪਛਾਣਨ ਵਿਚ ਕੁਝ ਔਖ ਹੋਈ।''

ਦਰੋਗਾ ਜੀ ਬੈਂਚ ਉਤੇ ਬੈਠ ਗਏ। ਉਸ ਦੀ ਮਿੱਟੀ ਝਾੜਨ ਨੂੰ ਉਨ੍ਹਾਂ ਨੇ ਨੀਤੀ ਦੇ ਵਿਰੁੱਧ ਸਮਝਿਆ। ਉਨ੍ਹਾਂ ਦੇ ਨਾਲ ਹੀ ਜੋਗ ਨਾਥ ਵੀ ਬੈਠ ਗਿਆ।

ਦਰੋਗਾ ਜੀ ਨੇ ਕਹਿਣਾ ਸ਼ੁਰੂ ਕੀਤਾ ਕਿ ਸਨਿੱਚਰ ਵਰਗੇ ਪ੍ਰਧਾਨ ਦੇ ਹੱਥ ਵਿਚ ਸ਼ਿਵਪਾਲ ਗੰਜ ਬਹੁਤ ਤਰੱਕੀ ਕਰੇਗਾ। ਉਨ੍ਹਾਂ ਨੇ ਅਫ਼ਸੋਸ ਵੀ ਪ੍ਰਗਟ ਕੀਤਾ ਕਿ ਏਥੇ ਆਪਣੀ ਨੌਕਰੀ ਦੇ ਦਿਨਾਂ ਵਿਚ ਉਨ੍ਹਾਂ ਦੀ ਸਨਿੱਚਰ ਨਾਲ ਜਾਣ ਪਛਾਣ ਨਹੀਂ ਹੋ ਸਕੀ। ਉਨ੍ਹਾਂ ਨੇ ਕਿਹਾ ਕਿ ਜੋਗ ਨਾਥ ਨੂੰ ਕੁਝ ਗ਼ਲਤ-ਫ਼ਹਿਮੀ ਹੋ ਗਈ ਹੈ, ਜਿਸ ਕਰ ਕੇ ਉਨ੍ਹਾਂ ਨੇ ਇਕ ਦਾਅਵਾ......।

ਸਨਿੱਚਰ ਨੇ ਗੱਲ ਟੋਕ ਕੇ ਕਿਹਾ, ''ਗ਼ਲਤ-ਫ਼ਹਿਮੀ ? ਇਹ ਕੌਣ ਚਿੜੀ ਹੈ ? ਤੁਸੀਂ ਅੰਗਰੇਜ਼ੀ ਛੱਡ ਕੇ ਦੇਸੀ ਬੋਲੀ ਵਿਚ ਦੱਸੋ। ਅਸੀਂ ਪੇਂਡੂ ਆਦਮੀ ਆਂ। ਕੁਝ ਇਸ ਤਰ੍ਹਾਂ ਬੋਲੋ ਕਿ ਗੱਲ ਸਮਝ ਆ ਜਾਏ।''

ਦਰੋਗਾ ਜੀ ਦੀਆਂ ਮੁੱਛਾਂ ਤੇ ਜੰਮੇ ਹੋਏ ਮੋਮ ਨੇ ਉਨ੍ਹਾਂ ਦੀ ਇੱਜ਼ਤ ਬਚਾਈ। ਉੱਠੀਆਂ ਮੁੱਛਾਂ ਦੀ ਛਤਰ-ਛਾਇਆ ਵਿਚ ਅਵਾਜ਼ ਨੂੰ ਬਹੁਤ ਹੀ ਮਿੱਠਾ ਬਣਾ ਕੇ ਉਨ੍ਹਾਂ ਨੇ ਸਮਝਾਇਆ, ''ਜੋਗ ਨਾਥ ਨੂੰ ਕੁਝ ਭਰਮ ਹੋ ਗਿਐ ਕਿ... ।''

ਸਨਿੱਚਰ ਨੇ ਕਿਹਾ, "ਭਰਮ ਹੋ ਗਿਐ ਤਾਂ ਇਸ ਮੁਕੱਦਮੇ ਵਿਚ ਸਾਫ਼ ਹੋ ਜਾਵੇਗਾ। ਚਾਰ ਪੇਸ਼ੀਆਂ ਪਿੱਛੋਂ ਪਤਾ ਲੱਗ ਜਾਏਗਾ ਕਿ ਭਰਮ ਕਿਸ ਨੂੰ ਐ।"

ਦਰੋਗਾ ਜੀ ਨੇ ਬੈਂਚ ਉਤੇ ਕੋਈ ਵੀ ਹਿਲਜੁਲ ਨਾ ਦਿਖਾਈ। ਘੜੀ ਦੇਖਦੇ ਹੋਏ ਬੋਲੇ, "ਦੇਖੋ ਪ੍ਰਧਾਨ ਜੀ! ਤੁਸੀਂ ਇਹੀ ਸਮਝ ਲਓ ਕਿ ਭਰਮ ਮੈਨੂੰ ਈ ਹੋਇਆ ਸੀ। ਭੁੱਲ ਮੇਰੀ ਸੀ। ਮੈਨੂੰ ਪੂਰੀ ਸ਼ਹਾਦਤ ਦੇਖੇ ਬਿਨਾਂ ਇਸ ਮੁਕੱਦਮੇ ਨੂੰ ਹੱਥ ਨਹੀਂ ਸੀ ਪਾਉਣਾ ਚਾਹੀਦਾ। ਮੈਂ ਹੁਣ ਸੁਲਹ ਕਰਨ ਨੂੰ ਤਿਆਰ ਆਂ। ਤੁਸੀਂ ਜੋ ਸਹੀ ਸਮਝੋ ਉਹੀ ਕੀਤਾ ਜਾਏ।"

ਜੋਗ ਨਾਥ ਮੁਸਕਰਾਇਆ, ਪਰ ਸਨਿੱਚਰ ਨੇ ਗੰਭੀਰਤਾ ਨਾਲ ਕਿਹਾ, "ਕੀ ਕਹਿੰਦੇ ਓ, ਜੋਗ ਨਾਥ।"

"ਮੈਂ ਕੀ ਕਹਿਣੈ। ਮੈਂ ਤਾਂ ਓਦੋਂ ਵੀ ਗੁੰਡਾ ਸਾਂ ਤੇ ਹੁਣ ਵੀ ਗੁੰਡਾ ਆਂ। ਕਹਿਣਾ ਸੁਣਨਾ ਤਾਂ ਤੁਸੀਂ ਓ ਐ। ਵੈਸੇ ਮੇਰੀ ਰਾਏ ਪੁੱਛਦੇ ਓ ਤਾਂ ਇਹ ਵੀ ਸੁਣ ਲਓ। ਦਰੋਗਾ ਜੀ ਜੋ ਕਹਿ ਰਹੇ ਨੇ, ਉਹੀ ਲਿਖ ਕੇ ਦੇ ਦੇਣ। ਮਾਮਲਾ ਖ਼ਤਮ ਸਮਝ ਲਿਆ ਜਾਵੇਗਾ।"

ਦਰੋਗਾ ਜੀ ਕੁਝ ਨਹੀਂ ਬੋਲੇ। ਸਨਿੱਚਰ ਥੋੜੀ ਦੇਰ ਤਕ ਸੋਚਦਾ ਰਿਹਾ, ਫੇਰ ਬੋਲਿਆ, "ਮੈਂ ਦੱਸਾਂ ਦਰੋਗਾ ਜੀ, ਚਲੋ ਵੈਦ ਜੀ ਨਾਲ ਗੱਲ ਕਰ ਲਈ ਜਾਏ।"

ਦਰੋਗਾ ਜੀ ਨੇ ਕਿਹਾ, "ਉਨ੍ਹਾਂ ਨਾਲ ਤਾਂ ਮੈਂ ਗੱਲ ਕਰ ਚੁੱਕਾਂ। ਉਹ ਕਹਿੰਦੇ ਨੇ ਮਾਮਲਾ ਪਿੰਡ-ਸਭਾ ਦੇ ਹੱਥ ਵਿਚ ਐ। ਜੋਗ ਨਾਥ ਦਾ ਮੁਕੱਦਮਾ ਪਿੰਡ-ਸਭਾ ਈ ਲੜ ਰਹੀ ਐ। ਉਨ੍ਹਾਂ ਦਾ ਕਹਿਣਾ ਐ ਕਿ ਮੁਕੱਦਮਾ ਵਾਪਸ ਲੈਣ ਲਈ ਫ਼ੈਸਲਾ ਤੁਸੀਂ ਓ ਕਰੋਗੇ। ਵੈਦ ਜੀ ਤਾਂ ਪਿੰਡ-ਪੰਚਾਇਤ ਦੇ ਮੈਂਬਰ ਵੀ ਨਹੀਂ।"

"ਹਾਂ, ਉਹ ਤਾਂ ਠੀਕ ਐ", ਸਨਿੱਚਰ ਨੇ ਹਵਾ ਬੰਨ੍ਹਦਿਆਂ ਕਿਹਾ। ਫੇਰ ਠਹਿਰ ਕੇ ਗੱਲ ਤੋਰੀ, "ਫੇਰ ਵੀ ਵੈਦ ਜੀ ਨਾਲ ਗੱਲ ਕਰ ਲਈਏ।"

"ਪਰ ਉਹ ਤਾਂ ਕਹਿੰਦੇ ਨੇ ਮੈਂ ਮੈਂਬਰ ਤਕ ਨਹੀਂ।"

ਸਨਿੱਚਰ ਨੇ ਚਾਵਲਾਂ ਦੀ ਟੋਕਰੀ ਤੋਂ ਕਮੀਜ਼ ਚੁਕ ਕੇ ਜ਼ੋਰ ਨਾਲ ਛੰਡੀ। ਘੱਟਾ ਉੱਡਿਆ, ਪਰ ਦਰੋਗਾ ਜੀ ਨੇ ਨੱਕ ਨਹੀਂ ਚਾੜ੍ਹਿਆ। ਕਮੀਜ਼ ਪਾਉਂਦਿਆਂ ਉਹ ਬੋਲੇ, "ਚਲੋ, ਅਖ਼ੀਰ ਚੱਲਣਾ ਤਾਂ ਓਸੇ ਦਰਬਾਰ ਵਿਚ ਐ।"

ਉਸ ਦਿਨ ਸ਼ਾਮ ਵੇਲੇ ਪਿੰਡ ਸਭਾ ਵਲੋਂ ਭੰਗ-ਭੋਜ ਹੋਇਆ। ਗਾਂਧੀ ਚਬੂਤਰੇ ਉਤੇ ਕਈ ਸਿਲ-ਵੱਟੇ ਇਕੱਠੇ ਖੜਕਣ ਲੱਗ ਪਏ। ਘੱਟੇ ਮਿੱਟੀ ਵਿਚ ਭੰਗ ਦੀ ਪਿਸਾਈ ਹੋਈ। ਕਿਤੇ ਭੰਗ, ਨਸ਼ਾ ਚਾੜ੍ਹਨ ਤੋਂ ਇਨਕਾਰ ਨਾ ਕਰ ਦੇਵੇ, ਇਸ ਖ਼ਤਰੇ ਨੂੰ ਟਾਲਣ ਲਈ ਉਸ ਵਿਚ ਧਤੂਰੇ ਦੇ ਕੁਝ ਬੀਜ ਵੀ ਮਿਲਾ ਲਏ ਗਏ। ਬਦਾਮ ਪਿਸਤਾ, ਕਾਲੀ ਮਿਰਚ, ਇਲਾਇਚੀ ਅਤੇ ਦਸ ਵੀਹ ਤਰ੍ਹਾਂ ਦੀਆਂ ਅਣਪਛਾਤੀਆਂ ਵਸਤਾਂ ਪੀਹ ਕੇ ਉਸ ਵਿਚ ਪਾਈਆਂ ਗਈਆਂ। ਇਸ ਮਿਕਸਚਰ ਨੂੰ ਦੁੱਧ ਤੇ ਪਾਣੀ ਵਿਚ ਘੋਲਿਆ ਗਿਆ ਅਤੇ ਦੇਖਦੇ ਦੇਖਦੇ ਕਈ ਬਾਲਟੀਆਂ ਨਕਾ-ਨਕ ਭਰ ਗਈਆਂ। ਬਾਂਦਰਾਂ ਵਰਗੀ ਟਪੂਸੀ ਮਾਰ ਕੇ ਸਨਿੱਚਰ ਨੇ ਪਹਿਲਾਂ ਭੰਗ ਦਾ ਇਕ ਗਲਾਸ ਇਕ ਦਰੱਖ਼ਤ ਦੇ ਥੱਲੇ ਪਏ ਸ਼ਿਵਲਿੰਗ ਉਤੇ ਚੜ੍ਹਾਇਆ ਅਤੇ ਨਾਲ ਹੀ ਭੰਗ ਨਾਲ ਸੰਬੰਧਿਤ ਸੈਂਕੜੇ ਮੰਤਰ ਅਤੇ ਅਰਦਾਸਾਂ ਜ਼ਬਾਨੀ ਉੱਚਾਰਨ ਲੱਗ ਪਿਆ। ਪੁਰਾਣੇ ਜ਼ਮਾਨੇ ਦਾ ਅਨਪੜ੍ਹ ਆਦਮੀ ਵੀ ਅੱਜ ਦੇ ਪੜ੍ਹੇ ਹੋਏ ਦੇ ਮੁਕਾਬਲੇ ਵਿਚ ਕਿੰਨਾ ਕੁਝ ਜ਼ਿਆਦਾ ਜਾਣਦਾ ਹੈ — ਇਸ ਭਾਵਨਾ ਨਾਲ ਲੋਕਾਂ ਨੇ ਉਪਮਾ ਵਿਚ ਸਿਰ ਹਿਲਾਉਣੇ ਸ਼ੁਰੂ ਕਰ ਦਿੱਤੇ। ਫ਼ੇਰ ਭੰਗ ਵੰਡੀ ਜਾਣ ਲੱਗ ਪਈ।

ਪਤਾ ਨਹੀਂ ਕਿੰਨਾ ਛੋਕਰ-ਵਾਧਾ ਗਾਂਧੀ ਚਬੂਤਰੇ ਦੇ ਕੋਲ ਇਕੱਠਾ ਹੋ ਗਿਆ ਸੀ। ਉਨ੍ਹਾਂ ਦੀਆਂ ਅੱਖਾਂ ਵਿਚੋਂ ਗਿੱਡ ਵਗ ਰਹੀ ਸੀ। ਮੂੰਹ ਵਿਚੋਂ ਰਾਲਾਂ ਟਪਕ ਰਹੀਆਂ ਸਨ। ਪੇਟ ਤਕਰੀਬਨ ਸਭ ਦੇ ਨਿਕਲੇ ਹੋਏ ਸਨ। ਇਹ ਸਪਸ਼ਟ ਸੀ ਕਿ ਉਨ੍ਹਾਂ ਦੇ ਘਰਾਂ ਵਿਚ ਖਾਣ ਪੀਣ ਦੀ ਕੋਈ ਘਾਟ ਨਹੀਂ ਹੈ। ਮੁੰਡਿਆਂ ਦੀ ਅਵਾਜ਼ ਚਿਚਲਾਉਂਦੀ ਹੋਈ ਅਤੇ ਕਦੇ ਕਦੇ ਭਰੜਾਈ ਹੋਈ ਨਿਕਲਦੀ ਸੀ, ਪਰ ਇਸ ਤੋਂ ਵੀ ਵਧੇਰੇ ਅਸੁਭਾਵਿਕ ਉਨ੍ਹਾਂ ਦੇ ਚਿਹਰੇ ਉਤੇ ਫੈਲੀ ਹੋਈ ਖ਼ੁਸ਼ੀ ਸੀ। ਹਰ ਸਮਝਦਾਰ ਬੰਦਾ ਸਮਝ ਸਕਦਾ ਸੀ ਕਿ ਅੱਗੇ ਦੀ ਪੀੜ੍ਹੀ ਜ਼ੋਰ ਨਾਲ ਚੀਕ ਕੇ ਬੋਲੇਗੀ ਅਤੇ ਹਰ ਹਾਲਤ ਵਿਚ ਫੁੱਲੇ ਹੋਏ ਪੇਟ ਅਤੇ ਹੱਸਦੇ ਹੋਏ ਚਿਹਰੇ ਨਾਲ ਜੀ ਲਵੇਗੀ। ਭੰਗ ਪਹਿਲਾਂ ਇਨ੍ਹਾਂ ਮੁੰਡਿਆ ਵਲੋਂ ਵੰਡੀਜਣੀ ਸ਼ੁਰੂ ਹੋਈ। ਉਹ ਦੁੱਧ ਦਾ ਸੁਆਦ ਬੇਸ਼ਕ ਨਾ ਜਾਣਦੇ ਹੋਣ, ਪਰ ਭੰਗ ਦੇ ਸੁਆਦ ਉਤੇ 'ਬਹੁਤ ਵਧੀਆ', 'ਫ਼ਸਟ ਕਲਾਸ' ਵਰਗੀ ਰਾਏ ਦੇ ਕੇ ਉਸ ਨੂੰ ਡੀਕ ਲਾ ਕੇ ਪੀਣ ਲੱਗ ਪਏ।

ਉਸੇ ਰਾਤ ਜੋਗ ਨਾਥ ਦੇ ਸ਼ਰਾਬਖ਼ਾਨੇ ਵਿਚ ਖ਼ਾਸ ਖ਼ਾਸ ਲੋਕਾਂ ਨੂੰ ਸ਼ਰਾਬ ਦਾ ਭੋਜ ਦਿੱਤਾ ਗਿਆ। ਉਸ ਵਿਚ ਮੁਖ ਮਹਿਮਾਨ ਉਸ ਆਦਮੀ ਨੂੰ ਬਣਾਇਆ ਗਿਆ ਜੋ ਕੁਝ

ਦਿਨ ਪਹਿਲਾਂ ਗਵਾਂਢ ਦੇ ਪਿੰਡ ਵਿਚ ਕਤਲ [illegible] ਜੁਰਮ ਵਿਚੋਂ ਬਰੀ ਹੋ ਕੇ ਵਾਪਸ ਆਇਆ ਸੀ। ਉਸ ਦੀ ਮੌਜੂਦਗੀ ਵਿਚ ਵ[illegible]ਣ ਪਹਿਲਾਂ ਤੋਂ ਜ਼ਿ[illegible]ਦਾ ਇੱਜ਼ਤ ਵਾਲਾ ਅਤੇ ਸ਼ਾਂਤ ਰਿਹਾ, ਪਿੱਛੋਂ ਜਦ ਇਕ ਆਦਮੀ ਨੇ ਫ਼ੌਜੀ ਭਾਸ਼ਾ ਵਿਚ ਕਿਹਾ, "ਸੁੱਤੇ ਹੋਏ ਇਨਸਾਨ ਨੂੰ ਬੱਕਰੇ ਵਾਂਗ ਮਾਰ ਦੇਣਾ ਬਹਾਦਰੀ ਨਹੀਂ ਹੈ, ਜਵਾਨ! ਇਹ ਚਿਕਵੇ ਦਾ ਕੰਮ ਹੈ।" ਤਾਂ ਵਾਤਾਵਰਣ ਦੀ ਸ਼ਾਂਤੀ ਦੁਮ ਦਬਾ ਕੇ ਕਿਸੇ ਮੋਰੀ ਵਿਚ ਜਾ ਲੁਕੀ।

"ਤੂੰ ਕਦੀ ਕੋਈ ਬੱਕਰਾ ਮਾਰਿਐ ?" ਮੁਖ ਮਹਿਮਾਨ ਨੇ ਪੁੱਛਿਆ।

"ਅਸੀਂ ਚਿਕਵੇ ਨਹੀਂ ਆਂ।"

"ਮੈਂ ਸਿੱਧੀ ਗੱਲ ਪੁੱਛ ਰਿਹਾਂ।" ਮੁਖ ਮਹਿਮਾਨ ਨੇ ਆਪਣੀ ਗੱਲ ਦੁਹਰਾਈ, "ਤੂੰ ਕਦੀ ਬੱਕਰਾ ਮਾਰਿਐ।"

ਉਹ ਆਪਣੇ ਕਸੋਰੇ ਉਤੇ ਨਿਗਾਹ ਟਿਕਾ ਕੇ ਬਹੁਤ ਹੌਲੀ ਅਤੇ ਸਿੱਧੀ ਅਵਾਜ਼ ਵਿਚ ਬੋਲ ਰਿਹਾ ਸੀ। ਉਸ ਨੇ ਜਦ ਆਪਣੀ ਗੱਲ ਦੁਹਰਾਈ ਤਾਂ ਕਈ ਲੋਕ ਘਬਰਾ ਕੇ ਉਸ ਦੇ ਨੇੜੇ ਖਿਸਕ ਆਏ। ਵਿਚੋਂ ਕਿਸੇ ਨੇ ਉਸ ਦਾ ਹੱਥ ਛੂਹ ਕੇ ਕਿਹਾ, "ਜਾਣ ਦਿਓ।"

ਉਸ ਨੇ ਆਪਣਾ ਹੱਥ ਝਟਕੇ ਨਾਲ ਛੁਡਾ ਲਿਆ ਅਤੇ ਤੀਜੀ ਵਾਰ ਪੁੱਛਿਆ, "ਤੂੰ ਕਦੀ ਕੋਈ......।"

"ਜਾਣ ਦਿਓ, ਜਾਣ ਦਿਓ, ਭਾਈ......।"

ਲੋਕਾਂ ਨੇ ਉਸ ਦੀ ਖ਼ੁਸ਼ਾਮਦ ਕਰਨੀ ਸ਼ੁਰੂ ਕਰ ਦਿੱਤੀ, ਪਰ ਫ਼ੌਜੀ ਭਾਸ਼ਾ ਬੋਲਣ ਵਾਲਾ ਵੀ ਹੁਣ ਤਕ ਓਥੇ ਪਹੁੰਚ ਚੁਕਾ ਸੀ, ਜਿੱਥੇ ਹਰ ਚੀਜ਼ ਨੂੰ ਤੀਲਾ ਅਤੇ ਹਰ ਆਦਮੀ ਨੂੰ ਕੀਟ ਸਮਝਿਆ ਜਾਂਦਾ ਹੈ। ਉਸ ਨੇ ਲੋਕਾਂ ਨੂੰ ਕਿਹਾ, "ਇਸ ਜਵਾਨ ਨੂੰ ਸ਼ਰਾਬ ਚੜ੍ਹ ਗਈ ਐ। ਏਸ ਨੂੰ ਓਧਰ ਨੁੱਕਰ ਵਿਚ ਲਿਟਾ ਦਿਓ ਤੇ ਸਿਰ ਉਤੇ ਠੰਡਾ ਪਾਣੀ ਪਾਓ।"

ਇਹ ਆਰੰਭ ਸੀ। ਕਸੋਰਿਆਂ ਤੇ ਬੋਤਲਾਂ ਦੀ ਭੰਨ-ਤੋੜ ਵਿਚ ਬਹੁਤੀ ਦੇਰ ਨਾ ਲੱਗੀ। ਫੇਰ ਉਹ ਸ਼ਰਾਬ ਘਰ ਤੋਂ ਬਾਹਰ ਆ ਕੇ ਸੜਕ ਉਤੇ ਕੁਝ ਦੇਰ ਗਾਲ੍ਹਾਂ ਦਾ ਭੋਜ ਕਰਦੇ ਰਹੇ। ਇਕ ਵਜਣ ਉਤੇ ਲੱਤਾਂ, ਮੁੱਕਿਆਂ ਅਤੇ ਲਾਠੀਆਂ ਦਾ ਭੋਜ ਸ਼ੁਰੂ ਹੋਇਆ।

ਗਵਾਂਢੀ ਘਰਾਂ ਵਿਚ ਲੋਕ ਜਾਗ ਪਏ ਸਨ ਅਤੇ ਥਾਣੇ ਵਿਚ ਲੋਕ ਸੌਂ ਗਏ ਸਨ।

ਰੰਗ ਨਾਥ ਛੱਤ ਉਤੇ ਵਾੜੇ ਵਿਚ ਲੇਟਿਆ ਹੋਇਆ ਸੀ। ਉਸ ਦੀ ਨੀਂਦਰ ਖੁਲ੍ਹ ਗਈ ਸੀ। ਉਹ ਬੜੀ ਦੇਰ ਚੁਪਚਾਪ ਲੇਟਿਆ ਰਿਹਾ ਅਤੇ ਪਿੰਡ ਦੇ ਇਕ ਪਾਸੇ ਤੋਂ ਆਉਂਦੀ ਇਸ ਹਾਲ-ਪਾਹਰਿਆ ਨੂੰ ਸੁਣਦਾ ਰਿਹਾ। ਪਿੱਛੋਂ ਰੁੱਪਨ ਨੂੰ ਕਹਿਣ ਲੱਗਾ,

ਮੈਨੂੰ ਇਸ ਥਾਂ ਤੋਂ ਨਫ਼ਰਤ ਹੋ ਰਹੀ ਐ। ਮੈਂ ਕਲ੍ਹ ਈ ਵਾਪਸ ਚਲਾ ਜਾਵਾਂਗਾ।''

ਰੁੱਪਨ ਬਾਬੂ ਅੱਜ ਦੇ ਜਲਸੇ ਵਿਚ ਸ਼ਾਮਲ ਨਹੀਂ ਹੋਏ ਸਨ, ਪਰ ਉਨ੍ਹਾਂ ਦੇ ਪੀਣ ਲਈ ਭੰਗ ਘਰ ਹੀ ਪਹੁੰਚਾ ਦਿੱਤੀ ਗਈ ਸੀ। ਨੀਂਦਰ ਭਰੀ ਅਵਾਜ਼ ਵਿਚ ਉਹ ਬੋਲੇ, ''ਕਿੱਥੇ ਜਾਓਗੇ ਦਾਦਾ ? ਓਥੇ ਵੀ ਇਸੇ ਤਰ੍ਹਾਂ ਦੇ ਈ ਹਰਾਮੀ ਮਿਲਣਗੇ।''

ਰੰਗ ਨਾਥ ਨੇ ਤੇਜੀ ਨਾਲ ਕਿਹਾ, ''ਮੈਨੂੰ ਓਥੋਂ ਵੀ ਨਫ਼ਰਤ ਹੋ ਰਹੀ ਐ।''

ਰੁੱਪਨ ਬਾਬੂ ਨੇ ਪਾਸਾ ਬਦਲ ਕੇ ਅੰਗੜਾਈ ਲੈਂਦਿਆਂ ਕਿਹਾ, ''ਨਫ਼ਰਤ ਕਰਨ ਵਾਲ ਤੁਸੀਂ ਕੌਣ ਹੁੰਦੇ ਓ ? ਕੋਈ ਇਨ੍ਹਾਂ ਤੋਂ ਬਾਹਰ ਓ ?''

ਕਹਿੰਦੇ ਕਹਿੰਦੇ ਉਹ ਮੰਜੀ ਉਤੇ ਉੱਠ ਕੇ ਬੈਠ ਗਏ ਅਤੇ ਬੋਲੇ, ''ਕਈ ਦਿਨ ਤੋਂ ਤੁਸੀਂ ਇਹੋ ਜਿਹੀਆਂ ਈ ਗੱਲਾਂ ਕਰ ਰਹੇ ਓ। ਤੁਸੀਂ ਤਾਂ ਇਸ ਤਰ੍ਹਾਂ ਬੋਲਦੇ ਓ, ਜਿਵੇਂ ਤੁਸੀਂ ਵਲੈਤੋਂ ਆਏ ਓ ਤੇ ਬਾਕੀ ਸਾਰੇ ਕਾਲੇ ਆਦਮੀ ਧਰਤੀ ਉਤੇ ਰੀਂਗਣ ਵਾਲੇ ਕੀੜੇ ਨੇ।

''ਸੌਣੈਂ ਤਾਂ ਚੁਪਚਾਪ ਸੌਂ ਜਾਓ, ਨਹੀਂ ਤਾਂ ਬੈਠ ਕੇ ਸਾਰੀ ਰਾਤ ਨਫ਼ਰਤ ਕਰਦੇ ਰਹੋ।''

# 26

ਘਰ ਵਾਪਸ ਆ ਕੇ ਬਦਰੀ ਪਹਿਲਵਾਨ ਨੇ ਦੇਖਿਆ ਕਿ ਵੈਦ ਜੀ ਦੁਖੀ ਹਨ। ਉਨ੍ਹਾਂ ਦੇ ਦੁਖੀ ਹੋਣ ਦੀ ਪਛਾਣ ਇਹ ਸੀ ਕਿ ਉਨ੍ਹਾ ਦੀ ਪੱਗ ਕੁਝ ਢਿੱਲੀ ਹੋ ਜਾਂਦੀ ਸੀ, ਮੁੱਛਾਂ ਬੇਤਰਤੀਬ ਹੋ ਜਾਂਦੀਆਂ ਅਤੇ ਹਰ ਤੀਜੇ ਵਾਕ ਪਿੱਛੋਂ ਉਹ ਕਹਿਣ ਲੱਗ ਪੈਂਦੇ, ''ਮੈਂ ਕੀ ਦੱਸਾਂ ? ਜੋ ਮਨ ਵਿਚ ਆਏ, ਕਰੋ।''

ਬਦਰੀ ਪਹਿਲਵਾਨ ਦੇ ਇਕ ਮਿੱਤਰ ਨੂੰ ਗਵਾਂਢ ਦੇ ਜ਼ਿਲੇ ਵਿਚ ਨਾਜਾਇਜ਼ ਹਥਿਆਰ ਰਖਣ ਦੇ ਦੋਸ਼ ਵਿਚ ਸਜ਼ਾ ਹੋ ਗਈ ਸੀ। ਉਸ ਦੇ ਮਕਾਨ ਤੋਂ ਇਕ ਸਟੈਨਗਨ, ਕੁਝ ਹੈਂਡ ਗ੍ਰੇਨੇਡ, ਇਕ ਰਾਈਫ਼ਲ ਤੇ ਇਕ ਬੰਦੂਕ ਲੱਭੀ ਸੀ ਅਤੇ ਇਹ ਸਾਬਤ ਹੋ ਗਿਆ ਸੀ ਕਿ ਉਹ ਮਿੱਤਰ ਸ਼ਸਤਰਾਂ ਦੇ ਇਸ ਸਾਰੇ ਕਾਰਖ਼ਾਨੇ ਦਾ ਮਾਲਕ ਹੈ। ਦੋਸਤ ਨੇ ਮੁਕੱਦਮੇ ਵਿਚ ਕਿਹਾ ਸੀ ਕਿ ਨਾ ਤਾਂ ਸ਼ਸਤਰਖ਼ਾਨਾ ਉਸ ਦਾ ਹੈ, ਨਾ

ਮਕਾਨ ਹੀ ਉਸ ਦਾ ਹੈ। ਮਕਾਨ ਮੁਲਜ਼ਮ ਅਨੁਸਾਰ ਉਸ ਦੀ ਪਤਨੀ ਦਾ ਹੈ। ਪਰ ਸੁਣਿਆ ਜਾਂਦਾ ਹੈ ਕਿ ਕੋਰਟ ਦਾ ਦਿਲ ਇਹ ਅਸਤਰ ਸ਼ਸਤਰ ਦੇਖ ਕੇ ਭੈਭੀਤ ਹੋ ਗਿਆ ਅਤੇ ਉਸ ਦੇ ਮਿੱਤਰ ਨੂੰ, ਮੌਕਾ ਮਿਲਦੇ ਸਾਰ, ਦੋ ਸਾਲ ਦੀ ਕੈਦ ਸੁਣਾ ਕੇ ਜੇਲ੍ਹ ਭੇਜ ਦਿੱਤਾ।

ਬਦਰੀ ਪਹਿਲਵਾਨ ਦੀ ਦਿਲਚਸਪੀ ਅਸਤਰਾਂ ਸ਼ਸਤਰਾਂ ਵਿਚ ਨਹੀਂ ਸੀ ਤਾਂ ਵੀ ਉਨ੍ਹਾਂ ਨੇ ਮਿੱਤਰ ਦੇ ਦੁਖ ਵਿਚ ਜਾਣਾ ਜ਼ਰੂਰੀ ਸਮਝਿਆ ਸੀ। ਮਿੱਤਰ ਨੇ ਇਸ ਵੇਲੇ ਹਾਈ ਕੋਰਟ ਵਿਚ ਅਪੀਲ ਦਾਇਰ ਕੀਤੀ ਹੋਈ ਸੀ ਅਤੇ ਆਪ ਜ਼ਮਾਨਤ ਉਤੇ ਬਾਹਰ ਆਇਆ ਹੋਇਆ ਸੀ। ਬਦਰੀ ਨੂੰ ਉਸ ਨੇ ਬੜੀ ਵਾਰੀ ਵਲਾ ਵਲਾ ਕੇ ਦੱਸਿਆ ਸੀ ਕਿ ਜੇ ਹਾਈ ਕੋਰਟ ਵਿਚ ਹਾਰ ਗਏ ਤਾਂ ਸੁਪਰੀਮ ਕੋਰਟ ਵਿਚ ਜਾਣਾ ਪਵੇਗਾ ਅਤੇ ਇਸ ਉਤੇ ਬੜਾ ਰੁਪਿਆ ਖ਼ਰਚ ਹੋਵੇਗਾ ਜੋ ਉਸ ਨੂੰ ਹੀ ਪੈਦਾ ਕਰਨਾ ਪਵੇਗਾ ਕਿਉਂਕਿ ਅੱਜ ਕਲ੍ਹ ਕੋਈ ਕਿਸੇ ਦਾ ਨਹੀਂ ਬਣਦਾ। ਬਦਰੀ ਨੇ ਇਸ ਦਾ ਅਰਥ ਇਹ ਕੱਢਿਆ ਕਿ ਇਸ ਮੁਕੱਦਮੇਬਾਜ਼ੀ ਦਾ ਸਾਰਾ ਖ਼ਰਚਾ, ਗਵਾਂਢ ਦੀਆਂ ਸੜਕਾਂ ਉਤੇ ਸੂਰਜ ਡੁੱਬਣ ਤੋਂ ਪਿੱਛੋਂ ਬਾਹਰ ਨਿਕਲਣ ਵਾਲੇ ਰਾਹੀਆਂ ਨੂੰ ਝੱਲਣਾ ਪਵੇਗਾ। ਕਿਉਂਕਿ ਉਹ ਲੁੱਟਣ ਦੀਆਂ ਘਟਨਾਵਾਂ ਨੂੰ ਘ੍ਰਿਣਾ ਦੀਆਂ ਨਜ਼ਰਾਂ ਨਾਲ ਦੇਖਦੇ ਸਨ, ਇਸ ਲਈ ਉਨ੍ਹਾਂ ਨੇ ਮਿੱਤਰ ਨੂੰ ਯਕੀਨ ਦਿਵਾਇਆ ਕਿ ਰੁਪਏ ਦੀ ਚਿੰਤਾ ਨਾ ਕਰੇ, ਸਾਰੇ ਘਾਟੇ ਭਗਵਾਨ ਆਪ ਪੂਰੇ ਕਰੇਗਾ। ਪਰ ਮਿੱਤਰ ਨੇ ਮੁਸਕਰਾ ਕੇ ਕਿਹਾ, "ਜੋ ਕੁਝ ਐ ਉਹ ਭਗਵਾਨ ਦਾ ਈ ਦਿੱਤਾ ਹੋਇਐ" ਅਤੇ ਇਹ ਕਹਿੰਦਿਆਂ ਉਸ ਨੇ ਛੱਪਰ ਦੇ ਫੂਸ ਵਿਚ ਲੁਕਾਈ ਹੋਈ ਕਪੜੇ ਦੀ ਪੋਟਲੀ ਕੱਢ ਲਈ। ਪੋਟਲੀ ਵਿਚ ਬਹੁਤ ਸਾਰੇ ਨੋਟ ਦੂਹਰੇ ਕਰ ਕੇ ਰਖੇ ਹੋਏ ਸਨ। ਉਨ੍ਹਾਂ ਵਿਚੋਂ ਦੋ ਹਜ਼ਾਰ ਰੁਪਏ ਦੇ ਨੋਟ ਮਿੱਤਰ ਨੇ ਬਦਰੀ ਦੇ ਹੱਥ ਵਿਚ ਫੜਾ ਕੇ ਕਿਹਾ, "ਇਨ੍ਹਾਂ ਨੂੰ ਆਪਣੇ ਕੋਲ ਸਾਂਭ ਲਓ। ਮੇਰਾ ਕੀ ਐ ? ਰਮਤਾ ਜੋਗੀ, ਵਹਿੰਦਾ ਪਾਣੀ। ਇਕ ਪੈਰ ਏਥੇ ਐ, ਇਕ ਪੈਰ ਜੇਲ੍ਹ ਵਿਚ। ਜੇ ਹਾਈ ਕੋਰਟ ਵਿਚ ਅਪੀਲ ਖ਼ਾਰਜ ਹੋ ਗਈ ਤਾਂ ਜ਼ਮਾਨਤ ਓਥੇ ਈ ਖ਼ਤਮ ਹੋ ਜਾਏਗੀ। ਉਸ ਵੇਲੇ ਇਸ ਰੁਪਏ ਨਾਲ ਸੁਪਰੀਮ ਕੋਰਟ ਜਾਣ ਦਾ ਪ੍ਰਬੰਧ ਕਰਨਾ। ਭਗਵਾਨ ਨੇ ਦੋ ਹਜ਼ਾਰ ਦਾ ਹੋਰ ਜੋੜ ਲੋੜ ਦਿੱਤਾ ਤਾਂ ਉਹ ਵੀ ਤੁਹਾਡੇ ਕੋਲ ਪਹੁੰਚਵਾ ਦਿਆਂਗਾ। ਮੇਰੇ ਦਿਨ ਮਾੜੇ ਨੇ। ਇਕ ਭਗਵਾਨ ਦਾ, ਦੂਜੇ ਤੁਹਾਡੇ ਲੋਕਾਂ ਦਾ ਸਹਾਰਾ ਐ......।"

ਇਸ ਤਰ੍ਹਾਂ ਭਗਵਾਨ ਦੀ ਚਰਚਾ ਮੁਕਾ ਕੇ ਬਦਰੀ ਪਹਿਲਵਾਨ ਜਦ ਆਪਣੇ ਘਰ ਵਾਪਸ ਆਏ, ਤਾਂ ਭਾਵੇਂ ਅਮਾਨਤ ਦੇ ਹੀ ਸਨ, ਉਨ੍ਹਾਂ ਦੀ ਜੇਬ ਵਿਚ ਦੋ ਹਜ਼ਾਰ ਰੁਪਏ ਮੌਜੂਦ ਸਨ। ਆ ਕੇ ਉਨ੍ਹਾਂ ਨੇ ਵੈਦ ਜੀ ਨੂੰ ਆਪਣੇ ਮਿੱਤਰ ਦੀ ਮੁਸ਼ਕਲ ਸੁਣਾਈ ਅਤੇ ਦੱਸਿਆ ਕਿ ਸ਼ਾਇਦ ਸੁਪਰੀਮ ਕੋਰਟ ਤਕ ਜਾਣ ਦੀ ਲੋੜ ਪਵੇਗੀ ਅਤੇ ਉਸ ਹਾਲਤ

ਵਿਚ ਮੈਨੂੰ ਵੀ ਕੁਝ ਦੌੜ-ਭਜ ਕਰਨੀ ਪਵੇਗੀ । ਵੈਦ ਜੀ ਨੇ ਡਿੱਗੀ ਹੋਈ ਅਵਾਜ਼ ਵਿਚ ਜਵਾਬ ਦਿੱਤਾ, "ਮੈਂ ਕੀ ਦੱਸਾਂ ? ਜੋ ਮਨ ਵਿਚ ਆਏ......।"

ਬਦਰੀ ਨੇ ਚੌਂਕ ਕੇ ਉਨ੍ਹਾਂ ਵਲ ਦੇਖਿਆ । ਉਨ੍ਹਾਂ ਪਗ ਨਹੀਂ ਸੀ ਬੰਨ੍ਹੀ ਹੋਈ, ਪਰ ਉਨ੍ਹਾਂ ਦੀਆਂ ਮੁੱਛਾਂ ਖਿੰਡੀਆਂ ਪੁੰਡੀਆਂ ਸਨ । ਉਹ ਘਬਰਾ ਗਏ । ਸਮਝ ਗਏ ਕਿ ਵੈਦ ਜੀ ਦੁਖੀ ਹਨ ।

ਖੁਰਚ ਖੁਰਚ ਕੇ ਉਨ੍ਹਾਂ ਦੇ ਦੁਖ ਦੇ ਕਾਰਣ ਦਾ ਪਤਾ ਕੀਤਾ ਗਿਆ। ਪਤਾ ਲੱਗਾ ਕਿ ਪਿਛਲੇ ਦੋ ਚਾਰ ਦਿਨਾਂ ਵਿਚ ਕਈ ਲੋਕਾਂ ਨੇ ਬਹੁਤ ਸਾਰੇ ਗ਼ਲਤ ਕੰਮ ਕਰ ਦਿੱਤੇ ਹਨ ।

ਪ੍ਰਿੰਸੀਪਲ ਨੇ ਸ਼ਹਿਰ ਵਿਚ ਜਾ ਕੇ ਡਿਪਟੀ ਡਾਇਰੈਕਟਰ ਆਫ਼ ਐਜੂਕੇਸ਼ਨ ਨੂੰ ਕਾਲਜ ਸਮਿਤੀ ਦੀ ਸਲਾਨਾ ਰਪੋਟ ਲਿਖਵਾਈ ਸੀ । ਰਪੋਟ ਬਹੁਤ ਸੁੰਦਰ ਸ਼ਬਦਾਂ ਵਿਚ ਲਿਖੀ ਗਈ ਸੀ । ਉਸ ਦੀ ਭਾਸ਼ਾ ਮਾਂਜੀ ਹੋਈ ਅਤੇ ਸ਼ੈਲੀ ਅਲੰਕਾਰਾਂ ਭਰੀ ਸੀ । ਵੈਦ ਜੀ ਦੀ ਸੁੰਦਰਤਾ ਦਾ ਜ਼ਿਕਰ ਕਰਦਿਆਂ ਇਸ ਵਿਚ ਉਨ੍ਹਾਂ ਨੂੰ ਇਸ ਖੇਤਰ ਦਾ ਬੱਬਰ ਸ਼ੇਰ ਕਿਹਾ ਗਿਆ ਸੀ। ਇਹ ਅੱਛੀ ਤਰ੍ਹਾਂ ਪ੍ਰਮਾਣਿਤ ਸੀ ਕਿ ਵੈਦ ਜੀ ਨੂੰ ਸਭ ਦੀ ਸਲਾਹ ਨਾਲ ਤੇ 'ਖ਼ੁਸ਼ੀ ਨਾਲ' ਮੈਨੇਜਰ ਦੇ ਪਦ ਲਈ ਫੇਰ ਚੁਣਿਆ ਗਿਆ ਸੀ । ਇਸ ਵਿਚ ਇਹ ਨਹੀਂ ਸੀ ਲਿਖਿਆ ਗਿਆ ਕਿ ਕੁਝ ਮੈਂਬਰਾਂ ਨੂੰ ਕਾਲਜ ਦੇ ਬਾਹਰ ਪਿਸਤੌਲ ਦੇ ਜ਼ੋਰ ਨਾਲ ਧਮਕਾਇਆ ਗਿਆ ਸੀ ਅਤੇ ਉਹਨਾਂ ਨੂੰ ਅੰਦਰ ਨਹੀਂ ਸੀ ਜਾਣ ਦਿੱਤਾ ਗਿਆ । ਇਸ ਲਿਖਿਤ ਪ੍ਰਮਾਣ ਦੇ ਪਿੱਛੋਂ ਵੀ ਡਿਪਟੀ ਡਾਇਰੈਕਟਰ ਰਾਮਾਧੀਨ ਭੀਖਮਖੇੜਵੀ ਦੇ ਇਸ ਦੋਸ਼ ਦੀ ਜਾਂਚ ਕਰਨਾ ਚਾਹੁੰਦੇ ਸਨ ਕਿ ਮੈਨੇਜਰ ਦੇ ਪਦ ਦੀ ਚੋਣ ਪਿਸਤੌਲ ਦੇ ਜੋਰ ਨਾਲ ਧਮਕੀਆਂ ਭਰੇ ਵਾਤਾਵਰਣ ਵਿਚ ਹੋਈ ਸੀ । ਜਾਂਚ ਦੀ ਗੁੰਜਾਇਸ਼ ਨਾ ਹੁੰਦਿਆਂ ਵੀ ਉਨ੍ਹਾਂ ਨੇ ਪ੍ਰਿੰਸੀਪਲ ਨੂੰ ਦੱਸ ਦਿੱਤਾ ਹੈ ਕਿ ਉਹ ਆਪ ਪੜਤਾਲ ਕਰਨਗੇ ਅਤੇ ਉਸ ਲਈ ਇਕ ਤਰੀਕ ਵੀ ਮੁਕੱਰਰ ਕਰ ਦਿੱਤੀ ਹੈ।

ਖੰਨੇ ਮਾਸਟਰ ਨੇ ਵੀ ਡਿਪਟੀ ਡਾਇਰੈਕਟਰ ਨੂੰ ਇਕ ਲਿਖਤੀ ਸ਼ਿਕਾਇਤ ਭੇਜੀ ਹੈ ਅਤੇ ਕਈ ਦੂਸ਼ਣਾਂ ਵਿਚ ਇਹ ਵੀ ਕਿਹਾ ਹੈ ਕਿ ਏਥੇ ਅਧਿਆਪਕਾਂ ਨੂੰ ਜਿੰਨੀ ਤਨਖ਼ਾਹ ਮਿਲਦੀ ਹੈ ਉਸ ਤੋਂ ਜ਼ਿਆਦਾ ਰਕਮ ਉਤੇ ਦਸਖ਼ਤ ਕਰਵਾਏ ਜਾਂਦੇ ਹਨ । ਇਸ ਤਰ੍ਹਾਂ ਤਾਂ ਸੱਤਰ ਫ਼ੀ ਸਦੀ ਕਾਲਜਾਂ ਵਿਚ ਹੋਇਆ ਹੀ ਕਰਦਾ ਹੈ ਅਤੇ ਇਸ ਤਰ੍ਹਾਂ ਦੀ ਗੱਲ ਉਤੇ ਧਿਆਨ ਨਹੀਂ ਸੀ ਦੇਣਾ ਚਾਹੀਦਾ, ਪਰ ਡਿਪਟੀ ਡਾਇਰੈਕਟਰ ਨੇ ਵਾਇਦਾ ਕਰ ਲਿਆ ਹੈ ਕਿ ਉਹ ਉਸ ਦੀ ਵੀ ਪੜਤਾਲ ਕਰਨਗੇ । ਸਾਰੇ ਸੰਸਾਰ ਵਿਚ ਇਕ ਅਟੱਲ ਨਿਯਮ ਹੈ ਕਿ ਰਸੀਦ ਜਿੰਨੇ ਦੀ ਹੁੰਦੀ ਹੈ, ਓਨੇ ਦੀ ਹੀ ਮੰਨੀ ਜਾਂਦੀ ਹੈ, ਪਰ ਇਸ ਲਿਖਤੀ ਸਬੂਤ ਦੇ ਬਾਵਜੂਦ ਵੀ ਉਹ ਪੜਤਾਲ ਕਰਨ ਉਤੇ ਤੁਲੇ ਹੋਏ ਹਨ ।

ਮਾਲਵੀ ਮਾਸਟਰ ਦੇ ਮੰਦੇ ਆਚਰਣ ਦੇ ਵਿਰੁੱਧ ਕਿਸੇ ਨੇ ਗੁੰਮਨਾਮ ਪਰਚਾ ਛਪਾਇਆ ਹੈ। ਦੂਸ਼ਣ ਗਲਤ ਹੈ ਜਾਂ ਠੀਕ, ਪਰ ਗੁੰਮਨਾਮ ਸ਼ਿਕਾਇਤ ਕਰਨਾ ਇਕ ਕਾਇਰਤਾ ਵਾਲਾ ਕੰਮ ਹੈ। ਕਿਸੇ ਬੱਚੇ ਨਾਲ ਵਿਭਚਾਰ ਕਰਨਾ ਵੀ ਕਾਇਰਤਾ ਵਾਲਾ ਕੰਮ ਹੈ ਅਤੇ ਜੇ ਮਾਲਵੀ ਨੇ ਇਸ ਤਰ੍ਹਾਂ ਕੀਤਾ ਹੀ ਸੀ ਤਾਂ ਹਰ ਕਿਸੇ ਨੂੰ ਖੁਲ੍ਹ ਕੇ ਉਸ ਦੀ ਨਿੰਦਾ ਕਰਨੀ ਚਾਹੀਦੀ ਸੀ, ਪਰ ਸੁਣਿਆ ਗਿਆ ਹੈ ਕਿ ਖੰਨਾ ਮਾਸਟਰ ਕਾਲਜ ਦੇ ਕੁਝ ਮੁੰਡਿਆਂ ਦੀ ਗਵਾਹੀ ਦੇ ਕੇ ਸਾਬਤ ਕਰਨਾ ਚਾਹੁੰਦੇ ਹਨ ਕਿ ਇਹ ਕਾਗ਼ਜ਼ ਵਿਚਾਰੇ ਪ੍ਰਿੰਸੀਪਲ ਨੇ ਛਪਾਇਆ ਹੈ। ਰੁੱਪਨ ਕੁਝ ਬੋਲਦੇ ਨਹੀਂ, ਪਰ ਸੁਣਿਆ ਗਿਆ ਹੈ ਕਿ ਖੰਨੇ ਨੂੰ ਪਰਚਾ ਛਪਾਈ ਦਾ ਸਬੂਤ ਉਨ੍ਹਾਂ ਦੀ ਮਦਦ ਨਾਲ ਮਿਲਿਆ ਹੈ। ਕਈ ਵਿਦਿਆਰਥੀਆਂ ਨੂੰ ਭੜਕਾ ਕੇ ਸ਼ਿਕਾਇਤ ਕਰਾਈ ਗਈ ਹੈ ਕਿ ਕਾਲਜ ਵਿਚ ਸਭ ਕੁਝ ਹੁੰਦਾ ਹੈ, ਸਿਰਫ਼ ਪੜ੍ਹਾਈ ਨਹੀਂ ਹੁੰਦੀ। ਵਿਚਾਰੇ ਮਾਸਟਰ ਮੋਤੀ ਰਾਮ ਦੇ ਵਿਰੁੱਧ ਦੂਸ਼ਣ ਲਾਇਆ ਗਿਆ ਹੈ ਉਹ ਕਲਾਸ ਵਿਚ ਵਿਗਿਆਨ ਨਹੀਂ, ਆਟਾ-ਚੱਕੀ ਦਾ ਕਾਰੋਬਾਰ ਸਿਖਾਉਂਦੇ ਹਨ। ਇਨ੍ਹਾਂ ਸਭਨਾ ਦਾ ਕੋਈ ਲਿਖਤੀ ਸਬੂਤ ਨਹੀਂ ਹੈ, ਪਰ ਇਹਨਾਂ ਦੀ ਵੀ ਜਾਂਚ ਪੜਤਾਲ ਹੋਣ ਵਾਲੀ ਹੈ।

ਹੋਰ ਤਾਂ ਹੋਰ, ਰੰਗ ਨਾਥ ਵੀ ਹੁਣ ਕਦੀ ਕਦੀ ਖੰਨੇ ਨਾਲ ਗੱਲ ਕਰਨ ਲੱਗ ਪਿਆ ਹੈ। ਉਸ ਦੀ ਸਿਹਤ ਤਾਂ ਠੀਕ ਹੋ ਰਹੀ ਹੈ, ਪਰ ਦਿਮਾਗ਼ ਵਿਗੜਦਾ ਜਾ ਰਿਹਾ ਹੈ।

ਕੋਆਪਰੇਟਿਵ ਇਨਸਪੈਕਟਰ, ਯੁਧਿਸ਼ਟਰ ਦਾ ਪਿਉ ਪਿਆ ਬਣਦਾ ਹੈ। ਉਸ ਨੇ ਆਪਣੀ ਇਕ ਰਪੋਟ ਉਤੇ ਭੇਜੀ ਹੈ ਕਿ ਰਾਮ ਸਰੂਪ ਸੁਪਰਵਾਈਜ਼ਰ ਨੇ ਜੋ ਦੋ ਹਜ਼ਾਰ ਤੋਂ ਉੱਪਰ ਦਾ ਗ਼ਬਨ ਕੀਤਾ ਸੀ, ਉਹ ਵੈਦ ਜੀ ਦੀ ਜਾਣਕਾਰੀ ਨਾਲ ਹੋਇਆ ਸੀ ਅਤੇ ਉਸ ਨੇ ਉਹ ਰੁਪਏ ਵੈਦ ਜੀ ਤੋਂ ਵਸੂਲਣ ਲਈ ਮਤਾ ਪੇਸ਼ ਕੀਤਾ ਸੀ। ਮੈਨੇਜਿੰਗ ਡਾਇਰੈਕਟਰ ਦੀ ਹੈਸੀਅਤ ਨਾਲ ਵੈਦ ਜੀ ਨੇ ਜੋ ਰਿਪੋਟ ਇਨਸਪੈਕਟਰ ਦੇ ਵਿਰੁੱਧ ਭੇਜੀ ਸੀ, ਉਸ ਦੇ ਲਿਖਤੀ ਹੋਣ ਦੇ ਬਾਵਜੂਦ ਉਸ ਉਤੇ ਕੋਈ ਕਾਰਵਾਈ ਨਹੀਂ ਹੋਈ ਹੈ ਤੇ ਅਨੇਕ ਜਤਨ ਕਰਨ ਦੇ ਬਾਵਜੂਦ ਉਸ ਦੀ ਬਦਲੀ ਨਹੀਂ ਹੋ ਰਹੀ। ਹੋਰ ਤਾਂ ਹੋਰ, ਉਨ੍ਹਾਂ ਨੇ ਲਿਖ ਕੇ ਦਿੱਤਾ ਸੀ ਕਿ ਇੰਨਸਪੈਕਟਰ ਸ਼ਰਾਬ ਪੀਂਦਾ ਹੈ ਅਤੇ ਉਸ ਉਤੇ ਵੀ ਹੁਣ ਤਕ ਕੋਆਪਰੇਟਿਵ ਵਿਭਾਗ ਵਿਚ, ਜਵਾਲਾਮੁਖੀ ਦੇ ਫਟਣ ਦੀ ਗੱਲ ਤਾਂ ਕਿਤੇ ਰਹੀ, ਭੁਚਾਲ ਤਕ ਨਹੀਂ ਆਇਆ ਹੈ।

ਬਦਰੀ ਪਹਿਲਵਾਨ, ਤਖ਼ਤਪੋਸ਼ ਉਤੇ ਪੈਰ ਰਖ ਕੇ, ਉਸ ਪੈਰ ਦੇ ਗੋਡੇ ਉਤੇ ਇਕ ਹੱਥ ਦੀ ਅਰਕ ਰਖ ਕੇ ਅਤੇ ਹੱਥ ਦੇ ਉੱਪਰ ਆਪਣੀ ਠੋਡੀ ਰਖ ਕੇ, ਪਿਤਾ ਦੇ ਕੋਲ ਖੜੇ ਸਨ। ਪੂਰੀ ਗੱਲ ਸੁਣ ਕੇ ਬੋਲੇ, "ਬੱਸ ?"

ਵੈਦ ਜੀ ਨੇ ਕਿਹਾ, "ਤੂੰ ਇਸ ਨੂੰ 'ਬੱਸ' ਕਹਿੰਦੈਂ। ਮੇਰੀਆਂ ਸੇਵਾਵਾਂ ਦਾ ਇਹੀ ਇਨਾਮ ਐ ?"

ਬਦਰੀ ਪਹਿਲਵਾਨ ਨੇ ਇਨਾਮ ਵਾਲੇ ਹਿੱਸੇ ਨੂੰ ਅਣਸੁਣਿਆ ਕਰ ਦਿੱਤਾ। ਬੋਲੇ, "ਇਹ ਝਗੜੇ ਤਾਂ ਦਸਾਂ ਮਿੰਟਾਂ ਵਿਚ ਖ਼ਤਮ ਹੋ ਜਾਣਗੇ। ਕੋਆਪਰੇਟਿਵ ਇਨਸਪੈਕਟਰ ਨੂੰ ਦਸ ਜੁੱਤੀਆਂ ਲੱਗ ਜਾਣ ਤਾਂ ਸੂਤ ਹੋ ਜਾਏਗਾ। ਡਿਪਟੀ ਡਾਇਰੈਕਟਰ ਨਾ ਮੰਨੇ ਅਤੇ ਪੜਤਾਲ ਕਰਨ ਆ ਈ ਜਾਵੇ ਤਾਂ ਉਸ ਦਾ ਵੀ ਕਿਸੇ ਨਾਲ ਭਰਤ-ਮਿਲਾਪ ਕਰਾ ਦਿਆਂਗੇ। ਖੰਨੇ ਮਾਸਟਰ ਨੂੰ ਹੁਕਮ ਕਰ ਦਿਆਂਗੇ ਕਿ ਉਹ ਅਤੇ ਉਸ ਦੀ ਪਾਰਟੀ ਦੇ ਲੋਕ ਕਲ੍ਹ ਤੋਂ ਕਾਲਜ ਦੇ ਅੰਦਰ ਨਾ ਵੜਨ ਤੇ ਇਸ ਤਰ੍ਹਾਂ ਸਾਰਿਆਂ ਨੂੰ ਲਗਾਤਾਰ ਗ਼ੈਰ-ਹਾਜ਼ਰ ਬਣਾ ਕੇ ਪੰਦਰਾਂ ਦਿਨਾਂ ਪਿੱਛੋਂ ਕੱਢ ਕੇ ਬਾਹਰ ਮਾਰਾਂਗੇ......।"

ਵੈਦ ਜੀ ਨੇ ਟੋਕ ਕੇ ਕਿਹਾ, "ਇਸ ਤਰ੍ਹਾਂ ਕਿਵੇਂ ਹੋ ਸਕੇਗਾ ?"

"ਪ੍ਰਿੰਸੀਪਲ ਕਰੇਗਾ। ਤ੍ਰਿਪਾਠੀ ਨੂੰ ਪਿਛਲੇ ਸਾਲ ਕਿਵੇਂ ਕੱਢਿਆ ਸੀ ? ਉਨ੍ਹਾਂ ਨੂੰ ਇਕ ਮਹੀਨਾ ਗ਼ੈਰ-ਹਾਜ਼ਰ ਰਖਿਆ ਗਿਆ ਸੀ ਕਿ ਨਹੀਂ ?"

ਵੈਦ ਜੀ ਦੇ ਚਿਹਰੇ ਉਤੇ ਕੁਝ ਵਿਸ਼ਵਾਸ ਵਰਗੀ ਝਲਕ ਦੇਖ ਕੇ ਬਦਰੀ ਪਹਿਲਵਾਨ ਨੇ ਕਿਹਾ, "ਤੁਸੀਂ ਇਹ ਸਭ ਇਸੇ ਤਰ੍ਹਾਂ ਈ ਛੱਡ ਦਿਓ, ਪ੍ਰਿੰਸੀਪਲ ਆਪੇ ਠੀਕ ਕਰ ਲਏਗਾ। ਛੋਟੇ ਦੇ ਦੋ ਤਿੰਨ ਪੱਠੇ ਤਿਆਰ ਹਨ। ਕਾਲਜ ਦੇ ਬਾਹਰ ਉਨ੍ਹਾਂ ਦੀ ਡਿਊਟੀ ਲਾ ਦਿਆਂਗੇ। ਕਾਲਜ ਦੇ ਅੰਦਰ ਵੜਦੇ ਸਾਰ. ਖੰਨੇ ਦੀ ਸੇਵਾ ਜੁੱਤੀਆਂ ਨਾਲ ਕਰਨਗੇ।

"ਰੰਗ ਨਾਥ ਚਾਹੇ ਜਿੰਨੀ ਮਰਜ਼ੀ ਚੀਂ ਪੀਂ ਪਿਆ ਕਰੇ, ਉਸ ਦੀ ਕੀ ਚਿੰਤਾ ਐ ? ਸ਼ਹਿਰ ਦਾ ਆਦਮੀ ਐ। ਤੁਸੀਂ ਓਧਰ ਦੇਖੋ ਈ ਨਾ। ਆਪੇ ਘਾਬਰ ਕੇ ਵਾਪਸ ਭਜ ਜਾਏਗਾ।

"ਰਹੇ ਰੁੱਪਨ ਬਾਬੂ, ਉਸ ਨੂੰ ਦੋ ਚਾਰ ਧੱਫੇ ਮਾਰਨੇ ਪੈਣ ਨੇ ਸੋ ਜਦ ਹੁਕਮ ਕਰੋਗੇ, ਮਾਰ ਦਿਆਂਗਾ।"

ਵੈਦ ਜੀ ਬਦਰੀ ਦੀ ਪ੍ਰਤਿਰੱਖਿਆ-ਯੋਜਨਾ ਸੁਣ ਕੇ ਕੁਝ ਦੇਰ ਸ਼ਾਂਤੀ ਨਾਲ ਬੈਠੇ ਰਹੇ। ਫੇਰ ਬੋਲੇ, "ਏਥੇ ਤਾ ਠੀਕ ਈ ਹੋ ਜਾਏਗਾ, ਪਰ ਉੱਪਰ ਦੀ ਰਾਜਨੀਤੀ ਵਿਚ ਗੜਬੜੀ ਐ। ਤਾਂ ਈ ਸੂਦਰ-ਅਧਿਕਾਰੀਆਂ ਦਾ ਹੌਸਲਾ ਵਧ ਗਿਐ। ਕੋਆਪਰੇਟਿਵ ਇਨਸਪੈਕਟਰ ਦੀ ਬਦਲੀ ਤਕ ਨਹੀਂ ਹੋ ਰਹੀ, ਇਸ ਦੇ ਪਿੱਛੇ ਵੱਡੀ ਰਾਜਨੀਤੀ ਐ। ਇਹੀ ਚਿੰਤਾ ਦਾ ਵਿਸ਼ਾ ਐ।"

ਬਦਰੀ ਪਹਿਲਵਾਨ ਨੇ ਕੁਝ ਖਿੱਝ ਕੇ ਕਿਹਾ, "ਰਾਜਨੀਤੀ ਤਾਂ ਤੁਸੀਂ ਜਾਣੋ। ਅਸੀਂ ਤਾਂ ਇਕ ਗੱਲ ਕਹਿ ਦਿੱਤੀ ਐ। ਇਨਸਪੈਕਟਰ ਨੂੰ ਦਸ ਜੁੱਤੀਆਂ ਪੈ ਜਾਣਗੀਆਂ। ਨਾ ਇਕ ਘਟ ਨਾ ਇਕ ਵਧ।"

ਕੁਝ ਸੋਚ ਕੇ ਉਨ੍ਹਾਂ ਨੇ ਇਕ ਸੋਧ ਪੇਸ਼ ਕੀਤੀ, "ਉਹ ਛੁੱਟੀ ਲੈ ਕੇ ਬਾਹਰ ਚਲੇ ਜਾਣ ਤਾਂ ਜੁੱਤੀਆਂ ਮਾਰਨ ਵਾਲੀ ਕੋਈ ਕਸਮ ਨਹੀਂ ਰਹੇਗੀ, ਸੋ ਛੱਡ ਦਿਆਂਗੇ।"

ਉਨ੍ਹਾਂ ਨੇ ਕੁੜਤੇ ਦੀ ਜੇਬ ਵਿਚੋਂ ਕੁਝ ਨੋਟ ਕੱਢੇ। ਵਦ ਜੀ ਨੂੰ ਦੇਂਦਿਆਂ ਬੋਲੇ, "ਇਹ ਤੇਰਾਂ ਸੌ ਰੁਪਏ ਨੇ। ਸੁਣਿਐ ਕੁਝ ਦਰੋਗਾ ਜੀ ਵੀ ਦੇ ਗਏ ਨੇ। ਉਨ੍ਹਾਂ ਨੂੰ ਮਿਲਾ ਕੇ ਦੋ ਹਜ਼ਾਰ ਪੂਰੇ ਕਰ ਲਓ। ਕੋਆਪਰੇਟਿਵ ਵਾਲੇ ਜ਼ੋਰ ਪਾਉਣ ਤਾਂ ਪਹਿਲਾਂ ਹੀ ਜਮਾਂ ਕਰਾ ਦਿੱਤਾ ਜਾਏਗਾ।"

ਵੈਦ ਜੀ ਨੇ ਗੰਭੀਰਤਾ ਨਾਲ ਕਿਹਾ, "ਦਰੋਗਾ ਜੀ ਨੇ ਜੋ ਦਿੱਤਾ ਸੀ ਉਹ ਕੁਝ ਤਾਂ ਰੰਗ ਨਾਥ ਨੂੰ ਦੇ ਦਿੱਤਾ ਗਿਐ। ਚਾਰ ਪੰਜ ਸੌ ਬਚਦੈ, ਉਹ ਜਨਤਾ ਦਾ ਐ।"

"ਕੋਆਪਰੇਟਿਵ ਵੀ ਜਨਤਾ ਦੀ ਐ।"

ਵੈਦ ਜੀ ਨੇ ਬਦਰੀ ਨੂੰ ਨੋਟ ਵਾਪਸ ਕਰ ਦਿੱਤੇ। ਬੋਲੇ, "ਤਾਂ ਰਖੀ ਰਖੋ, ਅੱਗੋਂ ਦੇਖੀ ਜਾਏਗੀ।"

ਬਦਰੀ, ਇਸ ਦੇ ਪਿੱਛੋਂ, ਆਪਣੇ ਮਿੱਤਰ ਦੀ ਗੱਲ ਕਰਨ ਲਈ ਨਾ ਠਹਿਰੇ। ਮਕਾਨ ਦੇ ਅੰਦਰ ਜਾਣ ਲਈ ਉਹ ਇਕ ਵਾਰ ਆਪਣੇ ਪਿਉ ਵਲ ਮੁੜੇ, ਫੇਰ ਇਕ ਅਜੀਬ ਜਿਹੀ ਅਵਾਜ਼ ਵਿਚ, ਜੋ ਪਤਾ ਨਹੀਂ ਕਿੱਥੋਂ ਸਿਖ ਆਏ ਸਨ, ਹੌਲੀ ਜਿਹੀ ਬੋਲੇ, "ਬਾਪੂ! ਗਯਾਦੀਨ ਨਾਲ ਗੱਲ ਕਰ ਲਓ।"

ਬਦਰੀ ਪਹਿਲਵਾਨ ਕੁਝ ਸਾਲਾਂ ਤੋਂ ਆਪਣੇ ਪਿਓ ਨੂੰ ਬਿਨਾਂ ਕਿਸੇ ਸੰਬੋਧਨ ਦੇ ਹੀ ਬੁਲਾਉਂਦੇ ਸਨ। ਬਚਪਨ ਵਿਚ ਉਹ ਉਨ੍ਹਾ ਨੂੰ 'ਬਾਪੂ' ਕਹਿੰਦੇ ਸਨ, ਪਰ ਜਵਾਨ ਹੋਣ ਉਤੇ ਕੁਸ਼ਤੀਬਾਜ਼ੀ ਸ਼ੁਰੂ ਕਰਦਿਆਂ ਹੀ, ਉਨ੍ਹਾ ਨੇ ਇਹ ਬੱਚਿਆਂ ਵਾਲੀ ਹਰਕਤ ਛੱਡ ਦਿੱਤੀ ਸੀ। ਵੈਦ ਜੀ ਨੇ ਬਦਰੀ ਪਹਿਲਵਾਨ ਦੀ ਗੱਲ ਸੁਣੀ ਅਤੇ ਪਤਾ ਨਹੀਂ ਕਿਉਂ ਅੱਖਾਂ ਬੰਦ ਕਰ ਲਈਆਂ।

ਸ਼ਿਵਪਾਲ ਗੰਜ ਦੇ ਬੱਚੇ ਬੱਚੇ ਨੂੰ ਪ੍ਰਾਣੀ ਸ਼ਾਸਤਰ ਦਾ ਇਹ ਨਿਯਮ ਯਾਦ ਸੀ ਕਿ ਹੋਸ਼ਿਆਰ ਕਾਂ ਕੂੜੇ ਉਤੇ ਹੀ ਚੁੰਝ ਮਾਰਦਾ ਹੈ। ਵੈਦ ਜੀ ਨਾਲ ਵੀ ਇਹੀ ਹੋਈ।

ਇਸ ਕੋਆਪਰੇਟਿਵ ਇਨਸਪੈਕਟਰ ਨੇ ਬੜੀ ਮੁਸ਼ਕਲ ਪੈਦਾ ਕਰ ਦਿੱਤੀ ਸੀ। ਪਹਿਲਾਂ ਵਾਲਾ ਇਨਸਪੈਕਟਰ ਜਨ-ਤੰਤਰ ਵਾਲੇ ਢੰਗ ਨਾਲ ਕੰਮ ਕਰਦਾ ਸੀ, ਭਾਵ ਜਦੋਂ ਯੂਨੀਅਨ ਦੀ ਇਮਾਰਤ ਵਿਚ ਭੰਗ ਘੁਟਣ ਦਾ ਪ੍ਰਬੰਧ ਹੁੰਦਾ ਤਾਂ ਸਿਲ ਉਤੇ ਵੱਟੇ ਦੀ ਪਹਿਲੀ ਸੱਟ ਪੈਂਦੇ ਹੀ, ਉਹ ਹੋਰ ਮੈਂਬਰਾਂ ਤੋਂ ਪਹਿਲਾਂ, ਓਥੇ ਆ ਵੱਜਦੇ ਅਤੇ ਜਨਤਾ ਦਾ ਆਦਮੀ ਬਣ ਕੇ ਓਥੋਂ ਦੇ ਕੰਮਾਂ ਵਿਚ ਹਿੱਸਾ ਲੈਂਦੇ ਸਨ। ਇਹ ਇਨਸਪੈਕਟਰ ਭੰਗ ਦਾ ਵੈਰੀ ਅਤੇ ਵੈਦ ਜੀ ਨੂੰ ਮਿਲੀ ਸੂਚਨਾ ਦੇ ਆਧਾਰ ਉਤੇ, ਅਤੇ

ਵੈਦ ਜੀ ਰਾਹੀਂ ਉੱਪਰ ਦੇ ਅਧਿਕਾਰੀਆਂ ਨੂੰ ਲਿਖੇ ਗਏ ਪੱਤਰ ਅਨੁਸਾਰ, ਸ਼ਰਾਬ ਦਾ ਸ਼ੌਕੀਨ ਸੀ। ਸ਼ਰਾਬ ਦੇ ਨਾਲ ਹੀ ਉਸ ਨੂੰ ਈਮਾਨਦਾਰੀ ਦੀ ਇੱਲਤ ਪੈ ਗਈ ਸੀ ਅਤੇ ਯੂਨੀਅਨ ਦੇ ਮੈਂਬਰਾਂ ਦੀ ਮਦਦ ਕਰਨ ਦੀ ਥਾਂ ਉਹ ਇਨ੍ਹਾਂ ਦਾ ਵਿਰੋਧ ਕਰਨ ਲੱਗ ਪਿਆ ਸੀ। ਪਹਿਲਾਂ ਤਾਂ ਵੈਦ ਜੀ ਨੂੰ ਵਿਸ਼ਵਾਸ ਸੀ ਕਿ ਇਨਸਪੈਕਟਰ ਦੀ ਬਦਲੀ ਹੋ ਜਾਵੇਗੀ, ਪਰ ਉਸ ਦੀ ਚਿੱਠੀ ਦਾ ਜਵਾਬ ਕਈ ਦਿਨ ਤਕ ਨਾ ਆਇਆ ਤਾਂ ਉਨ੍ਹਾਂ ਨੂੰ ਚਿੰਤਾ ਹੋਈ। ਪਤਾ ਲਾਉਣ ਉਤੇ ਮਾਲੂਮ ਹੋਇਆ ਕਿ ਸਾਰੀ ਖੇਡ ਰਾਜਨੀਤੀ ਦੀ ਹੈ, ਅਤੇ ਜਿਸ ਤਰ੍ਹਾਂ ਜਨ ਸੇਵਾ ਬਦਲੀ ਵਾਲੀ ਰਾਜਨੀਤੀ ਧਾਰਨ ਨਾਲ ਹੋ ਸਕਦੀ ਹੈ, ਉਸੇ ਤਰ੍ਹਾਂ ਉਚੇਰੀ ਰਾਜਨੀਤੀ ਦੁਆਰਾ ਰੁਕ ਵੀ ਸਕਦੀ ਹੈ। ਓਦੋਂ ਉਨ੍ਹਾਂ ਨੂੰ ਪਤਾ ਲੱਗਾ ਕਿ ਇਨਸਪੈਕਟਰ ਦੇ ਹੱਥ ਸ਼ਰਾਬ ਦੀ ਬੋਤਲ ਅਤੇ ਕਲਮ ਤਕ ਹੀ ਨਹੀਂ, ਰਾਜਨੀਤੀ ਦੀਆਂ ਤਾਰਾਂ ਤਕ ਵੀ ਪਹੁੰਚੇ ਹੋਏ ਹਨ।

ਇਕ ਦਿਨ ਵੈਦ ਜੀ ਇਕੱਲੇ ਹੀ ਮਿੱਤਰਤਾ ਦੀ ਯਾਤਰਾ ਉਤੇ ਚਲ ਪਏ। ਸ਼ਹਿਰ ਪਹੁੰਚ ਕੇ ਸਵੇਰ ੇ ਹੀ ਉਨ੍ਹਾਂ ਨੇ ਦਰਜਨਾਂ ਬੰਗਲਿਆਂ ਦੇ ਚੱਕਰ ਲਾਏ। ਕੁਝ ਥਾਵਾਂ ਨੂੰ ਛੱਡ ਕੇ ਜਿੱਥੇ ਘੰਟਾ ਅੱਧਾ ਘੰਟਾ ਬਾਹਰ ਬੈਠਣ ਨੂੰ ਅਪਮਾਨ ਨਹੀਂ ਸੀ ਮੰਨਿਆ ਜਾਂਦਾ — ਉਨ੍ਹਾਂ ਦਾ ਜੋਸ਼ੀਲਾ ਸਵਾਗਤ ਹੋਇਆ ਅਤੇ ਉਨ੍ਹਾਂ ਦੇ ਇਕ ਵਾਰੀ ਧੱਕੇ ਖਾ ਚੁਕੇ ਆਤਮ-ਵਿਸ਼ਵਾਸ ਨੇ ਉਨ੍ਹਾਂ ਦੇ ਅੰਦਰ ਨਵੇਂ ਸਿਰੇ ਤੋਂ ਜਾਗਣਾ ਸ਼ੁਰੂ ਕਰ ਦਿੱਤਾ। ਬਹੁਤ ਸਾਰੇ ਬੰਗਲਿਆਂ ਵਿਚ ਲੋਕ ਉਨ੍ਹਾ ਤੋਂ ਵੀਰਜ ਦੀ ਪੁਸ਼ਟੀ ਦੀਆਂ ਗੋਲੀਆਂ ਲੈ ਕੇ ਬੜੇ ਖ਼ੁਸ਼ ਹੋਏ। ਬਹੁਤਿਆਂ ਨੂੰ ਗੋਲੀਆਂ ਦੇ ਨਾਲ ਇਹ ਸੂਚਨਾ ਵੀ ਦੇਣੀ ਪਈ ਕਿ ਕੁਝ ਦਿਨ ਪਹਿਲਾਂ ਉਨ੍ਹਾਂ ਨੂੰ ਸਬੱਬ ਨਾਲ ਇਕ ਉੱਚ ਕੋਟੀ ਦਾ ਜੋਤਸ਼ੀ ਟੱਕਰ ਗਿਆ ਸੀ ਅਤੇ ਜੇ ਸ੍ਰੀਮਾਨ ਆਪਣੀ ਜਨਮ ਕੁੰਡਲੀ ਦੇ ਦੇਣ ਤਾਂ ਉਸ ਉਤੇ ਫੇਰ ਵਿਚਾਰ ਕਰ ਲਿਆ ਜਾਏਗਾ। ਕੁਝ ਲੋਕਾਂ ਦਾ ਉਤਸ਼ਾਹ ਵਧਾਉਣ ਲਈ ਗੋਲੀਆਂ ਦੀ ਪ੍ਰਾਪਤੀ ਅਤੇ ਜੋਤਸ਼ੀ ਦੀ ਸੂਹ ਕਾਫ਼ੀ ਨਹੀਂ ਸੀ। ਉਨ੍ਹਾਂ ਨੂੰ ਦੱਸਣਾ ਪਿਆ ਕਿ ਰਿਸ਼ੀਕੇਸ਼ ਦੇ ਫ਼ਲਾਣੇ ਮਹਾਤਮਾ ਜੀ ਫ਼ਲਾਣੀ ਤਰੀਕ ਨੂੰ ਏਥੇ ਆਉਣ ਵਾਲੇ ਹਨ — ਹਾਂ, ਉਹੀ ਮਹਾਤਮਾ ਜੀ ਜਿਨ੍ਹਾਂ ਦੀ ਅਸ਼ੀਰਵਾਦ ਨਾਲ ਫ਼ਲਾਣੇ ਪੁਲਿਸ ਕਪਤਾਨ ਦੇ ਵਿਰੁੱਧ ਸਾਰੇ ਦੋਸ਼ ਗਲਤ ਸਿੱਧ ਹੋਏ ਅਤੇ ਇਹੀ ਨਹੀਂ, ਉਨ੍ਹਾਂ ਨੂੰ ਉਸ ਵੇਲੇ ਤਰੱਕੀ ਵੀ ਮਿਲੀ; ਅਤੇ ਉਨ੍ਹਾਂ ਨੂੰ ਰਾਤ ਦੇ ਦਸ ਵਜੇ ਪਿੱਛੋਂ ਮਿਲਣ ਵਿਚ ਵਧੇਰੇ ਸੌਖ ਹੋਵੇਗਾ ਅਤੇ ਜੇ ਸ੍ਰੀਮਾਨ ਚਾਹੁਣਗੇ ਤਾਂ ਮਿਲਾਉਣ ਲਈ ਉਸ ਦਿਨ ਮੈਂ ਆਪ ਵੀ ਆ ਜਾਵਾਂਗਾ।

ਉੱਚੀ ਪੱਧਰ ਦੇ ਕਈ ਰਾਜਨੀਤੱਗਾਂ ਅਤੇ ਅਧਿਕਾਰੀਆਂ ਨੂੰ ਇਸ ਤਰ੍ਹਾਂ ਹਰਾ ਕੇ ਅੰਤ ਵਿਚ ਉਹ ਉਸ ਬੰਗਲੇ ਵਿਚ ਪਹੁੰਚੇ ਜਿੱਥੋਂ ਕੋਆਪਰੇਟਿਵ ਇਨਸਪੈਕਟਰ ਦੀ ਰੱਖਿਆ ਦਾ ਆਦੇਸ਼ ਨਿਕਲ ਰਿਹਾ ਸੀ। ਓਥੇ ਉਨ੍ਹਾਂ ਨੂੰ ਮਹਿਸੂਸ ਹੋਇਆ ਕਿ ਸਹਿਕਾਰਤਾ ਅੰਦੋਲਨ ਵਿਚ ਹੁਣ ਇਕ ਨਵੀਂ ਸੋਚ ਦਾ ਸੰਚਾਰ ਹੋਇਆ ਹੈ ਜਿਸ ਨਾਲ

ਭਾਈ-ਭਤੀਜਾਵਾਦ, ਜਾਤੀਵਾਦ, ਸਮਾਜਵਾਦ, ਆਦਿਕ ਉੱਚ ਵਰਗ ਵਾਲੇ ਸਾਰੇ ਸਿਧਾਂਤਾਂ ਨੂੰ ਇਕ ਸਿਧਾਂਤ ਵਿਚ ਵਲ੍ਹੇਟ ਕੇ ਭਵਿੱਖ ਦੇ ਕੰਮਾਂ ਲਈ ਪ੍ਰੇਰਣਾ ਦਾ ਸੋਮਾ ਬਣਾਇਆ ਜਾਵੇਗਾ । ਇਹ ਸੋਚ ਕੁਝ ਇਸ ਤਰ੍ਹਾਂ ਦੀ ਸੀ; ਜੇ ਤੁਹਾਡੇ ਹੱਥ ਵਿਚ ਸ਼ਕਤੀ ਹੈ ਤਾਂ ਉਸ ਨੂੰ ਵਧਾਉਣ ਲਈ ਇਸ ਦੀ ਵਰਤੋਂ ਪ੍ਰਤੱਖ ਰੂਪ ਨਾਲ ਨਾ ਕਰੋ; ਸਗੋਂ ਉਸ ਦੇ ਰਾਹੀਂ ਕੁਝ ਨਵੀਆਂ ਅਤੇ ਵਿਰੋਧੀ ਸ਼ਕਤੀਆਂ ਪੈਦਾ ਕਰੋ ਅਤੇ ਉਨ੍ਹਾਂ ਨੂੰ ਏਨਾ ਬਲ ਦੇ ਦਿਓ ਕਿ ਉਹ ਆਪਸ ਵਿਚ ਘੋਲ ਕਰਦੀਆਂ ਰਹਿਣ । ਇਸ ਪ੍ਰਕਾਰ ਤੁਹਾਡੀ ਸ਼ਕਤੀ ਸੁਰੱਖਿਅਤ ਅਤੇ ਸਭ ਤੋਂ ਉੱਪਰ ਰਹੇਗੀ । ਜੇ ਤੁਸੀਂ ਸਿਰਫ਼ ਆਪਣੀ ਸ਼ਕਤੀ ਵਿਚ ਵਾਧੇ ਦੀ ਚੇਸ਼ਟਾ ਹੀ ਕਰਦੇ ਰਹੇ ਅਤੇ ਦੂਜੀਆ, ਪ੍ਰਸਪਰ ਵਿਰੋਧੀ ਸ਼ਕਤੀਆਂ ਨੂੰ ਪੈਦਾ ਕਰਨ, ਕਾਇਮ ਰਖਣ ਤੇ ਨਸ਼ਟ ਕਰਨ ਵਿਚ ਸਾਧਕ ਨਹੀਂ ਬਣੇ ਤਾਂ ਕੁਝ ਦਿਨਾਂ ਪਿੱਛੋਂ ਕੋਈ ਹੋਰ ਸ਼ਕਤੀਆਂ ਕਿਸੇ ਅਣਜਾਣੇ, ਅਣਪਛਾਤੇ ਖੂੰਜੇ ਵਿਚੋਂ ਉੱਭਰ ਕੇ ਤੁਹਾਡੇ ਉਤੇ ਹਮਲਾ ਕਰ ਦੇਣਗੀਆਂ ਅਤੇ ਤੁਹਾਡੀ ਸ਼ਕਤੀ ਦਾ ਨਾਸ ਕਰ ਦੇਣਗੀਆਂ ।

ਇਸ ਸਿਧਾਂਤ ਨੂੰ ਵਿਹਾਰੀ ਰੂਪ ਦੇਣ ਦਾ ਇਕ ਫਲ ਇਹ ਨਿਕਲਿਆ ਕਿ ਉਸ ਬੰਗਲੇ ਉਤੇ ਹੁਣ ਸਿਰਫ਼ ਆਪਣੇ ਗੁੱਟ ਦੇ ਆਦਮੀਆਂ ਦੀ ਹੀ ਨਹੀਂ, ਦੂਜੇ ਵਿਰੋਧੀ ਗੁੱਟਾਂ ਦੀਆਂ ਸਿਫ਼ਾਰਸ਼ਾਂ ਵੀ ਸੁਣੀਆਂ ਜਾਂਦੀਆਂ ਹਨ ਅਤੇ ਕਿਉਂਕਿ ਕੋਆਪਰੇਟਿਵ ਇਨਸਪੈਕਟਰ ਦੀ ਬਦਲੀ ਰੋਕਣ ਦੀ ਸਿਫ਼ਾਰਸ਼ ਇਸ ਵੇਲੇ ਇਕ ਵਿਰੋਧੀ ਗੁੱਟ ਦੇ ਆਗੂ ਵਲੋਂ ਆਈ ਸੀ ਅਤੇ ਕਿਉਂਕਿ ਉਸ ਆਗੂ ਦੀ ਸ਼ਕਤੀ ਦੀ ਵਰਤੋਂ ਇਕ ਤੀਜੇ ਵਿਰੋਧੀ ਗੁੱਟ ਦੇ ਆਗੂ ਨੂੰ ਰਗੜਨ ਲਈ ਹੋਣੀ ਸੀ, ਇਸ ਲਈ ਵੈਦ ਜੀ ਚਾਹੇ ਕੋਆਪਰੇਟਿਵ ਇਨਸਪੈਕਟਰ ਦੀ ਬਦਲੀ ਬਾਰੇ ਮਰਨ ਵਰਤ ਵੀ ਕਿਉਂ ਨਾ ਰਖ ਲੈਂਦੇ, ਇਸ ਵੇਲੇ ਉਸ ਦੀ ਬਦਲੀ ਹੋਣੀ ਔਖੀ ਸੀ ।

ਵੈਦ ਜੀ ਨੂੰ ਇਹ ਗੱਲਾਂ ਕਿਸੇ ਨੇ ਦੱਸੀਆਂ ਨਹੀਂ ਸਨ, ਇਸ ਤਰ੍ਹਾਂ ਦੇ ਬੰਗਲਿਆਂ ਦੀਆਂ ਬਹੁਤ ਸਾਰੀਆਂ ਗੱਲਾਂ ਦਾ ਪਤਾ ਸਿਰਫ਼ ਦੇਖਣ ਅਤੇ ਸੁੰਘਣ ਨਾਲ ਹੀ ਲੱਗ ਜਾਂਦਾ ਹੈ, ਇਸ ਲਈ ਉਹ ਓਥੇ ਪਹੁੰਚਦੇ ਹੀ ਸਾਰੀ ਗੱਲ ਤਾੜ ਗਏ । ਫਿਰ ਵੀ ਉਨ੍ਹਾਂ ਨੇ ਹਿੰਮਤ ਨਹੀਂ ਹਾਰੀ । ਉਨ੍ਹਾਂ ਨੇ ਬਹੁਤ ਸਮਝਾਉਣ ਦੀ ਕੋਸ਼ਿਸ਼ ਕੀਤੀ ਪਰ ਤਾਣੀ ਉਲਝਦੀ ਹੀ ਗਈ । ਉਨ੍ਹਾਂ ਨੇ ਦੱਸਿਆ ਕਿ ਸਾਡੀ ਯੂਨੀਅਨ ਵਿਚ ਗ਼ਬਨ ਹੋਇਆ ਹੈ, ਪਰ ਗ਼ਬਨ ਕਰਨ ਵਾਲਾ ਲੋਪ ਹੈ ਅਤੇ ਰਾਜ-ਤੰਤਰ ਦੇ ਨਿਕੰਮੇਪਨ ਦੇ ਕਾਰਨ ਅਜੇ ਤਕ ਫੜਿਆ ਨਹੀਂ ਗਿਆ । ਉਨ੍ਹਾਂ ਦਾ ਇਸ ਝਗੜੇ ਨਾਲ ਕੋਈ ਸੰਬੰਧ ਨਹੀਂ ਹੈ । ਜੇ ਕੋਈ ਸੰਬੰਧ ਸਾਬਤ ਹੋ ਜਾਏ ਤਾਂ ਉਹ ਜਿੰਨਾ ਕਿਹਾ ਜਾਏਗਾ, ਓਨਾ ਰੁਪਿਆ ਯੂਨੀਅਨ ਨੂੰ ਦਾਨ ਦੇ ਰੂਪ ਵਿਚ ਦੇ ਦੇਣਗੇ । ਪਰ ਇਸ ਤੋਂ ਪਹਿਲਾਂ ਇਨਸਪੈਕਟਰ ਦੀ ਬਦਲੀ ਜ਼ਰੂਰ ਹੋਣੀ ਚਾਹੀਦੀ ਹੈ । ਉਨ੍ਹਾਂ ਨੂੰ ਜੋ ਕੁਝ ਕਿਹਾ ਜਾਵੇਗਾ ਉਹ ਕਰਨ ਲਈ ਤਿਆਰ ਹੋਣਗੇ, ਸ਼ਰਤ ਇਹੀ ਹੈ ਕਿ......।

ਉਸ ਵੇਲੇ ਵੈਦ ਜੀ ਨੂੰ ਦੱਸਿਆ ਗਿਆ ਕਿ ਸਾਨੂੰ ਜਨਤਾ ਦੇ ਸਾਹਮਣੇ ਆਦਰਸ਼ ਪੇਸ਼ ਕਰਨਾ ਚਾਹੀਦਾ ਹੈ। ਇਉਂ ਨਾ ਹੋਇਆ ਤਾਂ ਜਨਤਾ ਦਾ ਆਚਰਣ ਵਿਗੜ ਜਾਵੇਗਾ। ਇਹ ਵਿਗੜਿਆ ਤਾਂ ਪੂਰਾ ਦੇਸ਼ ਵਿਗੜੇਗਾ, ਵਰਤਮਾਨ ਵਿਗੜੇਗਾ ਅਤੇ ਭਵਿੱਖ ਵੀ ਵਿਗੜੇਗਾ। ਰਾਮ ਨੇ ਕੀ ਕੀਤਾ ਸੀ ? ਸੀਤਾ ਦਾ ਤਿਆਗ ਕੀਤਾ ਸੀ ਕਿ ਨਹੀਂ ? ਇਸੇ ਲਈ ਅਸੀਂ ਅੱਜ ਤਕ ਰਾਮ ਰਾਜ ਨੂੰ ਚੇਤੇ ਕਰਦੇ ਹਾਂ। ਤਿਆਗ ਦੁਆਰਾ ਭੋਗ ਕਰਨਾ ਚਾਹੀਦਾ ਹੈ, ਇਹੀ ਸਾਡਾ ਆਦਰਸ਼ ਹੈ। ਕਹਾਵਤ ਵੀ ਹੈ : 'ਤੇਨ ਤ੍ਯਕ੍ਤੇਨ ਭੁੰਜੀਥਾ'। ਅੱਜ ਵੀ ਸਾਰੇ ਵੱਡੇ ਵੱਡੇ ਨੇਤਾ ਇਹੀ ਕਰਦੇ ਹਨ। ਭੋਗ ਕਰਦੇ ਹਨ, ਫੇਰ ਉਸ ਦਾ ਤ੍ਰਿਆਗ ਕਰਦੇ ਹਨ, ਫੇਰ ਤਿਆਗ ਰਾਹੀਂ ਭੋਗ ਕਰਦੇ ਹਨ। ਕਿਸੇ ਵਿੱਤ ਮੰਤਰੀ ਨੇ ਕੀ ਕੀਤਾ ? ਤਿਆਗ ਪੱਤਰ ਦਿੱਤਾ ਕਿ ਨਹੀਂ ? ਕਿਸੇ ਰੇਲ ਮੰਤਰੀ ਨੇ ਵੀ ਇਹੀ ਕੀਤਾ ਅਤੇ ਕਿਸੇ ਸੂਚਨਾ ਮੰਤਰੀ ਨੇ ਵੀ ਇਹੀ ਕੀਤਾ। ਇਸ ਵੇਲੇ ਦੇਸ਼ ਨੂੰ, ਇਸ ਰਾਜ ਨੂੰ, ਇਸ ਜ਼ਿਲੇ ਨੂੰ, ਇਸ ਕੋਆਪਰੇਟਿਵ ਯੂਨੀਅਨ ਨੂੰ ਬਿਲਕੁਲ ਇਸੇ ਤਰ੍ਹਾਂ ਦੇ ਤਿਆਗ ਦੀ ਲੋੜ ਹੈ। ਦੋਸ਼ਾਂ ਦੀ ਖੁਲ੍ਹੀ ਪੜਤਾਲ ਨਾਲੋਂ ਇਹ ਵਧੇਰੇ ਠੀਕ ਹੈ ਕਿ ਵੈਦ ਜੀ ਜਨਤਾ ਦੇ ਸਾਹਮਣੇ ਆਪਣੇ ਆਦਰਸ਼ ਪੇਸ਼ ਕਰ ਦੇਣ। ਆਦਰਸ਼ ਦੀ ਇਮਾਰਤ ਖੜੀ ਕਰਦੇ ਹੀ ਸਾਰੇ ਦੋਸ਼ ਉਸ ਦੀ ਨੀਂਹ ਦੇ ਥੱਲੇ ਦੱਬੇ ਜਾਣਗੇ। ਵੈਦ ਜੀ ਨੂੰ ਚਾਹੀਦਾ ਹੈ ਕਿ ਉਹ ਮੈਨੇਜਿੰਗ ਡਾਇਰੈਕਟਰ ਦੇ ਪਦ ਤੋਂ ਤਿਆਗ ਪੱਤਰ ਦੇ ਦੇਣ। ਉਨ੍ਹਾਂ ਦੇ ਵਿਰੁੱਧ ਜੋ ਰਪਟ ਆਈ ਹੈ ਉਸ ਦਾ ਇਹੀ ਜਵਾਬ ਹੈ। ਉਹ ਚਾਹੁਣ ਤਾਂ ਆਪਣਾ ਤਿਆਗ ਪੱਤਰ ਕਿਸੇ ਸਥਿਤੀ ਦੇ ਵਿਰੋਧ ਵਿਚ ਦੇ ਦੇਣ, ਚਾਹੇ ਕਿਸੇ ਸਹਿਕਰਮੀ ਨੂੰ ਕਮੀਨਾ ਦੱਸ ਕੇ ਦੇ ਦੇਣ, ਚਾਹੇ ਕਿਸੇ ਸਿਧਾਂਤ ਦੀ ਰੱਖਿਆ ਲਈ ਦੇ ਦੇਣ। ਜੇ ਉਹ ਤਿਆਗ ਪੱਤਰ ਦੇ ਰਹੇ ਹਨ ਤਾਂ ਉਸ ਦਾ ਕਾਰਨ ਲੱਭਣ ਦੀ ਉਨ੍ਹਾਂ ਨੂੰ ਪੂਰੀ ਖੁਲ੍ਹ ਹੋਵੇਗੀ। ਪਰ ਤਿਆਗ ਪੱਤਰ ਦੇ ਨਾਲ ਅਗਰ ਮਗਰ ਨਹੀਂ ਹੋਣਾ ਚਾਹੀਦਾ। ਹੋਵੇ ਤਾਂ ਸਿਰਫ਼ ਤਿਆਗ ਪੱਤਰ ਹੀ ਹੋਵੇ, ਨਹੀਂ ਤਾਂ ਕੁਝ ਵੀ ਨਾ ਹੋਵੇ। ਪਰ ਜੇ ਨਾਲ ਕੁਝ ਲੱਗਾ ਹੋਇਆ ਤਾਂ ਬਹੁਤ ਕੁਝ ਹੋ ਜਾਵੇਗਾ, ਜੋ ਵੈਦ ਜੀ ਨੂੰ ਬਿਲਕਲ ਚੰਗਾ ਨਹੀਂ ਲੱਗਣ ਲੱਗਾ।

ਵੈਦ ਜੀ ਨੇ ਫੈਸਲਾ ਕਰ ਕੇ ਕਿਹਾ, "ਮੈਂ ਤਿਆਗ ਪੱਤਰ ਦੇ ਦਿਆਂਗਾ। ਹੋ ਸਕਦੈ ਇਸ ਨੂੰ ਮੇਰੀ ਕਮਜ਼ੋਰੀ ਸਮਝਿਆ ਜਾਵੇ। ਫੇਰ ਵੀ ਇਸ ਨਿਰਾਰਥਕ ਪ੍ਰਚਾਰ ਦੇ ਵਿਰੋਧ ਵਿਚ ਤੁਹਾਡੇ ਸੁਝਾ ਉਤੇ ਤਿਆਗ ਪੱਤਰ ਦੇ ਦਿਆਂਗਾ। ਪਰ ਜਦੋਂ ਪ੍ਰਦੇਸ਼ਿਕ ਫ਼ੈਡਰੇਸ਼ਨ ਲਈ ਉਮੀਦਵਾਰ ਚੁਣਨ ਦਾ ਸਵਾਲ ਆਇਆ......।"

ਉਨ੍ਹਾਂ ਨੂੰ ਹੌਂਸਲਾ ਦਿੱਤਾ ਗਿਆ ਕਿ ਉਹ ਸ਼ਾਂਤੀ ਨਾਲ ਤਿਆਗ ਪੱਤਰ ਦੇ ਸਕਦੇ ਹਨ। ਸਾਰੇ ਮਹਾਂਪੁਰਸ਼, ਮੌਕਾ ਆਉਣ ਉਤੇ, ਜਨਤਾ ਅੱਗੇ ਆਦਰਸ਼ ਪੇਸ਼ ਕਰਨ ਦੇ ਉੱਦੇਸ਼ ਨਾਲ ਇਸੇ ਤਰ੍ਹਾਂ ਕਰਦੇ ਹਨ। ਯੋਗ ਆਦਮੀਆਂ ਦੀ ਘਾਟ ਹੈ, ਇਸ ਲਈ ਯੋਗ ਆਦਮੀ

ਨੂੰ ਕਿਸੇ ਚੀਜ਼ ਦੀ ਘਾਟ ਨਹੀਂ ਰਹਿੰਦੀ। ਉਹ ਇਕ ਪਾਸਿਓਂ ਛੁੱਟਦਾ ਹੈ ਤਾਂ ਦੂਜੇ ਪਾਸੇ ਫੜਿਆ ਜਾਂਦਾ ਹੈ।

ਅੱਜ ਮਿੱਤਰਤਾ ਦੀ ਯਾਤਰਾ ਵਿਚ, ਵੈਦ ਜੀ ਨੇ, ਵੀਰਜ ਪੁਸ਼ਟੀ ਗੋਲੀ, ਜੋਤਸ਼ੀ ਬਾਰੇ ਸੂਚਨਾ ਦੇ ਪ੍ਰਸਾਰ ਅਤੇ ਬਾਬਿਆਂ ਦੀ ਵਿਚੋਲਗੀਰੀ — ਇਨ੍ਹਾਂ ਤਿੰਨਾਂ ਕੰਮਾਂ ਤੋਂ ਛੁਟ ਇਕ ਚੌਥੀ ਗੱਲ ਵੀ ਤੋਰ ਲਈ ਸੀ। ਸੋ ਇਸ ਬੰਗਲੇ ਵਿਚੋਂ ਬਾਹਰ ਨਿਕਲਣ ਤੋਂ ਪਹਿਲਾਂ ਹੀ ਉਨ੍ਹਾਂ ਨੇ ਇਹ ਗੱਲ ਛੇੜ ਦਿੱਤੀ, "ਤੁਹਾਨੂੰ ਇਹ ਸੁਣ ਕੇ ਖ਼ੁਸ਼ੀ ਹੋਵੇਗੀ ਕਿ ਮੈਂ ਆਪਣੇ ਵੱਡੇ ਮੁੰਡੇ ਦਾ ਵਿਆਹ ਅੰਤਰਜਾਤੀ ਢੰਗ ਨਾਲ ਕਰਨ ਦੀ ਸੋਚ ਰਿਹਾਂ। ਅਜੇ ਗੱਲ ਪੱਕੀ ਨਹੀਂ ਹੋਈ, ਪਰ ਆਸ ਐ ਕਿ ਸੱਦਾ ਪੱਤਰ ਛੇਤੀ ਹੀ ਸੇਵਾ ਵਿਚ, ਹਾਜ਼ਰ ਕਰਾਂਗਾ। ਤੁਹਾਨੂੰ ਦਰਸ਼ਨ ਦੇਣ ਦੀ ਬੇਨਤੀ ਐ। ਹੋ ਸਕਦੈ ਮੈਂ ਆਪ ਬੇਨਤੀ ਕਰਨ ਨਾ ਆ ਸਕਾਂ, ਇਸ ਲਈ ਹੁਣੇ ਤੋਂ ਹੀ ਕਹਿ ਰਿਹਾਂ। ਇਹੋ ਜਿਹੇ ਆਦਰਸ਼ ਵਿਆਹਾਂ ਵਿਚ ਤੁਹਾਡੇ ਲੋਕਾਂ ਦੇ ਸਾਥ ਤੇ ਆਸ਼ੀਰਵਾਦ ਦਾ ਮਿਲਣਾ ਬਹੁਤ ਜ਼ਰੂਰੀ ਐ। ਤੁਹਾਨੂੰ ਇਹ ਸੁਣ ਕੇ ਖ਼ੁਸ਼ੀ ਹੋਵੇਗੀ ਕਿ ....।"

ਉਨ੍ਹਾਂ ਨੂੰ ਇਹ ਸੁਣ ਕੇ ਖ਼ੁਸ਼ੀ ਹੋਈ। ਉਹ ਜ਼ਰੂਰ ਹਾਜ਼ਰ ਹੋਣਗੇ।

ਕੋਆਪਰੇਟਿਵ ਯੂਨੀਅਨ ਦਾ ਸਾਲਾਨਾ ਜਲਸਾ ਬੜਾ ਹੀ ਸਫਲ ਰਿਹਾ ਕਿਉਂਕਿ ਇਸ ਵਰ੍ਹੇ ਮਠਿਆਈ ਸ਼ਹਿਰ ਤੋਂ ਮੰਗਾਈ ਗਈ ਸੀ। ਯੂਨੀਅਨ ਦੀ ਇਮਾਰਤ ਵਿਚ ਝੰਡੀਆਂ ਲਾਈਆਂ ਗਈਆਂ ਅਤੇ ਹਾਰਾਂ ਦੇ ਢੇਰ ਲੱਗ ਗਏ। ਜਿਸ ਹਾਕਮ ਨੇ ਕੁਝ ਦਿਨ ਪਹਿਲਾਂ ਕੋਆਪਰੇਟਿਵ ਫ਼ਾਰਮ ਦੀ ਚੱਠ ਕੀਤੀ ਸੀ, ਉਸੇ ਨੂੰ ਇਸ ਜਲਸੇ ਵਿਚ ਭਾਗ ਲੈਣ ਲਈ ਬੁਲਾਇਆ ਗਿਆ ਸੀ। ਪਬਲਿਕ ਵਿਚ ਭਾਸ਼ਣ ਦੇਣ ਅਤੇ ਹਾਰ ਪਵਾਉਣ ਦਾ ਲਹੂ ਉਸ ਦੇ ਮੂੰਹ ਨੂੰ ਬਹੁਤ ਪਹਿਲਾਂ ਲੱਗ ਚੁੱਕਾ ਸੀ। ਇਨ੍ਹਾਂ ਗੱਲਾਂ ਦੀ ਸੂੰਘ ਮਿਲਦੇ ਹੀ ਉਹ ਝਟਾ-ਪਟ ਪੈਂਟ ਪਾ ਕੇ ਤੇ ਇਕ ਵਪਾਰੀ ਦੀ ਮੋਟਰ ਫੜ ਕੇ 'ਪੋਂ ਪੋਂ' ਕਰਦਾ ਹੋਇਆ, ਜਲਸੇ ਵਿਚ ਆ ਪਧਾਰਿਆ।

ਯੂਨੀਅਨ ਦੀ ਸਾਲਾਨਾ ਰਪੋਟ, ਬਿਨਾਂ ਪੜ੍ਹੇ ਹੀ, ਪੜ੍ਹੀ ਹੋਈ ਮੰਨ ਲਈ ਗਈ। ਕਾਰੋਬਾਰ ਵਿਚ ਲਾਭ ਹੋਇਆ ਸੀ ਤੇ ਮੈਂਬਰਾਂ ਨੂੰ ਇਸ ਦਾ ਹਿੱਸਾ ਮਿਲਣਾ ਸੀ, ਪਰ ਉਹ ਉਨ੍ਹਾਂ ਨੂੰ ਬਿਨਾਂ ਦਿੱਤੇ ਹੀ ਮਿਲ ਗਿਆ। ਬਹੁਤ ਕੁਝ ਤਾਂ ਅਣਹੋਇਆ ਹੀ ਹੋ ਗਿਆ। ਅੰਤ ਵਿਚ ਜਿਸ ਚੀਜ਼ ਦਾ ਹੋਣਾ ਜ਼ਰੂਰੀ ਸੀ, ਉਹ ਹੋਣ ਲੱਗੀ; ਭਾਸ਼ਣ ਸ਼ੁਰੂ ਹੋ ਗਏ।

ਭਾਸ਼ਣ ਦੀ ਅਸਲੀਅਤ ਦਿੱਤੇ ਜਾਣ ਵਿਚ ਹੈ, ਲਏ ਜਾਣ ਵਿਚ ਨਹੀਂ। ਇਸ ਲਈ ਲੋਕ ਭਾਸ਼ਣ ਦਿੰਦੇ ਰਹੇ ਅਤੇ ਲੋਕ ਆਪੋ ਵਿਚੀ ਦੂਜੀਆਂ ਸਮੱਸਿਆਵਾਂ ਸੁਲਝਾਉਂਦੇ ਰਹੇ। ਉਦਾਹਰਣ ਲਈ, ਜਦੋਂ ਸ਼ਹਿਰ ਤੋਂ ਆਏ ਹਾਕਮ ਨੇ ਕਿਹਾ, ਵੈਦ ਜੀ ਤਾਂ ਕੋਆਪਰੇਟਿਵ ਦੀ 'ਪ੍ਰਤਿਮਾ' ਹਨ ਤਾਂ ਲੋਕ 'ਪ੍ਰਤਿਮਾ' ਦਾ ਅਰਥ ਪੁੱਛਣ ਦੀ ਥਾਂ ਆਪੋ ਵਿਚੀ ਇਹ ਘੁਸਰ ਮੁਸਰ ਕਰਨ ਲੱਗ ਪਏ ਕਿ ਬਦਰੀ ਪਹਿਲਵਾਨ ਹੁਰੀਂ ਗਯਾਦੀਨ ਦੀ ਕੁੜੀ ਨਾਲ ਫਸ ਗਏ ਹਨ। ਫੇਰ ਹਾਕਮ ਨੇ ਕਿਹਾ ਕਿ ਜਦ ਤਕ ਪਿੰਡ ਪਿੰਡ ਵਿਚ ਇਸ ਤਰ੍ਹਾਂ ਦੀਆਂ ਹਸਤੀਆਂ ਪੈਦਾ ਨਹੀਂ ਹੁੰਦੀਆਂ ਕੋਆਪਰੇਟਿਵ ਅੰਦੋਲਨ ਦਾ ਅੱਗੇ ਵਧਣਾ ਬੜਾ ਔਖਾ ਹੈ। ਇਸ ਉਤੇ ਵੀ ਲੋਕਾਂ ਨੇ ਨਾ ਤਾਂ ਕੋਆਪਰੇਟਿਵ ਦਾ ਮਤਲਬ ਪਤਾ ਕਰਨਾ ਚਾਹਿਆ ਨਾ ਅੰਦੋਲਨ ਦਾ ਅਤੇ ਸਿਰਫ਼ ਇੰਨਾ ਕਹਿ ਕੇ ਚੁਪ ਕਰ ਰਹੇ ਕਿ ਗੱਲ ਦਬਾਉਣ ਉਤੇ ਵੀ ਦਬ ਨਹੀਂ ਰਹੀ, ਇਸ ਲਈ ਵਿਆਹ ਕਰਨ ਵਾਲੇ ਹਨ। ਇਸ ਸਾਰੀ ਘੁਸਰ ਮੁਸਰ ਦੇ ਬਾਵਜੂਦ, ਕਿਸੇ ਨੇ ਕੋਈ ਦੁਖਦਾਈ ਗੱਲ ਖੁਲ੍ਹ ਕੇ ਨਾ ਕਹੀ, ਕਿਉਂਕਿ ਹੁਣ ਵੀ ਜੇ ਕਿਤੇ ਚਕਰਵਰਤੀ ਰਾਜ ਸੀ ਤਾਂ ਯੂਨੀਅਨ ਵਿਚ ਹੀ ਸੀ ਅਤੇ ਉਹ ਵੀ ਵੈਦ ਜੀ ਦਾ।

ਫੇਰ ਵੀ, ਰਾਮ ਰਾਜ ਵਿਚ ਵੀ ਚੁਭਵੀਂ ਗੱਲ ਕਹਿਣ ਲਈ ਇਕ ਧੋਬੀ ਨਿਕਲ ਆਇਆ ਸੀ। ਏਥੇ ਵੀ ਇਕ ਆਦਮੀ ਨੇ ਖੜੇ ਹੋ ਕੇ ਬੜੇ ਜੋਸ਼ ਨਾਲ ਕਿਹਾ ਕਿ ਮੈਂ ਭਾਸ਼ਣ ਦਿਆਂਗਾ।

ਉਸ ਦੇ ਕੋਲ ਬੈਠੇ ਹੋਏ ਲੋਕ ਉਸ ਦੀ ਧੋਤੀ ਫੜ ਫੜ ਕੇ ਖਿੱਚਣ ਲੱਗ ਪਏ ਤਾਂ ਜੋ ਉਹ ਧੋਤੀ ਦੇ ਲਾਲਚ ਨਾਲ ਬੱਝਾ ਹੇਠਾਂ ਖਿੱਚਿਆ ਤੁਰਿਆ ਆਵੇ। ਪਰ ਉਹ ਆਦਮੀ ਰਾਮਾਧੀਨ ਭੀਖਮਖੇੜਵੀ ਦੇ ਗੁੱਟ ਦਾ ਸੀ ਅਤੇ ਹਰ ਗੱਲ ਹਿਦਾਇਤ ਅਨੁਸਾਰ ਕਰਨ ਲਈ ਤਿਆਰ ਹੋ ਕੇ ਆਇਆ ਸੀ। ਇਸ ਲਈ ਉਸ ਨੇ ਧੋਤੀ ਦੇ ਖਿੱਚੇ ਜਾਣ ਦੀ ਕੋਈ ਪਰਵਾਹ ਨਾ ਕੀਤੀ, ਬਲਕਿ ਇਸ ਨਾਲ ਉਸ ਦਾ ਜੋਸ਼ ਦੂਣਾ ਹੋ ਗਿਆ ਅਤੇ ਸਭ ਭਾਸ਼ਣਾਂ ਤੋਂ ਉਤੇ ਦੀ ਉਸ ਨੇ ਕਿੱਲ੍ਹ ਕਿੱਲ੍ਹ ਕੇ ਪਹਿਲਾਂ ਇਹ ਭਾਸ਼ਣ ਦਿੱਤਾ ਕਿ ਮੈਂ ਵੀ ਭਾਸ਼ਣ ਜ਼ਰੂਰ ਦੇਣਾ ਹੈ।

ਜ਼ੋਰ ਨਾਲ ਬੋਲਣ ਦਾ ਓਹੀ ਨਤੀਜਾ ਹੋਇਆ ਜੋ ਆਮ ਤੌਰ ਉਤੇ ਹੁੰਦਾ ਹੈ। ਦੂਜੇ ਪੱਖ ਦੇ ਲੋਕ ਹੌਲੀ ਹੌਲੀ ਬੋਲਣ ਲੱਗ ਪਏ। ਸ਼ਹਿਰ ਤੋਂ ਆਏ ਹੋਏ ਹਾਕਮ ਨੇ ਕਿਹਾ, "ਦਿਓ। ਜ਼ਰੂਰ ਦਿਓ। ਰੋਕਦਾ ਕੌਣ ਐ।"

ਉਸ ਨੇ ਆਪਣੇ ਜੋਸ਼ ਨੂੰ ਕਾਇਮ ਰਖਣ ਲਈ, "ਸ੍ਰੀਮਾਨ ਸਭਾ ਪਤੀ ਜੀ, ਭਰਾਵੋ ਅਤੇ ਭੈਣੋ" ਵੀ ਨਾ ਕਿਹਾ। ਇਕ ਦਮ ਕੂਕਿਆ, "ਇਸ ਰਪੋਟ ਵਿਚ — ਕੀ ਨਾਂ ਐ ਉਸ ਦਾ — ਗ਼ਬਨ ਦੀ ਗੱਲ ਨਹੀਂ ਦੱਸੀ ਗਈ। ਏਥੇ ਇਕ ਲੁੱਚਾ ਸੁਪਰਵਾਈਜ਼ਰ ਸੀ — ਕੀ ਨਾਂ ਐ ਉਸ ਦਾ — ਰਾਮ ਸਰੂਪ ਨਾਂ ਸੀ। ਗ਼ਬਨ ਕਰ ਦਿੱਤਾ ਸਾਲੇ ਨੇ —

ਕੀ ਨਾਂ ਐ ਉਸ ਦਾ — ਦੋ ਠੇਲੇ ਕਣਕ ਲਦਵਾ ਕੇ ਸ਼ਹਿਰ ਨੂੰ ਦੌੜ ਗਿਆ। ਸ਼ਰਾਬ ਪੀਂਦਾ ਸੀ — ਕੀ ਨਾਂ ਐ ਉਸ ਦਾ — ਰੰਡੀਬਾਜ਼ੀ ਵੀ ਕਰਦਾ ਸੀ। ਵੈਦ ਜੀ ਤਕ ਉਸ ਦੇ ਮੂੰਹ ਨਾਲ ਮੂੰਹ ਲਾ ਕੇ — ਕੀ ਨਾਂ ਐ ਉਸ ਦਾ — ਗੱਲ ਕਰਦੇ ਸਨ। ਇਕ ਦਿਨ ਰਾਤ ਨੂੰ ਦੋ ਠੇਲੇ ਆਏ — ਕੀ ਨਾਂ ਐ ਉਸ ਦ — ਰਾਤ ਭਰ ਲੱਦਦੇ ਰਹੇ, ਕਿਸੇ ਨੂੰ ਪਤਾ ਵੀ ਨਹੀਂ — ਕੀ ਨਾਂ ਐ ਉਸ ਦਾ — ਸਾਲਾ ਗੱਲਬਾਤ ਬੜੀ ਮਿੱਠੀ ਕਰਦਾ ਸੀ। ਮੈਨੂੰ ਦੂਰ ਤੋਂ ਦੇਖਦੇ ਹੀ — ਕੀ ਨਾਂ ਐ ਉਸ ਦਾ — ਪੈਰੀਂ ਪੈਣਾ ਕਰਦਾ ਹੁੰਦਾ ਸੀ। ਵੈਦ ਜੀ ਦੀ — ਕੀ ਨਾਂ ਐ ਉਸ ਦਾ — ਕੋਈ ਬੁਰਾ ਨਾ ਮੰਨੇ, ਮੈਂ ਕਿਹਾ ਕਿ ਨਾ ਕਿਹਾ — ਸਾਰੀ ਦੁਨੀਆਂ ਕਹਿੰਦੀ ਐ — ਉਸ ਨਾਲ ਚੰਗੀ ਗੰਢ-ਤੁਪ ਸੀ। ਦੋ ਹਜ਼ਾਰ ਰੁਪਏ ਦਾ ਬੋ ਕਾਟਾ ਕਰ ਦਿੱਤਾ ਸਾਲੇ ਨੇ — ਕੀ ਨਾਂ ਐ ਉਸ ਦਾ — ਜ਼ਿੰਮ-ਜ਼ਿੰਮ-ਜ਼ਿੰਮ-ਜ਼ਿੰਮ-ਜ਼ਿੰਮੇਦਾਰ ਕੌਣ ਹੋਵੇਗਾ? ਕੋਆਪਰੇਟਿਵ ਬੜੀ ਅੱਛੀ ਮੂਰਤੀ ਹੈ — ਕੀ ਨਾਂ ਐ ਉਸ ਦਾ — ਲਈ ਫਿਰੋ ਮੂਰਤੀ। ਵੈਦ ਜੀ ਨੂੰ ਕੋਈ ਪੁੱਛਣ ਵਾਲਾ ਨਹੀਂ ਕਿ ਕੌਣ ਕਿੱਥੇ ਜਾ ਰਿਹੈ? ਮਠਿਆਈ ਖਾਈ ਜਾਓ — ਕੀ ਨਾਂ ਐ — ਪਾਣੀ ਪੀ ਕੇ ਘਰ ਜਾਓ। ਇਸ ਨਾਲ ਦੇਸ਼ ਦਾ — ਕੀ ਨਾਂ ਐ — ਉੱਧਾਰ ਨਹੀਂ ਹੋਵੇਗਾ। ਦੇਸ਼ ਵਿਚ ਦੇਸ਼ ਦਾ ਚਲਨ ਚੱਲਣਾ ਚਾਹੀਦੈ — ਗਬਨ ਕਿਵੇਂ ਹੋਇਆ? ਪੜਤਾਲ ਹੋਣੀ ਚਾਹੀਦੀ ਐ। ਮੈਂ ਪੜ੍ਹਿਆ ਲਿਖਿਆ ਨਹੀਂ ਆਂ ਇਸ ਲਈ ਕੋਈ ਬੁਰਾ ਨਾ ਮੰਨੇ, ਹੋਲੀ ਐ ਹੋਲੀ ਐ......।"

ਉਸ ਆਦਮੀ ਦਾ ਜੋਸ਼ ਵਧਦਾ ਜਾ ਰਿਹਾ ਸੀ ਅਤੇ ਭਾਸ਼ਣ ਬੇਲਗਾਮਾ ਭੱਜਿਆ ਜਾ ਰਿਹਾ ਸੀ। ਲੋਕਾਂ ਦੇ ਬਹੁਤ ਪਿੱਛਾ ਕਰਨ ਉਤੇ ਵੀ ਉਹ ਰੁਕ ਨਹੀਂ ਸੀ ਰਿਹਾ। ਓਦੋਂ ਵੈਦ ਜੀ ਉੱਠ ਕੇ ਸਾਹਮਣੇ ਆਏ ਅਤੇ ਖੜੇ ਹੋ ਗਏ। ਭਾਸ਼ਣ ਉਨ੍ਹਾਂ ਨੂੰ ਦੇਖਦੇ ਹੀ ਆਪਣੀ ਥਾਂ ਉਤੇ ਕੁਝ ਬੁੜ੍ਹਕਿਆ, ਫੇਰ ਪੂਛ ਹਿਲਾ ਕੇ ਧਰਤੀ ਸੁੰਘਣ ਲੱਗ ਪਿਆ।

ਵੈਦ ਜੀ ਖੜੇ ਹੋ ਕੇ ਥੋੜੀ ਦੇਰ ਮੁਸਕਰਾਉਂਦੇ ਰਹੇ। ਸਾਬਤ ਹੋ ਗਿਆ ਕਿ ਗ਼ਬਨ ਵਿਚ ਉਨ੍ਹਾਂ ਦਾ ਕੋਈ ਹੱਥ ਨਹੀਂ ਹੈ। ਫੇਰ ਉਨ੍ਹਾਂ ਨੇ ਰਿਸ਼ੀਆਂ ਦੀ ਬਾਣੀ ਵਿਚ ਕਹਿਣਾ ਸ਼ੁਰੂ ਕੀਤਾ, "ਗ਼ਬਨ ਕਿਸ ਤਰ੍ਹਾਂ ਹੁੰਦੇ ਇਸ ਉਤੇ ਧਿਆਨ ਦੇਣ ਦੀ ਗੱਲ ਐ। ਤੁਹਾਡੇ ਕੋਲ ਆਪਣੇ ਇਕ ਹਜ਼ਾਰ ਰੁਪਏ ਨੇ। ਤੁਸੀਂ ਉਨ੍ਹਾਂ ਦਾ ਗ਼ਬਨ ਨਹੀਂ ਕਰ ਸਕਦੇ। ਉਹ ਰੁਪਏ ਤੁਹਾਡੇ ਨੇ, ਇਸ ਲਈ ਤੁਸੀਂ ਗ਼ਬਨ ਨਹੀਂ ਕਰ ਸਕਦੇ। ਤੁਸੀਂ ਉਨ੍ਹਾਂ ਦਾ ਅਯੋਗ ਖ਼ਰਚ ਕਰ ਸਕਦੇ ਓ, ਪਰ ਗ਼ਬਨ ਨਹੀਂ। ਗ਼ਬਨ ਉਹੀ ਕਰ ਸਕਦੈ, ਜਿਸ ਦੇ ਰੁਪਏ ਆਪਣੇ ਨਾ ਹੋਣ।

"ਸਹਿਕਾਰਿਤਾ ਵਿਚ ਕਿਸੇ ਦੀ ਆਪਣੀ ਜਾਇਦਾਦ ਨਹੀਂ ਹੁੰਦੀ। ਉਹ ਸਾਂਝੀ ਜਾਇਦਾਦ ਹੋ ਜਾਂਦੀ ਐ। ਕਈ ਵਿਅੱਕਤੀਆਂ ਦੀ ਜਾਇਦਾਦ ਇਕ ਥਾਂ ਉਤੇ ਇਕੱਠੀ

ਕੀਤੀ ਜਾਂਦੀ ਐ। ਉਨ੍ਹਾਂ ਦੀ ਸੁਰੱਖਿਆ ਉਹ ਕਰਦਾ ਐ, ਜਿਸ ਦੀ ਉਹ ਸੰਪਤੀ ਨਹੀਂ ਹੁੰਦੀ। ਸੰਪਤੀ ਉਸ ਦੀ ਨਹੀਂ, ਪਰ ਉਹ ਉਸ ਦੀ ਸੁਰੱਖਿਆ ਲਈ ਨਿਯੁਕਤ ਹੁੰਦਾ ਐ। ਜੇ ਉਹ ਉਸ ਦਾ ਅਯੋਗ ਖ਼ਰਚ ਕਰੇ ਤਾਂ ਉਹ ਗ਼ਬਨ ਬਣ ਜਾਂਦੈ। ਜ਼ਰਾ ਧਿਆਨ ਦਿਓ। ਭਰਾਵੋ! ਜੇ ਤੁਸੀਂ ਆਪਣੀ ਜਾਇਦਾਦ ਨੂੰ ਨਜਾਇਜ਼ ਖਰਚ ਕਰੋ ਤਾਂ ਉਹ ਗ਼ਬਨ ਨਹੀਂ ਐ, ਕੋਈ ਹੋਰ ਕਰੇ ਤਾਂ ਇਹ ਗ਼ਬਨ ਐ। ਸਰਕਾਰੀ ਜਾਇਦਾਦ ਕਿਸੇ ਖ਼ਾਸ ਆਦਮੀ ਦੀ ਜਾਇਦਾਦ ਨਹੀਂ ਹੁੰਦੀ, ਇਸ ਲਈ ਉਸ ਦਾ ਅਨੁਚਿਤ ਖ਼ਰਚਾ ਜਾਂ ਗਲਤ ਵਰਤੋਂ ਕਿਸੇ ਐਸੇ ਬੰਦੇ ਰਾਹੀਂ ਹੀ ਹੁੰਦੀ ਹੈ ਜਿਸ ਦੀ ਇਹ ਜਾਇਦਾਦ ਨਹੀਂ ਹੁੰਦੀ। ਇਹ ਗ਼ਬਨ ਹੁੰਦੈ। ਸੋ ਸਿੱਧ ਹੋਇਆ ਕਿ ਸਰਕਾਰੀ ਜਾਇਦਾਦ ਵਿਚ ਅਯੋਗ ਖ਼ਰਚ ਨਹੀਂ ਹੁੰਦਾ। ਹੁੰਦੈ ਤਾਂ ਸਦਾ ਗ਼ਬਨ ਈ ਹੁੰਦੈ। ਸਰਕਾਰੀ ਜਾਇਦਾਦ ਦਾ ਇਹੀ ਅਸਲ ਐ। ਇਸ ਤੇ ਹੈਰਾਨ ਨਹੀਂ ਹੋਣਾ ਚਾਹੀਦਾ। ਨਾ ਸਰਕਾਰੀ ਜਾਇਦਾਦ ਦੇ ਨਾਲ ਗ਼ਬਨ ਦਾ ਸ਼ਬਦ ਜੁੜਦਿਆਂ ਦੇਖ ਕੇ ਘਬਰਾਉਣ ਦੀ ਕੋਈ ਲੋੜ ਐ।

ਕਿਤੇ ਕਿਤੇ ਗ਼ਬਨ ਨੂੰ ਲੁਕਾਇਆ ਜਾਂਦੈ। ਦੋਸ਼ ਨੂੰ ਲੁਕਾਉਣਾ ਨਹੀਂ ਚਾਹੀਦਾ, ਨਹੀਂ ਤਾਂ ਜੜ੍ਹ ਫੜ ਲੈਂਦੈ। ਅਸੀਂ ਇਹੀ ਅਸੂਲ ਮੰਨਦੇ ਆਂ। ਜਿਸ ਸਹਿਕਾਰੀ ਯੂਨੀਅਨ ਵਿਚ ਗ਼ਬਨ ਨਾ ਨਿਕਲੇ, ਉਸ ਨੂੰ ਸ਼ੱਕ ਨਾਲ ਦੇਖਣਾ ਚਾਹੀਦੈ, ਓਥੇ ਗ਼ਬਨ ਅੰਕੜਿਆਂ ਦੀ ਆੜ ਵਿਚ ਲੁਕਾਇਆ ਜਾਂਦੈ। ਏਥੇ ਕੁਝ ਵੀ ਲੁਕਾਇਆ ਨਹੀ ਗਿਆ। ਸਾਰਾ ਵਿਹਾਰ ਸੁੱਚਾ ਰਖਿਆ ਗਿਐ। ਗ਼ਬਨ ਹੋਇਐ, ਪਰ ਹੋ ਕੇ ਵੀ ਕੁਝ ਨਹੀਂ ਹੋਇਆ, ਕਿਉਂਕਿ ਨਤੀਜਾ ਠੀਕ ਰਿਹਾ। ਸਾਲ ਦੇ ਅੰਤ ਵਿਚ ਯੂਨੀਅਨ ਨੂੰ ਹਾਣ ਨਹੀਂ, ਲਾਭ ਹੋਇਐ। ਲਾਭ ਚਾਹੇ ਇਕ ਪੈਸੇ ਦਾ ਹੋਵੇ, ਚਾਹੇ ਇਕ ਕਰੋੜ ਦਾ। ਲਾਭ ਤਾਂ ਲਾਭ ਈ ਐ। ਅਤੇ ਹਾਣ, ਹਾਣ ਈ ਐ। ਏਥੇ ਨੁਕਸਾਨ ਦੀ ਗੱਲ ਈ ਕੋਈ ਨਹੀਂ, ਸਾਰਾ ਪ੍ਰਸੰਗ ਈ ਲਾਭ ਦਾ ਐ।

"ਇਹੋ ਜਿਹੀ ਹਾਲਤ ਵਿਚ ਗ਼ਬਨ ਦਾ ਕਿੱਸਾ ਵਿਅਰਥ ਹੈ। ਏਥੇ ਉਸ ਦਾ ਸਵਾਲ ਉਠਾਉਣਾ ਯੂਨੀਅਨ ਦਾ ਅਪਮਾਨ ਕਰਨਾ ਐ। ਇਹ ਸਾਹਕਾਰਤਾ ਦਾ ਅਪਮਾਨ ਐ।

"ਮੇਰੇ ਉਤੇ ਵਿਅੱਕਤੀਗਤ ਦੂਸ਼ਣ ਥੱਪੇ ਗਏ ਨੇ। ਦੂਸ਼ਣ ਲਾਉਣੇ ਮਾੜੀ ਗੱਲ ਐ। ਵਿਅੱਕਤੀਗਤ ਦੂਸ਼ਣ ਲਾਉਣਾ ਹੋਰ ਵੀ ਮਾੜੀ ਗੱਲ ਐ। ਐਸੀ ਹਾਲਤ ਵਿਚ ਕੋਈ ਵੀ ਬੰਦਾ ਕੰਮ ਨਹੀਂ ਕਰ ਸਕਦਾ। ਭਲਾ ਆਦਮੀ ਤਾਂ ਬਿਲਕੁਲ ਈ ਨਹੀਂ ਕਰ ਸਕਦਾ। ਮੈਂ ਇਸ ਤਰ੍ਹਾਂ ਦੀ ਭੰਡੀ ਦਾ ਵਿਰੋਧ ਕਰਦਾਂ। ਪਰ ਚੇਤੇ ਰਹੇ, ਕਿ ਵਿਰੋਧ ਦੂਸ਼ਣਾਂ ਨਾਲ ਐ। ਦੂਸ਼ਣ ਲਾਉਣ ਵਾਲੇ ਨਾਲ ਨਹੀਂ। ਦੋਸ਼ ਥੱਪਣ ਵਾਲੇ ਸ੍ਰੀ ਰਾਮਚਰਨ ਨੇ। ਮੈਂ ਉਨ੍ਹਾਂ ਦਾ ਆਦਰ ਕਰਦਾਂ। ਉਨ੍ਹਾਂ ਲਈ ਮੇਰੇ ਮਨ ਵਿਚ ਬੜੀ ਸ਼ਰਧਾ ਐ।

"ਪਰ ਮੈਂ ਉਨ੍ਹਾਂ ਦੇ ਦੂਸ਼ਣਾਂ ਦਾ ਵਿਰੋਧ ਕਰਦਾਂ, ਜ਼ੋਰ ਨਾਲ ਵਿਰੋਧ ਕਰਦਾਂ ਅਤੇ ਵਿਰੋਧ ਦੇ ਰੂਪ ਵਿਚ ਏਥੋਂ ਦੇ ਮੈਨੇਜਿੰਗ ਡਾਇਰੈਕਟਰ ਦੀ ਪਦਵੀ ਤੋਂ ਅਸਤੀਫ਼ਾ ਦੇਂਦਾਂ।" ਇਹ ਕਹਿ ਕੇ ਵੈਦ ਜੀ ਆਪਣੀ ਥਾਂ ਉਤੇ ਸ਼ਾਂਤੀ ਨਾਲ ਜਾ ਕੇ ਬੈਠ ਗਏ।

ਇਸ ਦੇ ਪਿੱਛੋਂ ਸਭ ਕੁਝ ਤੇਜ਼ੀ ਨਾਲ ਵਾਪਰਿਆ। ਬੜੀ ਕੈਂ ਕੈਂ ਮਚੀ, ਜਿਵੇਂ ਕੋਈ ਮੈਂਬਰ ਵਿਧਾਨ ਸਭਾ ਵਿਚੋਂ ਘੜੀਸ ਕੇ ਕੱਢਿਆ ਜਾ ਰਿਹਾ ਹੋਵੇ। ਫੇਰ ਕੈਂ ਕੈਂ ਘਟ ਹੋਣ ਲੱਗੀ ਅਤੇ ਸ਼ਹਿਰ ਵਾਲੇ ਹਾਕਮ ਦੀ ਗੰਭੀਰ ਅਵਾਜ਼ ਸੁਣਾਈ ਦਿੱਤੀ, "ਵੈਦ ਜੀ ਆਪਣੇ ਫ਼ੈਸਲੇ ਉਤੇ ਅਟੱਲ ਹਨ। ਇਸ ਲਈ ਮੇਰੀ ਸਲਾਹ ਹੈ ਕਿ ਇਨ੍ਹਾਂ ਦਾ ਅਸਤੀਫ਼ਾ ਮਨਜ਼ੂਰ ਕਰ ਲਿਆ ਜਾਵੇ। ਵੈਸੇ ਵੀ ਅੱਜ ਅਗਲੇ ਸਾਲ ਲਈ ਚੋਣ ਹੋਣੀ ਸੀ। ਅਸਤੀਫ਼ੇ ਦਾ ਮਤਲਬ ਇਹ ਹੈ ਕਿ ਵੈਦ ਜੀ ਅੱਗੋਂ ਲਈ ਮੈਨੇਜਿੰਗ ਡਾਇਰੈਕਟਰ ਨਹੀਂ ਬਣਨਾ ਚਾਹੁੰਦੇ......।"

ਵੈਦ ਜੀ ਨੇ ਬੈਠੇ ਬੈਠੇ ਕਿਹਾ, "ਮੈਂ ਮੈਂਬਰ ਵੀ ਨਹੀਂ ਰਹਿਣਾ ਚਾਹੁੰਦਾ। ਮੇਰਾ ਕੰਮ ਪੂਰਾ ਹੋ ਗਿਐ। ਹੁਣ ਨੌਜਵਾਨਾਂ ਨੂੰ ਅੱਗੇ ਆਉਣਾ ਚਾਹੀਦੈ। ਉਨ੍ਹਾਂ ਨੂੰ ਇਹ ਅੰਦੋਲਨ ਚਲਾਉਣਾ ਚਾਹੀਦੈ......।"

ਸ਼ਹਿਰੀ ਹਾਕਮ ਨੇ ਸਮਝਾਇਆ, "ਮੇਰਾ ਖ਼ਿਆਲ ਐ, ਤੁਸੀਂ ਏਨਾ ਹੱਥ ਨਾ ਖਿੱਚੋ। ਨਹੀਂ ਤਾਂ ਇਸ ਯੂਨੀਅਨ ਦਾ ਭੱਠਾ ਬੈਠ ਜਾਵੇਗਾ। ਤੁਸੀਂ ਗੱਲ ਕਰਦੇ ਓ ਨੌਜਵਾਨਾਂ ਦੀ। ਇਸ ਜ਼ਮਾਨੇ ਵਿਚ ਉਹ ਹੈਨ ਕਿੱਥੇ ?"

ਪਰ ਵੈਦ ਜੀ ਨਹੀਂ ਮੰਨੇ। ਉਹ ਇਸ ਉਤੇ ਅੜੇ ਰਹੇ ਕਿ ਨੌਜਵਾਨਾਂ ਨੂੰ ਇਸ ਜ਼ਮਾਨੇ ਵਿਚ ਵੀ ਹੋਣਾ ਚਾਹੀਦੈ ਅਤੇ ਉਨ੍ਹਾਂ ਨੂੰ ਅੰਦੋਲਨ ਚਲਾਉਣਾ ਚਾਹੀਦੈ। ਅੰਤ ਵਿਚ ਸ਼ਹਿਰ ਵਾਲੇ ਹਾਕਮ ਨੇ ਕਿਹਾ, "ਤਾਂ ਨਵਾਂ ਮੈਨੇਜਿੰਗ ਡਾਇਰੈਕਟਰ ਚੁਣ ਲਿਆ ਜਾਵੇ।"

ਇਹ ਕਹਿ ਕੇ, ਦੂਜਿਆਂ ਨੂੰ ਬੋਲਣ ਦਾ ਮੌਕਾ ਦਿੱਤੇ ਬਿਨਾਂ, ਉਸ ਨੇ ਬੋਲਣਾ ਜਾਰੀ ਰਖਿਆ। ਗੱਲ ਉਸ ਨੇ ਪਰੰਪਰਾ ਤੋਂ ਸ਼ੁਰੂ ਕੀਤੀ। ਉਸ ਨੇ ਕਿਹਾ, "ਭਰਾਵੋ, ਇਸ ਯੂਨੀਅਨ ਦੀ ਇਹ ਪਰੰਪਰਾ ਰਹੀ ਐ ਕਿ ਇਥੇ ਸਭ ਚੋਣਾਂ ਇਕ-ਮਤ ਨਾਲ ਹੁੰਦੀਆਂ ਆਈਆਂ ਨੇ। ਮੈਨੂੰ ਆਸ਼ਾ ਈ ਨਹੀਂ, ਪੂਰਾ ਵਿਸ਼ਵਾਸ ਐ ਕਿ ਅੱਜ ਵੀ ਪਰੰਪਰਾ ਦੇ ਅਨੁਸਾਰ ਈ ਕੰਮ ਕੀਤਾ ਜਾਵੇਗਾ। ਤੁਸੀਂ ਲੋਕ ਕੋਈ ਨਾਂ......।"

ਅਚਾਨਕ ਛੋਟੇ ਪਹਿਲਵਾਨ ਆਪਣੀ ਲੁੰਗੀ ਸਮੇਤ ਖੜੇ ਹੋ ਗਏ। ਟੋਕ ਕੇ ਬੋਲੇ, "ਚੋਣਾਂ ਸ਼ੋਣਾਂ ਵਿਚ ਕੀ ਰਖਿਐ, ਸਾਅਬ! ਚੱਪਾ ਕੁ ਤਾਂ ਇਹ ਯੂਨੀਅਨ ਐ, ਇਸ ਵਿਚ ਵੀ ਤੁਸੀਂ ਚੋਣ ਲੜਾਉਣੀ ਚਾਹੁੰਦੇ ਜੇ ?"

ਇਸ ਤੋਂ ਪਿੱਛੋਂ ਉਨ੍ਹਾਂ ਨੇ ਬੁੜਬੁੜ ਕਰਦਿਆਂ ਇਕ ਕਹਾਵਤ ਸੁਣਾਈ ਜਿਸ ਉਤੇ ਕੋਲ ਬੈਠੇ ਬਹੁਤ ਸਾਰੇ ਲੋਕ ਹੱਸਣ ਲੱਗ ਪਏ। ਹਾਕਮ ਨੇ ਸਮਝਿਆ ਕਿ ਛੋਟੇ ਪਹਿਲਵਾਨ ਨੇ ਉਸ ਦੇ ਉਲਟ ਕੋਈ ਅਸ਼ਲੀਲ ਗੱਲ ਕਹੀ ਹੈ; ਉਸ ਨੇ ਘਬਰਾ ਕੇ ਕਿਹਾ, "ਪਹਿਲਵਾਨ ਜੀ, ਤੁਸੀਂ ਠੀਕ ਨਹੀਂ ਸਮਝੇ......।"

ਛੋਟੇ ਪਹਿਲਵਾਨ ਨੇ ਆਕੜ ਕੇ ਉਸ ਦੀ ਗੱਲ ਕੱਟੀ, "ਅਸੀਂ ਕਾਹਨੂੰ ਠੀਕ ਸਮਝਾਂਗੇ ਜੀ! ਤੁਸੀਂ ਪੈਂਟ ਪਾਈ ਹੋਈ ਐ, ਸਾਹਬ! ਸਹੀ ਗੱਲ ਤਾਂ ਤੁਸੀਂ ਸਮਝੋਗੇ।"

ਹਾਕਮ ਨੇ ਖ਼ੁਸ਼ਾਮਦ ਜਿਹੀ ਕਰਦਿਆਂ ਕਿਹਾ, 'ਜ਼ਰਾ ਸਮਝ ਤਾਂ ਲਵੋ, ਪਹਿਲਵਾਨ ਜੀ! ਮੈਂ ਤਾਂ ਚੋਣਾਂ ਦੇ ਉਲਟ ਬੋਲ ਰਿਹਾ ਸੀ ਕਿ ਏਥੇ ਚੋਣ ਦੀ ਪਰੰਪਰਾ ਨਹੀਂ ਹੈ। ਏਥੇ ਹਰ ਫ਼ੈਸਲਾ ਇਕ ਰਾਏ ਨਾਲ ਹੁੰਦਾ ਰਿਹੈ। ਚੋਣ......।"

ਛੋਟੇ ਪਹਿਲਵਾਨ ਨੇ ਆਪਣੀ ਛਾਤੀ ਫੁਲਾ ਲਈ। ਲਲਕਾਰ ਕੇ ਬੋਲੇ, "ਤੁਸੀਂ ਫੇਰ ਓਹੀ ਚੋਣ ਚੋਣ ਪਏ ਕਰਦੇ ਓ, ਸਾਹਬ! ਚੋਣ ਦੀ ਗੱਲ ਈ ਚਿੱਥੀ ਜਾਂਦੇ ਓ। ਅਸੀਂ ਕਹਿ ਜੋ ਦਿੱਤੈ ਕਿ ਚੋਣ ਸ਼ੋਣ ਕੋਈ ਨਹੀਂ ਹੋਣੀ। ਉਸ ਦੀ ਲੋੜ ਨਹੀਂ। ਵੈਦ ਜੀ ਨਹੀਂ ਰਹਿਣਾ ਚਾਹੁੰਦੇ ਤਾ ਨਾ ਰਹਿਣ। ਜਿੱਥੇ ਕੁੱਕੜ ਨਹੀਂ ਹੁੰਦਾ ਓਥੇ ਦਿਨ ਵੀ ਨਹੀਂ ਚੜ੍ਹਦਾ...?"

ਸ਼ਾਮ ਦੇ ਚਾਰ ਵਜੇ ਦਾ ਸਮਾਂ ਹੋਵੇਗਾ। ਹਵਾ ਘੱਟਾ ਮਿੱਟੀ ਉਡਾਉਂਦੀ ਜ਼ੋਰ ਨਾਲ ਚੱਲ ਰਹੀ ਸੀ। ਛੋਟੇ ਪਹਿਲਵਾਨ ਘੱਟੇ ਤੋਂ ਬਚਣ ਲਈ ਅੱਖਾਂ ਸੁੰਗੇੜੀ ਆਪਣੀ ਥਾਂ ਉਤੇ ਝੂਲ ਰਹੇ ਸਨ ਤੇ ਜੋਸ਼ ਵਿਚ ਆ ਕੇ ਚੀਕਣ ਲੱਗ ਪਏ ਸਨ। ਇਸ ਜੋਸ਼ ਨਾਲ ਚੀਕਣ ਦਾ ਕੋਈ ਕਾਰਨ ਨਹੀਂ ਸੀ, ਤਾਂ ਵੀ ਉਸ ਦਾ ਜੋਸ਼ ਵਧਦਾ ਜਾ ਰਿਹਾ ਸੀ ਅਤੇ ਅਵਾਜ਼ ਉੱਚੀ ਹੁੰਦੀ ਜਾ ਰਹੀ ਸੀ। ਓਸੇ ਹਿਸਾਬ ਨਾਲ ਜਨਤਾ ਵਿਚ ਵੀ ਉਤਸਾਹ ਭਰਦਾ ਜਾ ਰਿਹਾ ਸੀ। ਹਾਕਮ ਦੀ ਘਬਰਾਹਟ ਵਧ ਰਹੀ ਸੀ। ਛੋਟੇ ਨੇ, ਜੋ ਹੁਣ ਕਿਸੇ ਫ਼ਰਜ਼ੀ ਪਲਟਨ ਨੂੰ, ਲੜਾਈ ਦੇ ਮੈਦਾਨ ਵਿਚ ਅੱਗੇ ਵਧ ਕੇ ਮੱਲ ਮਾਰਨ ਲਈ ਹੌਸਲਾ ਦੇ ਰਹੇ ਸਨ, ਅੰਤ ਵਿਚ ਕਿਹਾ, "ਵੈਦ ਜੀ ਹਟ ਗਏ ਨੇ ਤਾਂ ਕੋਈ ਫ਼ਿਕਰ ਨਹੀਂ। ਉਨ੍ਹਾਂ ਦੀ ਥਾਂ ਝਟਪਟ ਕੋਈ ਹੋਰ ਬੰਦਾ ਬੈਠ ਜਾਂਦੈ। ਚੋਣ ਕੈਸੀ ? ਹੂੰ! ਚੱਲੇ ਨੇ ਵੱਡੇ ਚੋਣਾਂ ਵਾਲੇ ? ਇਹ ਤਿੜ ਸ਼ਹਿਰਾਂ ਵਿਚ ਈ ਚੱਲਦੀ ਐ। ਏਥੇ ਨਹੀਂ ਚੱਲੇਗੀ। ਏਥੇ ਤਾਂ ਜਿਸ ਨੂੰ ਚਾਹੋ, ਓਸੇ ਨੂੰ ਵੈਦ ਜੀ ਥਾਂ ਬਿਠਾ ਦਿੱਤਾ ਜਾਵੇ। ਉੱਠ, ਬਦਰੀ ਉਸਤਾਦ ! ਹੋਰ ਨਹੀਂ ਤਾਂ ਤੁਸੀਂ ਓ ਬੈਠ ਜਾਓ। ਉੱਠੋ, ਉੱਠੋ ਵੀ ਉਸਤਾਦ। ਆਓ ਛਾਲ ਮਾਰ ਕੇ।

ਸ਼ੋਰ ਸ਼ਰਾਬੇ ਵਿਚ ਬੜੀ ਉੱਚੀ ਸਾਰੀ ਨਾਅਰਾ ਵੱਜਿਆ, "ਬੋਲੋ, ਭਾਰਤ ਮਾਤਾ ਦੀ ਜੈ।" ਫੇਰ ਉਹੋ ਪੁਰਾਣਾ ਕ੍ਰਮ, "ਬੋਲੋ, ਮਹਾਤਮਾ ਗਾਂਧੀ ਦੀ......।" "ਪੰਡਤ

ਜਵਾਹਰ ਲਾਲ ਨਹਿਰੂ ਦੀ...", "ਵੈਦ ਮਹਾਰਾਜ ਦੀ...", "ਬਦਰੀ ਪਹਿਲਵਾਨ ਦੀ...", ਇਦਰੀਸ ਸਾਹਿਬ ਦੀ...।"

ਇਦਰੀਸ ਸਾਹਿਬ, ਅਰਥਾਤ ਸ਼ਹਿਰ ਤੋਂ ਆਏ ਹਾਕਮ ਦਾ ਦਿਮਾਗ਼ ਕੰਮ ਕਰਨੋਂ ਜਵਾਬ ਦੇ ਗਿਆ। ਅੱਖਾਂ ਚੁੰਧਿਆ ਗਈਆਂ। ਜਦ ਉਨ੍ਹਾਂ ਨੂੰ ਹੋਸ਼ ਆਈ ਤਾਂ ਉਨ੍ਹਾਂ ਨੇ ਵੇਖਿਆ, ਵੈਦ ਜੀ ਕਿਤੇ ਜਾ ਚੁੱਕੇ ਨੇ, ਉਨ੍ਹਾਂ ਦੇ ਵਿਰੋਧੀ ਰਾਮ ਚਰਨ ਦਾ ਹੱਥ ਫੜ ਕੇ ਕੋਈ ਫਾਟਕ ਤੋਂ ਬਾਹਰ ਖਿੱਚੀ ਲਿਜਾ ਰਿਹਾ ਹੈ, ਬਦਰੀ ਪਹਿਲਵਾਨ ਹਾਰ ਪਾ ਕੇ ਮੰਚ ਉਤੇ ਉਨ੍ਹਾਂ ਦੇ ਨਾਲ ਬੈਠੇ ਹਨ, ਉਨ੍ਹਾਂ ਦੇ ਚਿਹਰੇ ਉਤੇ ਮੈਨੇਜਿੰਗ ਡਾਇਰੈਕਟਰ ਦੇ ਹੁੱਦੇ ਵਾਲੀ ਰੌਣਕ ਫੈਲੀ ਹੋਈ ਹੈ......।

# 27

ਉਸ ਸਾਲ ਸ਼ਿਵਪਾਲ ਗੰਜ ਵਿਚ ਰਬੀ ਦੀ ਪੈਦਾਵਾਰ ਅੱਛੀ ਹੋ ਗਈ।

ਸਰਦੀਆਂ ਵਿਚ ਵੇਲੇ ਸਿਰ ਮੀਂਹ ਪਿਆ। ਨਹਿਰ ਦੇ ਵੱਡੇ ਸਾਹਿਬ ਦੀ, ਜੋ ਜਨਤਾ ਨੂੰ ਘਾਹ ਕੂੜਾ ਅਤੇ ਜਨ-ਤੰਤਰ ਨੂੰ ਪਲੇਗ ਸਮਝਦਾ ਸੀ, ਬਦਲੀ ਹੋ ਗਈ। ਉਸ ਦੀ ਥਾਂ ਇਕ ਇਹੋ ਜਿਹਾ ਹਾਕਮ ਆਇਆ ਜਿਸ ਨੇ ਨਹਿਰ ਦੇ ਪਾਣੀ ਨੂੰ ਪਾਣੀ ਦੀ ਤਰ੍ਹਾਂ ਖ਼ਰਚ ਕੀਤਾ ਅਤੇ ਸਭ ਥਾਂ ਉਤੇ ਉਸ ਨੂੰ ਪੁਚਾਣ ਦੀ ਕੋਸ਼ਿਸ਼ ਕੀਤੀ। ਬਸੰਤ ਵਿਚ ਪੱਛੋਂ ਦੀ ਹਵਾ ਤੇਜ਼ੀ ਨਾਲ ਚੱਲੀ। ਟਿੱਡੀਆਂ ਅਤੇ ਚੂਹਿਆਂ ਦਾ ਹੱਲਾ ਨਾ ਹੋਇਆ। ਹਿੱਕ ਦੇ ਜ਼ੋਰ ਨਾਲ ਆਪਣਿਆਂ ਡੰਗਰਾਂ ਨੂੰ ਹਰੀ ਫ਼ਸਲ ਚਰਾਉਣ ਵਾਲੇ ਦੋ ਵੱਡੇ ਗੁੰਡਿਆਂ ਵਿਚੋਂ ਇਕ ਟਰੱਕ ਹੇਠਾਂ ਫਿੱਸ ਕੇ ਮਰ ਗਿਆ, ਦੂਜਾ ਜੇਲ੍ਹ ਵਿਚ ਪਹੁੰਚ ਗਿਆ। ਕੋਈ ਐਸੀ ਫ਼ੌਜਦਾਰੀ ਨਾ ਹੋਈ ਜਿਸ ਨਾਲ ਪਿੰਡ ਦੇ ਅੱਧੇ ਲੋਕ ਖੇਤੀ ਦਾ ਕੰਮ ਛੱਡ ਕੇ ਜੇਲ੍ਹ ਵਿਚ ਬੰਦ ਰਹਿੰਦੇ। ਆਪਸੀ ਦੁਸ਼ਮਣੀ ਨਾਲ ਕਿਸੇ ਨੇ ਬੂਹਲ ਨੂੰ ਅੱਗ ਨਾ ਲਾਈ।

ਪਿੰਡ ਦੇ ਕੰਢੇ ਉਤੇ ਇਕ ਜੰਗਲ ਵਿਚ ਕੁਝ ਵਣਜਾਰੇ ਆ ਕੇ ਵੱਸ ਗਏ ਸਨ। ਉਨ੍ਹਾਂ ਦੀਆਂ ਕੁੜੀਆਂ ਜਵਾਨ ਅਤੇ ਸੁਨੱਖੀਆਂ ਸਨ। ਉਹ ਦੇਸੀ ਸ਼ਰਾਬ ਕੱਢਦੇ ਤੇ ਸਸਤੇ ਭਾਅ ਉਤੇ ਵੇਚਦੇ ਸਨ। ਓਧਰੋਂ ਲੰਘਣ ਵਾਲੇ ਨੌਜਵਾਨਾਂ ਨੂੰ ਉਹ ਭੇਡੂ ਬਣਾ ਕੇ ਆਪਣੀਆਂ ਝੁੱਗੀਆਂ ਵਿਚ ਬੰਨ੍ਹ ਲੈਂਦੇ ਸਨ ਅਤੇ ਜਿਸ ਵੇਲੇ ਗੱਡੀ ਲਈ ਉਨ੍ਹਾਂ ਦਾ

ਖਤ ਵਿਚ ਹੋਣਾ ਜ਼ਰੂਰੀ ਹੁੰਦਾ, ਉਸ ਵੇਲੇ ਉਹ ਝੁੱਗੀ ਵਿਚ ਬੱਝੇ 'ਮਿਆਂ ਮਿਆਂ' ਕਰਦੇ ਰਹਿੰਦੇ ਸਨ। ਇਸ ਸਾਲ ਪੁਲਿਸ ਨੇ ਪਹਿਲਾਂ ਕੁੜੀਆਂ ਨੂੰ, ਫੇਰ ਦੇਸੀ ਸ਼ਰਾਬ ਨੂੰ ਤੇ ਅਖੀਰ ਵਿਚ ਵਣਜਾਰਿਆਂ ਦੀ ਸਾਰੀ ਰਹਿਤ ਬਹਿਤ ਵਿਚ ਦਖਲ-ਅੰਦਾਜ਼ੀ ਕਰ ਕੇ ਉਨ੍ਹਾਂ ਨੂੰ ਇਲਾਕੇ ਤੋਂ ਬਾਹਰ ਕੱਢ ਦਿੱਤਾ। ਇਸ ਤਰ੍ਹਾਂ ਨੌਜਵਾਨਾਂ ਅਤੇ ਖੇਤਾਂ ਦੇ ਵਿਚਾਲੇ, ਬਾਗ਼ਾਂ ਵਿਚ ਲਗਾਤਾਰ ਚੱਲਣ ਵਾਲੇ ਜੂਏ ਨੂੰ ਛੱਡ ਕੇ, ਹੋਰ ਕੋਈ ਰੁਕਾਵਟ ਨਾ ਰਹੀ ਅਤੇ ਉਨ੍ਹਾਂ ਨੇ ਜੀਅ ਲਾ ਕੇ ਖੇਤੀ ਵਿਚ ਮਿਹਨਤ ਕੀਤੀ।

ਪੈਦਾਵਾਰ ਅੱਛੀ ਹੋਈ, ਪਰ ਜਿਵੇਂ ਕਿ ਲੋਕ ਸਮਝਦੇ ਸਨ, ਇਹ ਗੱਲ ਅਚਾਨਕ ਨਹੀਂ ਸੀ ਵਾਪਰੀ। ਅੱਛੀ ਪੈਦਾਵਾਰ ਦੇ ਪਿੱਛੇ ਇਨ੍ਹਾਂ ਘਟਨਾਵਾਂ ਦੇ ਹੋਣ ਜਾਂ ਨਾ ਹੋਣ ਦਾ ਹੱਥ ਵੀ ਸੀ।

ਅੱਛੀ ਪੈਦਾਵਾਰ ਉਤੇ ਕਿਸਾਨਾਂ ਨੇ ਜ਼ਿਆਦਾ ਧਿਆਨ ਨਹੀਂ ਸੀ ਦਿੱਤਾ, ਕਿਉਂਕਿ ਉਹ ਬੁਰੀ ਪੈਦਾਵਾਰ ਉਤੇ ਵੀ ਧਿਆਨ ਨਹੀਂ ਸਨ ਦੇਂਦੇ, ਪਰ ਬਹੁਤ ਸਾਰੇ ਹੋਰ ਵਰਗਾਂ ਦੇ ਬੰਦੇ ਤਾੜੀਆਂ ਵਜਾ ਵਜਾ ਕੇ ਨੱਚ ਉੱਠੇ। ਨੇਤਾ ਲੋਕ ਬੋਲੇ ਕਿ ਇਹ ਸਾਡੇ ਭਾਸ਼ਣਾਂ ਦਾ ਨਤੀਜਾ ਹੈ, ਵਿਕਾਸ ਅਧਿਕਾਰੀ ਅੰਕੜਿਆ ਦੇ ਆਸਰੇ ਦਾਅਵਾ ਕਰਨ ਲੱਗ ਪਏ ਕਿ ਸਭ ਕੁਝ ਸਾਡਿਆਂ ਜਤਨਾਂ ਨਾਲ ਹੋਇਆ ਹੈ। ਸਰਕਾਰੀ ਖੇਤਰਾਂ ਵਿਚ ਲੋਕ ਇਕ ਦੂਜੇ ਨੂ ਵਧਾਈਆ ਦੇਣ ਲੱਗ ਪਏ।

ਅੱਛੀ ਪੈਦਾਵਾਰ ਦਾ ਇਕ ਨਤੀਜਾ ਇਹ ਵੀ ਨਿਕਲਿਆ ਕਿ ਗਯਾਦੀਨ ਨੂੰ ਮੁਕੱਦਮੇਬਾਜ਼ੀ ਤੋਂ ਕੁਝ ਵਿਹਲ ਮਿਲੀ। ਕਰਜ਼ੇ ਉਗਰਾਹੁਣ ਲਈ ਉਨ੍ਹਾਂ ਨੇ ਕੁਝ ਦਾਅਵੇ ਕੀਤੇ ਹੋਏ ਸਨ। ਉਨ੍ਹਾਂ ਵਿਚ ਪ੍ਰਤੀਵਾਦੀਆਂ ਨੇ ਰੁਪਏ ਤਾਰ ਕੇ ਸੁਲਾਹ ਕਰ ਲਈ। ਬਹੁਤ ਸਾਰੇ ਕਿਸਾਨ ਆਪਣੇ ਵਲੋਂ ਰੁਪਏ ਲੈ ਕੇ ਉਨ੍ਹਾਂ ਵਲ ਆਉਣ ਲੱਗ ਪਏ ਅਤੇ ਵਿਆਹ ਸ਼ਾਦੀ ਦਾ ਮੌਸਮ ਨੇੜੇ ਹੋਣ ਦੇ ਬਾਵਜੂਦ, ਰੁਪਏ ਦੀ ਵਸੂਲੀ ਵਧ ਗਈ ਤੇ ਨਿਕਾਸ ਘਟ ਗਿਆ।

ਇਕ ਦਿਨ ਉਹ, ਸੱਤ ਅੱਠ ਕਿਸਾਨਾਂ ਵਿਚ ਘਿਰੇ ਹੋਏ, ਆਪਣੇ ਹਿਸਾਬ ਕਿਤਾਬ ਵਿਚ ਮਗਨ ਸਨ ਜਦੋਂ ਉਨ੍ਹਾਂ ਨੂੰ ਵੈਦ ਜੀ ਆਪਣੇ ਘਰ ਵਲ ਆਉਂਦੇ ਦਿੱਸੇ।

ਜਿਵੇਂ ਇਕ ਮਹਾਪੁਰਖ ਦੂਜੇ ਮਹਾਪੁਰਖ ਨਾਲ ਸਲੂਕ ਕਰਦਾ ਹੈ, ਗਯਾਦੀਨ ਨੇ ਕੁਝ ਕੁਝ ਉਸੇ ਤਰ੍ਹਾਂ ਵੈਦ ਜੀ ਦਾ ਸੁਆਗਤ ਕੀਤਾ। ਏਕਾਂਤ ਵਿਚ ਵੈਦ ਜੀ ਬੋਲੇ, "ਇਕ ਬਹੁਤ ਹੀ ਜ਼ਰੂਰੀ ਮਾਮਲੇ ਉਤੇ ਤੁਹਾਡੇ ਨਾਲ ਗੱਲ ਕਰਨ ਆਇਆਂ।"

ਗਯਾਦੀਨ ਕੁਝ ਨਹੀਂ ਬੋਲੇ! ਜੋ ਗੱਲ ਕਰਨ ਆਇਆ ਹੈ, ਉਹ ਉਸ ਦੇ ਚੁੱਪ ਰਹਿਣ ਉੱਤੇ ਵੀ ਆਪਣੀ ਗੱਲ ਤਾਂ ਕਰੇਗਾ ਹੀ, ਉਹ ਜਾਣਦੇ ਸਨ। ਕੁਝ ਮਿੰਟਾਂ ਦੀ ਚੁੱਪ ਤੋਂ ਪਿੱਛੋਂ ਵੈਦ ਜੀ ਬੋਲੇ, "ਜਾਤੀ ਪ੍ਰਥਾ ਬਾਰੇ ਤੁਹਾਡੀ ਕੀ ਰਾਇ ਐ?"

ਗਯਾਦੀਨ ਦੇ ਚਿਹਰੇ ਉਤੇ ਉਲਝਣ ਦਾ ਇਕ ਜਾਲ ਜਿਹਾ ਫੈਲ ਗਿਆ। ਉਨ੍ਹਾਂ ਨੇ ਕਿਹਾ, "ਭਗਵਾਨ ਦੀ ਦੇਣ ਐ। ਉਨ੍ਹਾਂ ਨੇ ਤੁਹਾਨੂੰ ਬ੍ਰਾਹਮਣ ਬਣਾਇਐ। ਮੈਂ ਬਾਣੀਆ ਆਂ।"

"ਮੈਂ ਇਹ ਨਹੀਂ ਮੰਨਦਾ।" ਵੈਦ ਜੀ ਮੁਸਕਰਾ ਕੇ ਬੋਲੇ, "ਜ਼ਾਤ ਪਾਤ ਦੇ ਕਾਰਣ ਹੀ ਸਾਡੇ ਦੇਸ਼ ਦੀ ਇਹ ਦੁਰਦਸ਼ਾ ਹੋਈ ਐ। ਇਸ ਲਈ ਮੈਂ ਆਪਣੇ ਪੁੱਤਰਾਂ ਦਾ ਅੰਤਰਜਾਤੀ ਵਿਆਹ ਕਰਨਾ ਚਾਹੁੰਦਾਂ। ਕਿਸੇ ਨਾ ਕਿਸੇ ਨੂੰ ਇਸ ਪਾਸੇ ਵੀ ਅੱਗੇ ਤਾਂ ਆਉਣਾ ਈ ਪਏਗਾ। ਮਹਾਤਮਾ ਜੀ ਕਿਹਾ ਕਰਦੇ ਸਨ...।"

ਗਯਾਦੀਨ ਨੇ ਹੱਥ ਚੁਕ ਕੇ ਉਨ੍ਹਾਂ ਨੂੰ ਅੱਗੇ ਗੱਲ ਕਰਨ ਤੋਂ ਰੋਕਿਆ ਤੇ ਕਿਹਾ, "ਮੁੰਡਿਆਂ ਦਾ ਵਿਆਹ ਬਰਾਦਰੀ ਦੇ ਬਾਹਰ ਕਰਨਾ ਐ ਤਾਂ ਕਰ ਲਓ, ਮਹਾਰਾਜ! ਪਰ ਇੰਨੇ ਸਮਝਦਾਰ ਆਦਮੀ ਹੋ ਕੇ ਮਹਾਤਮਾ ਜੀ ਨੂੰ ਇਨ੍ਹਾਂ ਮੁੰਡਿਆਂ ਕੁੜੀਆਂ ਨਾਲ ਨਾ ਘੜੀਸੋ।"

ਵੈਦ ਜੀ ਲੜਖੜਾ ਗਏ। ਬੋਲੇ, "ਮੈਂ ਤਾਂ ਐਵੇਂ ਗੱਲ ਕਰ ਰਿਹਾ ਸੀ।"

"ਮੈਂ ਵੀ।" ਕਹਿ ਕੇ ਗਯਾਦੀਨ ਚੁੱਪ ਹੋ ਗਏ।

ਕੁਝ ਚਿਰ ਪਿੱਛੋਂ ਵੈਦ ਜੀ ਫੇਰ ਬੋਲੇ, "ਤਾਂ ਅੰਤਰਜਾਤੀ ਵਿਆਹ ਬਾਰੇ ਤੁਹਾਡੀ ਕੀ ਰਾਏ ਐ?"

ਉਹ ਸਿਰ ਨੀਵਾਂ ਕਰ ਕੇ ਬੈਠੇ ਹੋਏ ਸਨ। ਸੁਣ ਕੇ ਉਨ੍ਹਾਂ ਨੇ ਹੌਲੀ ਜਿਹੀ ਧੌਣ ਚੁੱਕੀ ਬੋਲੇ, 'ਮਹਾਰਾਜ, ਇਹ ਬ੍ਰਾਹਮਣਾਂ ਠਾਕਰਾ ਦੇ ਘਰਾਂ ਦੀਆਂ ਗੱਲਾਂ ਨੇ। ਇਸ ਵਿਚ ਅਸੀਂ ਬਾਣੀਏ ਬੱਕਾਲ ਕੀ ਸਲਾਹ ਦੇ ਸਕਦੇ ਆਂ?"

ਵੈਦ ਜੀ ਮੁਸਕਰਾਉਂਦੇ ਹੋਏ ਬੋਲੇ, "ਤੁਸੀਂ ਕਿਹੋ ਜਿਹੀਆਂ ਗੱਲਾਂ ਕਰਦੇ ਓ ਗਯਾਦੀਨ ਜੀ? ਇਹ ਸਾਡੇ ਦੋਨਾਂ ਦੇ ਪਰਿਵਾਰਾਂ ਦਾ ਸੁਆਲ ਐ। ਇਸ ਵਿਚ ਤੁਸੀਂ ਕੁਝ ਨਾ ਬੋਲੋਗੇ ਤਾਂ ਹੋਰ ਕੌਣ ਬੋਲੇਗਾ?"

ਇਸ ਉਤੇ ਗਯਾਦੀਨ ਨੇ ਹੌਲੀ ਹੌਲੀ ਆਪਣਾ ਮੂੰਹ ਵੈਦ ਜੀ ਵਲ ਘੁਮਾਇਆ। ਜਦ ਵੈਦ ਜੀ ਦਾ ਚਿਹਰਾ ਫੋਕਸ ਵਿਚ ਆ ਗਿਆ ਤਾਂ ਉਹ ਆਪਣੀ ਸੁੰਞੀ ਅਤੇ ਉਦਾਸ ਨਜ਼ਰ ਨਾਲ, ਜਿਸ ਵਿਚ ਕੋਈ ਲੈਣ ਦੇਣ ਦਾ ਭਾਵ ਨਹੀਂ ਸੀ, ਉਸ ਨੂੰ ਵੇਖਣ ਲੱਗਾ ਤੇ ਪੁੱਛਿਆ, "ਮੇਰੇ ਪਰਿਵਾਰ ਨਾਲ ਕਿਵੇਂ, ਮਹਾਰਾਜ?"

ਵੈਦ ਜੀ ਨੇ ਹੈਰਾਨੀ ਨਾਲ ਆਪਣੇ ਭਰਵੱਟੇ ਉਤੇ ਚੜ੍ਹਾ ਲਏ। ਬੋਲੇ, "ਤਾਂ ਤੁਸੀਂ ਕੁਝ ਨਹੀਂ ਜਾਣਦੇ?"

ਗਯਾਦੀਨ ਉਸੇ ਤਰ੍ਹਾਂ ਹੀ ਬੈਠੇ ਰਹੇ। ਉਨ੍ਹਾਂ ਦੀ ਚੁੱਪ ਨੇ ਦੱਸਿਆ ਕਿ ਉਹ ਕੁਝ ਨਹੀਂ ਜਾਣਦੇ।

ਵੈਦ ਜੀ ਹੁਣ ਕਾਹਲੀ ਨਾਲ ਬੋਲਣ ਲੱਗੇ, "ਬਦਰੀ ਨੂੰ ਇਹੀ ਪਸੰਦ ਐ। ਸੋਲਾਂ ਸਾਲ ਦੀ ਉਮਰ ਹੋ ਜਾਵੇ ਤਾਂ ਪੁੱਤਰ ਦੇ ਨਾਲ ਵੀ ਮਿੱਤਰ ਵਰਗਾ ਸਲੂਕ ਈ ਕਰਨਾ ਪੈਂਦੈ। ਇਸ ਲਈ ਮੈਂ ਰੁਕਾਵਟ ਕੋਈ ਨਹੀਂ ਪਾਈ। ਸੰਭਵ ਹੈ ਉਸ ਨੇ ਕੰਨਿਆਂ ਦੇ ਵਿਚਾਰਾਂ ਦਾ ਵੀ ਪਤਾ ਕਰ ਲਿਆ ਹੋਵੇ। ਹੁਣ ਤੁਹਾਨੂੰ ਵੀ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ।"

ਇਸ ਵਾਰ ਮੱਝ ਏਨੇ ਜ਼ੋਰ ਨਾਲ ਕੁੱਦੀ ਕਿ ਲੱਗਿਆ ਜਿਵੇਂ ਉਹ ਕਿੱਲੇ ਸਣੇ ਉੱਡ ਕੇ ਅਸਮਾਨ ਉਤੇ ਜਾ ਪਹੁੰਚੇਗੀ। ਸਾਰੇ ਮਾਹੌਲ ਉਤੇ ਇਤਰਾਜ਼ ਜਿਹਾ ਕਰਦਿਆਂ ਗਯਾਦੀਨ ਨੇ ਭਰਵੱਟੇ ਸੁੰਗੇੜ ਲਏ, ਪਰ ਖਿੱਝ ਪ੍ਰਗਟ ਕੀਤੇ ਬਿਨਾਂ ਹੀ ਬੋਲੇ, "ਮੈਨੂੰ ਕਿਉਂ ਇਤਰਾਜ਼ ਹੋਵੇਗਾ ? ਮੁੰਡਾ ਤੁਹਾਡਾ ਜਿੱਥੇ ਚਾਹੇ ਵਿਆਹ ਕਰੇ, ਮੈਨੂੰ ਵਿਚਕਾਰ ਕਿਉਂ ਵਲ੍ਹੇਟਦੇ ਓ, ਮਹਾਰਾਜ ?"

ਵੈਦ ਜੀ ਅੱਕ ਚੁੱਕੇ ਸਨ। ਉਨ੍ਹਾਂ ਨੇ ਕਿਹਾ, "ਮੈਂ ਤੁਹਾਨੂੰ ਵਲ੍ਹੇਟ ਨਹੀਂ ਰਿਹਾ। ਲੜਕੀ ਤਾਂ ਤੁਹਾਡੀ ਈ ਐ। ਇਸੇ ਲਈ ਤੁਹਾਡੇ ਨਾਲ ਗੱਲ ਕਰ ਰਿਹਾਂ, ਪਰ ਤੁਸੀਂ ਜਾਣ ਬੁਝ ਕੇ ਅਨਜਾਣ ਬਣ ਰਹੇ ਓ। ਸੁੱਤੇ ਨੂੰ ਜਗਾਇਆ ਜਾ ਸਕਦੈ, ਪਰ ਜੇ ਕੋਈ ਝੂਠ ਮੂਠ, ਸੌਣ ਦਾ ਬਹਾਨਾ ਬਣਾ ਕੇ ਪਿਆ ਹੋਵੇ, ਤਾਂ ਉਸ ਨੂੰ ਕਿਸ ਤਰ੍ਹਾਂ ਜਗਾਇਆ ਜਾਏ...।"

ਗਯਾਦੀਨ ਨੇ ਵਿਰੋਧ ਵਿਚ ਹੱਥ ਚੁਕ ਕੇ ਉਨ੍ਹਾਂ ਨੂੰ ਟੋਕਣਾ ਚਾਹਿਆ, ਪਰ ਉਹ ਬੋਲਦੇ ਗਏ, "ਜਦ ਬਦਰੀ ਨੇ ਫ਼ੈਸਲਾ ਹੀ ਕਰ ਲਿਐ ਅਤੇ ਪੂਰੇ ਸਮਾਜ ਵਿਚ ਗੱਲ ਫੈਲ ਗਈ ਐ ਤਾਂ ਸਾਡਾ ਇਹੀ ਫ਼ਰਜ਼ ਹੈ ਕਿ ਸ਼ਾਂਤੀ ਨਾਲ ਇਸ ਪ੍ਰਸਤਾਵ ਨੂੰ ਮੰਨ ਲਈਏ। ਇਹ ਇਕ ਆਦਰਸ਼ ਵਿਆਹ ਮੰਨਿਆਂ ਜਾਏਗਾ। ਦੋਨੋਂ ਸੁਖ ਨਾਲ ਰਹਿਣਗੇ। ਬਦਰੀ ਨੂੰ ਮੈਂ ਰਾਜਨੀਤੀ ਵਿਚ ਪਾ ਰਿਹਾਂ। ਯੂਨੀਅਨ ਦਾ ਮੈਨੇਜਿੰਗ ਡਾਇਰੈਕਟਰ ਉਸ ਨੂੰ ਬਣਾ ਈ ਦਿੱਤੈ। ਕੰਨਿਆਂ ਨੂੰ ਵੀ ਕੁਝ ਦਿਨਾਂ ਪਿੱਛੋਂ ਸਮਾਜ ਸੁਧਾਰ ਦੇ ਕੰਮਾਂ ਵਿਚ ਲਾ ਦਿਆਂਗੇ। ਇਕ ਮਹਿਲਾ ਬੋਰਡ ਐ। ਉਸ ਵਿਚ ਉਸ ਨੂੰ ਕੋਈ ਨਾ ਕੋਈ ਪਦ ਦਿਵਾ ਦਿਆਂਗੇ। ਮੋਟਰ ਮਿਲਦੀ ਐ, ਚਪੜਾਸੀ ਨਾਲ ਰਹਿੰਦੈ। ਕੁਝ ਸਮੇਂ ਪਿੱਛੋਂ ਐਮ.ਐਲ.ਏ. ਦਾ ਟਿਕਟ ਵੀ ਦੁਆਇਆ ਜਾ ਸਕਦੈ। ਪਤੀ ਪਤਨੀ ਦੋਨੋਂ ਮਿਲ ਕੇ ਸੁਖ ਨਾਲ ਦੇਸ਼ ਸੇਵਾ ਕਰਨਗੇ। ਸਾਨੂੰ ਹੋਰ ਕੀ ਚਾਹੀਦੈ।"

ਵੈਦ ਜੀ ਨੇ ਆਪਣੇ ਉਤਸਾਹ ਦੇ ਕਾਰਣ ਧਿਆਨ ਨਾ ਦਿੱਤਾ ਕਿ ਇਹ ਗੱਲਾਂ ਸੁਣਦਿਆਂ ਸੁਣਦਿਆਂ ਗਯਾਦੀਨ ਦਾ ਚਿਹਰਾ ਰੋਣਹਾਕਾ ਹੋ ਗਿਐ। ਗਯਾਦੀਨ ਨੇ ਹੱਥ ਜੋੜ ਕੇ ਤਰਲਾ ਮਾਰਿਆ, "ਮਹਾਰਾਜ, ਮੇਰੀ ਬਣੀ ਹੋਈ ਗੱਲ ਨਾ ਵਿਗਾੜੋ। ਮੇਰੀ ਬੇਟੀ ਉਤੇ ਅੱਗੇ ਕਿਹੜੀਆਂ ਘਟ ਮੁਸੀਬਤਾਂ ਨੇ ? ਮਾਂ ਬਚਪਨ ਵਿਚ ਹੀ ਮਰ ਗਈ ਸੀ। ਕਿਸੇ ਤਰ੍ਹਾਂ ਪਾਲ ਪੋਸ ਕੇ ਵੱਡਾ ਕੀਤੈ। ਸ਼ਹਿਰ ਵਿਚ ਅੱਗਰਵਾਲ ਵੈਸ਼ਾਂ ਦਾ ਇਕ

ਟੱਬਰ ਐ । ਉਹ ਲੋਕ ਇਸ ਦੀ ਬਾਂਹ ਫੜਨ ਨੂੰ ਤਿਆਰ ਨੇ । ਮੁੰਡਾ ਪੜ੍ਹਿਆ ਲਿਖਿਐ; ਨੌਕਰੀ ਵਿਚ ਲੱਗਿਆ ਹੋਇਐ। ਪੰਦਰਾਂ ਦਿਨਾਂ ਵਿਚ ਵਿਆਹ ਦੀ ਤਰੀਕ ਐ। ਹੁਣ ਇਸ ਵੇਲੇ ਤੁਸੀਂ ਸਾਰੇ ਵੱਡੇ ਲੋਕ ਜੇ ਝੂਠ ਮੂਠ ਉਸ ਦੀ ਬਦਨਾਮੀ ਕਰਨ ਲੱਗ ਪਵੋ ਤਾਂ ਉਸ ਦਾ ਕੀ ਬਣੇਗਾ, ਮਹਾਰਾਜ ? ਜ਼ਰਾ, ਸੋਚੋ ! ਮੇਰੀ ਬੱਚੀ ਉਤੇ ਕਲੰਕ ਲਾਓਗੇ ਤਾਂ ਤੁਸੀਂ ਚਾਹੇ ਕਿੰਨੇ ਵੱਡੇ ਨੇਤਾ ਪਏ ਹੋਵੋ, ਨਰਕਾਂ ਵਿਚ ਕੀੜਿਆਂ ਮਕੌੜਿਆਂ ਵਾਂਗ ਪਏ ਕੁਰਬਲ ਕੁਰਬਲ ਕਰੋਗੇ । ਹੁਣ ਹੋਰ ਸਾਡਾ ਮੂੰਹ ਨਾ ਖੁਲ੍ਹਵਾਓ ।"

ਵੈਦ ਜੀ ਸੁੰਨ ਹੋ ਗਏ । ਗਯਾਦੀਨ ਨੇ ਫੇਰ ਕਿਹਾ, "ਤੁਹਾਡੇ ਇਹ ਸੰਢੇ — ਕੀ ਨਾਂ ਨੇ ਉਨ੍ਹਾਂ ਦੇ — ਛੋਟੇ, ਰੁੱਪਨ, ਸਨੀਚਰ ਫਨੀਚਰ, ਪਤਾ ਨਹੀਂ ਮੇਰੀ ਬੱਚੀ ਬਾਰੇ ਕੀ ਕੀ ਗੱਲਾਂ ਉਡਾਉਂਦੇ ਫਿਰਦੇ ਨੇ। ਤੁਸੀਂ ਵੀ ਇੰਨੇ ਵੱਡੇ ਗਿਆਨੀ ਹੋ ਕੇ ਇਨ੍ਹਾਂ ਲੌਂਡਿਆਂ ਲਫੰਗਿਆਂ ਵਰਗੀਆਂ ਗੱਲਾ ਕਰਨ ਲੱਗ ਪਏ ਓ । ਹੁਣ, ਮਹਾਰਾਜ ! ਇਹੀ ਬੇਨਤੀ ਹੈ ਕਿ ਤੁਸੀਂ ਆਪ ਆਪਣਾ ਮੂੰਹ ਬੰਦ ਕਰ ਲਓ ਅਤੇ ਆਪਣੇ ਇਨ੍ਹਾਂ ਸੰਢਿਆਂ ਨੂੰ ਲਗਾਮ ਦੇ ਲਓ । ਕੁੜੀ ਦੇ ਕਿਸੇ ਤਰ੍ਹਾਂ ਹੱਥ ਪੀਲੇ ਹੋ ਜਾਣ, ਓਦੋਂ ਤਕ ਸ਼ਾਂਤੀ ਰਖੋ । ਅੱਜ ਤੁਹਾਡਾ ਜ਼ਮਾਨਾ ਐ। ਸਾਰੇ ਲੋਕ ਤੁਹਾਡੇ ਪੈਰਾਂ ਉਤੇ ਪਏ ਲੇਟਦੇ ਨੇ, ਪਰ ਤੁਸੀਂ ਆਪਣੇ ਆਪ ਨੂੰ ਏਨਾ ਨਾ ਭੁੱਲ ਜਾਓ । ਭਲੇ ਆਦਮੀਆਂ ਨੂੰ ਵੀ ਸ਼ਿਵਪਾਲ ਗੰਜ ਵਿਚ ਰਹਿ ਲੈਣ ਦਿਓ ।"

ਵੈਦ ਜੀ ਚੁਪਚਾਪ ਬੈਠੇ ਸੁਣਦੇ ਰਹੇ। ਫੇਰ ਤੁਰਦਿਆਂ ਤੁਰਦਿਆਂ, "ਤੁਸੀਂ ਆਪਣੇ ਫ਼ੈਸਲੇ ਅਨੁਸਾਰ ਕੁੜੀ ਦਾ ਵਿਆਹ ਕਰ ਲਓ । ਮੇਰੇ ਜੋਗੀ ਕੋਈ ਸੇਵਾ ਹੋਵੇ ਤਾਂ ਦੱਸਣਾ । ਮੇਰੀ ਗੱਲ ਨੂੰ ਭੁੱਲ ਜਾਓ । ਮੈਨੂੰ ਗ਼ਲਤ ਸੂਚਨਾ ਮਿਲੀ ਸੀ । ਇਸ ਦਾ ਮੈਨੂੰ ਅਫ਼ਸੋਸ ਐ ।"

ਪਰ ਗਯਾਦੀਨ ਤੋਂ ਬੇਲਾ ਦੇ ਭਵਿੱਖ ਬਾਰੇ ਉਨ੍ਹਾਂ ਨੇ ਜੋ ਕੁਝ ਸੁਣਿਆ ਸੀ ਉਸ ਉਤੇ ਉਨ੍ਹਾਂ ਨੂੰ ਅਫ਼ਸੋਸ ਨਹੀਂ ਸੀ। ਉਹ ਹੌਲੇ ਫੁੱਲ ਹੋ ਕੇ ਖ਼ੁਸ਼ ਮੁੜੇ ਸਨ।

ਗਯਾਦੀਨ ਨੇ ਵੈਦ ਜੀ ਨੂੰ ਇਕ ਅਧੂਰੀ ਗੱਲ ਪੂਰੀ ਬਣਾ ਕੇ ਦੱਸ ਦਿੱਤੀ ਸੀ। ਬੇਲਾ ਦੀ ਸ਼ਾਦੀ ਦਾ ਫ਼ੈਸਲਾ ਅਜੇ ਤਕ ਨਹੀਂ ਸੀ ਹੋਇਆ । ਜੋ ਨੌਜਵਾਨ ਸ਼ਿਵਪਾਲ ਗੰਜ ਵਿਚ ਕੁਝ ਦਿਨਾਂ ਤੋਂ 'ਬੱਚੇ ਨਾ ਪੈਦਾ ਕਰਨ ਦੇ ਲਾਭ' ਦੱਸਣ ਲਈ ਆਉਣ ਲੱਗ ਪਿਆ ਸੀ, ਉਸੇ ਨੂੰ ਗਯਾਦੀਨ ਨੇ ਜਵਾਈ ਦੀ ਹੈਸੀਅਤ ਵਿਚ ਖ਼ਰੀਦਣ ਦੀ ਗੱਲ ਸੋਚੀ ਸੀ। ਉਹ ਉਸ ਨਾਲ ਵਾਕਫ਼ੀ ਤੋਂ ਅਗਲੇ ਦਿਨ ਹੀ ਸ਼ਹਿਰ ਜਾ ਕੇ ਉਸ ਦੇ

ਪਿਓ ਨੂੰ ਮਿਲ ਆਏ ਸਨ । ਓਥੇ ਉਸ ਦੀ ਕਪੜੇ ਦੀ ਇਕ ਦੁਕਾਨ ਸੀ ਜੋ ਪਹਿਲਾਂ ਅੱਛੀ ਚੱਲਦੀ ਸੀ । ਪਰ ਦੁਹਾਂ ਸਾਲਾਂ ਤੋਂ ਗਵਾਂਢ ਵਿਚ ਇਕ ਪੰਜਾਬੀ ਦੁਕਾਨਦਾਰ ਦੇ ਆ ਜਾਣ ਨਾਲ ਵਿਗੜ ਗਈ ਸੀ । ਦੁਕਾਨ ਇਕ ਇਹੋ ਜਿਹੀ ਸੜਕ ਉਤੇ ਸੀ ਜਿਸ ਉਤੇ ਕੁਝ ਦੂਰ ਅੱਗੇ ਕੁੜੀਆਂ ਦਾ ਇਕ ਕਾਲਜ ਸੀ ਅਤੇ ਉਸ ਤੋਂ ਵੀ ਅੱਗੇ ਯੂਨੀਵਰਸਿਟੀ ਸੀ । ਕਈਆਂ ਸਾਲਾਂ ਤੋਂ ਕਾਲਜ ਅਤੇ ਯੂਨੀਵਰਸਿਟੀ ਦੀਆਂ ਕੁੜੀਆਂ ਛੋਟੇ ਮੋਟੇ ਕਪੜਿਆਂ ਦੀ ਖ਼ਰੀਦਾਰੀ ਨੌਜਵਾਨ ਦੇ ਪਿਉ ਦੀ ਦੁਕਾਨ ਉਤੇ ਕਰਦੀਆਂ ਆ ਰਹੀਆਂ ਸਨ। ਇਹ ਕੁੜੀਆਂ ਫ਼ੈਸ਼ਨੇਬਲ ਤੇ ਬੇਵਕੂਫ਼ ਸਨ ਅਤੇ ਪਤਾ ਨਹੀਂ ਕਿਉਂ, ਨਿਤ ਦੀ ਖ਼ਰੀਦਾਰੀ ਦੇ ਬਾਵਜੂਦ ਉਨ੍ਹਾਂ ਨੂੰ ਹਮੇਸ਼ਾਂ ਕਪੜਿਆ ਦੀ ਘਾਟ ਰਹਿੰਦੀ ਸੀ। ਇਸੇ ਕਰ ਕੇ ਨੌਜਵਾਨ ਦੇ ਪਿਓ ਦੀ ਦੁਕਾਨ ਉਤੇ ਬੜੀ ਗਾਹਕੀ ਸੀ ਅਤੇ ਉਸੇ ਦੀ ਵੱਟਕ ਵਿਚੋਂ ਈ ਨੌਜਵਾਨ ਨੇ ਐਮ.ਏ. ਪਾਸ ਕਰ ਕੇ ਸੰਤਾਨ ਸੰਜਮ ਵਾਲੀ ਨੌਕਰੀ ਲੈ ਲਈ ਸੀ ਅਤੇ ਨੌਜਵਾਨ ਦੀ ਭੈਣ ਨੇ ਬੀ.ਏ. ਕਰ ਕੇ ਇਕ ਅਮੀਰ ਪਤੀ ਲੱਭ ਲਿਆ ਸੀ, ਪਰ ਪੰਜਾਬੀ ਦੀ ਦੁਕਾਨ ਬਿਲਕੁਲ ਗਵਾਂਢ ਵਿਚ ਖੁਲ੍ਹ ਜਾਣ ਨਾਲ ਸਾਰਾ ਨਕਸ਼ਾ ਹੀ ਬਦਲ ਗਿਆ ਸੀ, ਕਿਉਂਕਿ ਉਸ ਦੁਕਾਨ ਉਤੇ ਇਕ ਬਾਈ ਸਾਲ ਦਾ ਖ਼ੂਬਸੂਰਤ ਮੁੰਡਾ ਸਵੇਰੇ ਸਵੇਰੇ ਦਾੜ੍ਹੀ ਮੁੱਛਾਂ ਚਟਮ ਕਰ ਕੇ, ਤੰਗ ਪੈਂਟ ਅਤੇ ਚੁਸਤ ਟੀ-ਸ਼ਰਟ ਪਾ ਕੇ ਬੈਠ ਜਾਂਦਾ ਸੀ । ਕੁੜੀਆਂ ਹੁਣ ਓਧਰ ਹੀ ਜਾ ਕੇ ਕਪੜੇ ਖ਼ਰੀਦਣ ਲੱਗ ਪਈਆਂ ਸਨ । ਉਹ ਉਨ੍ਹਾਂ ਨੂੰ 'ਭੈਣ ਜੀ' ਕਹਿ ਕੇ ਬੁਲਾਉਂਦਾ, ਫ਼ਿਲਮ ਸਟਾਰਾਂ ਦੇ ਨਾਵਾਂ ਉਤੇ ਡੀਜ਼ਾਇਨ ਕੀਤੇ ਹੋਏ ਕਪੜੇ ਦਿਖਾਉਂਦਾ ਤੇ ਕੁੜੀ ਨੂੰ ਇਕੱਲੀ ਦੇਖ ਕੇ ਕਦੀ ਕਦੀ ਨਵੀਂ ਵੰਨਗੀ ਦੇ ਬਲਾਊਜ਼ਾਂ ਤੇ ਪਜਾਮਿਆਂ ਬਾਰੇ ਅਣਮੰਗੀ ਸਲਾਹ ਵੀ ਦੇਣ ਲੱਗ ਪੈਂਦਾ ਸੀ । ਹੁਣ ਕੁੜੀਆਂ ਜਿਸ ਤੇਜ਼ੀ ਨਾਲ ਕਪੜੇ ਖ਼ਰੀਦ ਰਹੀਆਂ ਸਨ, ਉਸ ਤੋਂ ਇਹੋ ਲੱਗਦਾ ਸੀ ਕਿ ਪਹਿਲਾਂ ਤੋਂ ਹੀ ਉਹ ਕਪੜੇ ਵਲੋਂ ਬਹੁਤ ਥੁੜੀਆਂ ਹੋਈਆਂ ਸਨ। ਅਤੇ ਸ਼ਾਇਦ ਉਹ ਦਿਨ ਨੂੰ ਨਵਾਂ ਕਪੜਾ ਲੈਂਦੀਆਂ ਤੇ ਰਾਤ ਨੂੰ ਲਾਹ ਕੇ ਕਿਸੇ ਨੂੰ ਦੇ ਛੱਡਦੀਆਂ ਸਨ । ਗੱਲ ਕੀ, ਨੌਜਵਾਨ ਦੇ ਪਿਉ ਦੀ ਹਾਲਤ ਵਿਗੜ ਰਹੀ ਸੀ।

ਉਸ ਨੇ ਗਯਾਦੀਨ ਨੂੰ ਸਾਰੀ ਸਥਿਤੀ ਕਾਫ਼ੀ ਖੋਲ੍ਹ ਕੇ ਸਮਝਾਈ । ਅੰਤ ਤੋੜਾ ਇਉਂ ਝਾੜਿਆ, "ਮੁੰਡਾ ਤੁਹਾਡਾ ਆਪਣੈ । ਜਦੋਂ ਚਾਹੋ, ਵਿਆਹ ਲਓ, ਪਰ ਅੱਜ ਕਲ੍ਹ ਸਾਡੇ ਉਤੇ ਸਾੜ੍ਹਸਤੀ ਆਈ ਹੋਈ ਐ । ਇਸ ਲਈ ਮੁੰਡੇ ਨੂੰ ਮੈਂ ਸਸਤੀ ਕੀਮਤ ਉਤੇ ਵੇਚਣ ਨੂੰ ਤਿਆਰ ਨਹੀਂ ।"

ਜੇ ਕੋਈ ਕੁੜੀਆਂ ਨੂੰ ਫੁਸਲਾ ਕੇ ਤੇ ਉਨ੍ਹਾਂ ਨੂੰ ਚੋਲੀਆਂ ਵੇਚ ਵੇਚ ਕੇ ਟਕੇ ਕਮਾਏਗਾ ਉਹ ਕਦੀ ਨਾ ਕਦੀ ਦੁਖੀ ਵੀ ਜ਼ਰੂਰ ਹੋਏਗਾ — ਗਯਾਦੀਨ ਨੇ ਸੋਚਿਆ । ਉਨ੍ਹਾਂ ਨੇ ਨੌਜਵਾਨ ਦੇ ਪਿਉ ਨਾਲ ਹਮਦਰਦੀ ਦਿਖਾਈ ਤੇ ਕਿਹਾ ਕਿ ਉਹ ਜਵਾਈ ਵਿਹਾਜਣ ਨਿਕਲੇ ਹਨ ਤਾਂ ਅੱਛੀ ਕੀਮਤ ਤਾਂ ਤਾਰਨੀ ਹੀ ਪਵੇਗੀ । ਇਸ ਉਤੇ ਬਿਨਾਂ ਕਿਸੇ

ਅੜਿੱਕੇ ਦੇ ਸ਼ਾਦੀ ਤਾਂ ਤੈ ਹੋ ਗਈ, ਕੇਵਲ ਮੁੰਡੇ ਦੇ ਮੁੱਲ ਬਾਰੇ ਗੱਲ ਪੱਕੀ ਨਾ ਹੋ ਸਕੀ। ਨੌਜਵਾਨ ਦੇ ਪਿਓ ਨੇ, ਗਵਾਂਢ ਵਿਚ ਪੰਜਾਬੀ ਮੁੰਡੇ ਦੇ ਆਉਣ ਦੇ ਦਿਨ ਤੋਂ ਉਸ ਦਿਨ ਤਕ ਦੇ ਸਾਰੇ ਘਾਟੇ ਦਾ ਹਿਸਾਬ ਲਾ ਕੇ ਗਯਾਦੀਨ ਤੋਂ ਪੰਦਰਾਂ ਹਜ਼ਾਰ ਰੁਪਏ ਦੀ ਮੰਗ ਕੀਤੀ। ਗਯਾਦੀਨ ਨੇ ਆਪਣੀ ਜਾਤੀ ਦੀ ਪ੍ਰਸੰਸਾ ਕਰਦਿਆਂ ਇਸ ਮੰਗ ਨੂੰ ਤਾਂ ਠੀਕ ਹੀ ਦੱਸਿਆ, ਕਿਉਂਕਿ ਹਾਥੀ ਦਾ ਲੀਂਡ ਵੀ ਇਕ ਕੁਇੰਟਲ ਦਾ ਹੁੰਦਾ ਹੈ ਅਤੇ ਹਟਵਾਣੀਆ ਦੀਵਾਲੀਆ ਹੋਵੇ ਤਾਂ ਵੀ ਆਪਣੇ ਮੁੰਡੇ ਦੀ ਕੀਮਤ ਪੰਦਰਾਂ ਹਜ਼ਾਰ ਪਾ ਸਕਦਾ ਹੈ। ਇਸ ਦੇ ਪਿੱਛੋਂ ਉਨ੍ਹਾਂ ਨੇ ਆਖ਼ਰੀ ਗੱਲ ਇਹ ਕਹੀ ਕਿ ਮੇਰੀ ਹੈਸੀਅਤ ਤੁਹਾਡੇ ਨਾਲੋਂ ਬਹੁਤ ਛੋਟੀ ਹੈ ਤੇ ਮੁੰਡੇ ਦੇ ਮੁੱਲ ਵਜੋਂ ਸੱਤ ਹਜ਼ਾਰ ਤੋਂ ਵਧ ਦੇ ਸਕਣ ਦੀ ਮੇਰੇ ਵਿਚ ਸੱਤਿਆ ਨਹੀਂ ਹੈ।

ਇਸ ਦੇ ਪਿੱਛੋਂ ਗੱਲ ਉਸੇ ਤਰ੍ਹਾਂ ਹੋਣ ਲੱਗ ਪਈ ਜਿਵੇਂ ਕਿ ਇਹੋ ਜਿਹੇ ਮੌਕਿਆਂ ਉਤੇ ਕਰੋੜਾਂ ਵਾਰ ਹੋਈ ਹੈ। ਨੌਜਵਾਨ ਦੇ ਪਿਉ ਨੇ ਕਿਹਾ ਕਿ ਸੱਤ ਹਜ਼ਾਰ ਬਹੁਤ ਘਟ ਹਨ ਕਿਉਂਕਿ ਚੌਦਾਂ ਹਜ਼ਾਰ ਤਕ ਤਾਂ ਪਹਿਲਾਂ ਹੀ ਮੁੱਲ ਪੈ ਚੁੱਕਾ ਹੈ। ਗਯਾਦੀਨ ਨੇ ਕਿਹਾ ਕਿ ਮੈਂ ਕੀਮਤ ਦੇਣ ਦੇ ਕਾਬਲ ਨਹੀਂ ਹਾਂ, ਮੈਂ ਤਾਂ ਆਪਣੀ ਹੈਸੀਅਤ ਦੱਸ ਰਿਹਾ ਹਾਂ। ਇਸ ਉਤੇ ਨੌਜਵਾਨ ਦੇ ਪਿਉ ਨੇ ਕਿਹਾ ਕਿ ਮੈਂ ਹੁਣ ਮੁੰਡੇ ਦੇ ਚਾਚੇ ਨਾਲ ਗੱਲ ਕਰਾਂਗਾ ਜੋ ਫ਼ਲਾਣੀ ਥਾਂ ਉਤੇ ਅਸਿਸਟੈਂਟ ਸੇਲਜ਼ ਟੈਕਸ ਅਫ਼ਸਰ ਹੈ, ਨਾਲੇ ਮੈਂ ਮੁੰਡੇ ਦੇ ਮਾਮੇ ਦੇ ਚਾਚੇ ਦੇ ਪੁੱਤ-ਭਰਾ ਦੇ ਸਾਂਢੂ ਨਾਲ ਗੱਲ ਕਰਾਂਗਾ ਜੋ ਫ਼ਲਾਣੀ ਥਾਂ ਡਿਸਟ੍ਰਿਕਟ ਤੇ ਸੈਸ਼ਨ ਜੱਜ ਹੈ ਅਤੇ ਜੋ ਮੁੰਡੇ ਨੂੰ ਬਿਲਕੁਲ ਆਪਣੇ ਮੁੰਡੇ ਦੀ ਤਰ੍ਹਾਂ ਮੰਨਦੇ ਹਨ। ਫੇਰ ਮੈਂ ਆਪਣੀ ਮਾਸੀ ਦੇ ਪੁੱਤ-ਭਰਾ ਦੇ ਸਾਲੇ ਨਾਲ ਗੱਲ ਕਰਾਂਗਾ ਜੋ ਕਲਕੱਤੇ ਵਿਚ ਲੋਹੇ ਦਾ ਕੰਮ ਕਰਦੇ ਹਨ ਅਤੇ ਮੈਂ ਮੁੰਡੇ ਦੀ ਮਾਂ ਚਾਚੀ ਭੂਆ ਮਾਸੀ ਮਾਮੀ ਤਾਈ ਦਾਦੀ ਪੜਦਾਦੀ ਨਾਲ ਵੀ ਗੱਲ ਕਰਾਂਗਾ।

ਉਸ ਨੇ ਗਯਾਦੀਨ ਨੂੰ ਹੌਸਲਾ ਦਿੱਤਾ ਕਿ ਇਨ੍ਹਾਂ ਸਭਨਾਂ ਦੀ ਰਾਏ ਲੈਣ ਪਿੱਛੋਂ ਮੈਂ ਮੁੰਡੇ ਦਾ ਮੁੱਲ, ਅੰਤਿਮ ਰੂਪ ਵਿਚ, ਦਸਾਂ ਦਿਨਾਂ ਦੇ ਅੰਦਰ ਅੰਦਰ ਦੱਸ ਦਿਆਂਗਾ ਅਤੇ ਭਗਵਾਨ ਨੇ ਚਾਹਿਆ ਤਾਂ ਅਸੀਂ ਅਤੇ ਤੁਸੀਂ, ਕੁੜਮ ਬਣ ਜਾਵਾਂਗੇ। ਉਸ ਨੇ ਬੇਲਾ ਬਾਰੇ ਕੁਝ ਵੀ ਜਾਣਨ ਤੋਂ ਇਨਕਾਰ ਕਰ ਦਿੱਤਾ ਅਤੇ ਕਿਹਾ ਕਿ ਕੁੜੀ ਪੜ੍ਹੀ ਲਿਖੀ ਹੈ ਤਾਂ ਅੱਛਾ ਹੈ, ਜੇ ਨਹੀਂ ਤਾਂ ਬਹੁਤ ਅੱਛਾ ਹੈ ਕਿਉਂਕਿ ਮੈਂ ਉਸ ਤੋਂ ਮਾਸਟਰੀ ਨਹੀਂ ਕਰਵਾਉਣੀ। ਕੁੜੀ ਸੁੰਦਰ ਹੈ ਤਾਂ ਅੱਛਾ ਹੈ, ਪਰ ਜੇ ਨਹੀਂ ਹੈ ਤਾਂ ਬਹੁਤ ਅੱਛਾ ਹੈ ਕਿਉਂਕਿ ਮੈਂ ਉਸ ਨੂੰ ਕੋਠੇ ਤੇ ਨਹੀਂ ਬਿਠਾਉਣਾ।

ਜਿਸ ਵੇਲੇ ਵੈਦ ਜੀ ਨੇ ਗਯਾਦੀਨ ਨਾਲ ਅੰਤਰ-ਜਾਤੀ ਵਿਆਹਾਂ ਦੀ ਸੁੰਦਰਤਾ ਉਤੇ ਗੱਲਬਾਤ ਸ਼ੁਰੂ ਕੀਤੀ ਤਾਂ ਉਨ੍ਹਾਂ ਦਾ ਪਹਿਲਾ ਪ੍ਰਤਿਕਰਮ ਇਹ ਹੋਇਆ ਕਿ ਉਹ ਦੌੜ ਕੇ ਸ਼ਹਿਰ ਪਹੁੰਚ ਜਾਣ ਤੇ ਨੌਜਵਾਨ ਦੇ ਪਿਉ ਦੀ ਤਲੀ ਉਤੇ ਪੰਦਰਾਂ ਹਜ਼ਾਰ

ਰੁਪਏ ਟਿਕਾ ਦੇਣ। ਵੈਦ ਜੀ ਦੇ ਓਥੋਂ ਖਿਸਕਦੇ ਹੀ ਉਹ ਸ਼ਹਿਰ ਜਾਣ ਦੀ ਤਿਆਰੀ ਵਿਚ ਰੁਝ ਗਏ।

ਥੋੜੇ ਚਿਰ ਪਿੱਛੋਂ ਜਦੋਂ ਉਹ ਮਕਾਨ ਤੋਂ ਬਾਹਰ ਨਿਕਲੇ ਤਾਂ ਉਨ੍ਹਾਂ ਨੂੰ ਖੰਨਾ ਮਾਸਟਰ, ਮਾਲਵੀ ਅਤੇ ਰੰਗ ਨਾਥ ਆਉਂਦੇ ਦਿੱਸੇ। ਉਹ ਘੰਟੇ ਤੋਂ ਪਹਿਲਾਂ ਨਹੀਂ ਟਲਣਗੇ, ਉਨ੍ਹਾਂ ਨੇ ਸੋਚਿਆ। ਫੇਰ ਇਹ ਵੀ ਸੋਚਿਆ ਕਿ ਸ਼ਹਿਰ ਜਾਣ ਵਾਲੀ ਬਸ ਵਿਚ ਅਜੇ ਦੋ ਘੰਟੇ ਪਏ ਹਨ।

ਖੰਨੇ ਮਾਸਟਰ ਨੇ ਕੁਝ ਸਥਾਨੀ ਖ਼ਬਰਾਂ ਸੁਣਾ ਕੇ ਫ਼ੈਸਲਾ ਸੁਣਾਇਆ, "ਦੇਸ਼ ਰਸਤਾਲ ਨੂੰ ਜਾ ਰਿਹੈ?"

ਭਾਵੇਂ ਗਯਾਦੀਨ ਆਪ ਬੇਬਸ ਅਤੇ ਨਿਰਾਸ਼ਾਵਾਦੀ ਸੀ, ਪਰ ਉਸ ਨੂੰ ਇਹ ਮਾਸਟਰ ਬੜਾ ਦਿਲਚਸਪ ਲੱਗਦਾ ਸੀ ਕਿਉਂਕਿ ਉਨ੍ਹਾਂ ਦੀ ਹਰ ਗੱਲ ਵਿਚੋਂ ਮੂਰਖਤਾ ਦੀ ਬਿਜਲੀ ਖਿਉਂਦੀ ਨਜ਼ਰ ਆਉਂਦੀ ਸੀ। ਉਨ੍ਹਾਂ ਨੇ ਪੁੱਛਿਆ, "ਇਹ ਰਸਾਤਲ ਹੈ ਕਿੱਥੇ?"

ਖੰਨਾ ਮਾਸਟਰ ਇਤਿਹਾਸ ਪੜ੍ਹਾਉਂਦੇ ਸਨ, ਉਨ੍ਹਾਂ ਨੂੰ ਭੂਗੋਲ ਦਾ ਪਤਾ ਨਹੀਂ ਸੀ। ਉਹ ਇਸ ਸਵਾਲ ਤੋਂ ਉੱਖੜ ਗਏ। ਜਵਾਬ ਵਿਚ ਉਨ੍ਹਾਂ ਨੇ ਬਜ਼ੁਰਗਾਂ ਤੋਂ ਸੁਣੀ ਹੋਈ ਗੱਲ ਕਹਿ ਦਿੱਤੀ, "ਕਿੱਥੇ ਦੱਸਿਆ ਜਾਏ? ਸਵਰਗ, ਨਰਕ, ਪਤਾਲ, ਰਸਾਤਲ — ਸਭ ਕੁਝ ਸਾਡੇ ਮਨ ਵਿਚ ਈ ਐ।"

ਗਯਾਦੀਨ ਕੁਝ ਦੇਰ ਇਸ ਦਰਸ਼ਨ ਉਤੇ ਵਿਚਾਰ ਕਰਦੇ ਰਹੇ। ਫੇਰ ਬੋਲੇ, "ਮਨ ਵਿਚ ਈ ਐ ਤਾਂ ਪਰੇਸ਼ਾਨੀ ਕਾਹਦੀ? ਜਾਣ ਦਿਓ ਦੇਸ਼ ਨੂੰ ਰਸਾਤਲ ਵਿਚ। ਇਸ ਵਿਚ ਕਿਸੇ ਦਾ ਨੁਕਸਾਨ ਕੀ ਐ?"

ਖੰਨੇ ਮਾਸਟਰ ਦਾ ਉਤਸਾਹ ਹਿੱਸ ਗਿਆ। ਬੋਲੇ, "ਨੁਕਸਾਨ ਦੀ ਕੀ ਗੱਲ ਐ? ਮੈਂ ਤਾਂ ਐਵੇਂ ਗੱਲ ਈ ਕੀਤੀ ਸੀ।"

ਗਯਾਦੀਨ ਨੇ ਉਨ੍ਹਾਂ ਨੂੰ ਪੁਚਕਾਰਦਿਆਂ ਕਿਹਾ, "ਹਰ ਕੋਈ ਜਦੋਂ ਕੁਝ ਕਹਿੰਦੈ ਤਾਂ ਕੋਈ ਗੱਲ ਈ ਕਰਦੈ।"

ਖਨਾ ਮਾਸਟਰ ਚੁਪ ਹੋ ਗਿਆ। ਕੁਝ ਠਹਿਰ ਕੇ ਉਨ੍ਹਾਂ ਨੇ ਕਿਹਾ, "ਬੇਲਾ ਦੀ ਤਬੀਅਤ ਕੈਸੀ ਐ? ਸੁਣਿਐ ਕੁਝ ਬਿਮਾਰ ਸੀ।"

ਮਾਲਵੀ ਨੇ ਉਸ ਨੂੰ ਘੂਰ ਕੇ ਦੇਖਿਆ । ਰੰਗ ਨਾਥ ਨੇ ਵੀ ਸੋਚਿਆ : ਮਾਸਟਰ ਲੋਕ ਇਸੇ ਤਰ੍ਹਾਂ ਦੇ ਈ ਹੁੰਦੇ ਨੇ । ਕਲਾਸਾਂ ਤੋਂ ਨਿਕਲਦੇ ਈ ਕੋਈ ਨਾ ਕੋਈ ਬੇਵਕੂਫ਼ੀ ਦੀ ਗੱਲ ਛੇੜ ਦੇਂਦੇ ਨੇ ।

ਇਉਂ ਲੱਗਿਆ ਜਿਵੇਂ ਗਯਾਦੀਨ ਉਤੇ ਇਸ ਸਵਾਲ ਦਾ ਕੋਈ ਅਸਰ ਨਾ ਹੋਇਆ ਹੋਵੇ । ਕੇਵਲ ਉਹ ਖੰਨਾ ਮਾਸਟਰ ਵਲ ਚੁਪਚਾਪ ਇਕ ਮਿੰਟ ਤਕ ਸਿੱਧੀ ਸਾਦੀ, ਭੋਲੀ ਭਾਲੀ ਨਿਗਾਹ ਨਾਲ ਦੇਖਦੇ ਰਹੇ । ਖੰਨੇ ਦੀ ਸਮਝ ਵਿਚ ਨਾ ਆਇਆ ਕਿ ਇਸ ਇਕ ਮਿੰਟ ਦੇ ਜੁਗ ਵਿਚ ਉਹ ਆਪ ਕਿਸ ਪਾਸੇ ਦੇਖਣ । ਫੇਰ ਗਯਾਦੀਨ ਨੇ ਪੁੱਛਿਆ, "ਤੁਸੀਂ ਆਪਣੀ ਤਬੀਅਤ ਦਾ ਹਾਲ ਦੱਸੋ, ਮਾਸਟਰ ਸਾਹਿਬ, ਤੁਹਾਡੇ 107 ਵਾਲੇ ਮੁਕੱਦਮੇ ਦਾ ਕੀ ਹੋ ਰਿਹੈ ?"

"ਇਹੀ ਤਾਂ ਤੁਹਾਨੂੰ ਦੱਸਣ ਆਇਆ ਸਾਂ ।"

ਗਯਾਦੀਨ ਨੇ ਉਨ੍ਹਾਂ ਨੂੰ ਚੇਤਾ ਕਰਾਇਆ, "ਪਰ ਤੁਸੀਂ ਤਾਂ ਰਸਾਤਲ ਦੀ ਗੱਲ ਦੱਸ ਰਹੇ ਸਾਓ ।" ਖੰਨਾ ਮਾਸਟਰ ਅਚਾਨਕ ਘਾਹ ਬਣ ਗਏ । ਬੋਲੇ, "ਹੁਣ ਸਾਨੂੰ ਲੋਕਾਂ ਨੂੰ ਤੁਸੀਂ ਹੀ ਬਚਾਓ । ਦੋਵੇਂ ਪਾਸੇ ਮੁਸੀਬਤ ਐ । ਏਧਰ ਪ੍ਰਿੰਸੀਪਲ ਕੁਟਵਾਉਣ ਲਈ ਤਿਆਰ ਫਿਰਦੇ, ਓਧਰ ਕਚਹਿਰੀ ਵਿਚ ਡਿਪਟੀ ਸਾਹਿਬ ਪੂਰਾ ਮੁਕੱਦਮਾ ਸੁਣਨ ਤੋਂ ਪਹਿਲਾਂ ਈ ਨਰਾਜ਼ ਹੋ ਗਏ ਨੇ ।"

ਗਯਾਦੀਨ ਨੇ ਰੰਗ ਨਾਥ ਵਲ ਦੇਖਿਆ । ਕਿਹਾ ਕੁਝ ਨਹੀਂ । ਮਾਲਵੀ ਜੀ ਨੇ ਸਮਝਾਇਆ, "ਰੰਗ ਨਾਥ ਜੀ ਇਸ ਮਾਮਲੇ ਵਿਚ ਸਾਡੇ ਨਾਲ ਨੇ । ਇਨ੍ਹਾਂ ਦੇ ਸਾਹਮਣੇ ਪੂਰੀ ਗੱਲ ਹੋ ਸਕਦੀ ਐ ।"

ਕਿਉਂਕਿ ਹਰ ਬੁੱਧੀ-ਜੀਵੀ ਗੁੱਟ ਬੰਦ ਹੋਣ ਦੇ ਬਾਵਜੂਦ, ਗੁੱਟਬੰਦੀ ਦਾ ਖੁਲ੍ਹਾ ਦੂਸ਼ਣ ਲੱਗਦੇ ਹੀ ਤੜਲੋਮੱਛੀ ਹੋ ਉੱਠਦਾ ਹੈ, ਇਸ ਲਈ ਰੰਗ ਨਾਥ ਨੇ ਸਿਰ ਹਿਲਾ ਕੇ ਕਿਹਾ, "ਮੈਂ ਕਿਸੇ ਨਾਲ ਨਹੀਂ ਆਂ । ਇਨ੍ਹਾਂ ਨਾਲ ਇਸ ਮਾਮਲੇ ਵਿਚ ਜ਼ਿਆਦਤੀ ਹੋ ਰਹੀ ਐ, ਇਸ ਲਈ ਮੈਨੂੰ ਇਨ੍ਹਾਂ ਨਾਲ ਹਮਦਰਦੀ ਐ ।"

ਗਯਾਦੀਨ ਨੇ ਕਿਹਾ, "ਤਾਂ ਕਿਉਂ ਕਹਿੰਦੇ ਹੋ, ਕਿ ਤੁਸੀਂ ਕਿਸੇ ਦੇ ਨਾਲ ਨਹੀਂ ਓ ।"

ਮਾਲਵੀ ਨੇ ਆਪਣੀ ਗੱਲ ਜਾਰੀ ਰਖੀ, "ਏਥੇ ਪ੍ਰਿੰਸੀਪਲ ਸਾਹਿਬ ਨੇ ਛੋਟੇ ਪਹਿਲਵਾਨ ਨੂੰ ਭੜਕਾ ਦਿੱਤੈ । ਪਰਸੋਂ, ਰਾਹ ਜਾਂਦਿਆਂ, ਉਸ ਨੇ ਮੈਨੂੰ ਕਿਹਾ, ਮਾਸਟਰ ਸਾਹਿਬ ! ਅਜੇ ਕੁਝ ਨਹੀਂ ਵਿਗੜਿਆ, ਚੁਪਚਾਪ ਸ਼ਿਵਪਾਲ ਗੰਜ ਛੱਡ ਕੇ ਚਲੇ ਜਾਓ, ਨਹੀਂ ਤਾਂ ਜੇ ਕੁਝ ਉਲਟਾ ਸਿੱਧਾ ਹੋ ਗਿਆ ਤਾਂ ਤੁਹਾਡੇ ਘਰ ਵਾਲਿਆਂ ਨੂੰ ਦੁਖ ਹੋਵੇਗਾ । ਇਸ ਤਰ੍ਹਾਂ ਦੀ ਸਲਾਹ ਹੋਰ ਲੋਕ ਵੀ ਦੇ ਚੁਕੇ ਹਨ । ਸ਼ਾਇਦ ਪ੍ਰਿੰਸੀਪਲ ਸਾਨੂੰ ਲੋਕਾਂ ਨੂੰ ਮਾਰ ਪਵਾਣੀ ਚਾਹੁੰਦੇ । ਸਮਝ ਨਹੀਂ ਆਉਂਦਾ ਕਿ ਕੀ ਕਰੀਏ ?"

"ਕਰੋਗੇ ਕੀ ? ਚੁਪਚਾਪ ਮਾਰ ਖਾ ਲਓ । ਮਾਸਟਰ ਹੋ ਕੇ, ਮਾਰ ਖਾਣ ਤੋਂ ਕਿੱਥੋਂ ਤਕ ਡਰੋਗੇ ?" ਗਯਾਦੀਨ ਧਰਤੀ ਉਤੇ ਨਜ਼ਰ ਟਿਕਾ ਕੇ ਹੌਲੀ ਹੌਲੀ ਬੋਲਿਆ ।

ਖੰਨੇ ਮਾਸਟਰ ਨੂੰ ਜੋਸ਼ ਆ ਗਿਆ । ਕਹਿਣ ਲੱਗਾ, "ਅਸੀਂ ਚੁਪਚਾਪ ਮਾਰ ਖਾਣ ਵਾਲੇ ਨਹੀਂ; ਇੱਟ ਦਾ ਜਵਾਬ ਪੱਥਰ ਨਾਲ ਦਿਆਂਗੇ ।"

ਗਯਾਦੀਨ ਕੁਝ ਨਹੀਂ ਬੋਲੇ । ਖੰਨੇ ਮਾਸਟਰ ਨੇ ਫੇਰ ਕਿਹਾ, "ਇਹ ਕੋਈ ਨਵਾਬੀ ਦੇ ਦਿਨ ਨੇ ਕਿ ਜੋ ਜਿਸ ਨੂੰ ਚਾਹੇ, ਮਾਰ ਲਵੇ ?"

"ਦਿਨ ਓਨੇ ਈ ਬੁਰੇ ਨੇ ।" ਗਯਾਦੀਨ ਨੇ ਕਿਹਾ, "ਮੈਂ ਤਾਂ ਚਾਰ ਛੇ ਸਾਲਾਂ ਤੋਂ ਇਹੀ ਦੇਖ ਰਿਹਾਂ । ਓਥੇ, ਰੰਗਪੁਰ ਵਿਚ ਹੈੱਡ ਮਾਸਟਰ ਦਾ ਖ਼ੂਨ ਹੋ ਗਿਆ ਸੀ ਕਿ ਨਹੀਂ ? ਫੇਰ ਕੀ ਹੋਇਆ ? ਮਾਰਨ ਵਾਲੇ ਅੱਜ ਵੀ ਟਕੂਏ ਫੜੀ ਮੁੱਛਾਂ ਉਤੇ ਤਾਅ ਦੇਂਦੇ ਪਏ ਫਿਰਦੇ ਨੇ ।"

ਉਨ੍ਹਾਂ ਨੇ ਸਿਰ ਹਿਲਾ ਕੇ ਹੌਸਲਾ ਦੇਂਦਿਆਂ ਸਮਝਾਇਆ, "ਨਹੀਂ, ਮਾਸਟਰ ਸਾਹਬ ! ਤੁਸੀਂ ਇੱਟ ਦਾ ਜਵਾਬ ਪੱਥਰ ਨਾਲ ਕਦੇ ਨਾ ਦੇਣਾ । ਪ੍ਰਿੰਸੀਪਲ ਸਾਹਬ ਤੇ ਵੈਦ ਮਹਾਰਾਜ ਕੋਲ ਬੜੀ ਵੱਡੀ ਤਾਕਤ ਐ, ਰਗੜੇ ਜਾਓਗੇ । ਇਮਤਿਹਾਨਾਂ ਦੇ ਦਿਨਾਂ ਵਿਚ ਹਰ ਸਾਲ ਪਤਾ ਨਹੀਂ ਕਿੰਨੇ ਮਾਸਟਰ ਮੁੰਡਿਆਂ ਦੇ ਹੱਥੋਂ ਮਾਰ ਖਾਂਦੇ ਨੇ, ਉਹ ਕੀ ਨਿਵਾਲ ਖੋਹ ਲੈਂਦੇ ਨੇ ? ਆਪਣੀਆਂ ਪੁੜਪੁੜੀਆਂ ਝੱਸਦੇ ਹੌਲੀ ਹੌਲੀ ਘਰ ਤੁਰ ਜਾਂਦੇ ਨੇ ਅਤੇ ਘਰ ਵਾਲਿਆਂ ਤੋਂ ਮੰਗ ਕੇ ਇਕ ਗਲਾਸ ਪਾਣੀ ਪੀ ਲੈਂਦੇ ਨੇ । ਕੁਝ ਥਾਣੇ ਵਿਚ ਜਾ ਕੇ ਰਪੋਟ ਲਿਖਾ ਦੇਂਦੇ ਨੇ ਅਤੇ ਫੇਰ ਦੂਜੀ ਵਾਰ ਮਾਰ ਖਾਂਦੇ ਨੇ ।"

ਉਨ੍ਹਾਂ ਨੇ ਧੀਰਜ ਬੰਨ੍ਹਾਉਂਦਿਆਂ ਕਿਹਾ, "ਹੁਣ ਤਾਂ ਸਾਰੇ ਇਹੀ ਹੋ ਰਿਹੈ । ਮਾਸਟਰ ਹੋ ਕੇ ਮਾਰ ਕੁਟਾਈ ਤੋਂ ਘਬਰਾਉਣ ਦਾ ਕੋਈ ਕੰਮ ਨਹੀਂ ।"

ਖੰਨਾ ਮਾਸਟਰ ਠੰਢੇ ਹੋ ਗਏ । ਬੋਲੇ, "ਫੇਰ ਕੀ ਕਰਾਂ ?"

"ਉਹਦਾ ਕਹਿਣਾ ਮੰਨ ਲਓ । ਜਾਂ ਤਾਂ 107 ਵਾਲੇ ਮੁਕੱਦਮੇ ਵਿਚ ਸੁਲਹ ਕਰ ਲਓ ਜਾਂ ਸ਼ਿਵਪਾਲ ਗੰਜ ਛੱਡ ਜਾਓ ।"

"ਇਹੀ ਤਾਂ ਰੋਣੈ", ਖੰਨੇ ਮਾਸਟਰ ਨੇ ਰੋਣ ਦੀ ਕੋਸ਼ਿਸ਼ ਕੀਤੀ, "ਪ੍ਰਿੰਸੀਪਲ ਨੂੰ ਸੁਲਹ ਦਾ ਸੁਨੇਹਾ ਭਿਜਵਾਇਆ ਸੀ । ਉਹ ਕਹਿੰਦੇ ਨੇ ਕਿ ਸੁਲਹ ਹੁਣ ਏਸੇ ਸ਼ਰਤ ਉਤੇ ਈ ਹੋਵੇਗੀ ਕਿ ਤੁਸੀਂ ਸ਼ਿਵਪਾਲ ਗੰਜ ਛੱਡ ਜਾਓ । ਹਰ ਹਾਲਤ ਵਿਚ ਏਥੋਂ ਜਾਣ ਨੂੰ ਕਹਿੰਦੇ ਨੇ । ਦੱਸੋ, ਇਸ ਦੇ ਪਿੱਛੋਂ ਕੀ ਕਰਾਂ ?"

ਗਯਾਦੀਨ ਸੋਚਣ ਲੱਗ ਪਏ । ਕਾਫ਼ੀ ਦੇਰ ਤਕ ਸੋਚ ਕੇ, ਅਤੇ ਮੱਥੇ ਦੀਆਂ ਤਿਉੜੀਆਂ ਨੂੰ ਸਮੇਟ ਕੇ, ਇਹ ਸਾਬਤ ਕਰਦਿਆਂ ਕਿ ਹੁਣ ਉਹ ਸੋਚਣ ਦਾ ਕੰਮ ਮੁਕਾ ਚੁਕੇ ਨੇ, ਉਨ੍ਹਾਂ ਨੇ ਕਿਹਾ, "ਇਸ ਦੇ ਪਿੱਛੋਂ ਕੀ ਕਰੋਗੇ, ਮਾਸਟਰ ਸਾਹਬ ?

ਦੇਸ਼ ਦਾ ਨਕਸ਼ਾ ਸਾਹਮਣੇ ਫੈਲਾ ਕੇ ਦੇਖਣਾ ਸ਼ੁਰੂ ਕਰ ਦਿਓ। ਸ਼ਾਇਦ ਉਸ ਵਿਚ ਸ਼ਿਵਪਾਲ ਗੰਜ ਤੋਂ ਅੱਗੇ ਵੀ ਕੋਈ ਥਾਂ ਲੱਭ ਪਏ।"

ਕੁਝ ਦੇਰ ਉਹ ਲੋਕ ਗੁੰਮ ਸੁੰਮ ਬੈਠੇ ਰਹੇ। ਫੇਰ ਜਿਵੇਂ ਗਿੱਲੀ ਮਿੱਟੀ ਵਿਚ ਕੋਈ ਗੰਡੋਆ ਆਪਣੇ ਆਪ ਨੂੰ ਤੋੜ ਮਰੋੜ ਕੇ ਲੀਕਾਂ ਬਣਾਉਂਦਾ ਤੇ ਵਿਗਾੜਦਾ ਹੈ, ਖੰਨਾ ਮਾਸਟਰ ਮੁਕੱਦਮੇ ਦੀ ਪਿਛਲੀ ਪੇਸ਼ੀ ਦਾ ਹਾਲ ਖੋਲ੍ਹ ਕੇ ਸੁਣਾਉਣ ਲੱਗ ਪਏ।

ਦਫ਼ਾ 107 ਦੇ ਮੁਕੱਦਮੇ ਦੇ ਪੂਰਬ ਪੱਖ ਵਿਚ, ਅਰਥਾਤ ਉਨ੍ਹਾਂ ਲੋਕਾਂ ਵਿਚ, ਜਿਨ੍ਹਾਂ ਦੇ ਝਗੜਾਲੂ ਸੁਭਾ ਬਾਰੇ ਪੁਲਿਸ ਨੇ ਭਵਿੱਖ ਬਾਣੀ ਕੀਤੀ ਸੀ, ਖੰਨਾ ਮਾਸਟਰ, ਮਾਲਵੀ ਅਤੇ ਉਨ੍ਹਾਂ ਦੇ ਧੜੇ ਦੇ ਤਿੰਨ ਹੋਰ ਮਾਸਟਰ ਸਨ ਜੋ ਪ੍ਰਿੰਸੀਪਲ ਦੇ ਗੁੱਟ ਵਿਚ ਨਾ ਹੋਣ ਦੇ ਕਾਰਣ ਉਨ੍ਹਾਂ ਦੇ ਵਿਰੁੱਧ ਮੰਨ ਲਏ ਗਏ ਸਨ। ਦੂਜੇ ਪੱਖ ਵਿਚ ਉਹ ਸਨ ਜਿਨ੍ਹਾਂ ਬਾਰੇ ਖੰਨਾ ਮਾਸਟਰ ਨੇ ਮੈਜਿਸਟਰੇਟ ਦੇ ਸਾਹਮਣੇ ਭਵਿੱਖ ਬਾਣੀ ਕੀਤੀ ਸੀ ਕਿ ਉਨ੍ਹਾਂ ਨੂੰ ਉਨ੍ਹਾਂ ਤੋਂ ਆਪਣੀ ਜਾਨ ਅਤੇ ਮਾਲ ਦਾ ਖ਼ਤਰਾ ਹੈ। ਇਕ ਵਕੀਲ ਨੇ ਮਜ਼ਾਕ ਵਿਚ ਇਹ ਵੀ ਕਿਹਾ ਕਿ ਮਾਸਟਰਾਂ ਕੋਲ ਮਾਲ ਕਿੱਥੇ ਹੁੰਦੈ ਅਤੇ ਮਾਸਟਰ ਦੀ ਜਾਨ ਦਾ ਮੁੱਲ ਹੀ ਕੀ ਹੈ ? ਪਰ ਮੈਜਿਸਟਰੇਟ ਨੇ ਉਸ ਵਲ ਧਿਆਨ ਦਿੱਤੇ ਬਿਨਾਂ, ਦੂਜੇ ਪੱਖ ਦੇ ਵਿਰੁੱਧ ਵੀ ਸੰਮਨ ਕੱਢ ਦਿੱਤੇ ਸਨ। ਇਸ ਦੂਜੇ ਪੱਖ ਵਿਚ ਪ੍ਰਿੰਸੀਪਲ ਸਾਹਿਬ ਤੋਂ ਛੁੱਟ ਉਸ ਦੇ ਦੋ ਭਤੀਜੇ ਅਤੇ ਦੋ ਭਾਣਜੇ ਸਨ, ਜੋ ਕਾਲਜ ਵਿਚ ਪਿਛਲੇ ਤਿੰਨਾਂ ਸਾਲਾਂ ਤੋਂ ਮਾਸਟਰੀ ਕਰਦੇ ਆ ਰਹੇ ਸਨ, ਪਰ ਜਿਨ੍ਹਾਂ ਨੂੰ ਲੋਕ ਮਾਸਟਰ ਮੰਨਣ ਤੋਂ ਇਨਕਾਰੀ ਹੋ ਕੇ ਪ੍ਰਿੰਸੀਪਲ ਦੇ ਭਤੀਜਿਆਂ ਭਾਣਜਿਆਂ ਦੇ ਰੂਪ ਵਿਚ ਦੇਖਣ ਦੇ ਹੀ ਆਦੀ ਹੋ ਗਏ ਸਨ।

ਮੁਕੱਦਮੇ ਵਿਚ ਖੰਨੇ ਮਾਸਟਰ ਨੂੰ ਇਕ ਬੜੀ ਭਾਰੀ ਤਕਲੀਫ਼ ਦਾ ਸਾਹਮਣਾ ਕਰਨਾ ਪਿਆ, ਪੂਰਬ ਪੱਖ ਵਲੋਂ ਪੁਲਿਸ ਵਿਭਾਗ ਦੇ ਸਾਰੇ ਖੋਜੀ, ਇਤਿਹਾਸਕਾਰ ਅਤੇ ਸਿਰਜਨਾ ਕਰਨ ਵਾਲੇ ਕਲਾਕਾਰ ਇਹ ਸਾਬਤ ਕਰ ਗਏ ਸਨ ਕਿ ਖੰਨਾ ਮਾਸਟਰ ਤੇ ਉਸ ਦੇ ਸਾਥੀ ਸਾਰੇ ਝਗੜੇ ਦੀ ਜੜ੍ਹ ਹਨ। ਉਧਰ ਉਹ ਆਪ ਪ੍ਰਿੰਸੀਪਲ ਦੇ ਵਿਰੁੱਧ, ਸ਼ਿਵਪਾਲ ਗੰਜ ਵਿਚ ਲੋੜੀਂਦੇ ਪ੍ਰਮਾਣ ਨਾ ਮਿਲ ਸਕਣ ਦੇ ਕਾਰਣ, ਕਿਸੇ ਵਧੀਆ ਇਤਿਹਾਸ ਦੀ ਘਾੜਤ ਨਹੀਂ ਸਨ ਕਰ ਸਕਦੇ ਪਏ। ਅਖੀਰ ਇਕ ਦਿਨ, ਜਦ ਖੰਨੇ ਮਾਸਟਰ ਦਾ ਵਕੀਲ ਸਾਮਗ੍ਰੀ ਦੀ ਘਾਟ ਤੇ ਦਲੀਲਾਂ ਦੀ ਬਹੁਲਤਾ ਦੇ ਸਹਾਰੇ ਪ੍ਰਿੰਸੀਪਲ ਦੇ ਵਿਰੁੱਧ ਧੂਆਂਧਾਰ ਬਹਿਸ ਕਰ ਰਿਹਾ ਸੀ ਤਾਂ ਕਚਹਿਰੀ ਨੇ ਸਿਰ ਮੋੜ ਕੇ

ਖੰਨੇ ਮਾਸਟਰ ਨੂੰ ਕੈਰੀ ਨਿਗਾਹ ਨਾਲ ਦੇਖਿਆ ਅਤੇ ਪੁੱਛਿਆ, "ਤੁਸੀਂ ਲੋਕ ਅਧਿਆਪਕ ਓ ?"

"ਜੀ ਹਾਂ ."

"ਤੁਹਾਨੂੰ ਸ਼ਰਮ ਨਹੀਂ ਆਉਂਦੀ ?"

ਉਨ੍ਹਾਂ ਨੂੰ ਅਧਿਆਪਕ ਹੋਣ ਕਰ ਕੇ ਸ਼ਰਮ ਤਾਂ ਹਮੇਸ਼ਾ ਹੀ ਘੇਰੀ ਰਖਦੀ ਸੀ, ਪਰ ਮਾਲਵੀ ਜੀ ਇਸ ਵੇਲੇ ਇਹ ਮੰਨਣੋਂ ਕੁਝ ਝਕ ਗਏ । ਬੋਲੇ, "ਅਧਿਆਪਕ ਹੋਣ ਵਿਚ ਸ਼ਰਮ ਦੀ ਕਿਹੜੀ ਗੱਲ ਐ, ਸ੍ਰੀਮਾਨ ?"

"ਅਧਿਆਪਕ ਹੋ ਕੇ ਤੁਸੀਂ ਲੋਕ ਲੋਫ਼ਰਾਂ ਵਾਂਗ ਲੜਦੇ ਓ । 107 ਦੇ ਮੁਕੱਦਮੇ ਤਕ ਮਾਮਲਾ ਪਹੁੰਚ ਗਿਐ ਤੇ ਅਜੇ ਤੁਹਾਨੂੰ ਸ਼ਰਮ ਨਹੀਂ ਆਉਂਦੀ ?"

ਖੰਨੇ ਦੇ ਵਕੀਲ ਨੇ ਕਚਹਿਰੀ ਨੂੰ ਕਿਹਾ, "ਸ੍ਰੀਮਾਨ, ਇਹ ਗੱਲ ਦੂਜੇ ਪੱਖ ਨੂੰ ਵੀ ਕਹਿ ਦਿੱਤੀ ਜਾਏ ।"

ਕਚਹਿਰੀ ਨੂੰ ਗ਼ੁੱਸਾ ਚੜ੍ਹ ਗਿਆ । ਹੀਂਜਰ ਕੇ ਅੰਗਰੇਜ਼ੀ ਵਿਚ, ਜਿਸ ਦੀ ਵਰਤੋਂ ਅਸਲੋਂ ਸੁਭਾਵਿਕ ਸੀ, ਉਚਾਰਿਆ, "ਜ਼ਰੂਰ ਕਹਿ ਦਿੱਤੀ ਜਾਵੇਗੀ। ਪਰ ਇਨ੍ਹਾਂ ਲੋਕਾਂ ਨੂੰ ਮੇਰਾ ਕਹਿਣੈ ਕਿ ਇਨ੍ਹਾਂ ਨੂੰ ਅਧਿਆਪਕ ਹੋ ਕੇ ਇਸ ਤਰ੍ਹਾਂ ਦਾ ਮੁਕੱਦਮਾ ਲੜਦਿਆਂ ਸ਼ਰਮ ਨਹੀਂ ਆਉਂਦੀ ? ਸਾਨੂੰ ਤਾਂ ਇਹ ਮੁਕੱਦਮਾ ਸੁਣਦਿਆਂ ਵੀ ਸ਼ਰਮ ਮਹਿਸੂਸ ਹੁੰਦੀ ਐ । ਅਸੀਂ ਸੋਚਦੇ ਆਂ, ਵਿਦਿਆਰਥੀਆਂ ਉਤੇ ਇਸ ਦਾ ਕੀ ਅਸਰ ਪਵੇਗਾ ?"

ਪ੍ਰਿੰਸੀਪਲ ਸਾਹਿਬ ਨੇ ਵਕੀਲ ਨੂੰ ਕਿਹਾ, "ਸ੍ਰੀਮਾਨ, ਜੇ ਵਿਰੋਧੀ ਪੱਖ ਦੇ ਮਾਸਟਰਾਂ ਨੂੰ ਕੱਸ ਕੇ ਸਜ਼ਾ ਦਿੱਤੀ ਜਾਵੇ ਤਾਂ ਵਿਦਿਆਰਥੀਆਂ ਉਤੇ ਇਸ ਦਾ ਅਸਰ ਅੱਛਾ ਈ ਹੋਵੇਗਾ, ਕਿਉਂਕਿ ਉਨ੍ਹਾਂ ਨੂੰ ਪਤਾ ਲੱਗ ਜਾਵੇਗਾ ਕਿ ਗ਼ੁੰਡਾਗਰਦੀ ਦਾ ਨਤੀਜਾ ਮਾੜਾ ਹੁੰਦੈ ।"

ਪਰ ਅਦਾਲਤ ਆਪਣੀ ਹੀ ਦਲੀਲਬਾਜ਼ੀ ਵਿਚ ਉਲਝ ਗਈ ਸੀ। ਉਸ ਨੂੰ ਅਚਾਨਕ 'ਸ਼ਰਮ' ਨੇ ਆ ਘੇਰਿਆ ਸੀ । ਅਖ਼ੀਰ, ਸਭ ਕੁਝ ਭੁੱਲ ਕੇ ਬਹਿਸ ਸ਼ਰਮ ਉਤੇ ਆ ਖੜੀ ਹੋਈ ਅਤੇ 'ਅਧਿਆਪਕ ਕਿੰਨਾ ਮਾਣਯੋਗ ਪ੍ਰਾਣੀ ਹੋਇਆ ਕਰਦਾ ਸੀ' ਵਾਲੇ ਪਾਸੇ ਵਲ ਮੋੜਾ ਖਾ ਗਈ, ਫੇਰ ਇਕ ਤੋਂ ਦੂਜੀ ਗੱਲ ਵਲ ਜਾਂਦਿਆਂ, ਅਧਿਆਪਕਾਂ ਵਿਚ ਵਿਸ਼ਵਾਸ ਦੀ ਘਾਟ, ਸੰਜਮਹੀਨਤਾ ਤੇ ਦੇਸ਼ ਦੇ ਭਵਿੱਖ ਵਰਗੀਆਂ ਉਨ੍ਹਾਂ ਨਿਰਾਸ਼ਾਵਾਦੀ ਸਥਿਤੀਆਂ ਵਲ ਤੁਰ ਪਈ ਜਿਨ੍ਹਾਂ ਦਾ ਹਵਾਲਾ ਦੇ ਕੇ ਸਾਬਤ ਕੀਤਾ ਜਾਂਦਾ ਹੈ ਕਿ ਅਧਿਆਪਕ ਨੂੰ ਤਿਆਗ ਕਰਨਾ ਚਾਹੀਦਾ ਹੈ ਅਤੇ ਕਿਉਂਕਿ ਸਭ ਲੋਕਾਂ ਦਾ ਕੰਮ ਆਦਰਸ਼ ਨੂੰ ਡੇਗਣਾ ਅਤੇ ਅਧਿਆਪਕਾਂ ਦਾ ਕੰਮ ਆਦਰਸ਼ਾਂ ਨੂੰ ਉਤਾਂਹ ਚੁੱਕਣਾ ਹੁੰਦਾ ਹੈ, ਇਸ ਲਈ ਥੋੜੀ ਤਨਖ਼ਾਹ ਅਤੇ ਵੱਡੀ ਇੱਜ਼ਤ ਨਾਲ ਉਨ੍ਹਾਂ ਨੂੰ ਗਾਂਧੀ ਅਤੇ ਨਹਿਰੂ ਵਰਗੇ ਵਿਅੱਕਤੀਆਂ ਦੀ ਸਿਰਜਨਾ ਕਰਨੀ ਚਾਹੀਦੀ ਹੈ ।

ਖੰਨੇ ਮਾਸਟਰ ਨੂੰ ਤਾਂ ਨਹੀਂ, ਪਰ ਉਸ ਦੇ ਵਕੀਲ ਨੂੰ ਅੰਤ ਵਿਚ ਇਹ ਕਹਿਣਾ ਪਿਆ ਕਿ ਮੈਂ ਸਿਧਾਂਤ ਰੂਪ ਵਿਚ ਮੰਨਦਾ ਹਾਂ ਕਿ ਸਾਨੂੰ ਸ਼ਰਮ ਆਉਣੀ ਚਾਹੀਦੀ ਹੈ, ਪਰ ਦੋਨਾਂ ਪੱਖਾਂ ਨੂੰ ਬਰਾਬਰ ਬਰਾਬਰ ਆਉਣੀ ਚਾਹੀਦੀ ਹੈ।

ਉਪਰੰਤ ਕਚਹਿਰੀ ਨੇ ਪ੍ਰਿੰਸੀਪਲ ਨੂੰ ਲਿਤਾੜਨਾ ਸ਼ੁਰੂ ਕੀਤਾ। ਉਸ ਦਾ ਆਸ਼ਾ ਇਹ ਸੀ ਕਿ ਉਸ ਨੂੰ ਵੀ ਸ਼ਰਮ ਆਉਣੀ ਚਾਹੀਦੀ ਹੈ ਕਿ ਉਹ ਇਸ ਤਰ੍ਹਾਂ ਦੀ ਪ੍ਰਿੰਸੀਪਲੀ ਕਰ ਰਿਹਾ ਹੈ।

"ਜੇ ਮੈਂ ਪ੍ਰਿੰਸੀਪਲ ਹੁੰਦਾ ਤਾਂ ਇਸ ਤਰ੍ਹਾਂ ਦੇ ਮਾਸਟਰਾਂ ਨੂੰ ਇਕ ਦਿਨ ਵੀ ਕਾਲਜ ਵਿਚ ਰਹਿਣ ਨਾ ਦੇਂਦਾ। ਮਾਸਟਰਾਂ ਵਿਚ ਝਗੜਾ ਹੋਏ ਤਾਂ ਥਾਣੇ ਕਚਹਿਰੀ ਦਾ ਕੀ ਮਤਲਬ ? ਹੋਸ਼ਿਆਰ ਪ੍ਰਿੰਸੀਪਲ ਹੁੰਦਾ ਤਾਂ ਇਸ ਤਰ੍ਹਾਂ ਦੇ ਤੱਤਾਂ ਨੂੰ ਉਹ ਪਹਿਲਾਂ ਤੋਂ ਈ ਕਾਲਜ ਵਿਚ ਵੜਨ ਨਾ ਦੇਂਦਾ ਅਤੇ ਜੇ ਉਹ ਦਾਖ਼ਲ ਹੋ ਈ ਗਏ ਸਨ ਤਾਂ ਉਨ੍ਹਾਂ ਨੂੰ ਕੱਢ ਕੇ ਬਾਹਰ ਮਾਰਨ ਵਿਚ ਇਕ ਮਿੰਟ ਦੀ ਢਿੱਲ ਵੀ ਨਾ ਕਰਦਾ। ਸਵਾਲ ਵਿਦਿਆਰਥੀਆਂ ਦੇ ਭਵਿੱਖ ਦਾ ਐ। ਇਸ ਵਿਚ ਰਿਆਇਤ ਕਾਹਦੀ ? ਪਰ, ਅੱਜ ਦੇ ਪ੍ਰਿੰਸੀਪਲ ਵੀ ਕੀ ਨੇ ? ਸਾਡੇ ਜ਼ਮਾਨੇ ਵਿਚ .....।"

ਹੁਣ ਪ੍ਰਿੰਸੀਪਲ ਸਾਹਿਬ ਦੇ ਵਕੀਲ ਨੂੰ ਵੀ ਕਹਿਣਾ ਪਿਆ ਕਿ ਮੈਂ ਸਿਧਾਂਤ ਰੂਪ ਵਿਚ ਮੰਨਦਾ ਹਾਂ ਕਿ ਪ੍ਰਿੰਸੀਪਲ ਸਾਹਿਬ ਮਾਸਟਰਾ ਦੇ ਨਾਲ ਕਮਜ਼ੋਰੀ ਨਾਲ ਪੇਸ਼ ਆਏ ਹਨ ਅਤੇ ਉਨ੍ਹਾਂ ਦੇ ਵਿਰੁੱਧ ਉਨ੍ਹਾਂ ਨੇ ਹੁਣ ਤਕ ਕਰੜੀ ਕਾਰਵਾਈ ਨਹੀਂ ਕੀਤੀ ਅਤੇ ਇੰਜ ਕਰਨ ਅਤੇ ਨਾ ਕਰਨ ਕਰ ਕੇ ਪ੍ਰਿੰਸੀਪਲ ਨੂੰ ਸ਼ਰਮ ਆਉਣੀ ਹੀ ਚਾਹੀਦੀ ਹੈ।

ਇਸ ਨੁਕਤੇ ਉਤੇ ਪਹੁੰਚ ਕੇ ਕਚਹਿਰੀ ਨੇ ਖੰਨੇ ਮਾਸਟਰ ਨੂੰ ਕਿਹਾ ਕਿ ਇਹ ਤਮਾਸ਼ਾ ਬਹੁਤ ਹੋ ਚੁੱਕਾ ਹੈ, ਹੁਣ ਇਹ ਝਗੜਾ ਖ਼ਤਮ ਹੋਣਾ ਚਾਹੀਦਾ ਹੈ। ਜਾਂ ਤਾਂ ਆਪਸ ਵਿਚ ਸੁਲਹ ਕਰ ਲਓ ਜਾਂ ਕਾਲਜ ਛੱਡ ਕੇ ਬਾਹਰ ਚਲੇ ਜਾਓ। ਨਹੀਂ ਤਾਂ ਇਸ ਮੁਕੱਦਮੇ ਵਿਚ ਮੈਨੂੰ ਫ਼ੈਸਲਾ ਦੇਣਾ ਹੀ ਪਵੇਗਾ।

ਇਸ ਉਤੇ ਦਰੋਗਾ ਜੀ ਨੇ ਕਚਹਿਰੀ ਦੀ ਦਿਆਲਤਾ ਉਤੇ ਇਕ ਸੰਖੇਪ ਭਾਸ਼ਣ ਦੇਂਦਿਆਂ ਕਿਹ ਕਿ ਹਜ਼ੂਰ ਫ਼ੈਸਲਾ ਨਾ ਲਿਖੋ, ਨਹੀਂ ਤਾਂ ਹਨੇਰ ਹੋ ਜਾਵੇਗਾ। ਜੋ ਵੀ ਹੋਵੇ, ਇਹ ਵਿਚਾਰੇ ਮਾਸਟਰ ਲੋਕ ਹਨ। ਕਿਸੇ ਦੇ ਟੋਟੇ ਚੜ੍ਹੇ ਲੱਗਦੇ ਹਨ। ਤੁਸੀਂ ਫ਼ੈਸਲਾ ਲਿਖ ਦਿੱਤਾ ਤਾਂ ਫਸ ਜਾਣਗੇ। ਤੁਸੀਂ ਜਿੰਨੀ ਤਕੀਦ ਕਰ ਦਿੱਤੀ ਹੈ, ਉਹ ਬਹੁਤ ਹੈ। ਇਹ ਸਮਝ ਹੀ ਗਏ ਹੋਣਗੇ। ਹੁਣ ਮੈਨੂੰ ਵਿਸ਼ਵਾਸ ਹੈ ਕਿ ਸੁਲਹ ਹੋ ਜਾਵੇਗੀ। ਇਨ੍ਹਾਂ ਨੂੰ ਇਕ ਪੇਸ਼ੀ ਦਾ ਹੋਰ ਮੌਕਾ ਦੇ ਦਿੱਤਾ ਜਾਵੇ। ਓਦੋਂ ਤਕ ਸਭ ਠੀਕ ਹੋ ਜਾਵੇਗਾ। ਹਜ਼ੂਰ ਨੂੰ ਫ਼ੈਸਲਾ ਨਹੀਂ ਲਿਖਣਾ ਪਵੇਗਾ।

ਰੰਗ ਨਾਥ ਨੇ ਕਿਹਾ, "ਤਾਂ ਇਸ ਦਾ ਮਤਲਬ ਇਹ ਹੋਇਆ ਕਿ......।"

ਖੰਨਾ ਮਾਸਟਰ ਬੋਲੇ, "ਮਤਲਬ ਇਹੋ ਐ ਕਿ ਪੇਸ਼ੀ ਤੋਂ ਮੁੜਦੇ ਈ ਪ੍ਰਿੰਸੀਪਲ ਸਾਹਿਬ ਨੇ ਮਾਸਟਰ ਮੋਤੀ ਰਾਮ ਨੂੰ ਸਾਡੇ ਪਿੱਛੇ ਲਾ ਦਿੱਤੇ। ਹੁਣ ਤਕ ਉਹ ਚੁਪਚਾਪ ਸਾਇੰਸ ਪੜ੍ਹਾਉਂਦੇ ਸਨ ਅਤੇ ਆਪਣੀ ਆਟਾ-ਚੱਕੀ ਦਾ ਕੰਮ ਦੇਖਦੇ ਸਨ। ਹੁਣ ਪਰਸੋਂ ਤੋਂ ਉਹ ਸਾਨੂੰ ਇਹੀ ਸਮਝਾ ਰਹੇ ਨੇ ਕਿ ਮਾਸਟਰੀ ਦੇ ਮੁਕਾਬਲੇ ਵਿਚ ਆਟਾ-ਚੱਕੀ ਖੋਲ੍ਹਣ ਵਿਚ ਵਧੇਰੇ ਲਾਭ ਐ। ਲਾਭ ਦੀ ਗੱਲ ਕਰਦਿਆਂ ਉਹ ਲੱਕੜੀ ਚੀਰਨ ਵਾਲੀ ਆਰਾ-ਮਸ਼ੀਨ ਦਾ ਵੀ ਜ਼ਿਕਰ ਕਰਦੇ ਰਹੇ। ਕਲ੍ਹ ਸ਼ਾਮੀਂ ਉਨ੍ਹਾਂ ਨੇ ਮਾਲਵੀ ਜੀ ਨੂੰ ਪਾਨ ਦੀ ਦੁਕਾਨ ਚਲਾਉਣ ਦੇ ਲਾਭ ਸਮਝਾਏ। ਹੁਣ ਦੱਸੋ, ਇਸ ਦਾ ਕੀ ਇਲਾਜ ਐ ?"

ਗਯਾਦੀਨ ਨੇ ਉਬਾਸੀ ਲੈ ਕੇ ਕਿਹਾ, "ਸੁਲਹ ਕਰ ਲਓ।"

"ਪਰ ਇਸ ਦਾ ਮਤਲਬ...।"

"ਇਹ ਤਾਂ ਤੁਸੀਂ ਦੱਸ ਈ ਚੁਕੇ ਓ, ਮਾਸਟਰ ਸਾਹਿਬ। ਸੁਲਹ ਸ਼ਿਵਪਾਲ ਗੰਜ ਛੱਡ ਦੇਣ ਨਾਲ ਹੁੰਦੀ ਐ, ਤਾਂ ਇਹੀ ਕਰੋ। ਦਿਨ ਰਾਤ ਦੀ ਖਚ-ਖਚ ਦਾ ਕੀ ਫ਼ਾਇਦਾ ? ਬੇਕਾਰ ਈ ਹੋ ਜਾਓਗੇ ਨਾ ? ਬੇਕਾਰੀ ਏਨੀ ਬੁਰੀ ਚੀਜ਼ ਨਹੀਂ। ਬੇਕਾਰ ਤਾਂ ਕਰੋੜਾਂ ਲੋਕ ਬੈਠੇ ਨੇ। ਅਸਲ ਰੋਗ ਖਚ-ਖਚ ਦਾ ਐ। ਇਸ ਤੋਂ ਬਚਣਾ ਚਾਹੀਦੈ।"

ਰੰਗ ਨਾਥ ਨੂੰ ਹੁਣ ਤਕ ਸ਼ਿਵਪਾਲ ਗੰਜ ਵਿਚ ਰਹਿੰਦਿਆਂ ਛੇ ਮਹੀਨੇ ਹੋ ਗਏ ਸਨ। ਉਸ ਦੀ ਸਿਹਤ ਠੀਕ ਹੋ ਗਈ ਸੀ, ਪਰ ਜੀਭ ਵਿਗੜ ਗਈ ਸੀ। ਠੀਕ ਮੌਕੇ ਉਤੇ ਚੁਪ ਹੋ ਜਾਣ ਅਤੇ ਗ਼ਲਤ ਮੌਕੇ ਉਤੇ ਜੋਸ਼ ਵਿਖਾਉਣ ਦੀ ਆਦਤ ਪੈ ਗਈ ਸੀ। ਹਾਲਾਤ ਦੇ ਵਿਰੁੱਧ ਉਸ ਦੇ ਮਨ ਵਿਚ ਸੁਭਾਵਿਕ ਹੀ ਰੋਸ ਵੀ ਪੈਦਾ ਹੁੰਦਾ ਸੀ। ਪਰ ਉਹ ਹਰ ਹਿੰਦੁਸਤਾਨੀ ਦੇ ਰੋਸ ਦੀ ਤਰ੍ਹਾਂ ਵਾਦ-ਵਿਵਾਦ ਰਾਹੀਂ ਬਾਹਰ ਨਿਕਲ ਜਾਂਦਾ ਸੀ। ਅਤੇ ਬਚਿਆ ਖੁਚਿਆ ਅੱਛੇ ਖਾਣੇ ਨਾਲ ਦੱਬਿਆ ਜਾਂਦਾ ਸੀ। ਪਰ ਅੱਜ ਇਸ ਹੀਨਤਾ ਦੇ ਇਹਸਾਸ ਅਤੇ ਰੋਸ ਦੇ ਭਾਵ ਨੇ ਮਿਲ ਕੇ ਉਸ ਉਤੇ ਪਤਾ ਨਹੀਂ ਕਿਹੋ ਜਿਹਾ ਪ੍ਰਭਾਵ ਪਾਇਆ ਕਿ ਇਸ ਨੇ ਝਾੜ ਪਾਉਣੀ ਸ਼ੁਰੂ ਕਰ ਦਿੱਤੀ ਅਤੇ ਇਸ ਨੂੰ ਭਾਤ ਉਤੇ ਹੀ ਜਾ ਕੇ ਮੁਕਾਇਆ। ਇਸ ਦੀ ਸਾਰੀ ਗੱਲ ਦਾ ਮਤਲਬ ਇਹੀ ਨਿਕਲਿਆ ਕਿ ਇਸ ਹਾਲਤ ਦਾ ਡਟ ਕੇ ਵਿਰੋਧ ਕੀਤਾ ਜਾਣਾ ਚਾਹੀਦੈ — ਖੰਨਾ ਮਾਸਟਰ ਨੂੰ ਪਿੱਛੇ ਨਹੀਂ ਹਟਣਾ ਚਾਹੀਦਾ, ਅਨਿਆਂ ਨਾਲ ਸਮਝੌਤਾ ਨਹੀਂ ਕਰਨਾ ਚਾਹੀਦਾ।"

ਮਾਸਟਰ ਨੇ ਕਿਹਾ, "ਅਸੀਂ ਕੁਝ ਨਹੀਂ ਕਰ ਸਕਦੇ।"

ਰੰਗ ਨਾਥ ਨੇ ਪੁੱਛਿਆ, "ਅਤੇ ਤੁਸੀਂ, ਗਯਾਦੀਨ ਜੀ ?"

ਜਵਾਬ ਵਿਚ ਗਯਾਦੀਨ ਨੇ ਅਟਕ ਅਟਕ ਕੇ ਇਕ ਕਿੱਸਾ ਸੁਣਾਇਆ : "ਸਾਡੇ ਇਲਾਕੇ ਵਿਚ, ਬਹੁਤ ਦਿਨ ਹੋਏ, ਇਕ ਮਾਤਾ ਪ੍ਰਸਾਦ ਹੋਏ ਹਨ। ਇਸ ਇਲਾਕੇ ਦੇ

ਉਹ ਪਹਿਲੇ ਨੇਤਾ ਸਨ। ਲੋਕ ਉਨ੍ਹਾਂ ਦੀਆਂ ਗੱਲਾਂ ਬੜੇ ਪਿਆਰ ਨਾਲ ਸੁਣਦੇ ਸਨ। ਲੋੜ ਪੈਣ ਉਤੇ ਉਹ ਜੇਲ੍ਹ ਵੀ ਪਹੁੰਚ ਜਾਂਦੇ ਸਨ। ਓਦੋਂ ਲੋਕ ਉਨ੍ਹਾਂ ਨੂੰ ਹੋਰ ਵੀ ਨਿੱਘੇ ਪ੍ਰੇਮ ਨਾਲ ਚੇਤੇ ਕਰਦੇ ਸਨ। ਜਦੋਂ ਉਹ ਜੇਲ੍ਹ ਤੋਂ ਵਾਪਸ ਆਉਂਦੇ ਤਾਂ ਲੋਕ, ਆਮ ਤੌਰ ਉਤੇ, ਉਨ੍ਹਾਂ ਨਾਲ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਜਿਨ੍ਹਾਂ ਤੋਂ ਜੋਸ਼ ਖਾ ਕੇ ਉਹ ਫੇਰ ਜੇਲ੍ਹ ਚਲੇ ਜਾਣ। ਇਕ ਵਾਰੀ ਉਨ੍ਹਾਂ ਨੂੰ ਕਈ ਸਾਲ ਬਿਨਾਂ ਜੇਲ੍ਹ ਗਿਆਂ ਬਾਹਰ ਰਹਿਣਾ ਪਿਆ। ਇਸ ਦਾ ਨਤੀਜਾ ਇਹ ਹੋਇਆ ਕਿ ਲੋਕ ਉਨ੍ਹਾਂ ਦੇ ਵਿਆਖਿਆਨ ਤੋਂ ਅੱਕਣ ਲੱਗ ਪਏ। ਜ਼ਿਮੀਂਦਾਰੀ ਦਾ ਨਾਸ, ਇਸਤਰੀ ਸਿੱਖਿਆ, ਬਦੇਸ਼ੀ ਚੀਜ਼ਾਂ ਅਤੇ ਸ਼ਰਾਬ ਵਾਲੀ ਹੱਟੀ ਦਾ ਬਾਈਕਾਟ — ਇਨ੍ਹਾਂ ਵਿਸ਼ਿਆਂ ਉਤੇ ਉਨ੍ਹਾਂ ਦੇ ਵਿਆਖਿਆਨ ਲੋਕਾਂ ਨੂੰ ਇਸ ਤਰ੍ਹਾਂ ਚੇਤੇ ਹੋ ਗਏ ਸਨ ਕਿ ਜਦੋਂ ਉਹ ਬੋਲਣ ਲਈ ਖੜੇ ਹੁੰਦੇ ਤਾਂ ਸਕੂਲ ਦੇ ਮੁੰਡੇ ਉਨ੍ਹਾਂ ਦੇ ਕੁਝ ਕਹਿਣ ਤੋਂ ਪਹਿਲਾਂ ਹੀ ਉਨ੍ਹਾਂ ਦੇ ਵਿਆਖਿਆਨ ਦੇ ਟੁਕੜੇ ਦੁਹਰਾ ਦੇਂਦੇ। ਉਨ੍ਹਾਂ ਦੇ ਕਹਿਣ ਲਈ ਕੁਝ ਬਚਦਾ ਹੀ ਨਹੀਂ ਸੀ। ਜਦੋਂ ਚੰਦਾ ਮੰਗਣ ਲਈ ਜਾਂਦੇ ਤਾਂ ਲੋਕ ਸਮਝਦੇ ਕਿ ਉਹ ਭੀਖ ਮੰਗ ਰਹੇ ਹਨ। ਜਦ ਉਹ ਭਾਰਤ ਮਾਤਾ ਦੀ ਜੈ ਬੋਲਦੇ ਤਾਂ ਲੋਕਾਂ ਨੂੰ ਲੱਗਦਾ ਜਿਵੇਂ ਉਹ ਆਪਣੇ ਖ਼ਾਨਦਾਨ ਦਾ ਪ੍ਰਚਾਰ ਕਰ ਰਹੇ ਹੋਣ ਅਤੇ ਜਦੋਂ ਉਹ ਜ਼ਿਮੀਂਦਾਰੀ ਨੂੰ ਨਸ਼ਟ ਕਰਨ ਦੀ ਗੱਲ ਕਰਦੇ ਤਾਂ ਲੋਕੀਂ ਸਮਝ ਜਾਂਦੇ ਕਿ ਉਹ ਬਿਨਾਂ ਮਾਲੀਆ ਤਾਰੇ ਸਾਰਾ ਸਾਲ ਲੰਘਾ ਲੈਣਾ ਚਾਹੁੰਦੇ ਹਨ। ਮਤਲਬ ਇਹ ਹੈ ਕਿ ਮਾਤਾ ਪ੍ਰਸਾਦ ਦੀ ਲੀਡਰੀ ਇਸ ਇਲਾਕੇ ਵਿਚ ਪੰਜ ਸਾਲ ਤਾਂ ਚੱਲੀ, ਫੇਰ ਉਨ੍ਹਾਂ ਨੂੰ ਲੱਗਿਆ ਕਿ ਕੁਝ ਜੰਮ ਨਹੀਂ ਰਹੇ। ਓਦੋਂ ਮੈਨੂੰ ਈ ਸਮਝਾਉਣਾ ਪਿਆ ਸੀ ਕਿ ਭਰਾ ਮਾਤਾ ਪ੍ਰਸਾਦ! ਲੀਡਰ ਵਿਚ ਜੋ ਗੁਣ ਹੋਣਾ ਚਾਹੀਦੈ, ਉਹ ਤੁਹਾਡੇ ਵਿਚ ਹੈ ਨਹੀਂ। ਚਾਹੀਦਾ ਇਹ ਐ ਕਿ ਲੀਡਰ ਜਨਤਾ ਦੀ ਰਗ ਰਗ ਦਾ ਜਾਣੂੰ ਹੋਵੇ, ਪਰ ਜਨਤਾ ਲੀਡਰ ਬਾਰੇ ਕੁਝ ਵੀ ਨਾ ਜਾਣਦੀ ਹੋਵੇ। ਤੁਸੀਂ ਆਪ ਤਾਂ ਜਨਤਾ ਨੂੰ ਜਾਣਦੇ ਨਹੀਂ, ਪਰ ਜਨਤਾ ਤੁਹਾਡੀ ਰਗ ਰਗ ਤੋਂ ਜਾਣੂੰ ਐ। ਇਸੇ ਲਈ ਇਹ ਇਲਾਕਾ, ਲੀਡਰੀ ਵਿਚ, ਤੁਹਾਡੇ ਮਾਫ਼ਕ ਨਹੀਂ ਆ ਰਿਹਾ। ਤੁਸੀਂ ਜਾਂ ਤਾਂ ਏਥੋਂ ਕਿਸੇ ਦੂਜੇ ਇਲਾਕੇ ਵਿਚ ਚਲੇ ਜਾਓ ਜਾਂ ਕੁਝ ਦਿਨਾਂ ਲਈ ਜੇਲ੍ਹ ਚਲੇ ਜਾਓ। ਮਾਤਾ ਪ੍ਰਸਾਦ ਮੇਰੀ ਮੰਨ ਕੇ ਜੇਲ੍ਹ ਚਲੇ ਗਏ। ਉਸ ਦੇ ਪਿੱਛੋਂ, ਕਿਸੇ ਦੂਜੇ ਜ਼ਿਲੇ ਤੋਂ, ਤੁਹਾਡੇ ਮਾਮਾ, ਵੈਦ ਜੀ, ਏਥੇ ਆਏ। ਉਨ੍ਹਾਂ ਦੇ ਬਾਰੇ ਕਿਸੇ ਨੂੰ ਕੁਝ ਪਤਾ ਨਹੀਂ ਸੀ। ਲੋਕ ਸਿਰਫ਼ ਏਨਾ ਈ ਜਾਣਦੇ ਸਨ ਕਿ ਉਨ੍ਹਾਂ ਦੀਆਂ ਕਾਲੀਆਂ ਕਾਲੀਆਂ ਮੁੱਛਾਂ ਨੇ, ਦੇਹ ਤਗੜੀ ਐ ਅਤੇ ਉਨ੍ਹਾਂ ਦੀ ਵੀਰਜ-ਪੁਸ਼ਟੀ ਦੀਆਂ ਦਵਾਈਆਂ ਬੜੀਆਂ ਚੱਲਦੀਆਂ ਨੇ। ਉਨ੍ਹਾਂ ਨੇ ਕੋਆਪਰੇਟਿਵ ਸੋਸਾਇਟੀ ਬਣਾਈ। ਇਥੇ ਇਕ ਮਿਡਲ ਸਕੂਲ ਖੁਲ੍ਹਵਾਇਆ, ਆਪਣਾ ਆਯੁਰਵੈਦਿਕ ਦਵਾਖ਼ਾਨਾ ਖੋਲ੍ਹਿਆ ਅਤੇ ਜਿੰਨੇ ਚਿਰ ਵਿਚ ਲੋਕਾਂ ਨੂੰ ਪਤਾ ਲੱਗਦਾ ਕਿ ਉਹ ਅਸਲ ਵਿਚ ਹੈ

ਕੌਣ ਨੇ, ਉਹ ਏਥੋਂ ਦੇ ਨੇਤਾ ਬਣ ਚੁਕੇ ਸਨ। ਇਕ ਪਿੰਡ ਦੀ ਜ਼ਿਮੀਂਦਾਰੀ ਵੀ ਉਨ੍ਹਾਂ ਨੇ ਗਹਿਣੇ ਰਖ ਲਈ, ਕੋਆਪਰੇਟਿਵ ਵਿਚੋਂ ਕਰਜ਼ਾ ਦੇਰ ਨਾਲ ਮਿਲਣ ਦੇ ਕਾਰਣ ਕਿਸੇ ਨੂੰ ਕੋਈ ਤਕਲੀਫ਼ ਨਾ ਹੋਵੇ, ਇਸ ਲਈ ਨਾਲ ਨਾਲ ਸੂਦ ਉਤੇ ਆਪਣਾ ਰੁਪਿਆ ਵੀ ਚਲਾਉਣਾ ਸ਼ੁਰੂ ਕਰ ਦਿੱਤਾ। ਓਧਰ ਮਾਤਾ ਪ੍ਰਸਾਦ ਜੇਲ੍ਹ ਵਿਚ ਪਏ ਰਹੇ ਅਤੇ ਏਧਰ ਇਹ ਲੜਾਈ ਵਿਚ ਸਿਪਾਹੀਆਂ ਦੀ ਭਰਤੀ ਕਰਾਉਣ ਉਤੇ ਲੱਗੇ ਰਹੇ। ਸ਼ਹਿਰ ਦੀਆਂ ਅਮਨ ਸਭਾਵਾਂ ਵਿਚ ਉਨ੍ਹਾਂ ਦੀ ਆਵਾਜਾਈ ਹੋਣ ਲੱਗ ਪਈ। ਅਜ਼ਾਦੀ ਮਿਲਣ ਪਿੱਛੋਂ ਉਨ੍ਹਾਂ ਨੇ, ਜ਼ਿਮੀਂਦਾਰੀ ਦੇ ਵਿਰੋਧ ਵਜੋਂ, ਗਹਿਣੇ ਰਖਿਆ ਪਿੰਡ ਵੇਚ ਦਿੱਤਾ ਅਤੇ ਰੁਪਿਆ ਲੈ ਕੇ ਰਹਿ ਚੁੱਕੇ ਜ਼ਿਮੀਂਦਾਰ ਅਖਵਾਉਣ ਤੋਂ ਬਚ ਗਏ। ਓਧਰ ਮਾਤਾ ਪ੍ਰਸਾਦ ਜੇਲ੍ਹ ਤੋਂ ਨਿਕਲੇ ਤੇ ਸਰਕਾਰੀ ਪੈਨਸ਼ਨ ਲੈ ਕੇ ਸ਼ਹਿਰ ਵਿਚ ਜਾ ਆਪਣਾ ਪੇਟ ਪਾਲਣ ਲੱਗੇ; ਏਧਰ, ਬਾਬੂ ਰੰਗ ਨਾਥ ! ਤੁਹਾਡੇ ਮਾਮਾ ਜੀ ਇਕੱਲੇ, ਪੂਰਾ ਇਲਾਕਾ ਬਣ ਨਿੱਬੜੇ।

"ਬਾਬੂ ਰੰਗ ਨਾਥ ! ਲੀਡਰੀ ਐਸੀ ਚੀਜ਼ ਐ ਜੋ ਆਪਣੇ ਘਰ ਤੋਂ ਦੂਰ ਦੀ ਧਰਤੀ ਉਤੇ ਈ ਪਲਦੀ ਐ। ਏਸੇ ਲਈ ਮੈਂ ਏਥੇ ਲੀਡਰੀ ਨਹੀਂ ਕਰ ਸਕਦਾ। ਲੋਕ ਮੈਨੂੰ ਬਹੁਤ ਜ਼ਿਆਦਾ ਜਾਣਦੇ ਨੇ। ਇਨ੍ਹਾਂ ਵਿਚ ਮੇਰੀ ਲੀਡਰੀ ਨਹੀਂ ਚੱਲ ਸਕੇਗੀ। ਕੁਝ ਬੋਲਾਂਗਾ ਤਾਂ ਕਹਿਣਗੇ, ਦੇਖੋ ਗਯਾਦੀਨ ਲੀਡਰੀ ਕਰ ਰਹੇ ਨੇ।

"ਅਤੇ ਖੰਨਾ ਮਾਸਟਰ ਲਈ ਤਾਂ ਮੈਂ ਵੈਸੇ ਵੀ ਲੀਡਰੀ ਨਹੀਂ ਕਰਾਂਗਾ। ਜਿਸ ਕੋਲ ਸਮਝ ਦਾ ਫੱਕਾ ਵੀ ਨਹੀਂ ਐ, ਉਸ ਲਈ ਕੋਈ ਕਿੱਥੋਂ ਤਕ ਵਕਾਲਤ ਕਰ ਸਕਦੈ ?"

ਰੰਗ ਨਾਥ ਨੇ ਉਨ੍ਹਾਂ ਦਾ ਵਿਆਖਿਆਨ ਸ਼ਾਂਤੀ ਨਾਲ ਸੁਣ ਲਿਆ ਸੀ। ਫੇਰ ਕਿਹਾ, "ਪਰ ਗਯਾਦੀਨ ਜੀ ! ਮਾਮੇ ਹੁਰੀਂ ਤਾਂ ਤੁਹਾਨੂੰ ਅੱਛੀ ਤਰ੍ਹਾਂ ਜਾਣਦੇ ਨੇ। ਤੁਸੀਂ ਹੀ ਉਨ੍ਹਾਂ ਉਤੇ ਕੁਝ ਅਸਰ ਪਾ ਸਕਦੇ ਓ। ਤੁਹਾਨੂੰ ਖੰਨੇ ਦੀ ਕੁਝ ਮਦਦ ਤਾਂ ਕਰਨੀ ਈ ਪਏਗੀ।"

ਉਨ੍ਹਾਂ ਨੇ ਕਿਹਾ, "ਖੰਨੇ ਮਾਸਟਰ ਦੀ ਮਦਦ ਮੈਂ ਨਹੀਂ ਕਰ ਸਕਾਂਗਾ, ਪਰ ਤੁਸੀਂ ਕਰ ਸਕਦੇ ਓ। ਹੁਣ ਆਪਣੇ ਮਾਮੇ ਦੇ ਉਲਟ ਤੁਸੀਂ ਬੋਲਣਾ ਤਾਂ ਸ਼ੁਰੂ ਕਰ ਈ ਲਿਐ। ਝਾਕਾ ਦੂਰ ਹੋ ਗਿਐ। ਤੁਸੀਂ ਬਾਹਰ ਦੇ ਰਹਿਣ ਵਾਲੇ ਵੀ ਓ। ਏਥੋਂ ਵਾਲੇ ਤੁਹਾਡੀ ਅਸਲੀਅਤ ਜਾਣਦੇ ਨਹੀਂ ਅਤੇ ਜਿਵੇਂ ਇਹ ਖੰਨਾ ਮਾਸਟਰ ਐ, ਓਸੇ ਤਰ੍ਹਾਂ ਤੁਸੀਂ ਓ। ਹੁਣ ਤੁਸੀਂ ਦਿਖਾਓ ਲੀਡਰੀ ਕਰ ਕੇ।"

ਰੰਗ ਨਾਥ ਨੇ ਭਖ ਕੇ ਕਿਹਾ, "ਤਾਂ ਇਵੇਂ ਈ ਹੋਵੇਗਾ, ਤੁਸੀਂ ਕਹਿੰਦੇ ਕੀ ਓ ?"

"ਅੰਞਾਣਿਆਂ ਦੀ ਦੋਸਤੀ ਤੇ ਜੀਅ ਦਾ ਜੰਜਾਲ", ਉਨ੍ਹਾਂ ਨੇ ਕਿਹਾ, ਪਰ ਆਪਣੇ ਮਨ ਵਿਚ ਹੀ। ਬਿਨਾ ਕਿਸੇ ਖ਼ਾਸ ਦਿਲਚਸਪੀ ਦੇ ਉਹ ਉਨ੍ਹਾਂ ਲੋਕਾਂ ਦਾ ਕਾਹਲੀ ਨਾਲ

ਉੱਠ ਕੇ ਜਾਣਾ ਦੇਖਦੇ ਰਹੇ। ਉਨ੍ਹਾਂ ਨੂੰ ਯਾਦ ਆਇਆ ਕਿ ਸ਼ਹਿਰ ਜਾਣ ਲਈ ਬਸ ਦਾ ਟਾਈਮ ਹੋ ਗਿਆ ਹੈ; ਪੰਦਰਾਂ ਹਜ਼ਾਰ ਰੁਪਿਆ ਬਹੁਤ ਵੱਡੀ ਰਕਮ ਹੈ, ਪਰ ਬੇਲਾ ਲਈ ਇਸ ਵੇਲੇ ਉਸ ਦੀ ਕੋਈ ਕੀਮਤ ਨਹੀਂ।

# 28

ਡਿਪਟੀ ਡਾਇਰੈਕਟਰ ਆਫ਼ ਐਜੂਕੇਸ਼ਨ, ਕਾਲਿਜ ਦੇ ਮਸਲਿਆਂ ਦੀ ਪੜਤਾਲ ਲਈ ਆਉਣ ਵਾਲੇ ਸਨ। ਉਹਨਾਂ ਦੇ ਆਉਣ ਵਿਚ ਸਿਰਫ਼ ਚਾਰ ਦਿਨ ਰਹਿ ਗਏ ਸਨ। ਰੁੱਪਨ ਬਾਬੂ ਤੇ ਰੰਗ ਨਾਥ ਨੇ ਸੋਚਿਆ ਕਿ ਖੰਨਾ ਮਾਸਟਰ ਦੇ ਘਰ ਜਾ ਕੇ ਉਹਨਾਂ ਦੀ ਤਿਆਰੀ ਦਾ ਪਤਾ ਲਿਆ ਜਾਏ। ਜਦੋਂ ਉਹ ਮੰਦਰ ਤੇ ਬਸ ਦੇ ਅੱਡੇ ਦੇ ਵਿਚਕਾਰ ਵਾਲੀ ਪਟੜੀ ਉਤੇ ਪਹੁੰਚੇ ਤਾਂ ਉਹਨਾਂ ਦੀ ਨਜ਼ਰ ਇਕ ਅਜੀਬ ਨਜ਼ਾਰੇ ਉਤੇ ਜਾ ਪਈ।

ਬਸ ਦੇ ਅੱਡੇ ਦੀ ਵਲਗਣ ਦੇ ਦੂਜੇ ਪਾਸਿਓਂ ਇਕ ਸਿਰ ਉੱਪਰ ਨੂੰ ਨਿਕਲਿਆ ਹੋਇਆ ਸੀ। ਧੜ ਅੱਖੋਂ ਉਹਲੇ ਸੀ। ਠੋਡੀ ਵਲਗਣ ਦੇ ਉਤੇ ਟਿਕੀ ਹੋਈ ਸੀ। ਸਿਰ, ਬਿਨਾਂ ਹਿੱਲੇ, ਮੰਦਰ ਵਲ ਘੂਰ ਰਿਹਾ ਸੀ। ਉਸ ਦੇ ਚਿਹਰੇ ਉਤੇ ਇਕ ਚੌੜੀ ਅਸੁਭਾਵਿਕ ਮੁਸਕਰਾਹਟ ਸੀ। ਦੂਰੋਂ ਇਉਂ ਲੱਗਦਾ ਸੀ ਜਿਵੇਂ ਕਿਸੇ ਦਾ ਸਿਰ ਐਨ ਉਸ ਵੇਲੇ ਕੱਟ ਦਿੱਤਾ ਗਿਆ ਹੈ ਜਦੋਂ ਉਹ ਮੁਸਕਰਾ ਰਿਹਾ ਸੀ ਤੇ ਉਸ ਨੂੰ ਕੱਟ ਕੇ ਵਲਗਣ ਦੇ ਉਤੇ ਰਖ ਦਿੱਤਾ ਗਿਆ ਹੈ।

ਰੁੱਪਨ ਬਾਬੂ ਨੇ ਖੜੇ ਹੋ ਕੇ ਇਸ਼ਾਰੇ ਨਾਲ ਰੰਗ ਨਾਥ ਦਾ ਧਿਆਨ ਉਸ ਵਲ ਮੋੜਿਆ। ਉਹ ਕੁਝ ਚਿਰ ਟਿਕਟਿਕੀ ਬੰਨ੍ਹ ਕੇ ਓਧਰ ਦੇਖਦੇ ਰਹੇ। ਇਕ ਦਮ ਉਹਨਾਂ ਨੇ ਪਛਾਣ ਲਿਆ ਕਿ ਇਹ ਲੰਗੜ ਦਾ ਸਿਰ ਹੈ।

ਰੁੱਪਨ ਬਾਬੂ ਨੇ ਉਸ ਨੂੰ ਬੁਲਾਇਆ ਤਾਂ ਉਸ ਦਾ ਗਲਾ ਵੀ ਵਲਗਣ ਤੋਂ ਉੱਪਰ ਆ ਗਿਆ। ਦੋਵੇਂ ਉਸ ਦੇ ਕੋਲ ਜਾ ਕੇ ਖੜੇ ਹੋ ਗਏ ਅਤੇ ਵਲਗਣ ਦੇ ਉਰਾਰ ਪਾਰ ਗੱਲੀਂ ਲੱਗ ਪਏ। ਰੁੱਪਨ ਨੇ ਪੁੱਛਿਆ : "ਬਸਾਂ ਦੇ ਅੱਡੇ ਉਤੇ ਖੜੇ ਖੜੇ ਕੀ ਕਰ ਰਹੇ ਓ ?"

ਉਸ ਦੇ ਚਿਹਰੇ ਉਤੋਂ ਮੁਸਕਰਾਹਟ ਦੂਰ ਹੋ ਗਈ। ਉਹ ਗੰਭੀਰ ਦਿੱਸਣ ਲੱਗ ਪਿਆ। ਉਸ ਨੇ ਕਿਹਾ, 'ਏਥੇ ਕੋਈ ਕੀ ਕਰਦੈ, ਬਾਪੂ !"

"ਵਾਪਸ ਜਾ ਰਿਹੈਂ ? ਮਤਲਬ ਇਹ ਕਿ ਨਕਲ ਮਿਲ ਗਈ ? ਕਦੋਂ ਮਿਲੀ ?"

"ਨਕਲ ਤਾਂ ਮੈਂ ਲੈ ਈ ਲਈ ਸੀ, ਬਾਪੂ ! ਪਰ......।"

ਖੱਬੇ ਹੱਥ ਦੀ ਮੁੱਠੀ ਨਾਲ ਉਸ ਨੇ ਆਪਣੇ ਮੱਥੇ ਉਤੇ ਚਾਰ ਪੰਜ ਮੁੱਕੇ ਮਾਰੇ, ਜਿਵੇਂ ਕੋਈ ਹਥੌੜਾ ਚਲਾ ਰਿਹਾ ਹੋਵੇ । ਉਹ ਦੋਨੋਂ ਚੁਪਚਾਪ ਖੜੇ ਰਹੇ ।

"ਪਿਛਲੀ ਵਾਰ ਜਦ ਤੈਨੂੰ ਦੁਕਾਨ ਉਤੇ ਮਿਲਿਆ ਸਾਂ, ਬਾਪੂ ! ਤੂੰ ਕਿੰਨੀ ਸੇਵਾ ਕੀਤੀ ਸੀ । ਮੁੱਲ ਦਾ ਦੁੱਧ ਪਿਲਾਇਆ ਸੀ ।

"ਉਸ ਤੋਂ ਅਗਲੇ ਈ ਦਿਨ ਮੈਨੂੰ ਆਪਣੇ ਪਿੰਡ ਜਾਣਾ ਪਿਆ। ਖ਼ਬਰ ਆਈ ਸੀ ਕਿ ਬਰਾਦਰੀ ਵਿਚ ਕੋਈ ਗ਼ਮੀ ਹੋ ਗਈ ਹੈ। ਪਿੰਡ ਪਹੁੰਚਦੇ ਹੀ ਮੈਨੂੰ ਬੁਖ਼ਾਰ ਨੇ ਫੇਰ ਨੱਪ ਲਿਆ ।

'ਪੂਰੇ ਸਤਾਰਾਂ ਦਿਨ ਮੰਜੇ ਉਤੇ ਪਿਆ ਰਿਹਾ। ਕਲ੍ਹ ਵਾਪਿਸ ਆਇਆ ਸਾਂ, ਬਾਪੂ, ਤਸੀਲ ਵਿਚ ਜਾ ਕੇ ਪਤਾ ਕੀਤਾ ਤਾਂ ਚਿੜੀਆਂ ਖੇਤ ਚੁਗ ਚੁਕੀਆਂ ਸਨ ।

"ਓਥੇ ਉਹ ਕਹਿਣ ਲੱਗੇ ਕਿ ਤੇਰੀ ਨਕਲ ਤਾਂ ਕਈ ਦਿਨ ਪਹਿਲਾਂ ਤਿਆਰ ਹੋ ਗਈ ਸੀ । ਨੋਟਿਸ-ਬੋਰਡ ਉਤੇ ਇਸ ਦੀ ਸੂਚਨਾ ਲਾ ਦਿੱਤੀ ਸੀ, ਪਰ ਪੰਦਰਾਂ ਦਿਨ ਉਹਨੂੰ ਕੋਈ ਲੈਣ ਈ ਨਾ ਆਇਆ । ਸੋ ਉਹਨਾਂ ਨੇ ਉਸ ਨੂੰ ਪਾੜ ਕੇ ਸੁੱਟ ਦਿੱਤਾ ।

"ਨਕਲ ਬਣਾ ਕੇ ਪੰਦਰਾਂ ਦਿਨ ਤਕ ਰਖੀ ਜਾਂਦੀ ਐ। ਕੋਈ ਲੈਣ ਨਾ ਆਵੇ ਤਾਂ ਪਾੜ ਦਿੱਤੀ ਜਾਂਦੀ ਐ । ਮੈਨੂੰ ਇਹਦਾ ਪਤਾ ਨਹੀਂ ਸੀ ।"

ਇਹ ਕਹਿ ਕੇ ਉਸ ਨੇ ਹੱਸਣ ਦੀ ਕੋਸ਼ਿਸ਼ ਕੀਤੀ। ਉਹਨਾ ਨੇ ਵੇਖਿਆ, ਉਹ ਰੋ ਰਿਹਾ ਸੀ ।

-

ਰੰਗ ਨਾਥ ਨੇ ਸਮਝਾਉਣਾ ਸ਼ੁਰੂ ਕੀਤਾ, "ਦੇਖ ਲੰਗੜ ! ਤੇਰੇ ਕਾਇਦਾ ਕਾਨੂੰਨ ਜਾਣਨ ਨਾਲ ਕੁਝ ਨਹੀਂ ਬਣਦਾ। ਜਾਣਨ ਦੀ ਗੱਲ ਸਿਰਫ਼ ਇਕੋ ਐ ਕਿ ਤੂੰ ਜਨਤਾ ਐਂ। ਜਨਤਾ ਏਨੀ ਅਸਾਨੀ ਨਾਲ ਨਹੀਂ ਜਿੱਤਦੀ ਹੁੰਦੀ ।"

ਉਸ ਨੇ ਰੋਣਾ ਬੰਦ ਕਰ ਕੇ ਆਪਣੀ ਠੋਡੀ ਪਹਿਲਾਂ ਵਾਂਗ ਹੀ ਵਲਗਣ ਉਤੇ ਟਿਕਾ ਦਿੱਤੀ ਤੇ ਬਿਨਾਂ ਅੱਖ ਝਪਕੇ, ਉਨ੍ਹਾਂ ਦੋਹਾਂ ਵਲ ਵੇਖਣ ਲੱਗ ਪਿਆ।

"ਹਾਰ ਗਿਐਂ ਤਾਂ ਕੋਈ ਗੱਲ ਨਹੀਂ। ਆਪਣੇ ਪਿੰਡ ਜਾ ਕੇ ਖੇਤੀ ਕਰ। ਕੁਝ ਦਿਨਾਂ ਪਿੱਛੋਂ ਇਹ ਜ਼ਖ਼ਮ ਆਪਣੇ ਆਪ ਭਰ ਜਾਵੇਗਾ ।"

"ਖੇਤੀ ਕਿਵੇਂ ਕਰਾਂਗਾ, ਬਾਪੂ ? ਖੇਤਾਂ ਦਾ ਈ ਤਾਂ ਮੁਕੱਦਮਾ ਚੱਲ ਰਿਹੈ ।"

"ਤਾਂ ਚੋਰੀ ਕਰ, ਡਾਕਾ ਮਾਰ", ਰੁੱਪਨ ਬਾਬੂ ਅਚਾਨਕ ਤਿੱਖੀ ਅਵਾਜ਼ ਵਿਚ ਬੋਲੇ।

ਉਹ ਥੋੜੀ ਦੇਰ ਤਕ ਗੁੰਮ ਸੁੰਮ ਖੜਾ ਰਿਹਾ। ਫੇਰ ਸੋਚ ਕੇ ਬੋਲਿਆ, "ਨਕਲ ਦੀ ਅਰਜ਼ੀ ਫੇਰ ਤੋਂ ਦੇ ਦਿਆਂ ?"

ਰੰਗ ਨਾਥ ਨੇ ਜ਼ੋਰ ਦੀ ਹਉਕਾ ਭਰਿਆ। ਕਿਹਾ, "ਦੇ ਦੇ। ਪਰ ਇਸ ਵਾਰ ਇਕ ਵਕੀਲ ਕਰ ਲੈ। ਵੱਢੀ ਤੋਂ ਬਚ ਜਾਵੇਂ ਤਾਂ ਬਚ ਈ ਜਾਵੇਂ ਪਰ ਮੁਕੱਦਮਾ ਲੜੇਂਗਾ ਤਾਂ ਵਕੀਲ ਤੋਂ ਨਹੀਂ ਬਚਿਆ ਜਾਣਾ।"

ਉਹ ਲੋਕ ਮੁੜ ਕੇ ਪਗਡੰਡੀ ਉਤੇ ਆ ਗਏ। ਰੁੱਪਨ ਬਾਬੂ ਨੇ ਰਾਹ ਵਿਚ ਪਏ ਇਕ ਕੁੱਤੇ ਨੂੰ ਠੁੱਡਾ ਮਾਰਿਆ, ਪਰ ਉਸ ਨੇ ਇਕ ਵਾਰ ਅੱਖ ਪੁੱਟਣ ਤੋਂ ਛੁਟ ਕੋਈ ਹਿਲਜੁਲ ਨਾ ਕੀਤੀ। ਉਹਨਾਂ ਨੇ ਕਿਹਾ, "ਇਹ ਲੰਗੜ ਸ਼ਿਵਪਾਲ ਗੰਜ ਤੋਂ ਬਾਹਰ ਈ ਰਹੇ, ਤਾਂ ਚੰਗੈ। ਏਥੇ ਆ ਜਾਂਦੈ ਤਾਂ ਤਬੀਅਤ ਅਵਾਜ਼ਾਰ ਹੋ ਜਾਂਦੀ ਐ। ਆਦਮੀ ਨੂੰ ਵੇਖਦੇ ਈ ਥੱਪੜ ਮਾਰਨ ਨੂੰ ਜੀਅ ਕਰਦੈ।"

"ਤਾਂ ਫੇਰ ਮਾਰਦੇ ਕਿਉਂ ਨਹੀਂ ?" ਰੰਗ ਨਾਥ ਨੇ ਤੱਤੇ ਹੋ ਕੇ ਪੁੱਛਿਆ ਅਤੇ ਸੋਚਿਆ ਏਥੇ ਮੈਂ ਪਹਿਲੀ ਵਾਰ ਤੱਤਾ ਹੋ ਰਿਹਾਂ।

# 29

ਉਹ ਲੋਕ ਖੰਨਾ ਮਾਸਟਰ ਦੇ ਮਕਾਨ ਉਤੇ ਬੈਠੇ ਸਨ। ਮਕਾਨ, ਅਰਥਾਤ ਇਕ ਬੁੱਢੀ ਇਮਾਰਤ ਦਾ ਕਮਰਾ, ਜਿਸ ਦੇ ਪਿੱਛੇ ਸੀ ਇਕ ਵਿਹੜਾ, ਬਰਾਂਡਾ ਅਤੇ ਕੋਠੜੀ। ਬਰਾਂਡੇ ਵਿਚ ਖਾਣਾ ਪੱਕਦਾ ਸੀ; ਵਿਹੜੇ ਦੀ ਇਕ ਨਾਲੀ ਵਿਚ ਪਿਸ਼ਾਬ ਕੀਤਾ ਜਾਂਦਾ ਸੀ; ਉਸੇ ਦੇ ਕੋਲ ਬੈਠ ਕੇ ਨਹਾਇਆ ਵੀ ਜਾਂਦਾ ਸੀ। ਸ਼ਿਵਪਾਲ ਗੰਜ ਦੇ ਪਚਾਨਵੇਂ ਫ਼ੀ ਸਦੀ ਮਕਾਨਾਂ ਦੀ ਤਰ੍ਹਾਂ ਇਸ ਮਕਾਨ ਵਿਚ ਵੀ, ਗ਼ੁਸਲਖ਼ਾਨੇ ਤੇ ਟੱਟੀ ਦਾ ਕੋਈ ਪ੍ਰਬੰਧ ਨਹੀਂ ਸੀ।

ਕਮਰੇ ਵਿਚ ਇਕ ਤਖ਼ਤ ਪੋਸ਼। ਉਸ ਉਤੇ ਇਕ ਪਾਟਾ ਹੋਇਆ ਕਾਲੀਨ ਪਿਆ ਸੀ। ਉਸ ਦੀ ਇਕ ਨੁੱਕਰ ਉਤੇ ਗਿਲਾਫ਼ ਤੋਂ ਸੱਖਣਾ ਇਕ ਸਿਰ੍ਹਾਣਾ, ਜਿਸ ਨੂੰ ਵੇਖ ਕੇ ਅਨੁਮਾਨ ਲੱਗ ਸਕਦਾ ਸੀ ਕਿ ਏਥੇ ਕੌੜਾ ਤੇਲ ਬੜੀ ਔਖਿਆਈ ਨਾਲ ਮਿਲਦਾ ਹੋਵੇਗਾ। ਤਖ਼ਤ ਪੋਸ਼ ਦੇ ਕੋਲ ਕੰਧ ਵਿਚ ਇਕ ਅਲਮਾਰੀ ਬਣੀ ਹੋਈ ਸੀ। ਉਸ ਉਤੇ

ਦਾੜ੍ਹੀ ਭਿਉਣ ਵਾਲਾ ਇਕ ਬੁਰਸ਼ ਟਿਕਿਆ ਹੋਇਆ ਸੀ, ਜਿਸ ਉਤੇ ਲੱਗਿਆ ਹੋਇਆ ਸਾਬਣ ਸੁੱਕ ਕੇ ਲੱਕੜ ਹੋ ਗਿਆ ਸੀ। ਇਕ ਸੇਫ਼ਟੀ ਰੇਜ਼ਰ ਵੀ ਉਸ ਦੇ ਨਾਲ ਪਿਆ ਸੀ। ਉਸ ਦੇ ਉਤੇ ਵੀ ਸਾਬਣ ਅਤੇ ਵਾਲ ਸੁੱਕ ਕੇ ਚੰਬੜੇ ਹੋਏ ਸਨ। ਅਲਮਾਰੀ ਦੇ ਇਸੇ ਖ਼ਾਨੇ ਵਿਚ ਬੂਟ ਪਾਲਿਸ਼ ਦੀ ਇਕ ਡੱਬੀ, ਇਕ ਹੰਢ ਚੁਕਿਆ ਬੁਰਸ਼, ਇਕ ਗੰਦਾ ਪਰੋਲਾ ਅਤੇ ਸਾਧਨਾ ਨਾਂ ਦੀ ਫ਼ਿਲਮ ਐਕਟਰੈਸ ਦੀ ਇਕ ਮੜ੍ਹੀ ਹੋਈ ਤਸਵੀਰ ਪਈ ਸੀ, ਜਿਸ ਵਿਚ ਉਹ ਬਹੁਤ ਥੋੜ੍ਹੇ ਕਪੜੇ ਪਾਈ 'ਜੋ ਕੁਝ ਵਲਾਇਤੀ ਐਕਟਰੈਸਾਂ ਕੋਲ ਹੈ, ਉਹ ਮੇਰੇ ਕੋਲ ਵੀ ਹੈ' ਵਰਗਾ ਐਲਾਨ ਕਰਦੀ, ਆਕੜੀ ਖੜੀ ਸੀ।

ਅਲਮਾਰੀ ਦੇ ਉੱਪਰਲੇ ਖ਼ਾਨੇ ਵਿਚ ਸਾਹਿੱਤ ਸੀ। ਅਰਥਾਤ, ਡਾਕਟਰ ਈਸ਼ਵਰੀ ਪ੍ਰਸਾਦ ਦਾ ਲਿਖਿਆ ਭਾਰਤ ਵਰਸ਼ ਦਾ ਇਤਿਹਾਸ, ਇਤਿਹਾਸ ਬਾਰੇ 'ਗ੍ਰੈਜੂਏਟ' ਦੀਆਂ ਰਚੀਆਂ ਇਮਤਿਹਾਨ ਵਿਚ ਕੰਮ ਆਉਣ ਵਾਲੀਆਂ ਕੁਝ ਕੁੰਜੀਆਂ, 'ਜੇਬੀ ਜਾਸੂਸ' ਨਾਂ ਦੀ ਪੁਸਤਕਮਾਲਾ ਕੁਝ ਫੁੱਲ, 'ਕਲਿਆਣ' ਨਾਂ ਦੇ ਧਾਰਮਿਕ ਪੱਤਰ ਦੇ ਬਹੁਤ ਮੋਟੇ ਮੋਟੇ ਵਿਸ਼ੇਸ਼ ਅੰਕ ਅਤੇ ਗੁਲਸ਼ਨ ਨੰਦਾ ਦੇ ਨਾਵਲਾਂ ਦਾ ਇਕ ਪੂਰਾ ਸੈੱਟ। ਖੰਨਾ ਮਾਸਟਰ ਪੜ੍ਹਾਉਂਦੇ ਇਤਿਹਾਸ ਸਨ, ਪਰ ਆਪ ਇਹ ਸਾਹਿੱਤ ਪੜ੍ਹਦੇ ਸਨ।

ਬੈਠੇ ਹੋਏ ਲੋਕਾਂ ਵਿਚ ਸਨ ਖੰਨਾ ਮਾਸਟਰ, ਮਾਲਵੀ ਜੀ, ਉਹਨਾਂ ਦੇ ਗੁੱਟ ਦੇ ਦੋ ਹੋਰ ਮਾਸਟਰ ਅਤੇ ਰੰਗ ਨਾਥ। ਉਹਨਾਂ ਤੋਂ ਛੁਟ ਦੋ ਮੁੰਡੇ ਸਨ, ਜੋ ਸਾਰੇ ਪਰ੍ਹੇ ਵਿਚ, ਕਿਸੇ ਗੱਲ ਤੋਂ ਬਿਨਾਂ ਈ ਮਾਰ ਕੁਟਾਈ ਕਰਨ ਵਿਚ ਪ੍ਰਸਿੱਧ ਸਨ, ਅਤੇ ਇੱਛਾ ਅਨੁਸਾਰ, ਕਦੀ ਕਦੀ ਕਾਲਿਜ ਵਿਚ ਆ ਕੇ ਪੜ੍ਹ ਵੀ ਲਿਆ ਕਰਦੇ ਸਨ। ਬੈਠਕ ਵਿਚ ਵਿਚਾਰ ਵਟਾਂਦਰੇ ਲਈ ਦੋ ਹੀ ਵਿਸ਼ੇ ਹਨ :

1) ਮਾਲਵੀ ਜੀ ਦੇ ਵਿਰੁੱਧ ਛਪਵਾਏ ਗਏ ਅਸ਼ਲੀਲ ਇਸ਼ਤਿਹਾਰ ਅਤੇ ਪਿਛਲੇ ਹਫ਼ਤੇ ਖੰਨਾ ਮਾਸਟਰ ਨਾਲ ਪ੍ਰਿੰਸੀਪਲ ਵਲੋਂ ਹੋਏ ਮੰਦੇ ਵਤੀਰੇ ਤੋਂ ਪੈਦਾ ਹੋਏ ਹਾਲਾਤ।
2) ਡਿਪਟੀ ਡਾਇਰੈਕਟਰ ਆਫ਼ ਐਜੂਕੇਸ਼ਨ ਵਲੋਂ ਹੋਣ ਵਾਲੀ ਪੜਤਾਲ ਦੀ ਤਿਆਰੀ।

ਇਕ ਤੀਜਾ ਵਿਸ਼ਾ ਵੀ ਸੀ : ਪ੍ਰਿੰਸੀਪਲ ਦੀ ਨੱਕ ਵੀ ਕੱਟੀ ਜਾਏ ਜਾਂ ਸਿਰਫ਼ ਜੁੱਤੀਆਂ ਮਾਰ ਕੇ ਹੀ ਛੱਡ ਦਿੱਤਾ ਜਾਏ ? ਪਰ ਰੰਗ ਨਾਥ ਦੀ ਮੌਜੂਦਗੀ ਦੇ ਕਾਰਨ ਉਸ ਨੂੰ ਏਜੰਡੇ ਵਿਚ ਸ਼ਾਮਲ ਨਹੀਂ ਸੀ ਕੀਤਾ ਗਿਆ।

ਗੱਲਬਾਤ ਪਹਿਲੇ ਵਿਸ਼ੇ ਉਤੇ ਚਲ ਰਹੀ ਸੀ।

ਇਨ੍ਹਾਂ ਦਿਨਾਂ ਵਿਚ ਮੁੰਡਿਆਂ ਦੇ ਸਾਲਾਨਾ ਇਮਤਿਹਾਨ ਹੋ ਰਹੇ ਸਨ। ਖੰਨਾ ਮਾਸਟਰ ਨੇ ਇਕ ਮੁੰਡੇ ਨੂੰ ਨਕਲ ਕਰਦਿਆਂ ਫੜ ਲਿਆ। ਮੁੰਡਾ ਫੜੇ ਜਾਣ ਤੋਂ ਇਸ ਕਰ ਕੇ ਵੇਹਰ ਗਿਆ ਸੀ ਕਿ ਮੈਨੂੰ ਪ੍ਰਿੰਸੀਪਲ ਸਾਹਿਬ ਦਾ ਹਮਦਰਦ ਹੋਣ ਦੇ ਕਾਰਨ

ਫੜਿਆ ਜਾ ਰਿਹਾ ਹੈ, ਜਦ ਕਿ ਖੰਨਾ ਮਾਸਟਰ ਨੇ ਆਪਣੀ ਪਸੰਦ ਦੇ ਕਈ ਮੁੰਡਿਆਂ ਨੂੰ ਨਕਲ ਕਰਨ ਦੀ ਖੁੱਲ੍ਹ ਦਿੱਤੀ ਹੋਈ ਹੈ। ਇਸ ਉਤੇ ਮਾਲਵੀ ਜੀ ਨੇ ਮੌਕੇ ਉਤੇ ਪਹੁੰਚ ਕੇ ਖੰਨੇ ਵਲੋਂ ਕੁਝ ਬੋਲਣ ਦੀ ਕੋਸ਼ਿਸ਼ ਕੀਤੀ, ਪਰ ਉਹ ਮੁੰਡਾ ਪਹਿਲਾਂ ਹੀ ਫੁੱਟ ਪਿਆ ਕਿ ਮਾਸਟਰ ਸਾਹਿਬ ! ਕਿਉਂ ਕਿੱਲ੍ਹਦੇ ਪਏ ਓ ? ਜੋ ਮੁੰਡੇ ਤੁਹਾਡੇ ਨਾਲ ਸ਼ਹਿਰ ਜਾ ਕੇ ਸਿਨੇਮਾ ਦੇਖ ਆਏ ਨੇ, ਉਹਨਾਂ ਨੂੰ ਤਾਂ ਤੁਸੀਂ ਪੂਰੀ ਕਿਤਾਬ ਨਕਲ ਕਰਾ ਦਿੰਦੇ ਓ ਅਤੇ ਅਸੀਂ ਏਧਰੋਂ ਓਧਰੋਂ ਤਾੜ ਕੇ ਇਕੋ ਸਤਰ ਲਿਖਣ ਲੱਗੇ ਆਂ ਤਾਂ ਤੁਹਾਨੂੰ ਚੁਭਣ ਲੱਗ ਪਿਐ ! ਇਸ ਉਤੇ ਮਾਲਵੀ ਜੀ ਤਾਂ ਦੜ ਵੱਟ ਗਏ, ਪਰ ਖੰਨਾ ਮਾਸਟਰ ਨੇ ਮੁੰਡੇ ਨੂੰ ਧਮਕਾਣਾ ਸ਼ੁਰੂ ਕਰ ਦਿੱਤਾ। ਮੁੰਡੇ ਨੇ ਬੜੀ ਗੰਭੀਰਤਾ ਨਾਲ ਕਿਹਾ ਕਿ ਮੈਂ ਤੁਹਾਡੀ ਬੇਪਤੀ ਨਹੀਂ ਕਰਨੀ ਚਾਹੁੰਦਾ ਇਸ ਲਈ ਚੁਪਚਾਪ ਦੂਜੇ ਕਮਰੇ ਵਿਚ ਚਲੇ ਜਾਓ। ਇਉਂ ਨਹੀਂ ਕਰੋਗੇ ਤਾਂ ਮੈਂ ਤੁਹਾਨੂੰ ਖਿੜਕੀ ਵਿਚੋਂ ਬਾਹਰ ਚੁਕ ਮਾਰਾਂਗਾ। ਤੁਹਾਡੇ ਹੱਥ ਪੈਰ ਟੁੱਟ ਭੱਜ ਗਏ ਤਾਂ ਮੇਰੀ ਕੋਈ ਜ਼ਿੰਮੇਵਾਰੀ ਨਹੀਂ ਹੋਵੇਗੀ।

ਖੰਨੇ ਮਾਸਟਰ ਨੇ ਜਾ ਕੇ ਪ੍ਰਿੰਸੀਪਲ ਨੂੰ ਰਪੋਟ ਕੀਤੀ। ਅੱਗੋਂ ਉਹਨਾਂ ਨੇ ਕਿਹਾ, ' ਇਹ ਖੰਨਾ ਜਿੱਥੇ ਪਹੁੰਚ ਜਾਂਦੈ, ਓਥੇ ਈ ਕੋਈ ਨਾ ਕੋਈ ਮੁਸੀਬਤ ਖੜੀ ਹੋ ਜਾਂਦੀ ਐ।'' ਉਹਨਾਂ ਨੇ ਰਪੋਟ ਲੈਣ ਤੋਂ ਨਾਂਹ ਕਰ ਦਿੱਤੀ।

ਇਸ ਉਤੇ ਮਹਾਂਯੁਧ ਦਾ ਐਲਾਨ ਹੋ ਗਿਆ। ਖੰਨੇ ਦੇ ਗੁੱਟ ਦੇ ਚਾਰ ਪੰਜ ਮਾਸਟਰ ਪ੍ਰਿੰਸੀਪਲ ਦੇ ਕਮਰੇ ਵਿਚ ਜਾ ਧਮਕੇ। ਉਹ ਜਿਨ੍ਹਾਂ ਕਮਰਿਆਂ ਵਿਚੋਂ ਗਏ ਸਨ, ਓਥੇ ਮੁੰਡੇ ਪੂਰੀ ਅਜ਼ਾਦੀ ਨਾਲ ਨਕਲ ਕਰਨ ਲੱਗ ਪਏ। ਓਧਰ ਪ੍ਰਿੰਸੀਪਲ ਦੇ ਕਮਰੇ ਵਿਚ ਮਾਸਟਰਾਂ ਵਲੋਂ ਤੂੰ ਤੂੰ, ਮੈਂ ਮੈਂ ਵਿਚ ਗਾਲ੍ਹਾਂ ਵਾਲੇ ਹਥਿਆਰ ਦੀ ਵਰਤੋਂ ਵੀ ਸ਼ੁਰੂ ਹੋ ਗਈ। ਪ੍ਰਿੰਸੀਪਲ ਨੇ ਉਹਨਾਂ ਗਾਲ੍ਹਾਂ ਨੂੰ ਆਪਣੀ ਅਵਾਜ਼ ਦੀ ਵਲ੍ਹੇਟ ਵਿਚ ਲਪੇਟਦਿਆਂ ਕਿਹਾ, "ਤੁਸੀਂ ਇਕ ਦਮ ਕਾਲਜ ਤੋਂ ਦਫ਼ਾ ਹੋ ਜਾਓ ਤੇ ਜਦੋਂ ਤਕ ਇਮਤਿਹਾਨ ਮੁੱਕ ਨਾ ਜਾਣ ਕਾਲਜ ਦੇ ਨੇੜੇ ਨੇੜੇ ਕਿਤੇ ਦਿਖਾਈ ਨਾ ਦੇਣਾ। ਜੇ ਏਥੇ ਕਿਤੇ ਦਿੱਸ ਪਏ ਤਾਂ ਗੱਲ ਮੂੰਹ ਨਾਲ ਨਹੀਂ, ਜੁੱਤੀਆਂ ਨਾਲ ਹੋਵੇਗੀ।'' ਖੰਨਾ ਮਾਸਟਰ ਨੇ ਇਸ ਦਾ ਵਿਰੋਧ ਕੀਤਾ। ਇਸ ਉਤੇ ਪ੍ਰਿੰਸੀਪਲ ਨੇ ਆਪਣੇ ਸ਼ਬਦਾਂ ਨੂੰ ਜੁੱਤੀਆਂ ਦੀ ਸ਼ਕਲ ਦੇ ਕੇ, ਉਨ੍ਹਾਂ ਨਾਲ ਖੰਨਾ ਮਾਸਟਰ ਦੀ ਭੁਗਤ ਸਵਾਰਣੀ ਸ਼ੁਰੂ ਕਰ ਦਿੱਤੀ। ਖੰਨੇ ਨੇ ਇਸ ਦਾ ਹੋਰ ਵੀ ਕਰੜਾ ਵਿਰੋਧ ਕੀਤਾ। ਅਖ਼ੀਰ ਉਤੇ ਖੰਨੇ ਦੀ ਢਾਣੀ ਦੇ ਹੀ ਇਕ ਮਾਸਟਰ ਨੇ ਪੁਲਿਸ ਬੁਲਾ ਲਈ। ਪੁਲਿਸ ਬੁਲਾਉਣ ਲਈ ਕਿਤੇ ਬਾਹਰ ਨਾ ਜਾਣਾ ਪਿਆ। ਵਿਦਿਆਰਥੀਆਂ ਦੇ ਸਾਲਾਨਾ ਇਮਤਿਹਾਨ ਦਾ ਕਿਉਂਕਿ ਸ਼ਾਂਤੀ ਅਤੇ ਸੁਰੱਖਿਆ ਨਾਲ ਗੂੜ੍ਹਾ ਸੰਬੰਧ ਹੈ, ਇਸ ਲਈ ਪੁਲਿਸ ਫਾਟਕ ਉਤੇ ਹੀ ਮੌਜੂਦ ਸੀ। ਬੁਲਾਉਂਦਿਆਂ ਹੀ ਆ ਗਈ। ਨਾ ਖ਼ੂਨ ਹੋ ਰਿਹਾ ਸੀ ਨਾ ਡਾਕਾ ਪੈ ਰਿਹਾ ਸੀ, ਇਸ ਲਈ ਪੁਲਿਸ ਨੂੰ ਜਿਉਂ ਹੀ ਯਾਦ ਕੀਤਾ ਗਿਆ, ਉਹ ਦੁਰਘਟਨਾ ਦੇ ਸਮਾਪਤ ਹੋਣ ਦੀ ਉਡੀਕ ਕੀਤੇ

ਬਿਨਾਂ ਹੀ ਮੌਕੇ ਉਤੇ ਆ ਬਹੁੜੀ। ਉਸ ਨੇ ਆ ਕੇ ਫ਼ੈਸਲਾ ਦਿੱਤਾ ਕਿ ਪ੍ਰਿੰਸੀਪਲ ਦੇ ਹੁਕਮ ਅਨੁਸਾਰ ਖੰਨੇ ਨੂੰ ਇਸੇ ਵੇਲੇ ਬਾਹਰ ਨਿਕਲ ਜਾਣਾ ਚਾਹੀਦਾ ਹੈ।

ਲੜਕੇ ਇਸ ਘਟਨਾ ਤੋਂ ਬਹੁਤੇ ਪ੍ਰਭਾਵਿਤ ਨਾ ਹੋਏ। ਚੁਪਚਾਪ ਇਮਤਿਹਾਨ ਦੇਂਦੇ ਰਹੇ ਅਤੇ ਬਾਕਾਇਦਾ ਨਕਲ ਕਰਦੇ ਰਹੇ।

ਇਸੇ ਘਟਨਾ ਨੂੰ ਖੰਨਾ ਮਾਸਟਰ ਦੇ ਨਾਲ 'ਮੰਦਾ ਵਤੀਰਾ' ਕਿਹਾ ਗਿਆ ਸੀ ਅਤੇ ਏਸੇ ਦੇ ਸੰਬੰਧ ਵਿਚ ਏਥੇ ਬੈਠਕ ਵਿਚ ਚਰਚਾ ਹੋ ਰਹੀ ਸੀ। ਖੰਨਾ ਮਾਸਟਰ ਰੰਗ ਨਾਥ ਕਹਿ ਰਹੇ ਸਨ :

"ਪਿਛਲੇ ਵਰ੍ਹੇ ਤ੍ਰਿਪਾਠੀ ਜੀ ਦੇ ਨਾਲ ਵੀ ਇਹੀ ਹੋਇਆ ਸੀ। ਉਹਨੂੰ ਕਹਿ ਦਿੱਤਾ ਗਿਆ ਸੀ ਕਿ ਬਸ ਕਲ੍ਹ ਤੋਂ ਕਾਲਜ ਨਾ ਆਈਂ। ਉਹ ਦੂਜੇ ਦਿਨ ਗਏ ਤਾਂ ਕਾਲਜ ਦੇ ਫਾਟਕ ਉਤੇ ਬਦਰੀ ਪਹਿਲਵਾਨ ਦੇ ਤਿੰਨ ਚਾਰ ਚੇਲਿਆਂ ਨੇ ਘੇਰ ਲਿਆ। ਵਿਚਾਰੇ ਤ੍ਰਿਪਾਠੀ ਜੀ ਇੱਜ਼ਤ ਬਚਾ ਕੇ ਨੱਸ ਆਏ। ਇਸ ਤੋਂ ਪਹਿਲਾਂ ਕਿ ਉਹ ਕਿਤੇ ਸ਼ਿਕਾਇਤ ਕਰਦੇ, ਉਨ੍ਹਾਂ ਉਤੇ ਏਨੇ ਦਿਨ ਗ਼ੈਰ ਹਾਜ਼ਰ ਰਹਿਣ ਦਾ ਦੋਸ਼ ਥੱਪ ਕੇ, ਉਨ੍ਹਾਂ ਨੂੰ ਮੁਅੱਤਲ ਕਰ ਦਿੱਤਾ ਗਿਆ ਤੇ ਪਿੱਛੋਂ ਉਨ੍ਹਾਂ ਨੂੰ ਕੱਢ ਦਿੱਤਾ ਗਿਆ।

'ਉਨ੍ਹਾਂ ਨੇ ਮੁਕੱਦਮਾ ਦਾਇਰ ਕਰ ਦਿੱਤਾ ਸੀ। ਉਹ ਅੱਜ ਵੀ ਚਲ ਰਿਹੈ। ਉਨ੍ਹਾਂ ਦਾ ਪੈਸਾ ਪੈਸਾ ਆਪਣੇ ਵਲੋਂ ਲੱਗਦੈ, ਪ੍ਰਿੰਸੀਪਲ ਵਲੋਂ ਪੈਸਾ ਪੈਸਾ ਕਾਲਜ ਦਾ ਲੱਗਦੈ। ਮੁਕੱਦਮੇ ਵਿਚ ਪ੍ਰਿੰਸੀਪਲ ਨੂੰ ਕੋਈ ਡਰ ਨਹੀਂ ਐ।"

ਰੰਗ ਨਾਥ ਬੋਲਿਆ, "ਤਦ ਤਾਂ ਤੁਹਾਨੂੰ ਜਲਦੀ ਈ ਕੁਝ ਕਰਨਾ ਚਾਹੀਦੈ।"

"ਇਸੇ 'ਕੁਝ' ਬਾਰੇ ਈ ਤਾਂ ਸੋਚਣੈ।"

ਉਹ ਸਾਰੇ ਕਾਫ਼ੀ ਦੇਰ ਤਕ ਸੋਚਦੇ ਰਹੇ। ਦੋਵੇਂ ਮੁੰਡੇ ਗੁਲਸ਼ਨ ਨੰਦੇ ਦ ਇਕ ਇਕ ਨਾਵਲ ਦੇ ਪੱਤਰੇ ਪਲਟਦੇ ਰਹੇ। ਉਹ ਜਾਣਦੇ ਸਨ ਕਿ ਇਸ ਨਾਟਕ ਵਿਚ ਉਨ੍ਹਾਂ ਦਾ ਪਾਰਟ ਸੋਚਣ ਦਾ ਨਹੀਂ ਹੈ।

ਮਾਲਵੀ ਨੇ ਕਿਹਾ, "ਪੁਲਿਸ ਵਿਚ ਰਪੋਟ ਦਰਜ ਕਰਵਾ ਦਿੱਤੀ ਕਿ ਮੈਨੂੰ ਕਾਲਜ ਵਿਚ ਦਾਖ਼ਲ ਹੋਣ ਤੋਂ ਰੋਕਿਆ ਜਾਂਦੈ।"

ਖੰਨਾ ਮਾਸਟਰ ਨਫ਼ਰਤ ਭਰੀ ਹਾਸੀ ਨਾਲ ਹੱਸੇ ਜਿਵੇਂ ਕਹਿ ਰਹੇ ਹੋਣ, ਇਹੋ ਜਿਹੇ ਦਿਮਾਗ਼ ਦੇ ਆਸਰੇ ਪਾਰਟੀਬਾਜ਼ੀ ਕਦੋਂ ਤਕ ਚਲ ਸਕਦੀ ਹੈ। ਬੋਲੇ,"ਕੀ ਪਤੈ ਮੇਰਾ ਰਸਤਾ ਨਾ ਈ ਰੋਕਣ। ਕੀ ਪਤਾ, ਉਹ ਕਾਲਜ ਵਿਚ ਜਾਣ ਦੇਣ ਤੇ ਓਥੇ ਇਕ ਦਮ ਬੇਇੱਜ਼ਤੀ ਕਰ ਦੇਣ। ਰਪੋਟ ਤਾਂ ਪਿੱਛੋਂ ਹੋਵੇਗੀ, ਇਨਸਲਟ ਓਥੇ ਪਹਿਲਾਂ ਹੋ ਜਾਵੇਗੀ।"

ਮਾਲਵੀ ਨੇ ਬਹੁਤ ਧਿਆਨ ਨਾਲ ਇਹ ਵਿਆਖਿਆ ਸੁਣੀ। ਫੇਰ ਉਸ ਉਤੇ ਆਪਣੀ ਵਿਆਖਿਆ ਇਉਂ ਦਿੱਤੀ, 'ਤਾਂ ਇਸ ਦਾ ਮਤਲਬ ਇਹ ਐ ਕਿ ਤੁਸੀਂ ਓਥੇ ਜਾਣ ਤੋਂ ਈ ਡਰ ਰਹੇ ਓ?"

ਖੰਨਾ ਮਾਸਟਰ, ਜੋ ਅਜੇ ਤਕ ਚੌਂਕੜੀ ਮਾਰੀ ਬੈਠੇ ਸਨ, ਅਚਾਨਕ ਗੋਡੇ ਮੋੜ ਕੇ ਅਤੇ ਛਾਤੀ ਤਾਣ ਕੇ — ਸੁਰਗੀ ਮੈਰਿਲਿਨ ਮੁਨਰੋ ਦੇ ਸਰੀਰਿਕ ਉਤਾਰ ਚੜ੍ਹਾ ਦਿਖਾਉਣ ਵਾਲੇ ਇਕ ਖ਼ਾਸ ਪੋਜ਼ ਵਿਚ — ਬੈਠ ਗਏ। ਆਕੜ ਕੇ ਬੋਲੇ, "ਜੀ ਹਾਂ, ਜੀ ਹਾਂ, ਡਰ ਰਿਹਾਂ, ਤੁਹਾਨੂੰ ਕੋਈ ਇਤਰਾਜ਼ ਐ ?"

ਮਾਲਵੀ ਨੇ ਸਮਝਾਉਣ ਦੇ ਢੰਗ ਨਾਲ ਕਿਹਾ, "ਇਤਰਾਜ਼ ਦੀ ਗੱਲ ਨਹੀਂ, ਜਦ ਤਕ ਤੁਸੀਂ ਓਥੇ ਜਾਂਦੇ ਨਹੀਂ ਤੇ ਉਹ ਤੁਹਾਨੂੰ ਕੰਮ ਕਰਨ ਤੋਂ ਰੋਕਦੇ ਨਹੀਂ, ਤਦ ਤਕ ਸ਼ਿਕਾਇਤ ਕਿਵੇਂ ਕੀਤੀ ਜਾ ਸਕਦੀ ਐ ?"

ਰੰਗ ਨਾਥ ਨੇ ਕਿਹਾ, "ਅੰਗਰੇਜ਼ੀ ਵਿਚ ਖਿੱਚ ਕੇ ਵਧੀਆ ਜਿਹੀ ਅਰਜ਼ੀ ਲਿਖੋ। ਜਦੋਂ ਡਿਪਟੀ ਡਾਇਰੈਕਟਰ ਪੜਤਾਲ ਲਈ ਆਏ, ਸਿੱਧੀ ਉਨ੍ਹਾਂ ਦੇ ਸਾਹਮਣੇ ਰਖ ਦਿਓ। ਸਾਡੇ ਪ੍ਰਿੰਸੀਪਲ ਸਾਹਿਬ ਦਾ ਮੂੰਹ ਆਪੇ ਧੁਆਂਖਿਆ ਜਾਏਗਾ।"

ਖੰਨਾ ਮਾਸਟਰ ਫਿੱਕੀ ਜਿਹੀ ਹਾਸੀ ਹੱਸ ਕੇ ਬੋਲਿਆ, "ਤੁਸੀਂ ਵੀ, ਰੰਗ ਨਾਥ ਬਾਬੂ ! ਕੀ ਕਹਾਂ ? ਮੈਨੂੰ ਡਿਪਟੀ ਡਾਇਰੈਕਟਰ ਤੋਂ ਕੋਈ ਆਸ ਨਹੀਂ ਐ। ਜਿਸ ਕਿਸੇ ਦੀ ਪੂਛ ਚੁਕ ਕੇ ਦੇਖੋ, ਮਦੀਨ ਈ ਨਿਕਲਦੈ।"

ਇਸ ਉਤੇ ਇਕ ਮਾਸਟਰ ਹੱਸਣ ਲੱਗ ਪਿਆ। ਓਧਰ ਲੜਕਿਆਂ ਨੇ 'ਮਦੀਨ' ਦਾ ਜ਼ਿਕਰ ਆਉਂਦਿਆਂ ਹੀ ਗੁਲਸ਼ਨ ਨੰਦਾ ਦੇ ਨਾਵਲ ਠੱਪ ਦਿੱਤੇ। ਉਹ ਕਵਰਾਂ ਦੇ ਉੱਪਰ ਬਣੀਆਂ ਔਰਤਾਂ ਦੀਆਂ ਤਸਵੀਰਾਂ ਵਲ ਧਿਆਨ ਨਾਲ ਵੇਖਣ ਅਤੇ ਇਨ੍ਹਾਂ ਲੋਕਾਂ ਦੀਆਂ ਗੱਲਾਂ ਵਧੇਰੇ ਦਿਲਚਸਪੀ ਨਾਲ ਸੁਣਨ ਲੱਗ ਪਏ। ਮਾਲਵੀ ਜੀ ਬੋਲੇ, "ਖ਼ੈਰ, ਇਹ ਡਿਪਟੀ ਡਾਇਰੈਕਟਰ ਤਾਂ ਨਵੇਂ ਹਨ। ਇਨ੍ਹਾਂ ਤੋਂ ਕੁਝ ਆਸ ਕੀਤੀ ਜਾ ਸਕਦੀ ਐ। ਸੁਣਦੇ ਆਂ ਕਿ ਬੜੇ ਸਖ਼ਤ ਨੇ। ਵੱਡੇ ਵੱਡੇ ਨੇਤਾਵਾਂ ਤਕ ਨੂੰ ਕੁਰਸੀ ਨਹੀਂ ਦੇਂਦੇ। ਫ਼ਜ਼ੂਲ ਗੱਲ ਸੁਣਦਿਆਂ ਈ ਉਹਨਾਂ ਨੂੰ ਕਮਰੇ ਵਿਚੋਂ ਨਿਕਲਣ ਦੀ ਧਮਕੀ ਦੇਂਦੇ ਨੇ।"

"ਤੁਸੀਂ ਸੁਣਦੇ ਰਹੋ, ਮਾਲਵੀ ਜੀ ! ਮੈਂ ਸਭ ਜਾਣਦਾਂ", ਖੰਨਾ ਨਿਰਾਸ਼ਾ ਨਾਲ ਬੋਲੇ, "ਉਹ ਉਨ੍ਹਾਂ ਨੇਤਾਵਾਂ ਨਾਲ ਸਖ਼ਤੀ ਦਿਖਾਉਂਦੇ ਨੇ ਜੋ ਵਿਰੋਧੀ ਢਾਣੀ ਦੇ ਨੇ। ਇਹ ਵੱਡੇ ਤਜਰਬੇਕਾਰ ਅਫ਼ਸਰ ਨੇ, ਅੱਧੇ ਨੇਤਾ, ਅੱਧੇ ਅਫ਼ਸਰ। ਆਪਣੇ ਮਤਲਬ ਦੇ ਦੋ ਚਾਰ ਨੇਤਾਵਾਂ ਨੂੰ ਗੰਢ ਲਿਆ ਹੈ। ਰਾਤ ਨੂੰ ਜਾ ਕੇ ਉਨ੍ਹਾਂ ਦੇ ਸਾਹਮਣੇ ਪੂਛ ਹਿਲਾਉਂਦੇ ਨੇ, ਦਿਨੇ ਉਨ੍ਹਾਂ ਦੇ ਸਿਰ ਤੇ ਈ ਦੂਜਿਆਂ ਉਤੇ ਸਖ਼ਤੀ ਕਰਦੇ ਨੇ।"

ਮਾਲਵੀ ਜੀ ਨੇ ਕਿਹਾ, "ਜਿਵੇਂ ਵੀ ਹੋਵੇ, ਪਹਿਲੇ ਵਾਲੇ ਡਿਪਟੀ ਡਾਇਰੈਕਟਰ ਨਾਲੋਂ ਲੱਖ ਗੁਣਾਂ ਜ਼ਿਆਦਾ ਅੱਛੇ ਨੇ।"

ਉਹਨਾਂ ਨੇ ਰੰਗ ਨਾਥ ਨੂੰ ਦੱਸਣਾ ਸ਼ੁਰੂ ਕੀਤਾ : ਉਨ੍ਹਾਂ ਦੀ ਮਸ਼ਹੂਰੀ ਐਸੀ ਵੈਸੀ ਹੀ ਸੀ। ਅਸੀਂ ਦੋ ਤਿੰਨ ਮਾਸਟਰ ਉਨ੍ਹਾਂ ਕੋਲ ਡੈਪੂਟੇਸ਼ਨ ਲੈ ਕੇ ਮਿਲਣ ਗਏ ਅਤੇ ਉਨ੍ਹਾਂ ਨੂੰ

ਸਾਰੀਆਂ ਗੱਲਾਂ ਸਮਝਾਈਆਂ । ਬੜੇ ਧਿਆਨ ਨਾਲ ਸੁਣਦੇ ਰਹੇ ਤੇ ਜਦੋਂ ਬੋਲੇ ਤਾਂ ਇਉਂ ਲੱਗਾ ਕਿ ਜਿਵੇਂ ਇਸ ਪਿੰਡ ਦੇ ਗਯਾਦੀਨ ਜੀ ਬੋਲ ਰਹੇ ਨੇ ।

"ਕਹਿਣ ਲੱਗੇ ਕਿ ਤੁਹਾਡਾ ਕਾਲਜ ਤਾਂ ਬਹੁਤ ਅੱਛੈ ਜੀ । ਤੁਸੀਂ ਕਹਿੰਦੇ ਓ ਕਿ ਓਥੇ ਸਿਰਫ਼ ਗੁੱਟਬੰਦੀ ਐ, ਮੁੰਡਿਆਂ ਦੀ ਪੜ੍ਹਾਈ ਠੀਕ ਤਰ੍ਹਾਂ ਨਾਲ ਨਹੀਂ ਹੁੰਦੀ, ਹਿਸਾਬ ਕਿਤਾਬ ਵਿਚ ਗੜਬੜ ਐ, ਇਮਤਿਹਾਨ ਵਿਚ ਨਕਲ ਕਰਾਈ ਜਾਂਦੀ ਐ, ਪ੍ਰਿੰਸੀਪਲ ਤੁਹਾਡੇ ਨਾਲ ਬੁਰਾ ਸਲੂਕ ਕਰਦੈ । ਪਰ ਭਰਾ ਜੀ ! ਇਹ ਵੀ ਕੋਈ ਗੱਲ ਹੋਈ ? ਇਹ ਕੁਝ ਤਾਂ ਸਾਰੇ ਕਾਲਜਾਂ ਵਿਚ ਹੁੰਦੈ । ਮੁੰਡਿਆਂ ਦੀ ਪੜ੍ਹਾਈ ਠੀਕ ਤਰ੍ਹਾਂ ਨਾਲ ਨਹੀਂ ਹੁੰਦੀ ਤਾਂ ਕੋਈ ਕੀ ਕਰੇ ? ਮੁੰਡੇ ਆਪ ਨਹੀਂ ਪੜ੍ਹਨਾ ਚਾਹੁੰਦੇ ਤਾਂ ਉਨ੍ਹਾਂ ਨੂੰ ਕੋਈ ਕਿਵੇਂ ਪੜ੍ਹਾਏ ? ਸਾਡੇ ਜ਼ਮਾਨੇ ਵਿਚ ਚੰਗੇ ਖ਼ਾਨਦਾਨਾਂ ਦੇ ਮੁੰਡੇ ਪੜ੍ਹਨ ਆਉਂਦੇ ਸਨ, ਧਿਆਨ ਨਾਲ ਪੜ੍ਹਦੇ ਸਨ, ਹੁਣ ਭੰਗੀਆਂ ਚਮਾਰਾਂ ਦੇ ਮੁੰਡੇ ਪੜ੍ਹਨ ਆਉਂਦੇ ਨੇ, ਪੜ੍ਹਾਈ ਕਿੱਥੋਂ ਹੋਣੀ ਹੋਈ ? ਤੁਸੀਂ ਆਪ ਈ ਦੱਸੋ ਨਾ, ਭਰਾ ਜੀ !

ਸੱਚ ਪੁੱਛੋ ਤਾਂ ਤੁਹਾਡੇ ਕਾਲਜ ਦਾ ਬੜਾ ਨਾਂ ਐ, ਜੀ ! ਵੈਦ ਜੀ ਮੈਨੇਜਰ ਨੇ, ਬੜੇ ਸਾਊ ਬੰਦੇ ਨੇ । ਮਾਸ ਮੱਛੀ ਤਾਂ ਕਿਤੇ ਰਹੀ, ਗੰਢਾ ਤਕ ਵੀ ਨਹੀਂ ਖਾਂਦੇ । ਅਤੇ ਦੇਖੋ ਜੀ ! ਤੁਹਾਡਾ ਕਾਲਜ ਘਾਟੇ ਉਤੇ ਵੀ ਨਹੀਂ ਚੱਲਦਾ, ਤੁਹਾਨੂੰ ਮਹੀਨੇ ਦੇ ਮਹੀਨੇ ਤਨਖ਼ਾਹ ਮਿਲ ਜਾਂਦੀ ਐ । ਕਦੇ ਗ਼ਬਨ ਨਹੀਂ ਹੁੰਦਾ । ਕਦੇ ਹੜਤਾਲ ਨਹੀਂ ਹੁੰਦੀ। ਕਦੇ ਇਸ ਦੀ ਇਮਾਰਤ ਨੂੰ ਅੱਗ ਨਹੀਂ ਲਾਈ ਗਈ । ਕਦੇ ਕੋਈ ਚੋਰੀ ਨਹੀਂ ਹੋਈ। ਓਥੇ ਕਦੇ ਕਿਸੇ ਦਾ ਖ਼ੂਨ ਨਹੀਂ ਹੋਇਆ । ਸਭ ਅਮਨ ਚੈਨ ਨਾਲ ਚੱਲ ਰਿਹੈ ਜੀ। ਤੁਹਾਡਾ ਕਾਲਜ ਤਾਂ ਇਕ ਆਦਰਸ਼ ਕਾਲਜ ਐ, ਜੀ !

"ਰੰਗ ਨਾਥ ਬਾਬੂ, ਡਿਪਟੀ ਡਾਇਰੈਕਟਰ ਸਾਹਿਬ ਸਾਨੂੰ ਇਸ ਤਰ੍ਹਾਂ ਅਮਨ ਚੈਨ ਦੀਆਂ ਗੱਲਾਂ ਸੁਣਾਉਂਦੇ ਰਹੇ, ਜਿਵੇਂ ਉਹ ਸਿੱਖਿਆ ਦੇ ਅਧਿਕਾਰੀ ਨਹੀਂ, ਕਿਸੇ ਥਾਣੇ ਦੇ ਦਰੋਗ਼ੇ ਹੋਣ ।

"ਤੁਰਦਿਆਂ ਤੁਰਦਿਆਂ ਸਾਨੂੰ ਕਹਿਣ ਲੱਗੇ, 'ਇਹ ਸ਼ਿਕਾਇਤ ਵਿਕਾਇਤ ਵਾਲੀ ਗੱਲ ਠੀਕ ਨਹੀਂ ਐ ਜੀ । ਤੁਹਾਨੂੰ ਕੋਈ ਖੇਚਲ ਹੋਵੇ ਤਾਂ ਸਿੱਧੇ ਵੈਦ ਜੀ ਨੂੰ ਜਾ ਕੇ ਕਹੋ, ਉਹ ਸਭ ਠੀਕ ਕਰ ਦੇਣਗੇ ਜੀ ।'

"ਰੰਗ ਨਾਥ ਬਾਬੂ, ਅਸੀਂ ਵੀ ਸੋਚਿਆ ਕਿ ਸਾਲਿਆ ! ਤੂੰ ਬੜੀ ਭਾਰੀ ਗਾਂ ਏਂ ਤਾਂ ਜਾ ਕੇ ਕਿਸੇ ਡੇਅਰੀ ਵਿਚ ਬੰਨ੍ਹੀਜ। ਘਾਹ ਖਾ ਤੇ ਦੱਧ ਦੇ। ਏਥੇ ਕੀ ਪਿਆ ਕਰਦੈਂ ?"

ਲੋਕ ਹੱਸਣ ਲੱਗ ਪਏ । ਮੁੰਡੇ ਖ਼ਾਸ ਤੌਰ ਉਤੇ ਹੱਸੇ ਤੇ ਮੁੜ ਕੇ ਨਾਵਲ ਦੇ ਕਵਰ ਉਤੇ ਬਣੀ ਤੀਵੀਂ ਦੀ ਮੂਰਤ ਦੇਖਣ ਵਿਚ ਮਗਨ ਹੋ ਗਏ । ਮਾਲਵੀ ਜੀ ਨੇ ਆਪਣੀ ਗੱਲ ਮੁਕਾਈ, "ਪਰ ਇਸ ਡਿਪਟੀ ਡਾਇਰੈਕਟਰ ਸਾਹਿਬ ਉਤੇ ਮੈਨੂੰ ਇਤਬਾਰ ਐ ।

ਅਸੀਂ ਇਸ ਵਾਰ ਸ਼ਿਕਾਇਤ ਕੀਤੀ ਤਾਂ ਪੈਂਦੇ ਈ ਬੋਲੇ, 'ਤੁਸੀਂ ਜਾ ਕੇ ਚੁਪਚਾਪ ਆਪਣਾ ਕੰਮ ਕਰੋ । ਮੈਂ ਆਪੇ ਓਥੇ ਆ ਕੇ ਪੜਤਾਲ ਕਰ ਲਵਾਂਗਾ' ।"

ਖੰਨਾ ਮਾਸਟਰ ਨੇ ਨਿਰਾਸ਼ਾ ਨਾਲ ਸਿਰ ਹਿਲਾਇਆ, "ਉਹੂੰ ! ਮੈਨੂੰ ਤਸੱਲੀ ਨਹੀਂ । ਇਹ ਚੋਣ ਵਾਲਾ ਸਾਲ ਐ । ਮੈਂ ਤਾਂ ਸੁਣਿਐ ਕਿ ਕਾਲਜ ਨੂੰ ਉਹ ਪਹਿਲਾਂ ਨਾਲੋਂ ਦੂਣੇ ਪੈਸੇ ਦੇਣ ਲੱਗੇ । ਇਸ ਸਾਲ ਸਭ ਨੂੰ ਖੁੱਲ੍ਹੀ ਛੋਟ ਐ । ਪੜਤਾਲ ਤਾਂ ਪਰਸੋਂ ਈ ਹੋ ਜਾਵੇਗੀ, ਪਰ ਨਤੀਜਾ ਕੁਝ ਨਹੀਂ ਨਿਕਲਣਾ । ਕੀਤਾ ਕੀ ਜਾਵੇ ?"

ਲੜਕੇ ਹੁਣ ਤਕ ਕੁਝ ਨਹੀਂ ਸਨ ਬੋਲੇ । ਉਨ੍ਹਾਂ ਵਿਚੋਂ ਇਕ ਨੇ ਕੁਝ ਕਹਿਣ ਲਈ ਮੂੰਹ ਖੋਲ੍ਹਿਆ । ਉਹ ਸ਼ਿਵਪਾਲ ਗੰਜ ਦੀ ਪ੍ਰਸਿੱਧ ਪੁਸ਼ਾਕ ਵਿਚ ਸੀ, ਅਰਥਾਤ ਧਾਰੀਦਾਰ ਪਜਾਮੇ ਉਤੇ, ਬਿਨਾਂ ਬੁਨੈਨ ਦੇ ਮਲਮਲ ਦਾ ਕੁੜਤਾ ਪਾਇਆ ਹੋਇਆ ਸੀ; ਉਸ ਦਾ ਸਿਰ ਘੋਨ ਮੋਨ ਸੀ । ਉਹ ਸ਼ਕਲ ਤੋਂ ਹੀ ਗੁੰਡਾ ਲੱਗਦਾ ਸੀ । ਜਦੋਂ ਉਹ ਬੋਲਿਆ ਤਾਂ ਪਤਾ ਲੱਗਾ ਕਿ ਜਿਵੇਂ ਉਹ ਵੇਖਣ ਵਿਚ ਲੱਗ ਰਿਹਾ ਹੈ, ਅਸਲ ਵਿਚ ਵੀ ਉਸੇ ਤਰ੍ਹਾਂ ਦਾ ਹੈ । ਉਸ ਨੇ ਕਿਹਾ, "ਮਾਸਟਰ ਸਾਹਿਬ, ਜਾਂਚ ਪੜਤਾਲ ਨਾਲ ਕੁਝ ਨਹੀਂ ਹੋਣਾ । ਸਿੱਧਾ ਰਸਤਾ ਇਕੋ ਐ । ਤੁਸੀਂ ਹੁਕਮ ਦਿਓ ਤਾਂ ਕਿਸੇ ਦਿਨ ਏਥੇ ਈ, ਹਨੇਰੇ ਸਵੇਰੇ, ਪ੍ਰਿੰਸੀਪਲ ਸਾਹਿਬ ਦਾ ਭੁਰਤ ਮਿਲਾਪ ਕਰਾ ਦਿੱਤਾ ਜਾਏ ।"

ਦੂਜੇ ਲੜਕੇ ਨੇ ਇਸ ਦਾ ਅਰਥ ਸਮਝਾਇਆ, ' ਨੱਕ ਕੱਟ ਦਿੱਤਾ ਜਾਵੇ, ਜਾਨ ਲੈਣ ਦੀ ਕੋਈ ਲੋੜ ਨਹੀਂ ।"

ਰੰਗ ਨਾਥ ਦੀ ਹਾਲਤ ਖ਼ਰਾਬ ਹੋ ਰਹੀ ਸੀ । ਉਹ ਕੁਝ ਦਿਨਾਂ ਤੋਂ ਖੰਨਾ ਮਾਸਟਰ ਦੀਆਂ ਤਕਲੀਫ਼ਾਂ ਵਿਚ ਦਿਲਚਸਪੀ ਲੈਣ ਲੱਗ ਪਿਆ ਸੀ । ਉਸ ਨੂੰ ਮਾਸਟਰਾਂ ਦੇ ਇਸ ਗੁੱਟ ਨਾਲ ਹਮਦਰਦੀ ਹੋ ਰਹੀ ਸੀ; ਖ਼ਾਸ ਕਰ ਕੇ ਇਸ ਗੱਲ ਉਤੇ ਕਿ ਬਿਨਾਂ ਕਿਸੇ ਲਿਖਤੀ ਕਾਰਵਾਈ ਦੇ, ਸਿਰਫ਼ ਮਾਰ ਕੁਟਾਈ ਦੇ ਜ਼ੋਰ ਨਾਲ, ਪ੍ਰਿੰਸੀਪਲ ਨੇ ਉਸ ਨੂੰ ਕਾਲਜ ਆਉਣ ਤੋਂ ਰੋਕ ਦਿੱਤਾ ਸੀ, ਉਹ ਬੜਾ ਰਿੰਜ ਸੀ । ਏਧਰ, ਜਦ ਤੋਂ ਉਹ ਦੋ ਚਾਰ ਵਾਰੀ ਇਨ੍ਹਾਂ ਲੋਕਾਂ ਨਾਲ ਨਿਕਲਿਆ ਸੀ, ਵੈਦ ਜੀ ਅਤੇ ਪ੍ਰਿੰਸੀਪਲ ਸਾਹਿਬ, ਉਨ੍ਹਾਂ ਨੂੰ ਦੇਖ ਕੇ ਮੁਸਕਰਾਉਣ ਲੱਗ ਪਏ ਸਨ । ਉਸ ਨੇ ਉਨ੍ਹਾਂ ਨੂੰ ਇਹ ਕਹਿ ਕੇ ਸਮਝਾਉਣਾ ਚਾਹਿਆ ਸੀ ਕਿ ਖੰਨੇ ਆਦਿ ਦਾ ਦ੍ਰਿਸ਼ਟੀਕੋਣ ਸਮਝ ਕੇ ਸੁਲਹ ਕਰਾਉਣ ਦੀ ਕੋਸ਼ਿਸ਼ ਕਰ ਰਿਹਾ ਹਾਂ । ਵੈਦ ਜੀ ਨੇ ਇਸ ਗੱਲ ਨੂੰ ਸੁਣ ਜ਼ਰੂਰ ਲਿਆ ਸੀ, ਪਰ ਕਿਹਾ ਕੁਝ ਨਹੀਂ ਸੀ ।

ਮੁੰਡੇ ਜਿਸ ਆਤਮ-ਵਿਸ਼ਵਾਸ ਨਾਲ ਪ੍ਰਿੰਸੀਪਲ ਦੇ ਨੱਕ ਵੱਢਣ ਦੀ ਗੱਲ ਕਰ ਰਹੇ ਸਨ ਅਤੇ ਇਸ ਕਾਰਵਾਈ ਨੂੰ ਭਰਤ ਮਿਲਾਪ ਦਾ ਨਾਂ ਦੇ ਰਹੇ ਸਨ, ਉਸ ਨੇ ਰੰਗ ਨਾਥ ਨੂੰ ਹਿਲਾ ਦਿੱਤਾ । ਉਸ ਨੂੰ ਰਮਾਇਣ ਦੀ ਕਥਾ ਯਾਦ ਸੀ । ਉਸ ਨੇ ਸੋਚਿਆ ਕਿ ਭਰਤ ਮਿਲਾਪ ਦੇ ਪਿੱਛੋਂ ਪ੍ਰਿੰਸੀਪਲ ਦੇ ਰਾਜ ਤਿਲਕ ਤਕ ਗੱਲ ਪਹੁੰਚ ਗਈ ਤਾਂ ਹੋ

ਸਕਦਾ ਹੈ ਕਿ ਦੋ ਚਾਰ ਦਿਨਾਂ ਪਿੱਛੋਂ ਇਨ੍ਹਾਂ ਮੁੰਡਿਆਂ ਅਤੇ ਮਾਸਟਰਾਂ ਦੇ ਨਾਲ ਉਹ ਵੀ, ਕਤਲ ਦੇ ਦੋਸ਼ ਵਿਚ ਜੇਲ੍ਹ ਦੀ ਹਵਾ ਪਿਆ ਖਾਂਦਾ ਹੋਵੇ। ਅਤੇ ਸਿਹਤ ਠੀਕ ਰਖਣ ਲਈ ਸ਼ਿਵਪਾਲ ਗੰਜ ਦਾ ਜਲਵਾਯੂ ਭਾਵੇਂ ਕਿੰਨਾ ਅੱਛਾ ਪਿਆ ਹੋਵੇ, ਇਸ ਮਾਮਲੇ ਵਿਚ ਓਥੋਂ ਦੀ ਜੇਲ੍ਹ ਦਾ ਨਾਂ ਬਹੁਤਾ ਚੰਗਾ ਨਹੀਂ ਸੀ।

ਉਹ ਉਠ ਕੇ ਖੜਾ ਹੋਇਆ, ਪਰ ਉਸ ਦੇ ਬਾਹਰ ਨਿਕਲਣ ਤੋਂ ਪਹਿਲਾਂ ਹੀ ਬਾਹਰਵਾਰ ਕਿਸੇ ਦੇ ਪੈਰਾਂ ਦਾ ਖੜਾਕ ਹੋਇਆ ਤੇ ਦਰਵਾਜ਼ਾ ਖੋਲ੍ਹ ਕੇ ਰੁੱਪਨ ਬਾਬੂ ਅੰਦਰ ਆ ਵੜੇ।

ਅੱਜ ਉਹ ਵੀਰ ਵੇਸ ਵਿਚ ਸਨ। ਧੋਤੀ ਦਾ ਲੜ ਮੋਢੇ ਉਤੇ ਬਾਕਾਇਦਾ ਪਿਆ ਸੀ। ਰੇਸ਼ਮੀ ਰੁਮਾਲ ਧੌਣ ਦੇ ਚਾਰੇ ਪਾਸੇ ਲਪੇਟਿਆ ਹੋਇਆ ਸੀ. ਵਾਲਾਂ ਦੀ ਇਕ ਲਿਟ ਮੱਥੇ ਉਤੇ ਝੂਲ ਰਹੀ ਸੀ, ਚਿਹਰਾ ਤੇਲ ਤੇ ਪਾਣੀ ਦੇ ਤੇਜ ਨਾਲ ਲਿਸ਼ਕ ਰਿਹਾ ਸੀ। ਵਰਾਛਾਂ ਤੋਂ ਪਾਨ ਵਗ ਰਿਹਾ ਸੀ। ਆਉਂਦਿਆਂ ਹੀ ਉਨ੍ਹਾਂ ਨੇ ਕਿਹਾ, "ਬੈਠੇ ਰਹੋ, ਬੈਠੇ ਰਹੋ, ਤੁਸੀਂ ਸਾਰੇ। ਮੈਨੂੰ ਬਹੁਤ ਕੰਮ ਐ। ਮੈਂ ਠਹਿਰਨਾ ਨਹੀਂ।"

ਉਨ੍ਹਾਂ ਨੇ ਸ਼ੇਰ ਵਾਂਗ ਚਾਰੇ ਪਾਸੇ ਨਿਗਾਹ ਦੁੜਾਈ। ਪਰ ਦੂਜਿਆਂ ਨੂੰ ਉਹ ਸ਼ੇਰ ਵਰਗੇ ਨਹੀਂ ਦਿੱਸੇ। ਉਹ ਇਕ ਭੋਲੇ ਭਾਲੇ, ਦੁਬਲੇ ਪਤਲੇ, ਸੁੰਦਰ ਨੌਜਵਾਨ ਦਾ ਚਿਹਰਾ ਸੀ, ਜਿਸ ਦੀਆਂ ਅੱਖਾਂ ਕੁਝ ਗਿੱਲੀਆਂ ਗਿੱਲੀਆਂ ਪ੍ਰਤੀਤ ਹੋ ਰਹੀਆਂ ਸਨ ਤੇ ਬੁੱਲ੍ਹ ਨਿੱਤ ਨਾਲੋਂ ਜ਼ਿਆਦਾ ਮੁਲਾਇਮ ਦਿੱਸ ਰਹੇ ਸਨ।

ਰੰਗ ਨਾਥ ਨੇ ਕਿਹਾ, "ਬੈਠ ਜਾਓ, ਰੁੱਪਨ, ਮੈਂ ਵੀ ਚੱਲ ਈ ਰਿਹਾਂ।"

"ਨਹੀਂ, ਦਾਦਾ! ਮੈਂ ਇਕ ਮਿੰਟ ਵੀ ਨਹੀਂ ਰੁਕਣਾ। ਮੈਂ ਤਾਂ ਸਿਰਫ਼ ਏਨਾ ਈ ਦੱਸਣ ਆਇਆ ਸਾਂ ਕਿ ਮੈਂ ਨੇੜੇ ਨੇੜੇ ਦੇ ਪਿੰਡਾਂ ਵਿਚ ਸਭ ਠੀਕ ਠਾਕ ਕਰਾ ਆਇਆਂ। ਇਸ ਕਾਲਜ ਬਾਰੇ ਪੂਰੇ ਇਲਾਕੇ ਦੇ ਲੋਕ ਡਟ ਕੇ ਸੱਚੀ ਗੱਲ ਕਹਿਣਗੇ। ਸਾਰੀ ਜਨਤਾ ਸਾਡੇ ਨਾਲ ਐ।"

ਉਹ ਜੋਸ਼ ਵਿਚ ਸੀ। ਉਸ ਨੇ ਗੱਲ ਜਾਰੀ ਰਖੀ, "ਪਿਤਾ ਜੀ ਇਹੀ ਚਾਹੁੰਦੇ ਨੇ, ਤਾਂ ਇਹੀ ਸਹੀ। ਉਹ ਵੀ ਦੇਖ ਲੈਣ ਕਿ, ਸੱਚਾਈ ਛੁਪ ਨਹੀਂ ਸਕਤੀ ਬਨਾਵਟ ਕੇ ਅਸੂਲੋਂ ਸੇ।"

ਖੰਨਾ ਮਾਸਟਰ ਨੇ ਇਸ ਮੁਸ਼ਾਇਰੇ ਨੂੰ ਰੋਕਿਆ। ਕਿਹਾ, "ਬੈਠੋ ਤਾਂ ਸਹੀ, ਰੁੱਪਨ ਬਾਬੂ! ਦੱਸੋ ਕੀ ਕਰ ਆਏ ਓ?"

"ਜ਼ਰਾ ਛੇਤੀ ਛੇਤੀ ਸਮਝਣ ਦੀ ਕੋਸ਼ਿਸ਼ ਕਰੋ", ਰੁੱਪਨ ਨੇ ਕਿਹਾ, "ਕਲ੍ਹ ਪੂਰੀ ਗੱਲ ਨਿੱਤਰ ਕੇ ਸਾਹਮਣੇ ਆ ਜਾਵੇਗੀ। ਏਥੇ ਸ਼ਿਵਪਾਲ ਗੰਜ ਵਿਚ ਪੰਜ ਸੌ ਆਦਮੀਆਂ ਦੇ ਸਾਹਮਣੇ ਡਿਪਟੀ ਡਾਇਰੈਕਟਰ ਪ੍ਰਿੰਸੀਪਲ ਨੂੰ ਸੌ ਜੁੱਤੀਆਂ ਮਾਰੇਗਾ। ਨਾ ਮਾਰੇ, ਤਾਂ ਤੁਸੀਂ ਸੌ ਜੁੱਤੀਆਂ ਮੈਨੂੰ ਮਾਰਨਾ।"

ਅਵਾਜ਼ ਉੱਚੀ ਕਰ ਕੇ ਉਹ ਬੋਲੇ, "ਤੁਸੀਂ ਚੈਨ ਨਾਲ ਸੌਂ ਜਾਓ। ਕਲ੍ਹ ਦੀ ਕਲ੍ਹ ਵੇਖੀ ਜਾਊ।" ਫੇਰ ਉਨ੍ਹਾਂ ਨੇ ਲਲਕਾਰ'ਕੇ ਕਿਹਾ, "ਚਲੋ ਰੰਗ ਨਾਥ ਚਲੀਏ। ਮਾਸਟਰ ਸਾਹਿਬ ਨੂੰ ਅਰਾਮ ਕਰਨ ਦਿਓ।" ਬੜੇ ਉਤਸਾਹ ਨਾਲ ਉਨ੍ਹਾਂ ਨੇ, ਇਕ ਹੱਥ ਚੁਕ ਕੇ ਗੁੰਡਿਆਂ ਨੂੰ ਅਸ਼ੀਰਵਾਦ ਜਿਹਾ ਦਿੱਤਾ। ਜਿਵੇਂ ਪਾਨੀਪਤ ਦੇ ਮੈਦਾਨ ਵਿਚ ਫ਼ੌਜ ਦੀ ਇਕ ਟੁਕੜੀ ਨੂੰ ਦੂਜੇ ਪਾਸੇ ਤੋਂ ਹੱਲਾ ਕਰਨ ਲਈ ਵੰਗਾਰਿਆ ਜਾ ਰਿਹਾ ਹੋਵੇ, ਉਹ ਬੋਲੇ, "ਡਟੇ ਰਹੋ, ਪੱਠਿਓ।"

ਉਹ ਕਮਰੇ ਤੋਂ ਬਾਹਰ ਆ ਗਏ। ਰੰਗ ਨਾਥ ਉਨ੍ਹਾਂ ਦੇ ਪਿੱਛੇ ਪਿੱਛੇ ਸੀ। ਦੋਵੇਂ ਚੁਪਚਾਪ ਥੋੜੀ ਦੂਰ ਤਕ ਤੁਰਦੇ ਗਏ। ਸੜਕ ਉਤੇ ਆ ਕੇ ਰੰਗ ਨਾਥ ਨੇ ਰੁੱਪਨ ਬਾਬੂ ਦਾ ਮੋਢਾ ਛੋਹਿਆ। ਰੁੱਪਨ ਬਾਬੂ ਨੇ ਤ੍ਰਭਕ ਕੇ ਉਨ੍ਹਾਂ ਵਲ ਦੇਖਿਆ, ਫੇਰ ਦੂਜੇ ਪਾਸੇ ਦੇਖਣ ਲੱਗ ਪਏ।

ਰੰਗ ਨਾਥ ਨੇ ਉਨ੍ਹਾਂ ਦੇ ਮੋਢੇ ਉਤੇ ਹੱਥ ਧਰਿਆ ਤੇ ਬੜੇ ਮੁਲਾਇਮ ਹੋ ਕੇ ਪੁੱਛਿਆ, "ਰੁੱਪਨ, ਤੁਸੀਂ ਸ਼ਰਾਬ ਪੀਤੀ ਐ?"

ਰੁੱਪਨ ਬਾਬੂ ਮਸਤੀ ਨਾਲ ਚੱਲ ਰਹੇ ਸਨ, ਪਰ ਲੜਖੜਾ ਨਹੀਂ ਸਨ ਰਹੇ। ਦੂਜੇ ਪਾਸੇ ਵੇਖਦਿਆਂ ਬੋਲੇ, "ਚਾਹੋ ਤਾਂ ਹਾਂ ਕਹਿ ਦਿਆਂ ਤੇ ਚਾਹੋ ਤਾਂ ਨਾ ਕਹਿ ਦਿਆਂ?"

"ਜੋ ਸੱਚ ਹੈ, ਉਹੀ ਕਹਿ ਦਿਓ।"

"ਸੱਚਾਈ ਕਿਸ ਚਿੜੀ ਦਾ ਨਾਂ ਐ? ਕਿਸ ਆਲ੍ਹਣੇ ਵਿਚ ਰਹਿੰਦੀ ਐ? ਕਿਹੜੇ ਜੰਗਲ ਵਿਚੋਂ ਮਿਲਦੀ ਐ?" ਰੁੱਪਨ ਬਾਬੂ ਠਹਾਕਾ ਮਾਰ ਕੇ ਹੱਸੇ, "ਦਾਦਾ! ਇਹ ਸ਼ਿਵਪਾਲ ਗੰਜ ਐ। ਏਥੇ ਇਹ ਦੱਸਣਾ ਔਖਾ ਐ ਕਿ ਕੀ ਸੱਚ ਐ ਤੇ ਕੀ ਝੂਠ ਐ।"

ਰੰਗ ਨਾਥ ਨੇ ਘਰ ਵਲ ਦਾ ਰਾਹ ਛੱਡ ਦਿੱਤਾ। ਰੁੱਪਨ ਦੀ ਬਾਂਹ ਫੜ ਕੇ ਉਹ ਦੂਜੇ ਪਾਸੇ ਹੋ ਲਿਆ। ਉਹ ਬੋਲੇ, "ਚਲੋ, ਇਹ ਵੀ ਠੀਕ ਐ। ਅੱਗੇ ਕਿਸੇ ਪੁਲੀ ਉਤੇ ਬੈਠ ਕੇ ਹਵਾ ਖਾਵਾਂਗੇ।"

ਹੌਲੀ ਹੌਲੀ ਉਹ ਸੜਕ ਉਤੇ ਉਜਾੜ ਵਲ ਤੁਰਦੇ ਗਏ। ਥੋੜੀ ਦੇਰ ਪਿੱਛੋਂ ਰੁੱਪਨ ਬਾਬੂ ਆਪ ਹੀ ਬੋਲੇ, "ਕਦੀ ਨਾ ਕਦੀ ਤਾਂ ਸ਼ੁਰੂ ਕਰਨਾ ਹੀ ਪੈਣਾ ਸੀ। ਸ਼ਿਵਪਾਲ ਗੰਜ ਵਿਚ ਰਹਿਣਾ ਐ ਤਾਂ ਇਸੇ ਤਰ੍ਹਾਂ ਈ ਰਿਹਾ ਜਾ ਸਕਦੈ।"

ਕੁਝ ਠਹਿਰ ਕੇ, ਬਿਨਾਂ ਕਾਰਨ, ਕੁਝ ਵਿਗੜ ਕੇ ਉਨ੍ਹਾਂ ਨੇ ਕਿਹਾ, "ਏਥੇ ਗਾਂਧੀ ਮਹਾਤਮਾ ਬਣ ਕੇ ਕੰਮ ਨਹੀਂ ਚਲ ਸਕਦਾ।"

ਉਹ ਸੜਕ ਦੇ ਕੰਢੇ ਇਕ ਪੁਲੀ ਉਤੇ ਬੈਠ ਗਏ। ਉਹ ਰੰਗ ਨਾਥ ਨਾਲ ਜੁੜ ਕੇ ਬੈਠੇ ਹੋਏ ਸਨ ਤੇ ਇਸ ਇਕ ਗੱਲ ਤੋਂ ਛੁੱਟ ਕਿ ਉਨ੍ਹਾਂ ਨੇ ਆਪਣਾ ਇਕ ਹੱਥ ਪਿਆਰ ਨਾਲ ਰੰਗ ਨਾਥ ਦੇ ਮੋਢੇ ਉਤੇ ਰਖਿਆ ਸੀ, ਉਨ੍ਹਾਂ ਦੇ ਆਚਾਰ ਵਿਹਾਰ ਵਿਚ ਕੋਈ ਨਵਾਂਪਨ ਨਹੀਂ ਸੀ ਤੇ ਨਾ ਕੋਈ ਸ਼ਰਾਬ ਦਾ ਅਸਰ ਦਿੱਸਦਾ ਸੀ। ਰੰਗ ਨਾਥ ਨੇ ਉਨ੍ਹਾਂ

ਦੀ ਗਲ ਕੱਟਦਿਆਂ, ਵਡਾਰੂਆਂ ਵਾਂਗ ਕਿਹਾ, "ਕੀ ਬਕ ਰਹੇ ਓ, ਰੁੱਪਨ ? ਸ਼ਿਵਪਾਲ ਗੰਜ ਦੇ ਬਹਾਨੇ ਆਪਣੀ ਰਹਿਤਲ ਵਿਗਾੜਨੀ ਕੋਈ ਚੰਗੀ ਗੱਲ ਨਹੀਂ। ਧਰਤੀ ਉਤੇ ਸਿਰਫ਼ ਸ਼ਿਵਪਾਲ ਗੰਜ ਈ ਨਹੀਂ ਐ। ਸਾਡੇ ਤੁਹਾਡੇ ਲਈ ਏਡਾ ਮੋਕਲਾ ਦੇਸ ਖਿਆ ਹੋਇਐ।"

ਰੁੱਪਨ ਮੂੰਹ ਲਟਕਾ ਕੇ ਬੈਠੇ ਹੋਏ ਸਨ। ਉਹ ਬਰੜਾਏ, "ਮੈਨੂੰ ਲੱਗਦੈ, ਦਾਦਾ ! ਸਾਰੇ ਦੇਸ ਵਿਚ ਇਹੋ ਸ਼ਿਵਪਾਲ ਗੰਜ ਹੀ ਫੈਲਿਆ ਹੋਇਐ।"

ਪ੍ਰਿੰਸੀਪਲ ਸਾਹਿਬ ਨੂੰ ਬੜੀਆਂ ਔਖਿਆਈਆਂ ਝੱਲਣੀਆਂ ਪਈਆਂ। ਪਰਸੋਂ ਡਿਪਟੀ ਡਾਇਰੈਕਟਰ ਆਫ਼ ਐਜੂਕੇਸ਼ਨ ਪੜਤਾਲ ਲਈ ਆਉਣਗੇ। ਡਾਕ ਬੰਗਲੇ ਉਤੇ ਸਾਰਾ ਪ੍ਰਬੰਧ ਕਰਵਾਉਣਾ ਪਏਗਾ। ਉਨ੍ਹਾਂ ਨੇ ਕਾਲਜ ਦੇ ਕਲਰਕ ਨੂੰ ਕੁਝ ਹਦਾਇਤਾਂ ਦਿੱਤੀਆਂ। ਉਹ ਦਰਵਾਜ਼ੇ ਉਤੇ ਖੜੇ ਖੜੇ ਉਸ ਨੂੰ ਹਦਾਇਤਾਂ ਦੇਂਦੇ ਰਹੇ। ਉਹ ਕੁਰਸੀ ਉਤੇ ਬੈਠਾ ਹੋਇਆ ਕੱਚੇ ਅੰਬ ਦੀ ਸਰਦਾਈ ਚੁਸਕਦਾ ਰਿਹਾ ਅਤੇ ਪੂਰੀ ਗੱਲ ਸੁਣ ਕੇ ਬੋਲਿਆ, "ਐਸੇ ਚਿੜੀਮਾਰ ਨਿੱਤ ਆਉਂਦੇ ਨੇ। ਅਸੀਂ ਕਿੱਥੋਂ ਤਕ ਉਨ੍ਹਾਂ ਦੇ ਪਿੱਛੇ ਪਿੱਛੇ ਪਏ ਫਿਰੀਏ ?" ਪ੍ਰਿੰਸੀਪਲ ਸਾਹਿਬ ਨੇ ਕਲਰਕ ਨੂੰ ਦੋਸਤਾਨਾ ਤੌਰ ਉਤੇ ਦੱਸਿਆ ਕਿ ਡਿਪਟੀ ਡਾਇਰੈਕਟਰ ਸਾਹਿਬ ਖ਼ੁਸ਼ ਹੋ ਕੇ ਸਾਡਾ ਭਲਾ ਭਾਵੇਂ ਨਾ ਕਰ ਸਕਣ, ਵਿਗੜ ਕੇ ਨੁਕਸਾਨ ਭਾਰਾ ਕਰ ਸਕਦੇ ਹਨ। ਇਸ ਵਿਸ਼ੇ ਉਤੇ ਉਨ੍ਹਾਂ ਨੇ ਇਕ ਛੋਟੀ ਜਹੀ ਵਾਰਤਾ ਵੀ ਸੁਣਾਈ, ਪਰ ਕਲਰਕ ਉਤੇ ਇਸ ਦਾ ਕੋਈ ਪ੍ਰਭਾਵ ਨਾ ਪਿਆ। ਉਸ ਨੇ ਮਜ਼ੇ ਨਾਲ ਸਰਦਾਈ ਦਾ ਗਿਲਾਸ ਖ਼ਾਲੀ ਕਰ ਦਿੱਤਾ, ਫੇਰ ਰਜੇਵਾਂ ਪ੍ਰਗਟਾਉਣ ਵਾਲਾ ਇਕ ਭਾਰਾ ਡਕਾਰ ਲਿਆ, ਜੋ ਸਾਲਾਂ-ਬੱਧੀ ਮੁਫ਼ਤਖ਼ੋਰੀ ਤੇ ਬਦਹਜ਼ਮੀ ਦਾ ਨਤੀਜਾ ਸੀ ਅਤੇ ਕਿਹਾ, "ਚਾਚੇ ਦੇ ਹੁੰਦਿਆਂ ਸਾਡਾ ਕੋਈ ਕੁਝ ਨਹੀਂ ਵਿਗਾੜ ਸਕਦਾ।"

ਚਾਚਾ, ਅਰਥਾਤ ਵੈਦ ਜੀ। ਪ੍ਰਿੰਸੀਪਲ ਸਾਹਿਬ ਤਾੜ ਗਏ ਕਿ ਕਲਰਕ ਅੱਜ ਵਿਹਲੜਪੁਣਾ ਝਾੜ ਰਿਹਾ ਹੈ ਤੇ ਜੇ ਉਸ ਨੂੰ ਕੰਮ ਕਰਨ ਉਤੇ ਮਜਬੂਰ ਕੀਤਾ ਗਿਆ ਤਾਂ ਬੈਂਚ ਉਤੇ ਲੇਟ ਕੇ ਪੁਰਾਣੀ ਢਿੱਡ ਪੀੜ ਦੀ ਸ਼ਿਕਾਇਤ ਕਰਨ ਲੱਗ ਪਵੇਗਾ। ਐਸੀ ਹਾਲਤ ਵਿਚ ਉਹ ਕਲ੍ਹ ਵੀ ਕੰਮ ਨਹੀਂ ਕਰੇਗਾ। "ਇਸੇ ਦਾ ਭਰੋਸਾ ਐ।" ਕਹਿ ਕੇ ਵੈਦ ਜੀ ਦੀ ਬੇਲੋੜੀ ਝੋਲੀ ਚੁਕਦਿਆਂ ਉਹ ਬਾਹਰ ਨਿਕਲ ਗਏ। ਓਥੇ ਉਨ੍ਹਾਂ ਨੇ ਆਪਣੇ ਇਕ ਇਤਬਾਰੀ ਮਾਸਟਰ ਨੂੰ ਬੁਲਾ ਕੇ ਉਹੀ ਹੁਕਮ ਦੇਣੇ ਚਾਹੇ, ਪਰ ਪਤਾ ਲੱਗਾ

ਕਿ ਉਹ ਮਾਸਟਰ ਤਾਂ ਇਕ ਮੁੰਡੇ ਨਾਲ ਸ਼ਹਿਰ ਵਿਚ ਸਿਨੇਮਾ ਦੇਖਣ ਗਿਆ ਹੋਇਆ ਹੈ। "ਅਜੇ ਤਕ ਤਾਂ ਇਕੋ ਮਾਲਵੀ ਹੀ ਸੀ, ਹੁਣ ਇਨ੍ਹਾਂ ਨੇ ਵੀ ਉਹੀ ਰੀਤ ਫੜ ਲਈ ਐ", ਪ੍ਰਿੰਸੀਪਲ ਸਾਹਿਬ ਨੇ ਜ਼ੋਰ ਦੀ ਕਿਹਾ। ਕਲ੍ਹ ਦਾ ਪ੍ਰਬੰਧ ਕਿਸ ਆਦਮੀ ਨੂੰ ਸੌਂਪਿਆ ਜਾਏ ? ਇਹ ਸੋਚਦਿਆਂ ਸੋਚਦਿਆਂ ਉਨ੍ਹਾਂ ਨੇ ਕਿਸੇ ਅਗਿਆਤ ਬੰਦੇ ਅਤੇ ਕਿਸੇ ਫ਼ਰਜ਼ੀ ਸਥਿਤੀ ਨੂੰ ਅਵਧੀ ਵਿਚ ਮਨ ਮਰਜ਼ੀ ਦੀਆਂ ਗਾਲ੍ਹਾਂ ਸੁਣਾਉਣੀਆਂ ਸ਼ੁਰੂ ਕਰ ਦਿੱਤੀਆਂ। ਇਸ ਉਤੇ ਉਨ੍ਹਾਂ ਦਾ ਚਪੜਾਸੀ, ਪੈਰ ਵਿਚ ਖੜਾਵਾਂ ਪਾਈ ਤੇ ਮੱਥੇ ਉਤੇ ਚੰਦਨ ਲਿੱਪੀ ਉਨ੍ਹਾਂ ਉਤੇ ਘ੍ਰਿਣਾ ਭਰੀ ਨਿਗਾਹ ਸੁੱਟ ਕੇ ਖਟਰ ਪਟਰ ਕਰਦਾ ਉਨ੍ਹਾਂ ਦੇ ਸਾਹਮਣਿਓਂ ਲੰਘ ਗਿਆ।

ਜਦ ਉਹ ਵੈਦ ਜੀ ਦੇ ਘਰ ਵਲ ਜਾ ਰਹੇ ਸਨ, ਮੌਸਮ ਦੀ ਪਹਿਲੀ ਹਨੇਰੀ ਤੇ ਕਿਣ ਮਿਣ ਨੇ ਉਨ੍ਹਾਂ ਦਾ ਰਸਤਾ ਰੋਕਿਆ। ਉਨ੍ਹਾਂ ਦੀਆਂ ਅੱਖਾਂ ਵਿਚ ਮਿੱਟੀ ਭਰ ਗਈ। ਸੜਕ ਦੇ ਕੰਢੇ ਉਤੋਂ ਪਨਵਾੜੀ ਦੀ ਹੱਟੀ ਦਾ ਛੱਪਰ ਉੱਡ ਕੇ ਉਨ੍ਹਾਂ ਦੇ ਮੋਢੇ ਨੂੰ ਛੂੰਹਦਾ ਸੜਕ ਉਤੇ ਜਾ ਡਿੱਗਿਆ। ਮਿੱਟੀ ਘੱਟੇ ਵਿਚ ਉਨ੍ਹਾਂ ਦਾ ਪੈਰ ਗੋਹੇ ਦੇ ਇਕ ਢੇਸ ਉਤੇ ਜਾ ਪਿਆ, ਜਿਸ ਨਾਲ ਉਨ੍ਹਾਂ ਦੀ ਚੱਪਲ ਅਤੇ ਗਿੱਟੇ ਨਾਈਟਰੋਜਨ ਦੇ ਭੰਡਾਰ ਵਿਚ ਫਸ ਗਏ। ਪ੍ਰਿੰਸੀਪਲ ਨੇ ਖੰਨੇ ਮਾਸਟਰ ਨੂੰ ਗਾਲ੍ਹ ਕੱਢੀ। ਫੇਰ ਬੱਦਲ ਗੱਜਿਆ, ਬਿਜਲੀ ਲਿਸ਼ਕੀ ਤੇ ਗੜੇ ਪੈਣੇ ਸ਼ੁਰੂ ਹੋ ਗਏ। ਉਨ੍ਹਾਂ ਨੇ ਖੰਨੇ ਮਾਸਟਰ ਨੂੰ ਦੂਜੀ ਗਾਲ੍ਹ ਕੱਢੀ ਤੇ ਦੋ ਤਿੰਨ ਬੰਦਿਆਂ ਨੂੰ ਧੱਕੇ ਦੇਂਦੇ, ਇਕ ਕੁੱਤੇ ਦੀ ਪੂਛ ਮਿੱਧਦੇ, ਉਹ ਇਕ ਚਾਹ ਦੀ ਹੱਟੀ ਵਿਚ ਜਾ ਵੜੇ।

ਹਨੇਰੀ ਮੀਂਹ ਤੇ ਗੜਿਆਂ ਦਾ ਤਮਾਸ਼ਾ ਮੁੱਕਣ ਪਿੱਛੋਂ ਉਹ ਹੌਲੀ ਹੌਲੀ ਵੈਦ ਜੀ ਦੇ ਮਕਾਨ ਵਲ ਤੁਰ ਪਏ। ਰਸਤੇ ਵਿਚ ਮਿਲਣ ਵਾਲੇ ਸਾਰੇ ਕਿਸਾਨ ਇਹੀ ਚਰਚਾ ਕਰ ਰਹੇ ਸਨ ਕਿ ਜਿਹੜੀ ਫ਼ਸਲ ਬੁਹਲ ਤੋਂ ਅਜੇ ਘਰ ਨਹੀਂ ਅੱਪੜੀ, ਉਹ ਬਰਬਾਦ ਹੋ ਜਾਵੇਗੀ, ਪਰ ਉਨ੍ਹਾਂ ਨੇ ਇਸ ਪਾਸੇ ਕੋਈ ਧਿਆਨ ਨਾ ਦਿੱਤਾ। ਉਨ੍ਹਾਂ ਦੇ ਪੈਰ ਨੂੰ ਗੋਹਾ ਲੱਗਾ ਹੋਇਆ ਸੀ ਤੇ ਉਨ੍ਹਾਂ ਲਈ ਇਹ ਸੰਸਾਰ ਦੀ ਸਭ ਤੋਂ ਵੱਡੀ ਦੁਰਘਟਨਾ ਸੀ। ਸੜਕ ਉਤੇ ਤੁਰਨ ਵਾਲੇ ਹਰ ਕਿਸਾਨ ਨੂੰ ਦੇਖ ਕੇ ਉਹ ਸੋਚਦੇ, ਹੁਣ ਇਹ ਮੇਰਾ ਪੈਰ ਦੇਖ ਕੇ ਹੱਸੇਗਾ, ਪਰ ਕਿਸੇ ਨੇ ਵੀ ਇਉਂ ਨਾ ਕੀਤਾ। ਅਖ਼ੀਰ ਪ੍ਰਿੰਸੀਪਲ ਸਾਹਿਬ ਵੈਦ ਜੀ ਦੇ ਘਰ ਜਾ ਹੀ ਪਹੁੰਚੇ।

ਬੈਠਕ ਦਾ ਦਰਵਾਜ਼ਾ ਬੰਦ ਸੀ। ਉਨ੍ਹਾਂ ਨੇ ਕੁੰਡੀ ਖੜਕਾ ਕੇ ਖੋਲ੍ਹਣ ਦਾ ਇਸ਼ਾਰਾ ਦਿੱਤਾ। ਉਸ ਨੂੰ ਸ਼ਾਇਦ ਘੱਟੇ ਤੋਂ ਬਚਣ ਲਈ ਬੰਦ ਕੀਤਾ ਹੋਇਆ ਸੀ। ਦਰਵਾਜ਼ਾ ਖੁਲ੍ਹਦੇ ਹੀ ਤਖ਼ਤ ਉਤੇ ਵੈਦ ਜੀ, ਬਦਰੀ ਪਹਿਲਵਾਨ, ਸਨਿੱਚਰ ਅਤੇ ਛੋਟੇ ਬੈਠੇ ਹੋਏ ਦਿੱਸੇ। ਉਨ੍ਹਾਂ ਦੇ ਚਿਹਰੇ ਗੰਭੀਰ ਸਨ। ਵੈਦ ਜੀ ਨੇ ਇਸ਼ਾਰੇ ਨਾਲ ਪ੍ਰਿੰਸੀਪਲ ਸਾਹਿਬ ਨੂੰ ਅੰਦਰ ਆਉਣ ਲਈ ਕਿਹਾ। ਉਨ੍ਹਾਂ ਨੇ ਜਵਾਬ ਵਿਚ ਆਪਣੀ ਚਿਰਾਂ ਤੋਂ ਜਾਣੀ

ਪਛਾਣੀ ਉਤਸਾਹ ਪੂਰਨ ਭਾਸ਼ਾ ਵਿਚ ਇਕ ਲੋਟਾ ਪਾਣੀ ਮੰਗਵਾਉਣ ਦੀ ਬੇਨਤੀ ਕੀਤੀ ਤਾਂ ਜੋ ਪੈਰ ਧੋ ਕੇ ਹੀ ਪੈਰ ਅੰਦਰ ਧਰੇ ਜਾਣ। "ਮੇਰਾ ਪੈਰ ਗਊ ਮਾਤਾ ਦੇ ਗੂੰਹ ਵਿਚ ਜਾ ਪਿਆ ਸੀ।" ਇਸ ਮਜ਼ਾਕ ਉਤੇ ਕੋਈ ਵੀ ਨਾ ਹੱਸਿਆ। ਸਨਿੱਚਰ ਨੇ ਉੱਠ ਕੇ ਉਨ੍ਹਾਂ ਨੂੰ ਚੁਪਚਾਪ ਪਾਣੀ ਦਾ ਇਕ ਲੋਟਾ ਫੜਾ ਦਿੱਤਾ। ਪ੍ਰਿੰਸੀਪਲ ਸਾਹਿਬ ਕੱਚੇ ਜਹੇ ਹੋ ਕੇ ਦੰਦ ਕੱਢਦੇ ਅੰਦਰ ਦਾਖ਼ਲ ਹੋਏ ਅਤੇ ਵੈਦ ਜੀ ਦੇ ਚਰਨ ਛੂਹ ਕੇ ਉਨ੍ਹਾਂ ਦੇ ਕੋਲ ਬੈਠ ਗਏ। ਬਦਰੀ ਪਹਿਲਵਾਨ ਨੇ ਪੁੱਛਿਆ, "ਕੀ ਰੰਗ ਐ, ਪ੍ਰਿੰਸੀਪਲ ਸਾਹਿਬ?"

"ਆਪਣਾ ਰੰਗ ਤਾਂ ਹਮੇਸ਼ਾਂ ਹਰਾ ਰੱਖਾ ਐ।" ਉਨ੍ਹਾਂ ਨੇ ਹਿੰਮਤ ਕਰ ਕੇ ਮਜ਼ਾਕ ਦਾ ਦੂਜਾ ਜਤਨ ਕੀਤਾ, "ਤੁਸੀਂ ਆਪਣਾ ਰੰਗ ਦੱਸੋ। ਬਰਾਤ ਵਿਚ ਕਦੋਂ ਕੁ ਚੱਲਣਾ ਪਵੇਗਾ?"

ਜਵਾਬ ਵਿਚ ਬਦਰੀ ਪਹਿਲਵਾਨ ਨੇ ਪ੍ਰਸ਼ਨ ਭਰੀ ਨਿਗਾਹ ਨਾਲ ਉਨ੍ਹਾਂ ਦੇ ਮੂੰਹ ਵਲ ਤੱਕਿਆ, ਜਿਵੇਂ ਉਹ ਬਰਾਤ ਦਾ ਅਰਥ ਨਾ ਸਮਝਦੇ ਹੋਣ। ਵੈਦ ਜੀ ਨੇ ਕਿਹਾ, "ਕਿਸ ਦੀ ਬਰਾਤ, ਪ੍ਰਿੰਸੀਪਲ ਸਾਹਿਬ?"

"ਸਾਡੇ ਨਵੇਂ ਮੈਨੇਜਿੰਗ ਡਾਇਰੈਕਟਰ ਸਾਹਿਬ ਦੀ। ਪਿੰਡ ਵਿਚ ਜਾਣੈ ਤਾਂ ਕੀ ਹੋਇਆ? ਬਰਾਤ ਤਾਂ ਬਰਾਤ ਈ ਐ। ਮੈਂ ਵੀ ਇਕ ਸਿਲਕ ਦਾ ਕੁੜਤਾ ਨਪਵਾ ਲਿਐ। ਰਕਮ ਤਾਂ ਤੁਹਾਡੇ ਬੋਝੇ ਵਿਚੋਂ ਈ ਕੱਢਣੀ ਐ, ਕਿਉਂ ਮੈਨੇਜਿੰਗ ਡਾਇਰੈਕਟਰ ਸਾਹਿਬ?" ਪ੍ਰਿੰਸੀਪਲ ਸਾਹਿਬ ਨੇ ਬਦਰੀ ਪਹਿਲਵਾਨ ਨੂੰ ਹੱਸਦਿਆਂ ਹੱਸਦਿਆਂ ਪੁੱਛਿਆ। ਕਾਫ਼ੀ ਦੇਰ ਖਿੱਝਣ ਅਤੇ ਚਿੜਨ ਪਿੱਛੋਂ ਹੁਣ ਉਹ ਫੇਰ ਹਲਕੇ ਹੋ ਗਏ ਸਨ।

ਬਦਰੀ ਪਹਿਲਵਾਨ ਛੋਟੇ ਨਾਲ ਕੋਈ ਹੋਰ ਗੱਲ ਕਰਨ ਲੱਗ ਪਏ ਸਨ। ਉਨ੍ਹਾਂ ਨੇ ਪ੍ਰਿੰਸੀਪਲ ਸਾਹਿਬ ਦੀ ਗੱਲ ਨੂੰ ਸੁਣਨਾ ਜ਼ਰੂਰੀ ਨਹੀਂ ਸੀ ਸਮਝਿਆ। ਵੈਦ ਜੀ ਨੇ ਕਿਹਾ, "ਬਦਰੀ ਦਾ ਤਾਂ ਇਸ ਵਰ੍ਹੇ ਵਿਆਹ ਹੋ ਨਹੀਂ ਰਿਹਾ। ਤੁਸੀਂ ਕਿਸ ਦੇ ਵਿਆਹ ਦੀ ਗੱਲ ਕਰਦੇ ਓ?"

"ਕਿਉਂ? ਗਯਾਦੀਨ ਜੀ.....।"

ਵੈਦ ਜੀ ਨੇ ਹੱਥ ਚੁਕਿਆ ਤੇ ਉਨ੍ਹਾਂ ਦੀ ਗੱਲ ਪੂਰੀ ਹੋਣ ਤੋਂ ਪਹਿਲਾਂ ਹੀ ਕਿਹਾ, "ਤੁਹਾਨੂੰ ਵੀ ਦੁਸ਼ਮਨਾਂ ਨੇ ਭੁਚਲਾ ਲਿਆ? ਬੜੇ ਅਫ਼ਸੋਸ ਦੀ ਗੱਲ ਐ।"

ਪ੍ਰਿੰਸੀਪਲ ਸਾਹਿਬ ਭਚੱਕ ਰਹਿ ਗਏ। ਸਾਰੇ ਪਿੰਡ ਵਿਚ ਬਦਰੀ ਤੇ ਬੇਲਾ ਦੇ ਵਿਆਹ ਦੀ ਚਰਚਾ ਹੋ ਰਹੀ ਸੀ ਅਤੇ...।

ਦੁਸ਼ਮਨਾਂ ਨੇ ਗਯਾਦੀਨ ਦੀ ਲੜਕੀ ਨੂੰ ਬਦਨਾਮ ਕਰਨ ਲਈ ਇਹ ਅਫ਼ਵਾਹਾਂ ਘੜੀਆਂ ਸਨ। ਤੁਸੀਂ ਤਾਂ ਆਪ ਜਾਣਦੇ ਹੋ, ਬੇਲਾ ਸਾਖਿਆਤ ਦੇਵੀ ਐ ਅਤੇ ਬਦਰੀ ਹਰ ਤਰ੍ਹਾਂ ਨਾਲ ਨਿਹਕਲੰਕ ਹੈ। ਉਸ ਦਿਨ ਸ਼ਹਿਰ ਤੋਂ ਆ ਕੇ ਪੁੱਛ-ਪੜਤਾਲ ਕੀਤੀ

ਤਾਂ ਪਤਾ ਲੱਗਾ, ਇਸ ਦੇ ਪਿੱਛੇ ਦੁਸ਼ਮਨਾਂ ਦਾ ਕੁਚੱਕਰ ਹੈ। ਮੈਂ ਕਿਹਾ, ਲੜਕੀ ਦੇ ਹਿੱਤ ਵਿਚ ਹੁਣ ਇਹੀ ਠੀਕ ਹੈ ਕਿ ਇਸ ਪ੍ਰਸੰਗ ਨੂੰ ਭੁਲਾ ਦਿੱਤਾ ਜਾਏ। ਵਿਚਾਰੇ ਗਯਾਦੀਨ ਜੀ ਤਾਂ ਇਸ ਚਰਚਾ ਤੋਂ ਡਰ ਕੇ ਸ਼ਹਿਰ ਦੌੜ ਰਹੇ ਹਨ। ਆਪਣੀ ਲੜਕੀ ਦਾ ਵਿਆਹ ਉਹ ਓਥੇ ਹੀ ਕਿਸੇ ਨਾਲ ਕਰ ਰਹੇ ਹਨ।

"ਧੰਨ ਹੋ! ਇਹ ਪਿੰਡ ਵੀ ਅਜੀਬ ਹੈ।"

ਬਦਰੀ ਪਹਿਲਵਾਨ ਉੱਠ ਕੇ ਬਾਹਰ ਜਾ ਚੁਕੇ ਸਨ। ਛੋਟੇ ਦੂਜੇ ਪਾਸੇ ਵਲ ਦੇਖਦਿਆਂ ਆਪਣੇ ਖੁੱਲ੍ਹੇ ਪੱਟਾਂ ਉਤੇ ਸੱਜਾ ਹੱਥ ਫੇਰਨ ਲੱਗ ਪਏ ਸਨ। ਆਪਣੇ ਉਜੱਡਪੁਣੇ ਨੂੰ ਉਜਾਗਰ ਕਰਨ ਦਾ ਉਨ੍ਹਾਂ ਪਾਸ ਇਹ ਪੱਕਾ ਢੰਗ ਸੀ। ਸਨਿੱਚਰ ਨੇ ਪ੍ਰਧਾਨ ਦੀ ਹੈਸੀਅਤ ਵਿਚ ਆਪਣੀ ਜ਼ਿੰਮੇਵਾਰੀ ਮਹਿਸੂਸ ਕਰਦਿਆਂ ਕਿਹਾ, "ਇਸ ਪਿੰਡ ਨੂੰ ਮੈਂ ਈ ਠੀਕ ਕਰਾਂਗਾ। ਅਜੇ ਮੈਨੂੰ ਪ੍ਰਧਾਨ ਬਣੇ ਨੂੰ ਦਿਨ ਈ ਕਿੰਨੇ ਹੋਏ ਨੇ ?"

"ਡੱਡੂ ਨੂੰ ਵੀ ਜ਼ੁਕਾਮ ਹੋਣ ਲੱਗੇ", ਸੋਚ ਕੇ ਛੋਟੇ ਨੇ ਫਰਸ਼ ਉਤੇ ਪਿੱਚ ਕਰ ਕੇ ਥੁੱਕ ਦਿੱਤਾ। ਸਾਰੇ ਕੁਝ ਦੇਰ ਚੁਪ ਬੈਠੇ ਰਹੇ। ਵੈਦ ਜੀ ਨੇ ਫੇਰ ਕਹਿਣਾ ਸ਼ੁਰੂ ਕੀਤਾ, "ਕਿਸੇ ਦੀ ਕੁੜੀ ਬਾਰੇ ਬਹੁਤ ਸੋਚ ਸਮਝ ਕੇ ਬੋਲਣਾ ਚਾਹੀਦੈ। ਪਤਾ ਨਹੀਂ, ਕਿਸ ਦੁਸ਼ਮਨ ਨੇ ਅਫ਼ਵਾਹ ਉਡਾ ਦਿੱਤੀ ਸੀ ਕਿ ਬਦਰੀ ਆਪ ਗਯਾਦੀਨ ਦੇ ਘਰ ਰਿਸ਼ਤਾ ਕਰਨਾ ਚਾਹੁੰਦੇ ਨੇ...।"

ਛੋਟੇ ਨੇ ਆਪਣੇ ਪੱਟਾਂ ਉਤੇ ਹੱਥ ਫੇਰ੍ਹਨਾ ਬੰਦ ਕਰ ਦਿੱਤਾ। ਕਹਿਣ ਲੱਗੇ, "ਮੈਂ ਕੁਝ ਬੋਲਾਂਗਾ ਤਾਂ ਤੁਸੀਂ ਬੁਰਾ ਮੰਨੋਗੇ, ਮਹਾਰਾਜ!"

"ਛੋਟੇ! ਤੁਸੀਂ ਮੂਰਖ ਓ। ਤੁਹਾਡੀ ਸ਼ੋਭਾ ਓਨਾ ਚਿਰ ਈ ਐ ਜਿੰਨਾ ਚਿਰ ਤੁਸੀਂ ਕੁਝ ਬੋਲਦੇ ਨਹੀਂ।" ਵੈਦ ਜੀ ਨੇ ਸਖਤੀ ਨਾਲ ਕਿਹਾ, "ਤੁਸਾਂ ਲੋਕਾਂ ਨੇ ਅੰਞਾਣਪੁਣੇ ਵਿਚ ਮਨ-ਮਰਜ਼ੀ ਦੀਆਂ ਅਫ਼ਵਾਹਾਂ ਫੈਲਾਈਆਂ ਨੇ ਅਤੇ ਗਯਾਦੀਨ ਜੀ ਦੀ ਹੱਤਕ ਕੀਤੀ ਐ। ਹੁਣ ਸ਼ਾਂਤ ਹੋ ਜਾਓ। ਉਨ੍ਹਾਂ ਦੀ ਕੁੜੀ ਦਾ ਸੁਖੀ ਸਾਂਦੀ ਵਿਆਹ ਹੋ ਜਾਣ ਦਿਓ। ਬਸ, ਹੁਣ ਇਸ ਗੱਲ ਦਾ ਭੋਗ ਪੈ ਗਿਐ। ਇਹ ਗੱਲ ਮੁੜ ਕੇ ਨਹੀਂ ਛਿੜਨੀ ਚਾਹੀਦੀ।" ਇਹ ਕਹਿ ਕੇ ਉਨ੍ਹਾਂ ਨੇ ਸਿਰਹਾਣੇ ਨਾਲ ਇਉਂ ਢਾਸਣਾ ਲਾਇਆ ਜਿਵੇਂ ਕੋਈ ਮੁਗ਼ਲ ਬਾਦਸ਼ਾਹ ਕਿਸੇ ਗ਼ੁਲਾਮ ਨੂੰ ਦੇਸ਼-ਨਿਕਾਲਾ ਦੇ ਕੇ ਹੋਰ ਕੋਈ ਗੱਲ ਸੁਣਨ ਤੋਂ ਇਨਕਾਰ ਕਰ ਚੁੱਕਾ ਹੋਵੇ।

# 30

ਜਿਨ੍ਹਾਂ ਦਿਨਾਂ ਵਿਚ ਭਾਰਤਵਰਸ਼ ਵਿਚ ਗੋਰਿਆਂ ਦਾ ਰਾਜ ਸੀ (ਜੇ ਅੱਗੋਂ ਲਿਖਿਆ ਜਾਣ ਵਾਲਾ ਇਤਿਹਾਸ ਸਾਨੂੰ ਇਹ ਮੰਨਣ ਦੀ ਆਗਿਆ ਦੇਵੇ), ਤਾਂ ਨਦੀਆਂ ਦੇ ਤੀਰਾਂ ਉਤੇ ਜਾਂ ਘਾਟੀਆਂ, ਜੰਗਲਾਂ ਤੇ ਅੰਬ ਦੇ ਬਾਗ਼ਾਂ ਵਿਚ — ਅਰਥਾਤ ਜਿੱਥੇ ਕਿਤੇ ਵੀ ਵਰਡਜ਼ਵਰਥ, ਰਵੀਂਦ੍ਰਨਾਥ ਠਾਕੁਰ ਜਾਂ ਸੁਮਿਤ੍ਰਾ ਨੰਦਨ ਪੰਤ ਦੀਆਂ ਕਵਿਤਾਵਾਂ ਆਪਣੇ ਆਪ ਸੰਘ ਤਕ ਉਤਰ ਆਉਣ — ਡਾਕ ਬੰਗਲੇ ਬਣਵਾਏ ਗਏ ਸਨ। ਮਿੱਟੀ ਘੱਟਾ, ਹੈਜ਼ਾ ਚੇਚਕ ਪਲੇਗ, ਭੁੱਖ ਮਰੀ ਕੰਗਾਲੀ, ਬਦਸੂਰਤੀ ਬਦਤਮੀਜ਼ੀ ਤੇ ਬਦਮਜ਼ਗੀ ਵਰਗੇ ਤੱਤ ਓਥੇ ਬੜੀ ਔਖਿਆਈ ਨਾਲ ਪਹੁੰਚਦੇ ਸਨ। ਦੋਹਾਂ ਨਸਲਾਂ ਦੇ ਸਾਹਿਬ — ਗੋਰੇ ਜਾਂ ਕਾਲੇ — ਪਿੰਡਾਂ ਵਿਚ ਜਦੋਂ ਦੌਰੇ ਉਤੇ ਜਾਂਦੇ ਤਾਂ ਓਥੇ ਹੀ ਠਹਿਰਿਆ ਕਰਦੇ ਸਨ।

ਉਨ੍ਹਾਂ ਦਿਨਾਂ ਵਿਚ ਇਨ੍ਹਾਂ ਡਾਕ ਬੰਗਲਿਆਂ ਵਿਚ ਰਹਿੰਦਿਆਂ ਦੌਰੇ ਨੂੰ ਸੌਖਿਆਂ ਹੀ ਪਿਕਨਿਕ ਦਾ ਰੂਪ ਦਿੱਤਾ ਜਾ ਸਕਦਾ ਸੀ, ਜਿਵੇਂ ਅੱਜ ਪਿਕਨਿਕ ਨੂੰ ਬੜੀ ਸੌਖ ਨਾਲ ਦੌਰੇ ਦਾ ਰੂਪ ਦਿੱਤਾ ਜਾ ਸਕਦਾ ਹੈ। ਸਾਹਿਬ ਲੋਕ ਓਥੇ ਬੈਠ ਕੇ ਹਕੂਮਤ ਦੇ ਸਹਾਰੇ ਸਮੱਸਿਆਵਾਂ ਨੂੰ ਅਤੇ ਸਮੱਸਿਆਵਾਂ ਦੇ ਸਹਾਰੇ ਹਕੂਮਤ ਨੂੰ ਮਜ਼ਬੂਤ ਬਣਾਉਂਦੇ, ਰੁੱਖਾਂ ਬੂਟਿਆਂ, ਜਾਨਵਰਾਂ, ਚਿੜੀਆਂ ਤੇ ਕੀੜਿਆਂ ਮਕੌੜਿਆਂ, ਆਦਿ ਉਤੇ ਖੋਜ ਕਰਦੇ; ਕਦੀ ਬੱਕਰੀ ਚਰਾਉਣ ਵਾਲੀਆਂ ਨੇਟਿਵ ਲੜਕੀਆਂ ਦੀ ਤੰਦਰੁਸਤੀ ਉਤੇ ਹੈਰਾਨ ਹੁੰਦੇ; ਕਦੀ ਇਲਾਕੇ ਦੀਆਂ ਅਵਾਰਾ ਔਰਤਾਂ ਨੂੰ ਯਕੀਨ ਦਿਵਾਉਂਦੇ ਕਿ ਕਪੜਿਆਂ ਅਤੇ ਦਰਜ਼ੀਆਂ ਦੀ ਸਾਜ਼ਿਸ਼ ਦੇ ਬਾਵਜੂਦ, ਪੂਰਬ ਅਤੇ ਪੱਛਮ ਦੇ ਆਦਮੀਆਂ ਵਿਚ ਕੋਈ ਅਸਲੀ ਫ਼ਰਕ ਨਹੀਂ ਹੈ; ਕਦੀ ਡਾਲੀਆਂ ਵਿਚ ਆਈ ਹੋਈ ਸਕਾਚ ਵਿਸਕੀ ਦੀਆਂ ਬੋਤਲਾਂ ਖੋਲ੍ਹਦੇ, ਕਦੀ ਹੱਸਦੇ, ਕਦੀ ਰਿੰਜ ਹੁੰਦੇ, ਕਦੇ ਚੁਪ ਰਹਿੰਦੇ, ਕਦੀ ਜਨਤਾ ਅਤੇ ਹਕੂਮਤ ਦੇ ਵਿਚ ਪਹਾੜ ਦਾ, ਕਦੀ ਰੇਗਿਸਤਾਨ ਦਾ, ਕਦੀ ਗੋਹੇ ਦੇ ਢੇਰ ਦਾ, ਕਦੀ ਨਦੀ ਦਾ ਤੇ ਕਦੀ ਪੁਲ ਦਾ ਕੰਮ ਦੇਂਦੇ।

ਇਹ ਗੱਲਾਂ ਪ੍ਰਾਚੀਨ ਕਾਲ ਦੀਆਂ ਹਨ। ਹੁਣ ਸ਼ਹਿਰ ਵਿਚ ਪਿੰਡ ਦੀ ਜੈ ਜੈਕਾਰ ਹੈ। ਪਿੰਡਾਂ ਵਿਚ ਪ੍ਰਾਇਮਰੀ ਸਕੂਲ ਤੇ ਪੰਚਾਇਤ ਘਰ ਬਣ ਗਏ ਹਨ ਅਤੇ ਪਲੇਗ, ਜਦ ਤਕ ਕਿ ਕੋਈ ਬੰਦਾ ਹੀ ਪਲੇਗ ਨਾ ਬਣ ਜਾਏ, ਨਸ਼ਟ ਹੋ ਚੁਕੀ ਹੈ। ਕੋਈ ਪੜ੍ਹਿਆ ਲਿਖਿਆ, ਅਰਥਾਤ ਅੰਗਰੇਜ਼ੀ ਜਾਣਨ ਵਾਲਾ ਬੰਦਾ ਜਦੋਂ ਸ਼ਹਿਰ ਤੋਂ ਪਿੰਡ ਵਿਚ ਜਾਂਦਾ

ਹੈ ਤਾਂ ਉਸ ਨੂੰ ਹਾਰਾਕਿਰੀ (ਆਤਮਘਾਤ) ਨਹੀਂ ਮੰਨਿਆ ਜਾਂਦਾ। ਸੈਂਕੜਿਆਂ ਦੀ ਗਿਣਤੀ ਵਿਚ ਇਹੋ ਜਿਹੇ ਤਜਰਬੇ ਹੋ ਚੁਕੇ ਹਨ ਕਿ ਜਿੱਥੇ ਕਾਲਾ ਸਾਹਿਬ, ਸ਼ਹਿਰ ਤੋਂ ਪਿੰਡ ਵਿਚ ਗਿਆ ਤੇ ਓਥੋਂ ਦੀ ਵੱਸੋਂ ਵਿਚ ਇਕ ਅੱਧਾ ਦਿਨ ਠਹਿਰ ਕੇ, ਓਥੋਂ ਦਾ ਪਾਣੀ ਪੀ ਕੇ, ਬਿਨਾਂ ਕੋਈ ਛੂਤ ਜਾਂ ਰੋਗ ਸਹੇੜੇ, ਹੱਸਦਾ ਖੇਡਦਾ ਤੇ ਜੀਊਂਦਾ ਜਾਗਦਾ ਵਾਪਸ ਪਹੁੰਚ ਗਿਆ। ਇਨ੍ਹਾਂ ਤਜਰਬਿਆਂ ਪਿੱਛੋਂ ਪਿੰਡਾਂ ਬਾਰੇ ਲੋਕਾਂ ਦੀ ਰਾਏ ਬਦਲ ਗਈ ਹੈ, ਹਾਲਾਂਕਿ ਓਥੋਂ ਦੇ ਪਾਣੀ ਬਾਰੇ ਅਜੇ ਵੀ ਕੋਈ ਨਿਰਣਾ ਦੇਣਾ ਔਖਾ ਹੈ, ਪਰ ਦਿਨ ਰਾਤ ਘੱਟੇ ਮਿੱਟੀ ਦੇ ਵਾ-ਵਰੋਲੇ ਉਡਾਉਂਦੀਆਂ ਜੀਪਾਂ ਰਾਹੀਂ ਏਨਾ ਤਾਂ ਨਿਸਚਿਤ ਹੋ ਹੀ ਚੁੱਕਾ ਹੈ ਕਿ ਹਿੰਦੁਸਤਾਨ, ਜੋ ਹੁਣ ਤਕ ਸ਼ਹਿਰਾਂ ਵਿਚ ਵੱਸਦਾ ਆ ਰਿਹਾ ਸੀ, ਹੌਲੀ ਹੌਲੀ ਪਿੰਡਾਂ ਵਲ ਵੀ ਵਧਣ ਲੱਗ ਪਿਆ ਹੈ।

ਪਰ ਕਾਲੇ ਸਾਹਿਬਾਂ ਵਿਚ ਕਈ ਐਸੇ ਦੁਰਲੱਭ ਨਮੂਨੇ ਮੌਜੂਦ ਹਨ ਜੋ ਅਜੇ ਵੀ ਡਾਕ ਬੰਗਲੇ ਦੇ ਮੋਹ ਵਿਚ ਫਸੇ ਹੋਏ ਹਨ, ਹਾਲਾਂਕਿ ਡਾਲੀਆਂ ਵਿਚ ਆਉਣ ਵਾਲੀ ਸਕਾਚ ਦੀ ਬੋਤਲ ਬਹੁਤ ਪਹਿਲਾਂ ਸੱਖਣੀ ਹੋ ਚੁੱਕੀ ਹੈ, ਕੰਪਾਊਂਡ ਵਿਚ ਚਰਨ ਵਾਲੀ ਬੱਕਰੀ ਬਹੁਤ ਪਹਿਲਾਂ ਖਾਧੀ ਜਾ ਚੁੱਕੀ ਹੈ ਤੇ ਉਸ ਨੂੰ ਚਾਰਨ ਵਾਲੀ ਕੁੜੀ ਹੁਣ ਬੁੱਢੀ ਹੋ ਚੁੱਕੀ ਹੈ।

ਛੰਗਾ ਮਲ ਵਿਦਿਆਲਾ ਇੰਟਰ ਕਾਲਜ ਦੀ ਪੜਤਾਲ ਲਈ ਆਉਣ ਵਾਲੇ ਡਿਪਟੀ ਡਾਇਰੈਕਟਰ ਆਫ਼ ਐਜੂਕੇਸ਼ਨ ਇਕ ਇਹੋ ਜਿਹੇ ਹੀ ਨਮੂਨੇ ਸਨ, ਬਲਕਿ ਦੁਰਲੱਭ ਨਮੂਨਿਆਂ ਵਿਚੋਂ ਵੀ ਦੁਰਲੱਭ ਸਨ। ਜਦੋਂ ਉਹ ਮੀਤ ਡਿਪਟੀ ਇਨਸਪੈਕਟਰ ਆਫ਼ ਸਕੂਲਜ਼ ਸਨ, ਓਦੋਂ ਹੀ ਉਨ੍ਹਾਂ ਦੇ ਮਨ ਵਿਚ — ਸ਼ੇਰ ਸ਼ਾਹ ਦੇ ਦਿੱਲੀ ਦੇ ਤਖ਼ਤ ਉਤੇ ਬੈਠਣ ਵਰਗੀ — ਇੱਛਾ ਸਮਾ ਗਈ ਸੀ ਕਿ ਤਰੱਕੀ ਮਿਲੇਗੀ ਤਾਂ ਫ਼ਲਾਣੇ ਡਾਕ ਬੰਗਲੇ ਵਿਚ ਠਹਿਰਾਂਗਾ ਤੇ ਪਿਛਲੇ ਪਾਸੇ ਵਾਲੀਆਂ ਪੌੜੀਆਂ ਉਤਰ ਕੇ ਭਗਤਣ ਵਹੁਟੀ ਨੂੰ ਗੰਗਾ ਇਸ਼ਨਾਨ ਕਰਵਾਵਾਂਗਾ ਤੇ ਫ਼ਲਾਣੇ ਡਾਕ ਬੰਗਲੇ ਵਿਚ ਠਹਿਰ ਕੇ ਮਹਾਰਾਣਾ ਪ੍ਰਤਾਪ ਉਤੇ ਇਕ ਖੰਡ-ਕਾਵਿ ਲਿਖਾਂਗਾ ਜੋ ਇੰਟਰਮੀਡੀਏਟ ਵਿਚ ਪਾਠ-ਪੁਸਤਕ ਲੱਗ ਜਾਵੇਗਾ ਅਤੇ ਫ਼ਲਾਣੇ ਡਾਕ ਬੰਗਲੇ ਵਿਚ ਠਹਿਰ ਕੇ ਸਾਲ ਵਿਚ ਇਕ ਵਾਰੀ ਫਿਟਕਰਿਹਾ ਬਾਬੇ ਦੀ ਕੁਟੀਆ ਉਤੇ ਜ ਇਆ ਕਰਾਂਗਾ ਅਤੇ ਫ਼ਲਾਣੇ ਡਾਕ ਬੰਗਲੇ ਵਿਚ ਰਹਿ ਕੇ, ਗੀਤਾ ਦਾ ਅਧਿਐਨ ਕਰਦਿਆਂ, ਹੁਣ ਤਕ ਗਵਾ ਲਏ ਔਸਰਾਂ ਨੂੰ ਚੇਤੇ ਕਰ ਕੇ, ਆਪਣੇ ਤਰਲੋ ਮੱਛੀ ਹੁੰਦੇ ਮਨ ਨੂੰ ਸੁਖ ਸ਼ਾਂਤੀ ਦਿਆਂਗਾ ਅਤੇ ਫ਼ਲਾਣੇ ਡਾਕ ਬੰਗਲੇ...।

ਅਤੇ — ਡਿਪਟੀ ਡਾਇਰੈਕਟਰ ਬਣਨ ਦੇ ਪਿੱਛੋਂ ਉਨ੍ਹਾਂ ਨੇ ਸੋਚਿਆ ਸੀ — ਸ਼ਹਿਰ ਦੇ 'ਤੁਮੁਲ ਕੋਲਾਹਲ ਕਲਹ' (ਘੋਰ ਸ਼ੋਰ-ਸ਼ਰਾਬੇ ਤੇ ਝਗੜੇ ਝਾਂਜੇ) ਤੋਂ ਬਚਣ ਲਈ ਸ਼ਿਵਪਾਲ ਗੰਜ ਦੇ ਡਾਕ ਬੰਗਲੇ ਵਲ ਭੱਜਿਆ ਕਰਾਂਗਾ ਤੇ ਓਥੇ ਗਨੇਰੀਆਂ

ਚੂਪਾਂਗਾ, ਸਿੰਘਾੜੇ ਖਾਵਾਂਗਾ, ਛੱਲੀਆਂ ਚੱਬਾਂਗਾ ਤੇ ਪੰਜ ਸੌ ਫ਼ਾਈਲਾਂ ਪ੍ਰਤੀ ਦਿਨ ਦੇ ਹਿਸਾਬ ਨਾਲ ਧੜਾ ਧੜ ਉਡਾ ਦਿਆਂਗਾ।

ਛੋਟੇ ਪਹਿਲਵਾਨ ਡਾਕ ਬੰਗਲੇ ਉਤੇ ਖੜੇ ਖੜੇ ਗਜ ਰਹੇ ਸਨ, "ਜਾਣ ਵਾਲੇ ਆਪ ਤਾਂ ਵਲਾਇਤ ਚਲੇ ਗਏ ਨੇ, ਆਪਣੇ ਬਚੂੰਗੜੇ ਏਥੇ ਛੱਡ ਗਏ ਨੇ। ਜੇ ਸਿੱਧੇ ਪਿੰਡ ਪਹੁੰਚ ਜਾਂਦੇ ਤਾਂ ਫ਼ਟਾਫ਼ਟ ਓਥੇ ਹੀ ਗੱਲ ਮੁੱਕ ਜਾਂਦੀ, ਪਰ ਉਨ੍ਹਾਂ ਦੀ ਘੋੜੀ ਤਾਂ ਖੜੋਂਦੀ ਈ ਸਿੱਧੀ ਡਾਕ ਬੰਗਲੇ ਵਿਚ ਆ ਕੇ ਐ। ਸਾਰਾ ਪਿੰਡ ਕੋਹ ਪੈਂਡਾ ਕੱਢ ਕੇ ਏਥੇ ਅੱਪੜਿਐ ਤੇ ਪਿਆ ਟੁਟਰੂੰ-ਟੂੰ ਕਰਦਾ।

"ਅਸੀਂ ਨੌਂ ਵਜੇ ਸਵੇਰ ਦੇ ਆਏ ਹੋਏ ਆਂ, ਹੁਣ ਇਕ ਵਜ ਗਿਐ। ਇਕ-ਡੇਢ ਸੌ ਆਦਮੀ ਹੱਥ ਤੇ ਹੱਥ ਧਰੀ ਬੈਠੇ ਨੇ। ਹੁਣ ਆਪ ਹੁਰੀਂ ਆਉਣਗੇ ਸ਼ਾਮੀਂ, ਮੋਟਰ ਉਤੇ, ਪੌਂ ਪੌਂ ਕਰਦੇ ਤੇ ਕਹਿਣਗੇ ਹੀਂ, ਹੀਂ, ਹੀਂ, ਭਾਈ, ਦੇਰ ਹੋ ਗਈ ਐ। ਤੁਸੀਂ ਲੋਕ ਵੀ ਹੋ ਬੇਸ਼ਰਮ ਈ ਓ। ਅੱਗੋਂ ਦੰਦੀਆਂ ਕੱਢ ਕੇ ਕਹੋਗੇ, 'ਹੀਂ, ਹੀਂ, ਹੀਂ, ਹੀਂ'!

ਇਨ੍ਹਾਂ ਗੱਲਾਂ ਉਤੇ ਈ ਤਾਂ ਪਿੰਡੇ ਦੇ ਰੋਮ ਰੋਮ ਨੂੰ ਅੱਗ ਲੱਗ ਜਾਂਦੀ ਐ।"

ਡਾਕ ਬੰਗਲੇ ਦੇ ਸਾਹਮਣੇ ਹਰਾ ਭਰਾ ਲਾਅਨ ਸੀ। ਗਵਾਂਢ ਦੇ ਖੇਤ ਪਾਣੀਓਂ ਬਿਨਾਂ ਭਾਵੇਂ ਸੁੱਕ ਧੁੱਕ ਜਾਣ, ਏਥੇ ਸਦਾ ਹਰਿਆਲੀ ਰਹਿੰਦੀ ਸੀ। ਚਾਰ ਦੀਵਾਰੀ ਦੇ ਨਾਲ ਨਾਲ ਅੰਬ ਦੇ ਰੁੱਖ ਲੱਗੇ ਹੋਏ ਸਨ ਜਿਨ੍ਹਾਂ ਦੇ ਫਲ, ਬਹੁਤ ਕਰ ਕੇ, ਓਥੇ ਰਹਿਣ ਵਾਲੇ ਮਾਲੀ ਤੇ ਚੌਂਕੀਦਾਰ, ਆਸ ਪਾਸ ਦੇ ਤਿੰਨ ਚਾਰ ਗੁੰਡੇ ਤੇ ਸ਼ਹਿਰ ਵਿਚ ਰਹਿਣ ਵਾਲਾ ਇਕ ਕਾਰਜਕਾਰੀ ਇੰਜੀਨੀਅਰ ਖਾਂਦੇ ਸਨ। ਪਰ ਏਥੋਂ ਦੀ ਹਵਾ ਵਾਂਗ, ਰੁੱਖਾਂ ਦੀ ਛਾਂ ਉਤੇ ਵੀ ਜਨਤਾ ਦਾ ਅਧਿਕਾਰ ਸੀ ਜਿਸ ਦੀ ਇਸ ਵੇਲੇ ਗੰਜ ਦੇ ਦੋਵੇਂ ਦਲ ਦੱਬ ਕੇ ਵਰਤੋਂ ਕਰ ਰਹੇ ਸਨ।

ਡਾਕ ਬੰਗਲੇ ਦੇ ਦੁਹਾਂ ਸਿਰਿਆਂ ਉਤੇ, ਰੁੱਖਾਂ ਦੀ ਛਾਂ ਹੇਠ, ਦੋ ਛੋਟੇ ਸ਼ਾਮੀਆਨੇ ਲੱਗੇ ਹੋਏ ਸਨ। ਹੇਠਾਂ ਦਰੀਆਂ ਤੇ ਕਾਲੀਨ ਵਿਛੇ ਹੋਏ ਸਨ। ਇਨ੍ਹਾਂ ਵਿਚੋਂ ਇਕ ਸੀ ਪ੍ਰਿੰਸੀਪਲ ਸਾਹਿਬ ਤੇ ਉਨ੍ਹਾਂ ਦੇ ਸੰਗੀਆਂ ਦਾ ਤੇ ਦੂਜਾ ਸੀ ਖੰਨਾ ਮਾਸਟਰ ਦੇ ਗੁੱਟ ਦਾ। ਪ੍ਰਿੰਸੀਪਲ ਸਾਹਿਬ ਵਾਲੇ ਪਾਸੇ ਉਨ੍ਹਾਂ ਨੂੰ ਤੇ ਬਦਰੀ ਪਹਿਲਵਾਨ ਨੂੰ ਛੱਡ ਕੇ ਕੋਈ ਸੱਠ ਜੀ ਸਨ, ਜਿਨ੍ਹਾਂ ਵਿਚ ਛੋਟੇ ਪਹਿਲਵਾਨ ਵੀ ਸਨ ਜੋ ਇਕ ਰੁੱਖ ਦੇ ਮੁੱਢ ਨਾਲ, ਲਲਿਤ ਤ੍ਰਿਭੰਗੀ ਮੁਦ੍ਰਾ (ਕ੍ਰਿਸ਼ਨ ਜੀ ਵਰਗੀ ਸਰੀਰ ਵਿਚ ਤਿੰਨ ਟੇਢਾਂ ਵਾਲੀ ਮੁਦ੍ਰਾ) ਵਿਚ ਖੜੇ, ਡਾਇਰੈਕਟਰ ਦੇ ਆਚਰਣ ਉਤੇ ਆਪਣੀ ਰਾਏ ਦੱਸ ਰਹੇ ਸਨ, ਦੂਜੇ ਬੰਨੇ ਖੰਨਾ ਮਾਸਟਰ ਤੇ ਰੁੱਪਨ ਬਾਬੂ, ਉਨ੍ਹਾਂ ਦੀ ਢਾਣੀ ਦੇ ਕੁਝ ਮਾਸਟਰ ਤੇ ਰਾਮਾਧੀਨ ਭੀਖਮਖੇੜਵੀ ਦੇ ਕੁਝ ਚੇਲੇ ਚਾਟੜੇ ਸਨ। ਰਾਮਾਧੀਨ ਭੀਖਮਖੇੜਵੀ, ਜਿਵੇਂ ਕਿ ਪਹਿਲਾਂ ਹੀ ਪਤਾ ਸੀ, ਆਉਣ ਦਾ ਬਚਨ ਦੇ ਕੇ ਵੀ ਨਹੀਂ ਸਨ ਬਹੁੜੇ।

ਛੋਟੇ ਪਹਿਲਵਾਨ ਦੀ ਗਰਜ, ਲੋਕਾਂ ਦੀ ਨਿਰੰਤਰ ਵਾਰਤਾਲਾਪ, ਖਾਣ ਪੀਣ ਤੇ ਸੌਣ

ਦੀਆਂ ਕੋਸ਼ਿਸ਼ਾਂ, ਉਬਾਸੀਆਂ, ਤਮਾਕੂ, ਚਿਲਮ ਬੀੜੀ ਸਿਗਰਟ ਦੇ ਵਾਤਾਵਰਨ ਵਿਚ ਸੰਗੀਤ ਦੀ ਨਦੀ ਵਾਂਗ ਵਗ ਰਹੀ ਸੀ।

ਗੱਲ ਟ੍ਰਾਂਜ਼ਿਸਟਰ ਤੋਂ ਸ਼ੁਰੂ ਹੋਈ ਸੀ, ਦੁਹੀਂ ਪਾਸੀਂ ਦੋ ਚਾਰ ਐਸੇ ਸ਼ੌਕੀਨ ਲੋਕ ਵੀ ਸਨ ਜੋ ਮੋਢੇ ਉਤੇ ਪਰਨਾ, ਕੰਨ ਵਿਚ ਚੂਨੇ ਦੀ ਗੋਲੀ, ਗਾਤਰੇ ਵਿਚ ਬੰਦੂਕ, ਇਕ ਹੱਥ ਵਿਚ ਤਿੱਤਰ ਦਾ ਪਿੰਜਰਾ ਤੇ ਦੂਜੇ ਵਿਚ ਟ੍ਰਾਂਜ਼ਿਸਟਰ ਲੈ ਕੇ ਆਏ ਸਨ। ਪਲੋ ਪਲੀ ਵਿਚ ਦੁਹਾਂ ਸ਼ਾਮੀਆਨਿਆਂ ਦੇ ਟ੍ਰਾਂਜ਼ਿਸਟਰਾਂ ਵਿਚੋਂ 'ਬਲਮਾ', 'ਛਲੀਆ', 'ਬੇਈਮਾਨ' ਤੇ 'ਦਗ਼ਾਬਾਜ਼' ਵਾਲੀ ਵਿਵਿਧ ਭਾਰਤੀ ਗੂੰਜਣ ਲੱਗ ਪਈ। ਜਦੋਂ ਯਾਰਾਂ ਵਜ ਗਏ ਤਾਂ ਖੰਨਾ ਮਾਸਟਰ ਵਲ ਇਕ ਗ੍ਰਾਮੋਫ਼ੋਨ, ਸਣੇ ਰੀਕਾਰਡਾਂ ਤੇ ਐਂਪਲੀਫ਼ਾਇਰ ਦੇ, ਪਤਾ ਨਹੀਂ ਕਿੱਥੋਂ ਆ ਪਹੁੰਚਿਆ। ਇਸ ਨੇ ਸਵਾ ਯਾਰਾਂ ਵਜੇ ਤਕ, ਭੈਂ ਭੈਂ ਕਰ ਕੇ, 'ਬੇਈਮਾਨ', 'ਦਗ਼ਾਬਾਜ਼' ਵਾਲੇ ਗਾਣਿਆਂ ਦੀ ਥਾਂ, ਸ਼ਾਂਤਮਈ ਸਹਿ-ਹੋਂਦ ਤੇ ਜਗਤ ਪ੍ਰੇਮ ਦਾ ਸੰਗੀਤ ਚਾਲੂ ਕਰ ਦਿੱਤਾ, "ਮੁਝ ਕੋ ਅਪਨੇ ਗੱਲੇ (ਭਾਵ 'ਗਲੇ' ਤੋਂ ਹੈ) ਲਗਾ ਲੋ, ਐ ਮੇਰੇ ਹਮਰਾਹੀ !"

ਪ੍ਰਤੱਖ ਹੈ ਕਿ ਇਸ ਗੀਤ ਦੇ ਅੱਖਰ ਅੱਖਰ ਵਿਚ ਚਿੱਟੀਆਂ ਘੁੱਗੀਆਂ ਉੱਡ ਰਹੀਆਂ ਸਨ ਤੇ ਜ਼ੈਤੂਨ ਦੀਆਂ ਅਮਨ ਟਾਹਣੀਆਂ ਹਿੱਲ ਰਹੀਆਂ ਸਨ, ਪਰ ਪ੍ਰਿੰਸੀਪਲ ਸਾਹਿਬ ਦੇ ਸ਼ਾਮੀਆਨੇ ਵਿਚ ਇਸ ਨੂੰ ਜੁੱਧ ਦੀ ਲਲਕਾਰ ਸਮਝਿਆ ਗਿਆ ਤੇ ਵੇਖਦਿਆਂ ਵੇਖਦਿਆਂ ਓਥੇ ਵੀ ਇਕ ਗ੍ਰਾਮੋਫ਼ੋਨ, ਸਮੇਤ ਤਵਿਆਂ ਤੇ ਐਂਪਲੀਫ਼ਾਇਰ ਦੇ, ਪਹੁੰਚ ਗਿਆ ਤੇ ਸੰਘ ਪਾੜ ਪਾੜ ਕੇ ਗਾਉਣ ਲੱਗਾ, ਆ...SSS, ਗਲੇ ਲੱਗ ਜਾ।"

ਜਿਵੇਂ ਕਿ ਇਹੋ ਜਿਹੇ ਮੌਕਿਆਂ ਉਤੇ, ਪੇਂਡੂ ਵਿਆਹ ਸ਼ਾਦੀਆਂ ਵਿਚ ਹੁੰਦਾ ਹੈ, ਦੁਹਾਂ ਪਾਸਿਆਂ ਤੋਂ ਫ਼ਿਲਮੀ ਗਾਣਿਆਂ ਦੀ ਜੰਗ ਸ਼ੁਰੂ ਹੋ ਗਈ।

ਇਸ ਵਾਤਾਵਰਣ ਵਿਚ ਨਰਾਜ਼ ਕੌਣ ਹੋ ਸਕਦਾ ਸੀ ? ਕੋਈ ਨਹੀਂ, ਸਿਰਫ਼ ਛੋਟੇ ਪਹਿਲਵਾਨ ਦਾ ਰੋਸ ਠੀਕ ਸੀ। ਅਸਲ ਵਿਚ ਕੁਝ ਬੰਦੇ ਓਥੇ ਅੱਠ ਵਜੇ ਹੀ ਪਹੁੰਚ ਗਏ ਸਨ ਕਿਉਂਕਿ ਡਿਪਟੀ ਡਾਇਰੈਕਟਰ ਨੇ ਨੌਂ ਵਜੇ ਆਉਣਾ ਸੀ, ਦੋ ਤਿੰਨ ਘੰਟੇ ਦੀ ਦੇਰ ਤਾਂ ਬਿਲਕੁਲ ਸਿੱਧੜ, ਗਊ-ਹਾਕਮ ਨੂੰ ਵੀ ਲੱਗ ਜਾਂਦੀ ਹੈ (ਗਊ ਨਾਲ ਵੀ ਤਾਂ ਇਵੇਂ ਹੀ ਹੁੰਦਾ ਹੈ ਕਿ ਪੰਜ ਵਜੇ ਘਰ ਮੁੜਦਿਆਂ ਕਿਸੇ ਦੇ ਖੇਤ ਵਿਚ ਵੜ ਕੇ ਫ਼ਸਲ ਨੂੰ ਮੂੰਹ ਮਾਰਨ ਲੱਗ ਪਈ ਤੇ ਦੋ ਚਾਰ ਡੰਡੇ ਖਾ ਕੇ ਸੱਤ ਅੱਠ ਵਜੇ ਕਿੱਲੇ ਉਤੇ ਆ ਪਹੁੰਚੀ) ਪਰ ਪੰਜ ਘੰਟੇ ਲੰਘ ਜਾਣ ਉਤੇ ਛੋਟੇ ਪਹਿਲਵਾਨ ਦਾ ਪਰੇਸ਼ਾਨ ਹੋਣਾ ਬਿਲਕੁਲ ਠੀਕ ਸੀ।

"ਕੀ ਕਰੀਏ ? ਇਨ੍ਹਾਂ ਨੂੰ ਤਾਂ ਦਿਨ ਰਾਤ ਮੀਟਿੰਗਾਂ ਈ ਘੇਰੀ ਰਖਦੀਆਂ ਨੇ। ਏਧਰੋਂ ਕਿਤੇ ਜਾਣ ਲਈ ਤਿਆਰ ਹੋਏ, ਓਧਰੋਂ ਕੋਈ ਮੀਟਿੰਗ ਆ ਪਈ।" ਪ੍ਰਿੰਸੀਪਲ ਸਾਹਿਬ ਨੇ ਭਲਮਣਸਊ ਨਾਲ ਕਿਹਾ।

ਦੋ ਵਜੇ ਦਾ ਸਮਾਂ ਸੀ । ਮਸਮ ਕਾਫ਼ੀ ਤਪ ਉੱਠਿਆ ਸੀ ਤੇ ਲੋਕਾਂ ਨੂੰ ਇਉਂ ਲੱਗਣ ਲੱਗ ਪਿਆ ਸੀ ਕਿ ਗ੍ਰਾਮੋਫ਼ੋਨ ਉਤੇ ਉਹੀ ਗਾਣੇ ਮੁੜ ਮੁੜ ਕੇ ਗਾਏ ਜਾ ਰਹੇ ਹਨ । ਉਹ ਉੱਠ ਉੱਠ ਕੇ ਘੜੀ ਮੁੜੀ ਝਾੜੀਆਂ ਦੇ ਪਿੱਛੇ ਛੇਤੀ ਛੇਤੀ ਜਾਣ ਲੱਗ ਪਏ ਸਨ ਤੇ ਦੁਹਾਂ ਪਾਰਟੀਆਂ ਦਿਆਂ ਲੀਡਰਾਂ ਨੂੰ ਡਰ ਪੈ ਗਿਆ ਸੀ ਕਿ 'ਸਾਲਾ ਮੂਤਣ ਗਿਆ ਕਿਤੇ ਮੂਤਣ ਜੋਗਾ ਹੀ ਨਾ ਹੋ ਜਾਏ' । ਛੋਟੇ ਪਹਿਲਵਾਨ ਹੁਣ ਰੁੱਖ ਦੇ ਥੱਲਿਓਂ ਸ਼ਾਮੀਆਨੇ ਵਿਚ ਆ ਗਏ ਸਨ ਤੇ ਰੁੱਪਨ ਬਾਬੂ ਬਾਰੇ ਗੱਲਾਂ ਛੇੜ ਬੈਠੇ ਸਨ :

"ਰੁੱਪਨ ਦੋਖੀਆਂ ਨਾਲ ਜਾ ਰਲਿਐ । ਕੋਈ ਹੋਰ ਨਹੀਂ ਮਿਲਿਆ ਤਾਂ ਪਿਓ ਉਤੇ ਹੀ ਫ਼ਾਲਿਨ ਹੋ ਗਏ । ਅਸੀਂ ਵੀ ਆਪਣੇ ਪਿਉ ਮਹਾਰਾਜ ਕੁਸਹਿਰ ਪ੍ਰਸਾਦ ਦੀ ਬੜੀ ਕੁਟਾਈ ਕੀਤੀ ਐ, ਪਰ ਕਿਸੇ ਬਾਹਰਲੇ ਆਦਮੀ ਦੀ ਇਹ ਪਾਇਆਂ ਨਹੀਂ ਸੀ ਕਿ ਉਹ ਉਨ੍ਹਾਂ ਨਾਲ ਤੂੰ-ਤੜਾਕ ਕਰ ਜਾਵੇ । ਏਥੇ ਇਹ ਸਾਲੇ ਖੰਨੇ ਵੰਨੇ ਉਨ੍ਹਾਂ ਦੇ ਪਿਉ ਨੂੰ ਜੁਤਿਆ ਰਹੇ ਨੇ ਅਤੇ ਇਹ ਜੀਭ ਲਮਕਾਈ ਉਨ੍ਹਾਂ ਦੇ ਪਿੱਛੇ ਪਿੱਛੇ ਟਿਲ੍ਹੂ ਟਿਲ੍ਹੂ ਕਰਦੇ ਫਿਰਦੇ ਨੇ ।"

ਬਦਰੀ ਪਹਿਲਵਾਨ ਸ਼ਾਮੀਆਨੇ ਦੀ ਇਕ ਨੁੱਕਰ ਘੇਰ ਕੇ ਖੜੇ ਹੋਏ ਸਨ । ਬਿਨਾਂ ਪੂਰੀ ਗੱਲ ਸੁਣੇ ਉਹ ਤਾੜ ਗਏ ਕਿ ਛੋਟੇ ਪਹਿਲਵਾਨ ਰੁੱਪਨ ਨੂੰ ਆਪਣੇ ਨਾਲੋਂ ਵੀ ਛੋਟਾ ਬਣਾ ਕੇ ਪੇਸ਼ ਕਰਨਾ ਚਾਹੁੰਦੇ ਹਨ । ਉਨ੍ਹਾਂ ਨੇ ਇਕ ਸੀਨੀਅਰ ਉਸਤਾਦ ਦੇ ਲਹਿਜੇ ਵਿਚ ਕਿਹਾ, "ਬਸ, ਬਸ, ਬਸ......ਜੀਭ ਨੂੰ ਲਗਾਮ ਪਾਈ ਰਖੋ ।"

ਚਾਰ ਵਜੇ ਦੇ ਨੇੜੇ ਵੈਦ ਜੀ ਸਨਿੱਚਰ ਦੇ ਨਾਲ ਡਾਕ ਬੰਗਲੇ ਦੇ ਫਾਟਕ ਵਲ ਆਉਂਦੇ ਦਿੱਸੇ । ਸ਼ਹਿਰ ਤੋਂ ਆਏ ਗ੍ਰਾਮੋਫ਼ੋਨ ਵਾਲੇ ਨੇ ਮੌਕੇ ਦੇ ਅਨੁਸਾਰ ਇਕ ਫ਼ਿਲਮੀ ਗਾਣਾ ਲਾ ਦਿੱਤਾ, ਜਿਸ ਦੇ ਸ਼ੁਰੂ ਦੇ ਬੋਲ ਸਨ, 'ਨਜਰ ਲਾਗੀ ਰਾਜਾ ਤੋਰੇ ਬੰਗਲੇ ਪਰ', ਇਹ ਸੁਣਦਿਆਂ ਹੀ ਛੋਟੇ ਪਹਿਲਵਾਨ ਨੇ ਏਨੀ ਜ਼ੋਰ ਦੀ ਡਾਟ ਦਿੱਤੀ ਕਿ ਗ੍ਰਾਮੋਫ਼ੋਨ ਆਪਣੇ ਆਪ ਬੰਦ ਹੋ ਗਿਆ । ਸਭ ਲੋਕ ਆਪੋ ਆਪਣੀ ਥਾਂ ਕਾਇਦੇ ਸਿਰ ਸਜ ਗਏ; ਕੁਝ ਖੜੇ ਹੋ ਗਏ । ਸਿਰਫ਼ ਬਦਰੀ ਪਹਿਲਵਾਨ ਟੁੱਟੇ ਹੋਏ ਤਣੇ ਵਾਂਗ ਇਕ ਨੁੱਕਰ ਵਿਚ ਪਏ ਰਹੇ । ਆਪਣੇ ਆਪ ਉਨ੍ਹਾਂ ਦੇ ਪਿੱਛੇ ਸਿਰਹਾਣਾ ਰਖਿਆ ਗਿਆ । ਸਨਿੱਚਰ ਤੇ ਪ੍ਰਿੰਸੀਪਲ ਇਕ ਪਾਸੇ ਖੜੇ ਹੋ ਗਏ, ਜਿਵੇਂ ਹੱਥ ਵਿਚ ਚੌਰ ਫੜਨ ਦਾ ਵਿਚਾਰ ਕਰ ਰਹੇ ਹੋਣ । ਵੈਦ ਜੀ ਦੇ ਬੈਠਦੇ ਹੀ ਇਉਂ ਲੱਗਿਆ ਜਿਵੇਂ ਕੋਈ ਚੱਕਰਵਰਤੀ ਮਹਾਰਾਜ ਸਿੰਘਾਸਣ ਉਤੇ ਬੈਠਾ ਹੋਇਆ ਹੈ । ਉਨ੍ਹਾਂ ਦੇ ਮੁਕਾਬਲੇ ਵਿਚ ਦੂਜੇ ਸ਼ਾਮੀਆਨੇ ਵਿਚ ਬੈਠੇ ਹੋਏ ਖੰਨਾ ਮਾਸਟਰ ਤੇ ਰੁੱਪਨ ਬਾਬੂ ਆਦਿ ਲੁੱਚੇ ਲਫ਼ੰਗੇ ਦਿੱਸਦੇ ਸਨ ।

ਵੈਦ ਜੀ ਨੇ ਪ੍ਰਿੰਸੀਪਲ ਤੋਂ ਪੁੱਛਿਆ, "ਕੀ ਹਾਲ ਐ ?"

ਪ੍ਰਿੰਸੀਪਲ ਸਾਹਿਬ ਜੋਸ਼ ਨਾਲ ਦੱਸਣ ਲੱਗੇ, "ਆਪਣੇ ਆਦਮੀ ਸਾਰੇ ਆਸ ਪਾਸ ਈ ਨੇ, ਓਧਰਲਿਆਂ ਨੂੰ ਤਾਂ ਬਹੁ-ਮੂਤਰ ਦਾ ਰੋਗ ਲੱਗ ਗਿਐ ।"

ਸਨਿੱਚਰ ਨੇ ਮਜ਼ਾ ਲੈਂਦਿਆਂ ਕਿਹਾ, "ਤਾਂ ਦੱਸੋ, ਰੁੱਪਨ ਬਾਬੂ ਨੂੰ ਬੁਲਾ ਕੇ ਪੁੱਛਿਆ ਜਾਵੇ ? ਜੇ ਬਹੁਤੀ ਖੇਚਲ ਐ ਤਾਂ ਮਹਾਰਾਜ ਦੇ ਦਵਾਖ਼ਾਨੇ ਤੋਂ ਇਕ ਇਕ ਗੋਲੀ ਜੱਬਲਗੋਟੇ ਦੀ ਵੀ ਵੰਡ ਦਿੱਤੀ ਜਾਵੇ।"

ਵੈਦ ਜੀ ਦੇ ਚਿਹਰੇ ਉਤੋਂ ਖ਼ੁਸ਼ੀ ਲੋਪ ਹੋ ਗਈ। ਬੋਲੇ, "ਉਸ ਨੀਚ ਦਾ ਨਾਂ ਨਾ ਲਵੋ।" ਕੁਝ ਚਿਰ ਪਿੱਛੋਂ ਉਹ ਠੀਕ ਠਾਕ ਹੋ ਗਏ। ਉਨ੍ਹਾਂ ਨੇ ਪੁੱਛਿਆ, "ਅਜੇ ਡਿਪਟੀ ਡਾਇਰੈਕਟਰ ਦਾ ਪਤਾ ਨਹੀਂ ਲੱਗਾ ? ਹੁਣ ਤਾਂ ਸੂਰਜ ਡੁੱਬਣ ਵਿਚ ਵੀ ਕੋਈ ਕਸਰ ਨਹੀਂ ਐ।"

ਪ੍ਰਿੰਸੀਪਲ ਨੇ, ਇਸ ਖ਼ਿਆਲ ਨਾਲ ਕਿ ਇਹ ਗੱਲ ਵੀ ਅਫ਼ਸਰਾਂ ਤਕ ਪਹੁੰਚ ਤਾਂ ਜਾਣੀ ਹੈ, ਪੂਛ-ਹਿਲਾਊ ਅਵਾਜ਼ ਵਿਚ ਕਿਹਾ, "ਏਨੇ ਵੱਡੇ ਅਫ਼ਸਰ ਨੇ। ਕਿਸੇ ਮੀਟਿੰਗ ਵਿਚ ਫਸ ਗਏ ਹੋਣਗੇ। ਹੁਣ ਆਉਣ ਵਾਲੇ ਈ ਹੋਣਗੇ।"

"ਕਿਸੇ ਨੂੰ ਭੇਜ ਦੇਣਾ ਸੀ।"

"ਜੀ, ਭੇਜ ਦਿੱਤਾ ਹੈ", ਪ੍ਰਿੰਸੀਪਲ ਨੇ ਦੱਸਿਆ, 'ਮਾਸਟਰ ਮੋਤੀ ਰਾਮ ਸਵੇਰ ਦੇ ਗਏ ਹੋਏ ਨੇ। ਉਹ ਨਾ ਇਸ ਪਾਰਟੀ ਵਿਚ ਨੇ ਨਾ ਉਸ ਵਿਚ। ਉਹਨਾਂ ਦਾ ਵਾਹ ਤਾਂ ਬਸ ਆਪਣੀ ਆਟਾ-ਚੱਕੀ ਨਾਲ ਐ। ਇਸ ਲਈ ਮੈਂ ਕਿਹਾ, ਮਾਸਟਰ ਸਾਹਿਬ, ਤੁਸੀਂ ਓ ਚਲੇ ਜਾਓ, ਸਿਆਣੇ ਬੰਦੇ ਓ। ਡੀ.ਡੀ. ਸਾਹਬ ਦੇ ਨਾਲ ਈ ਗੱਡੀ ਉਤੇ ਬੈਠ ਕੇ ਆ ਜਾਣਾ। ਕੋਈ ਤੁਹਾਨੂੰ ਇਹ ਨਹੀਂ ਕਹੇਗਾ ਕਿ ਤੁਸੀਂ ਸਾਡੇ ਵਲੋਂ ਡੀ.ਡੀ. ਦੇ ਕੰਨ ਭਰਨ ਗਏ ਸੀ।"

ਵੈਦ ਜੀ ਜਨਤਾ ਦਾ ਜੀਅ ਲਾਉਣ ਲਈ ਕਿੱਸੇ ਸੁਣਾਉਣ ਲੱਗ ਪਏ :

"ਓਦੋਂ ਸਾਡੇ ਪ੍ਰਾਂਤ ਵਿਚ ਪੰਤ ਜੀ ਦਾ ਸਮਾਂ ਸੀ। ਦੇਸ ਦੀ ਸਰਕਾਰ ਨਵੀਂ ਨਵੀਂ ਬਣੀ ਸੀ। ਚੋਣ ਦੀ ਕੋਈ ਮੀਟਿੰਗ ਸੀ। ਪੰਤ ਜੀ ਨੇ ਦਸ ਵਜੇ ਆਉਣਾ ਸੀ। ਡਿਪਟੀ ਕਮਿਸ਼ਨਰ, ਪੁਲਿਸ ਕਪਤਾਨ — ਸਾਰੇ ਚਪੜਾਸੀਆਂ ਵਾਂਗ ਖੜੇ ਸਨ। ਯਾਰਾਂ ਵੱਜੇ, ਬਾਰਾਂ ਵੱਜੇ, ਫੇਰ ਇਕ ਵੱਜ ਗਿਆ, ਉਸ ਤੋਂ ਪਿੱਛੋਂ ਦੋ ਵੱਜੇ...।

ਕਹਾਣੀ ਚਲਦੀ ਰਹੀ, ਪੰਜ ਵੱਜਣ ਵਾਲੇ ਹੋ ਗਏ। ਓਦੋਂ ਕੁ ਪ੍ਰਿੰਸੀਪਲ ਸਾਹਿਬ ਨੂੰ ਵੀ ਦਿੱਸ ਪਿਆ ਕਿ ਉਨ੍ਹਾਂ ਦੇ ਸ਼ਾਮੀਆਨੇ ਵਿਚੋਂ ਵੀ ਲੋਕ ਉੱਠ ਉੱਠ ਕੇ ਝਾੜੀਆਂ ਵਲ ਜਾਣ ਲੱਗ ਪਏ ਹਨ ਤੇ ਬਹੁ-ਮੂਤਰ ਦਾ ਰੋਗ ਏਨਾ ਵਧ ਗਿਆ ਲੱਗਦਾ ਹੈ ਕਿ ਕਈ ਬੰਦੇ ਝਾੜੀਆਂ ਪਿੱਛੇ ਜਾ ਕੇ ਮੁੜਦੇ ਹੀ ਨਹੀਂ। ਉਨ੍ਹਾਂ ਨੇ ਛੋਟੇ ਪਹਿਲਵਾਨ ਨੂੰ ਕਿਹਾ, "ਮੈਂਬਰ ਸਾਹਿਬ, ਇਹ ਗੱਲ ਠੀਕ ਨਹੀਂ ਐ।"

ਛੋਟੇ ਪਹਿਲਵਾਨ ਅੱਕ ਗਏ ਸਨ। ਕਹਿਣ ਲੱਗੇ, "ਫੇਰ ਮੈਂ ਕੀ ਕਰਾਂ ? ਲੋਕਾਂ ਦਾ ਟੱਟੀ-ਪਿਸ਼ਾਬ ਬੰਦ ਕਰ ਦਿਆਂ ?"

ਹੁਣ ਗ੍ਰਾਮੋਫ਼ੋਨ ਵਾਲੇ ਗਾਣੇ ਤਕਰੀਬਨ ਬੰਦ ਹੋ ਗਏ ਸਨ। ਲੋਕ ਛੋਟੇ ਛੋਟੇ ਗੁੱਟ ਬਣਾ ਕੇ ਗੱਲਾਂ ਕਰਨ ਲੱਗ ਪਏ ਸਨ। ਸੂਰਜ ਡੁੱਬਣ ਦਾ ਵੇਲਾ ਹੋ ਗਿਆ ਸੀ, ਪ੍ਰਿੰਸੀਪਲ ਸਾਹਿਬ ਟਿਕਟਿਕੀ ਬੰਨ੍ਹ ਕੇ ਡਾਕ ਬੰਗਲੇ ਦੇ ਕੋਲ ਸੜਕ ਦੇ ਕੰਢੇ ਲੱਗੇ ਹੋਏ ਇਕ ਅੰਬ ਦੇ ਦਰੱਖ਼ਤ ਵਲ ਦੇਖ ਰਹੇ ਸਨ। ਦਰੱਖ਼ਤ ਦੇ ਜਿਸ ਭਾਗ ਉਤੇ ਉਨ੍ਹਾਂ ਨੇ ਨਿਗਾਹ ਟਿਕਾਈ ਹੋਈ ਸੀ ਓਥੇ ਇਕ ਸੁੱਕੀ ਟਾਹਣੀ ਸੀ। ਉਸ ਟਾਹਣੀ ਵਿਚ ਦਾਤਰੀ ਫਸੀ ਹੋਈ ਸੀ। ਦਾਤਰੀ ਨਾਲ ਇਕ ਵੰਝ ਬੱਝਾ ਹੋਇਆ ਸੀ। ਵੰਝ ਦਾ ਹੇਠਲਾ ਸਿਰਾ ਇਕ ਮੁਟਿਆਰ ਨੇ ਫੜਿਆ ਹੋਇਆ ਸੀ। ਉਹ ਮੁਟਿਆਰ ਕੋਈ ਵੀਹਾਂ ਵਰ੍ਹਿਆਂ ਦੀ ਸੀ। ਪ੍ਰਿੰਸੀਪਲ ਸਾਹਿਬ, ਜਿਵੇਂ ਕਿ ਦੱਸਿਆ ਜਾ ਚੁੱਕਾ ਹੈ, ਕੇਵਲ ਸੁੱਕੀ ਟਾਹਣੀ ਨੂੰ ਹੀ ਵੇਖ ਰਹੇ ਸਨ। ਅਚਾਨਕ ਉਨ੍ਹਾਂ ਨੇ ਸੜਕ ਦੇ ਦੂਜੇ ਪਾਸੇ ਵੇਖਿਆ ਤੇ ਬੋਲੇ, "ਇਹ ਬਸ ਏਥੇ ਹੌਲੀ ਕਿਉਂ ਹੋ ਗਈ ਐ ?"

ਲੋਕ ਛੇਤੀ ਛੇਤੀ ਫਾਟਕ ਵਲ ਵਧੇ, ਇਕ ਬਸ ਸੱਚੀਮੁੱਚੀ ਹੀ ਡਾਕ ਬੰਗਲੇ ਦੇ ਅੱਗੇ ਆ ਕੇ ਖੜੀ ਹੋ ਗਈ ਸੀ।

ਬਸ ਵਿਚੋਂ ਇਕ ਵੱਡਾ ਸਾਰਾ ਝੋਲਾ ਲਟਕਾਈ ਮਾਸਟਰ ਮੋਤੀ ਰਾਮ ਹੁਰੀਂ ਉਤਰੇ। ਦੋਹਾਂ ਪਾਸਿਆਂ ਦੇ ਬੰਦਿਆਂ ਨੇ ਉਹਨਾਂ ਨੂੰ ਘੇਰ ਲਿਆ। ਕੁਝ ਚਿਰ ਪਿੱਛੋਂ ਉਹ ਵੈਦ ਜੀ ਦੇ ਕੋਲ ਜਾ ਕੇ ਖੜੇ ਹੋ ਗਏ ਤੇ ਬੋਲੇ, "ਡਿਪਟੀ ਡਾਇਰੈਕਟਰ ਸਾਹਬ ਅੱਜ ਨਹੀਂ ਆ ਰਹੇ।"

ਇਸ ਗੱਲ ਦਾ ਐਲਾਨ ਤਾਂ ਇਕ ਤਰ੍ਹਾਂ ਗ਼ੈਰ-ਰਸਮੀ ਢੰਗ ਨਾਲ ਪਹਿਲਾਂ ਹੋ ਹੀ ਚੁੱਕਾ ਸੀ ਤੇ ਜਿਨ੍ਹਾਂ ਨੂੰ ਬਹੁ-ਮੂਤਰ ਦਾ ਰੋਗ ਨਹੀਂ ਸੀ ਲੱਗਾ ਹੋਇਆ ਉਹ ਵੀ ਏਧਰ ਓਧਰ ਖਿੰਡਣ ਲੱਗ ਪਏ ਸਨ। ਪ੍ਰਿੰਸੀਪਲ ਸਾਹਿਬ ਨੇ ਪੁੱਛਿਆ, "ਫੇਰ ? ਹੁਣ ਕਿਸ ਤਰੀਕ ਨੂੰ ਆਉਣ ਲਈ ਕਿਹਾ ਨੇ ?"

"ਕੁਝ ਨਹੀਂ ਕਿਹਾ ਜਾ ਸਕਦਾ; ਅੱਜ ਤਾਂ ਉਹ ਸ਼ਹਿਰ ਵਿਚ ਸਨ ਨਹੀਂ। ਤਿੰਨ ਚਾਰ ਦਿਨ ਹੋਏ, ਦੌਰੇ ਉਤੇ ਬਾਹਰ ਗਏ ਸਨ ਅਜੇ ਤਕ ਮੁੜੇ ਨਹੀਂ।"

"ਕਦੋਂ ਮੁੜਨਗੇ ?"

"ਕੀ ਦੱਸਿਆ ਜਾਏ ਕਿਸੇ ਨੂੰ ਕੁਝ ਪਤਾ ਨਹੀਂ। ਕੋਈ ਕਹਿੰਦਾ ਸੀ ਚਹੁੰ ਦਿਨਾਂ ਵਿਚ ਆਉਣਗੇ, ਕੋਈ ਕਹਿੰਦਾ ਸੀ ਪੰਜਾਂ ਦਿਨਾਂ ਪਿੱਛੋਂ ਮੁੜਨਗੇ; ਮੇਰਾ ਖ਼ਿਆਲ ਹੈ ਕਿ ਮੁੜਦਿਆਂ ਮੁੜਦਿਆਂ ਛੇ ਸੱਤ ਦਿਨ ਤਾਂ ਲੱਗ ਹੀ ਜਾਣਗੇ।"

ਵੈਦ ਜੀ ਨੇ ਅੱਖਾਂ ਬੰਦ ਕਰ ਕੇ ਇਕ ਤਰ੍ਹਾਂ ਥਕਾਵਟ ਲਾਹੀ। ਫੇਰ ਪੁੱਛਿਆ, "ਤੁਸੀਂ ਦੁਪਹਿਰ ਨੂੰ ਕਿਉਂ ਨਾ ਮੁੜ ਆਏ ? ਜਨਤਾ ਨੂੰ ਏਨਾ ਕਸ਼ਟ ਉਠਾਉਣਾ ਪਿਆ।"

ਮਾਸਟਰ ਮੋਤੀ ਰਾਮ ਨਿਮਰਤਾ ਨਾਲ ਲਿਫ਼ ਗਏ। ਦੂਹਰੇ ਹੋ ਕੇ ਕਹਿਣ ਲੱਗੇ, "ਆਉਂਦਾ ਕਿਵੇਂ ਮਹਾਰਾਜ ਔਹ ਜੋ ਖ਼ਰੀਦਣਾ ਸੀ।" ਉਨ੍ਹਾਂ ਝੋਲੇ ਵਲ ਇਸ਼ਾਰਾ ਕੀਤਾ

ਤੇ ਬੋਲੇ, "ਚੱਕੀ ਪੁਰਾਣੀ ਹੋਈ ਟੁੱਟ-ਫੁੱਟ ਲੱਗੀ ਈ ਰਹਿੰਦੀ ਐ। ਖ਼ਬਰੇ ਕਿੱਥੇ ਕਿੱਥੇ ਲੱਭਣੇ ਪਏ ਤਾਂ ਕਿਤੇ ਜਾ ਕੇ ਕਬਾੜੀ ਬਜ਼ਾਰ ਵਿਚੋਂ......।"

ਮਾਸਟਰ ਮੋਤੀ ਰਾਮ ਦੀ ਗੱਲਬਾਤ ਸੁਣਨ ਵਾਲਿਆਂ ਵਿਚ ਰੰਗ ਨਾਥ ਵੀ ਸੀ। ਦੁਸ਼ਮਨ ਦੇ ਦਲ ਵਿਚੋਂ ਸ਼ਾਇਦ ਉਹ ਘਟਨਾ ਦਾ ਪੂਰਾ ਪਤਾ ਲਾਉਣ ਲਈ ਆਇਆ ਸੀ। ਜਦੋਂ ਉਹ ਹੌਲੀ ਜਿਹੀ ਖਿਸਕਣ ਲੱਗਾ ਤਾਂ ਵੈਦ ਜੀ ਨੇ ਉਸ ਨੂੰ ਬੁਲਾ ਲਿਆ। ਉਹ ਉਨ੍ਹਾਂ ਦੇ ਨੇੜੇ ਆ ਕੇ ਬੈਠ ਗਿਆ।

ਵੈਦ ਜੀ ਉਸ ਨੂੰ ਵੇਖ ਕੇ ਮੁਸਕਰਾਏ। ਮੁਸਕਰਾਉਂਦਿਆਂ ਉਸ ਨੂੰ ਦੇਖਦੇ ਰਹੇ। ਰੰਗ ਨਾਥ ਕੁਝ ਝੱਕਿਆ, ਫੇਰ ਹਿੰਮਤ ਕਰ ਕੇ ਬੋਲਿਆ, "ਕੀ ਆਗਿਆ ਐ, ਮਾਮਾ ਜੀ ?"

"ਆਗਿਆ ਕੁਝ ਨਹੀਂ।" ਵੈਦ ਜੀ ਮਿੱਠੇ ਸੁਰ ਵਿਚ ਬੋਲੇ, "ਇਹ ਤਾਂ ਧਰਮ-ਯੁੱਧ ਐ। ਤੁਹਾਨੂੰ ਲੱਗਦੈ ਕਿ ਇਹ ਦੋ ਚਾਰ ਮਾਸਟਰ ਠੀਕ ਰਸਤੇ ਉਤੇ ਚਲ ਰਹੇ ਨੇ, ਸੋ ਤੁਸੀਂ ਉਨ੍ਹਾਂ ਨੂੰ ਸਨੇਹ ਦਿਖਾ ਰਹੇ ਓ। ਪਰ, ਸਿੱਧਾ ਰਸਤਾ ਕਿਹੜਾ ਐ ਤੇ ਪੁੱਠਾ ਕਿਹੜਾ, ਕਦੀ ਨਾ ਕਦੀ ਤਾਂ ਤੁਹਾਨੂੰ ਇਸ ਦਾ ਅਨੁਭਵ ਹੋਵੇਗਾ ਈ। ਜਦੋਂ ਹੋਵੇਗਾ ਤਾਂ ਤੁਸੀਂ ਆਪਣੇ ਆਪ ਆਪਣੀ ਪਹਿਲੇ ਵਾਲੀ ਥਾਂ ਉਤੇ ਆ ਜਾਵੋਗੇ।"

ਸਾਹ ਖਿੱਚ ਕੇ ਉਹ ਬੋਲੇ, "ਤੁਸੀਂ ਪੜ੍ਹੇ ਲਿਖੇ ਹੋ, ਬੁੱਧੀਮਾਨ ਹੋ, ਮੈਨੂੰ ਤੁਹਾਡੀ ਕੋਈ ਚਿੰਤਾ ਨਹੀਂ, ਚਿੰਤਾ ਰੁੱਪਨ ਦੀ ਐ।"

ਗੱਲਾਂ ਵਿਚ ਰੂਹ ਫੂਕਣ ਲਈ ਪ੍ਰਿੰਸੀਪਲ ਸਾਹਿਬ ਨੇ ਕੂਕ ਕੇ ਕਿਹਾ, "ਨਹੀਂ ਮਹਾਰਾਜ, ਆਪ ਰੰਗ ਨਾਥ ਬਾਬੂ ਨੂੰ ਜਾਣਦੇ ਨਹੀਂ। ਇਹ ਬੜੀ ਰਾਜਨੀਤੀ ਜਾਣਦੇ ਨੇ। ਓਧਰ ਦੇ ਹਾਲ ਚਾਲ ਦਾ ਸਾਰਾ ਪਤਾ ਲਾ ਬੈਠੇ ਨੇ। ਇਨ੍ਹਾਂ ਨੂੰ ਸਮਝਾਉਣ ਦੀ ਕੋਈ ਲੋੜ ਨਹੀਂ।"

ਵੈਦ ਜੀ ਫੇਰ ਮੁਸਕਰਾਏ, "ਧਰਮ-ਯੁੱਧ ਵਿਚ ਸਮਝ ਦੀ ਨਹੀਂ, ਵਿਸ਼ਵਾਸ ਦੀ ਲੋੜ ਹੁੰਦੀ ਐ। ਤੁਹਾਨੂੰ ਜੇ ਇਹੋ ਵਿਸ਼ਵਾਸ ਐ ਕਿ ਅਸੀਂ ਦੋਸ਼ੀ ਆਂ ਤਾਂ ਕੋਈ ਚਿੰਤਾ ਨਹੀਂ, ਡਟ ਕੇ ਸਾਡਾ ਵਿਰੋਧ ਕਰੋ; ਜਿਸ ਦਿਨ ਮੇਰੇ ਪ੍ਰਾਣਾਂ ਦੀ ਲੋੜ ਪਈ, ਦੱਸ ਦੇਣਾ। ਮੈਂ ਭੀਸ਼ਮ ਪਿਤਾਮਾ ਦੀ ਤਰ੍ਹਾਂ ਮਰਨ ਦੀ ਤਰੀਕ ਆਪਣੇ ਆਪ ਨਿਸਚਿਤ ਕਰ ਲਵਾਂਗਾ।"

ਰੰਗ ਨਾਥ ਕੁਝ ਬੋਲ ਨਾ ਸਕਿਆ। ਕਹਿਣ ਲੱਗਾ, "ਆਪ ਕੁਝ ਗ਼ਲਤ ਸਮਝ ਰਹੇ ਓ।"

ਉਨ੍ਹਾਂ ਦਾ ਮੂੰਹ ਲਾਲ ਹੋ ਗਿਆ। ਜ਼ੋਰ ਨਾਲ ਬੋਲੇ, "ਨਹੀਂ, ਗ਼ਲਤ ਉਹ ਲੋਕ ਸਮਝ ਰਹੇ ਨੇ। ਮੈਂ ਤਾਂ ਪ੍ਰਜਾ-ਤੰਤਰ ਨਾਲ ਚੱਲਦਾਂ। ਸਭ ਨੂੰ ਬੋਲਣ ਦੀ ਖੁਲ੍ਹ ਦਿੰਦਾਂ। ਤਦੇ ਤਾਂ ਇਹ ਮਾਸਟਰ ਜੋ ਮੇਰੇ ਆਪਣੇ ਗ਼ੁਲਾਮ ਹਨ ਮੇਰਾ ਵਿਰੋਧ ਕਰਦੇ ਭੱਜੇ ਫਿਰਦੇ ਨੇ। ਪਰ, ਏਸ ਦੀ ਵੀ ਕੋਈ ਹੱਦ ਹੁੰਦੀ ਐ, ਕਿਉਂ ਪ੍ਰਿੰਸੀਪਲ ਸਾਹਬ ?"

ਪ੍ਰਿੰਸੀਪਲ ਸਾਹਿਬ ਨੇ ਨਜ਼ਰਾਂ ਹੇਠਾਂ ਵਲ ਕਰ ਕੇ ਕਿਹਾ, "ਆਪ ਦੇ ਸਾਹਮਣੇ ਮੈਂ ਕੀ ਕਹਿ ਸਕਦਾਂ ? ਪਰ, ਆਪ ਨਾ ਹੁੰਦੇ ਤਾਂ ਮੈਂ ਬਹੁਤ ਪਹਿਲਾਂ ਅਸਤੀਫ਼ਾ ਦੇ ਕੇ ਚਲਾ ਗਿਆ ਹੁੰਦਾ।"

"ਤੁਸੀਂ ਕਿਉਂ ਚਲੇ ਗਏ ਹੁੰਦੇ ? ਹੁਣ ਵੇਲਾ ਆ ਗਿਐ ਕਿ ਇਸ ਕਾਂਡ ਦਾ ਭੋਗ ਪਾ ਦਿੱਤਾ ਜਾਏ। ਠਹਿਰੋ, ਮੈਂ ਹੁਣੇ ਫ਼ੈਸਲਾ ਕਰ ਦੇਨਾਂ।"

ਉਨ੍ਹਾਂ ਨੇ ਛੋਟੇ ਨੂੰ ਬੁਲਾ ਕੇ ਕਿਹਾ, "ਛੋਟੇ ਓਧਰਲੇ ਸ਼ਾਮੀਆਨੇ ਵਿਚ ਜਾ ਕੇ ਖੰਨੇ ਤੇ ਮਾਲਵੀ ਨੂੰ ਬੁਲਾ ਲਿਆਓ। ਰੁੱਪਨ ਨੂੰ ਵੀ ਨਾਲ ਲਈ ਆਉਣਾ। ਜੇ ਉਹ ਨਾ ਆਉਣ ਤਾਂ ਅਸੀਂ ਲੋਕ ਓਥੇ ਚੱਲਾਂਗੇ। ਨਾਲੇ ਵੇਖੋ, ਜਨਤਾ ਨੂੰ ਕਹਿ ਦਿਓ ਕਿ ਉਹ ਆਪਣੇ ਆਪਣੇ ਘਰ ਜਾਣ, ਅਰਾਮ ਕਰਨ। ਪ੍ਰਿੰਸੀਪਲ ਸਾਹਿਬ ਤੁਸੀਂ ਓਥੇ ਜਾ ਕੇ ਜਨਤਾ ਦਾ ਧੰਨਵਾਦ ਕਰ ਦਿਓ।"

ਥੋੜੇ ਚਿਰ ਪਿੱਛੋਂ ਦੋਵੇਂ ਸ਼ਾਮੀਆਨੇ ਉੱਜੜ ਗਏ। ਖੰਨੇ ਮਾਸਟਰ ਦਾ ਸ਼ਾਮੀਆਨਾ ਜ਼ਰਾ ਪਹਿਲਾਂ ਹੀ ਉੱਜੜ ਗਿਆ ਸੀ ਕਿਉਂਕਿ ਓਧਰ, ਲੋਕਾਂ ਦਾ ਬਹੁ-ਮੂਤਰ ਰੋਕਣ ਲਈ, ਬਦਰੀ ਪਹਿਲਵਾਨ ਤੇ ਛੋਟੇ ਦੀਆਂ ਸ਼ਖ਼ਸੀਅਤਾਂ ਨਹੀਂ ਸਨ ਤੇ ਇਹ ਖ਼ਬਰ ਮਿਲਦੇ ਸਾਰ ਕਿ ਡਿਪਟੀ ਡਾਇਰੈਕਟਰ ਧੋਖਾ ਦੇ ਗਿਆ ਹੈ ਬਹੁਤ ਸਾਰੇ ਲੋਕ ਉਡੰਤਰ ਹੋ ਗਏ ਸਨ। ਹੁਣ ਉਸ ਸ਼ਾਮੀਆਨੇ ਦੇ ਕੋਲ ਬਹੁਤ ਕਰ ਕੇ ਉਹੋ ਲੋਕ ਰਹਿ ਗਏ ਸਨ ਜਿਨ੍ਹਾਂ ਦਾ ਕੰਮ ਮਾਈਕਰੋਫ਼ੋਨ, ਗਰਾਮੋਫ਼ੋਨ ਦੇ ਤਵੇ ਤੇ ਪਾਣੀ ਵਾਲੇ ਕਸੋਰੇ ਇਕੱਠੇ ਕਰਨ ਦਾ ਸੀ। ਵੈਦ ਜੀ ਦੇ ਸ਼ਾਮੀਆਨੇ ਵਿਚ ਬਦਰੀ ਪਹਿਲਵਾਨ, ਛੋਟੇ, ਸਨਿੱਚਰ, ਪ੍ਰਿੰਸੀਪਲ ਸਾਹਬ, ਵੈਦ ਜੀ, ਦੋ ਚਾਰ ਭੱਦਰ ਪੁਰਸ਼ ਤੇ ਬਦਰੀ ਦੇ ਅਖਾੜੇ ਦੇ ਕੁਝ ਗੁੰਡੇ ਰਹਿ ਗਏ ਸਨ।

ਵੈਦ ਜੀ ਦਾ ਸੁਨੇਹਾ ਸੁਣ ਕੇ ਖੰਨਾ, ਮਾਲਵੀ ਤੇ ਉਨ੍ਹਾਂ ਦੇ ਨਾਲ ਦੋ ਮਾਸਟਰ ਆਪੋ ਵਿਚੀ ਬੇਪਰਵਾਹੀ ਨਾਲ ਗੱਲਬਾਤ ਕਰਦੇ ਆਏ ਤੇ ਆ ਕੇ ਉਨ੍ਹਾਂ ਦੇ ਸਾਹਮਣੇ ਬੈਠ ਗਏ। ਖੰਨਾ ਮਾਸਟਰ ਨੇ ਕਿਹਾ; "ਆਪ ਨੇ ਯਾਦ ਕੀਤੈ ?"

ਹਨੇਰਾ ਹੋਣ ਵਾਲਾ ਸੀ। ਡੁੱਬਦੇ ਚਾਨਣ ਵਿਚ ਜੰਗਲ ਵਰਗੇ ਬਾਗ਼, ਸ਼ਾਮੀਆਨੇ, ਕਾਲੀਨ –– ਸਭ ਨੇ ਮਿਲ ਕੇ ਸਮਾਂ ਬੰਨ੍ਹਿਆ ਹੋਇਆ ਸੀ। ਲੱਗਦਾ ਸੀ ਕੋਈ ਸ਼ਹਿਨਸ਼ਾਹ ਦਿੱਲੀ ਤੋਂ ਦੱਖਣ ਪਹੁੰਚ ਕੇ ਸੰਝ ਵੇਲੇ ਆਪਣੇ ਦਰਬਾਰੀਆਂ ਨਾਲ

ਕਿਸੇ ਪਹਾੜੀ ਦੀ ਵਾਦੀ ਵਿਚ ਸਲਾਹ-ਮਸ਼ਵਰਾ ਕਰ ਰਿਹਾ ਹੈ ਤੇ ਕੁਝ ਆਕੀ ਜਾਗੀਰਦਾਰਾਂ ਨੂੰ ਫੜ ਕੇ ਉਸ ਦੇ ਸਾਹਮਣੇ ਪੇਸ਼ ਕੀਤਾ ਗਿਆ ਹੈ।

ਉਪਰੰਤ ਵੈਦ ਜੀ ਦਾ ਭਾਸ਼ਣ ਸ਼ੁਰੂ ਹੋਇਆ :

"ਖੰਨਾ ਜੀ ਤੇ ਮਾਲਵੀ ਜੀ ! ਮੈਂ ਤੁਹਾਨੂੰ ਏਥੇ ਆਪਣਾ ਸਮਝ ਕੇ ਬੁਲਾ ਲਿਐ। ਆਪ ਦਾ ਪ੍ਰਿੰਸੀਪਲ ਨਾਲ ਪ੍ਰਸਪਰ ਵਿਰੋਧ ਵਧ ਗਿਐ। ਮੁਕੱਦਮੇਬਾਜ਼ੀ ਚਲ ਰਹੀ ਐ। ਖੁਲ੍ਹਮ ਖੁਲ੍ਹਾ ਗਾਲੀ-ਗਲੋਚ ਹੁੰਦੈ। ਮਾਰ-ਕੁਟਾਈ ਦੀਆਂ ਤਿਆਰੀਆਂ ਕੀਤੀਆਂ ਜਾ ਰਹੀਆਂ ਨੇ। ਮੈਂ ਤੁਹਾਨੂੰ ਦੋਸ਼ ਨਹੀਂ ਦਿੰਦਾ। ਦੋਸ਼ ਕਿਸੇ ਦਾ ਵੀ ਹੋ ਸਕਦੈ। ਮੈਂ ਆਪ ਦੋਸ਼ਾਂ ਨਾਲ ਭਰਿਆ ਹੋਇਆਂ, ਮੈਂ ਕਿਵੇਂ ਕਹਿ ਸਕਦਾਂ ਕਿ ਦੋਸ਼ ਕਿਸ ਦੈ। ਪਰ ਇਕ ਗੱਲ ਮੈਂ ਜਾਣਦਾਂ ਕਿ ਹਾਲਤ ਗੰਭੀਰ ਐ। ਇਸ ਦਾ ਕੋਈ ਹੱਲ ਹੋਣਾ ਚਾਹੀਦੈ ?"

ਖੰਨਾ ਨੇ ਕਿਹਾ, "ਮੈਨੂੰ ਵੀ ਆਪਣੀ ਗੱਲ ਕਹਿਣ ਦਾ ਮੌਕਾ ਦਿਓ ?"

"ਨਹੀਂ", ਉਨ੍ਹਾਂ ਨੇ ਗੰਭੀਰਤਾ ਨਾਲ ਸਿਰ ਹਿਲਾਉਂਦਿਆਂ ਕਿਹਾ, "ਨਹੀਂ ! ਨਹੀਂ ! ਤੁਸੀਂ ਆਪਣੀ ਗੱਲ ਅਨੇਕਾਂ ਵਾਰੀ ਕਹਿ ਚੁਕੇ ਓ; ਅਨੇਕ ਥਾਵਾਂ ਉਤੇ ਕਹਿ ਚੁਕੇ ਓ; ਅਨੇਕ ਤਰ੍ਹਾਂ ਕਹਿ ਚੁਕੇ ਓ। ਪ੍ਰਿੰਸੀਪਲ ਵੀ ਆਪਣੀ ਗੱਲ ਕਹਿ ਚੁਕੇ ਨੇ। ਕੇਵਲ ਇਕੋ ਵਿਅੱਕਤੀ ਨੇ ਅੱਜ ਤਕ ਆਪਣੀ ਗੱਲ ਨਹੀਂ ਕਹੀ ਤੇ ਉਹ ਵਿਅੱਕਤੀ ਮੈਂ ਹਾਂ। ਤੇ ਅੱਜ ਕੇਵਲ ਮੈਂ ਆਪਣੀ ਗੱਲ ਕਹਾਂਗਾ।

"ਇਹ ਵਿਦਿਆਲਾ ਮੇਰਾ ਬਣਾਇਆ ਹੋਇਐ। ਇਸ ਨੂੰ ਮੈਂ ਆਪਣੇ ਲਹੂ ਨਾਲ ਸਿੰਜਿਐ। ਤੁਸੀਂ ਦੋਵੇਂ ਪੱਖ ਤਨਖ਼ਾਹਦਾਰ ਓ। ਏਥੇ ਨਹੀਂ ਤਾਂ ਓਥੇ ਜਾ ਕੇ ਮਾਸਟਰ ਬਣ ਜਾਓਗੇ। ਕਿਤੇ ਵੀ ਅਧਿਆਪਕ ਲੱਗ ਜਾਓਗੇ। ਚੰਗੀ ਤਨਖ਼ਾਹ ਲੈਣ ਲੱਗ ਪਓਗੇ। ਪਰ ਮੈਂ ਏਥੇ ਈ ਰਹਾਂਗਾ। ਇਹ ਵਿਦਿਆਲਾ ਸਫਲਤਾ ਨਾਲ ਚਲਿਆ ਤਾਂ ਆਪਣੇ ਆਪ ਨੂੰ ਸਫਲ ਸਮਝਾਂਗਾ। ਇਹ ਪਾਰਟੀਬਾਜ਼ੀ ਵਿਚ ਨਸ਼ਟ ਹੋਣ ਲੱਗਾ ਤਾਂ ਆਪਣੇ ਆਪ ਨੂੰ ਨਸ਼ਟ ਹੋਇਆ ਸਮਝਾਂਗਾ। ਮੈਨੂੰ ਦੁਖ ਐ, ਅਪਾਰ ਦੁਖ ਐ, ਮੇਰਾ ਅੰਦਰ ਤੜਪ ਰਿਹੈ। ਮੇਰੀ ਵੇਦਨਾ ਤੁਸੀਂ ਲੋਕ ਨਹੀਂ ਸਮਝ ਸਕਦੇ।"

ਉਹ ਥੋੜੀ ਦੇਰ ਲਈ ਚੁਪ ਹੋ ਗਏ। ਸ਼ਾਮੀਆਨੇ ਵਿਚ ਚੁਪ-ਚਾਂ ਵਰਤ ਗਈ। ਉਨ੍ਹਾਂ ਨੇ ਫੇਰ ਗੱਲ ਉਛਾਲੀ :

"ਮੈਨੂੰ ਹੁਣ ਕੇਵਲ ਇਕੋ ਰਸਤਾ ਦਿਖਾਈ ਦੇ ਰਿਹੈ; ਮੈਂ ਫ਼ੈਸਲਾ ਕਰ ਲਿਐ। ਤੁਹਾਨੂੰ ਮੇਰੀ ਹੱਥ ਬੰਨ੍ਹ ਕੇ ਬੇਨਤੀ ਐ ਕਿ ਤੁਸੀਂ ਇਹ ਫ਼ੈਸਲਾ ਮੰਨ ਲਓ। ਆਪ ਦੇ ਲਈ ਇਹੋ ਇਕੋ ਇਕ ਰਾਹ ਐ।

"ਤੁਹਾਨੂੰ ਇਹੀ ਕਰਨਾ ਪੈਣੈ।

''ਖੰਨਾ ਜੀ ਤੇ ਮਾਲਵੀ ਜੀ! ਮੈਂ ਹੋਰਨਾਂ ਨੂੰ ਨਹੀਂ ਕਹਿੰਦਾ, ਕੇਵਲ ਆਪ ਨੂੰ ਕਹਿ
ਰਿਹਾਂ। ਆਪ ਨੂੰ ਅਸਤੀਫ਼ਾ ਦੇਣਾ ਪਵੇਗਾ।''
ਉਨ੍ਹਾਂ ਦੀ ਗੱਲ ਟੋਕ ਕੇ ਖੰਨੇ ਨੇ ਕਿਹਾ, ''ਪਰ...।''
''ਨਹੀਂ'', ਦਿਆਲਤਾ ਪਰ ਸਖ਼ਤੀ ਨਾਲ ਉਨ੍ਹਾਂ ਨੇ ਦੁਹਰਾਇਆ, ''ਨਹੀਂ! ਮੈਂ
ਪਹਿਲਾਂ ਹੀ ਕਹਿ ਚੁੱਕਾਂ; ਅੱਜ ਸਿਰਫ਼ ਮੈਂ ਬੋਲਾਂਗਾ। ਹਾਂ, ਮੈਂ ਕਹਿ ਰਿਹਾ ਸੀ ਤੁਹਾਨੂੰ
ਅਸਤੀਫ਼ਾ ਦੇਣਾ ਪਵੇਗਾ। ਅੱਜ ਤੇ ਹੁਣੇ, ਏਥੇ ਤੇ ਇਸੇ ਵੇਲੇ! ਤੁਹਾਨੂੰ ਅਸਤੀਫ਼ਾ ਦੇਣਾ
ਪਵੇਗਾ। ਇਹ ਮੈਂ ਗੁੱਸੇ ਨਾਲ ਨਹੀਂ, ਸੋਚ ਸਮਝ ਕੇ ਕਹਿ ਰਿਹਾਂ। ਤੁਹਾਡੇ ਭਲੇ ਲਈ
ਕਹਿ ਰਿਹਾਂ, ਵਿਦਿਆਲੇ ਦੇ ਹਿੱਤ ਵਿਚ ਕਹਿ ਰਿਹਾਂ, ਸਾਰੇ ਸਮਾਜ ਦੇ ਹਿੱਤ ਵਿਚ ਕਹਿ
ਰਿਹਾਂ।
''ਮੇਰੀ ਇਹੋ ਨਿਮਰਤਾ ਭਰੀ ਬੇਨਤੀ ਐ। ਤੁਸੀਂ ਮੇਰੀ ਬੇਨਤੀ ਸੁੱਟ ਨਾ ਪਾਓ। ਤੁਸੀਂ
ਇਸੇ ਵੇਲੇ ਅਸਤੀਫ਼ਾ ਦੇ ਦਿਓ। ਮਗਰੋਂ ਤੁਹਾਨੂੰ ਖੁਲ੍ਹ ਹੋਵੇਗੀ ਕਿ ਤੁਸੀਂ ਜੋ ਚਾਹੋ ਕਹੋ।
ਹਾਂ, ਆਪ ਚਾਹੋ ਤਾਂ ਇਹ ਵੀ ਕਹਿ ਸਕਦੇ ਓ ਕਿ ਸਾਡੇ ਪਾਸੋਂ ਜ਼ਬਰਦਸਤੀ ਅਸਤੀਫ਼ਾ
ਲਿਆ ਗਿਐ। ਇਸ ਬਾਰੇ ਤੁਹਾਨੂੰ ਸਾਡੇ ਉਤੇ ਮੁਕੱਦਮਾ ਚਲਾਉਣ ਦੀ ਵੀ ਖੁਲ੍ਹ ਹੋਵੇਗੀ,
ਪਰ ਮੇਰੀ ਬੇਨਤੀ ਐ ਕਿ ਇਸ ਵੇਲੇ ਆਪ ਆਪਣੀ ਮਰਜ਼ੀ ਨਾਲ ਏਸ ਵਿਦਿਆਲੇ ਦੇ
ਹਿਤੈਸ਼ੀ ਹੋਣ ਕਰ ਕੇ ਚੁਪ ਕੀਤਿਆਂ ਅਸਤੀਫ਼ਾ ਦੇ ਦਿਓ।
''ਤੁਸੀਂ ਸਾਥੋਂ ਬੜਾ ਕੁਝ ਮੰਗਿਐ ਤੇ ਬੜਾ ਕੁਝ ਲਿਐ। ਮੈਂ ਕਦੀ ਕੁਝ ਨਹੀਂ
ਮੰਗਿਆ। ਅੱਜ ਇਸ ਵਿਦਿਆਲੇ ਦੇ ਨਾਂ ਤੇ ਅਸਤੀਫ਼ਾ ਮੰਗ ਰਿਹਾਂ, ਮੇਰੀ
ਬੇਨਤੀ...।''
ਇਸ ਵੇਲੇ ਰੁੱਪਨ ਬਾਬੂ ਆਪਣੀ ਥਾਂ ਉਤੇ ਖੜੇ ਹੋ ਚੁਕੇ ਸਨ। ਉਨ੍ਹਾਂ ਦੀ ਅਵਾਜ਼
ਡੋਲ ਰਹੀ ਸੀ। ਜੋਸ਼ ਵਿਚ ਜਦੋਂ ਉਹ ਬੋਲਣ ਲੱਗੇ ਤਾਂ ਇਕ ਸ਼ਬਦ ਉਤੇ ਦੂਜਾ ਸ਼ਬਦ
ਚੜ੍ਹਨ ਲੱਗ ਪਿਆ। ਉਨ੍ਹਾਂ ਨੇ ਕਿਹਾ, 'ਇਉਂ ਨਹੀਂ ਹੋ ਸਕਦਾ। ਆਪ ਧੱਕੇ ਨਾਲ
ਇਨ੍ਹਾਂ ਪਾਸੋਂ ਅਸਤੀਫ਼ਾ ਨਹੀਂ ਲਿਖਵਾ ਸਕਦੇ। ਇਹ ਅਸਤੀਫ਼ਾ ਨਹੀਂ ਦੇਣਗੇ।''
ਵੈਦ ਜੀ ਨੇ ਉਨ੍ਹਾਂ ਦੀ ਗੱਲ ਅਣਸੁਣੀ ਕਰ ਦਿੱਤੀ ਤੇ ਪ੍ਰਿੰਸੀਪਲ ਨੂੰ ਕਿਹਾ, ''ਆਪ
ਦੇ ਪਾਸ ਟਾਈਪ ਕੀਤੇ ਹੋਏ ਕਾਗਜ਼ ਹੈਗੇ ਨੇ ਨਾ? ਹੈਗੇ ਨੇ ਤਾਂ ਓਧਰ ਲੈ ਜਾਓ।
ਛੇਟੇ! ਤੁਸੀਂ ਖੰਨਾ ਜੀ ਤੇ ਮਾਲਵੀ ਜੀ ਨੂੰ ਓਧਰ ਲੈ ਜਾਓ। ਇਹ ਬੁੱਧੀਮਾਨ ਨੇ। ਸਭ
ਕੁਝ ਸਮਝ ਜਾਣਗੇ। ਜਾਓ, ਬਦਰੀ, ਤੁਸੀਂ ਵੀ ਜਾਓ।''
ਫੇਰ ਉਹ ਕੜਕ ਪਏ। ਕੜਕ ਏਨੀ ਝਟਪਟੀ ਤੇ ਅਨੋਖੀ ਸੀ ਕਿ ਬਦਰੀ ਪਹਿਲਵਾਨ
ਉਛਲ ਕੇ ਉਨ੍ਹਾਂ ਦੇ ਸਾਹਮਣੇ ਆ ਖੜੋਤਾ। ਹੋਰ ਲੋਕ ਵੀ ਉਨ੍ਹਾਂ ਦੇ ਨੇੜੇ ਆ ਢੁੱਕੇ।
ਕੜਕਦਿਆਂ ਉਹ ਬੋਲੇ, ''ਤੇ ਇਹ ਰੁੱਪਨ! ਇਹ ਮੂਰਖ ਐ। ਨੀਚ ਐ। ਪਸ਼ੂ ਐ।
ਪਤਿਤ ਐ। ਵਿਸਾਹਘਾਤੀ ਹੈ।''

ਉਹ ਇਸੇ ਤਰ੍ਹਾਂ ਬੋਲੀ ਗਏ ਤੇ ਸਿੱਧ ਕਰਦੇ ਰਹੇ ਕਿ ਗਾਲ੍ਹਾਂ ਦੇ ਮਾਮਲੇ ਵਿਚ ਸੰਸਕ੍ਰਿਤ ਵੀ ਕੋਈ ਐਵੇਂ ਕੈਵੇਂ ਬੋਲੀ ਨਹੀਂ ਐ। ਕੁਝ ਉਨ੍ਹਾਂ ਦੀ ਅਵਾਜ਼ ਦੀ ਕੜਕ, ਕੁਝ ਸੰਸਕ੍ਰਿਤ ਦਾ ਰੁਅਬ, ਲੋਕ ਸੁੰਨ ਹੋ ਗਏ। ਉਨ੍ਹਾਂ ਨੇ ਵੈਦ ਜੀ ਨੂੰ ਪਹਿਲੀ ਵਾਰੀ ਏਨੇ ਗ਼ੁੱਸੇ ਵਿਚ ਵੇਖਿਆ ਸੀ।

ਉਹ ਕਾਲੀਨ ਉਤੇ ਬੈਠੇ ਹੋਏ, ਦੁਹਾਂ ਗੋਡਿਆਂ ਨੂੰ ਵਾਰੋ ਵਾਰੀ ਲੋਹੇ ਦੇ ਪਿਸਟਨ ਵਾਂਗ ਚਲਾ ਰਹੇ ਸਨ ਤੇ ਕੰਬਦੇ ਕੰਬਦੇ ਚੀਕਦੇ ਪਏ ਸਨ, "ਤੂੰ ਨੇਤਾ ਬਣਦੈਂ ? ਮੇਰਾ ਵਿਰੋਧ ਕਰ ਕੇ ਤੂੰ ਨੇਤਾ ਬਣਨਾ ਚਾਹੁੰਦੈਂ ? ਲੈ ਵੇਖ, ਹੁਣੇ ਦੱਸਦਾਂ।"

ਉਨ੍ਹਾਂ ਦੀ ਅਵਾਜ਼ ਕੁਝ ਹੋਰ ਕੰਬਣ ਲੱਗ ਪਈ। ਉਹ ਕਹਿੰਦੇ ਰਹੇ, "ਮੈਨੂੰ ਆਸ ਸੀ ਬੁਢਾਪਾ ਸ਼ਾਂਤੀ ਨਾਲ ਬੀਤੇਗਾ, ਪਿੰਡ ਸਭਾ ਦਾ ਝਗੜਾ ਮੁਕਾ ਚੁੱਕਾਂ। ਸਹਿਕਾਰੀ ਸੰਘ ਬਦਰੀ ਨੂੰ ਦੇ ਚੁੱਕਾਂ। ਸੋਚਿਆ ਸੀ ਇਸ ਕਾਲਜ ਦਾ ਭਾਰ ਤੈਨੂੰ ਦੇ ਜਾਵਾਂਗਾ। ਦੇਣ ਲਈ ਇਨ੍ਹਾਂ ਤੋਂ ਛੁੱਟ ਹੁਣ ਮੇਰੇ ਪਾਸ ਹੋਰ ਹੈ ਈ ਕੀ ਸੀ ? ਪਰ ਨੀਚ ! ਤੂੰ ਵਿਸਾਹਘਾਤੀ ਨਿਕਲਿਆ। ਜਾ, ਹੁਣ ਤੈਨੂੰ ਕੁਝ ਨਹੀਂ ਮਿਲੇਗਾ।"

ਉਨ੍ਹਾਂ ਦੀ ਅਵਾਜ਼ ਵਿਚ ਇਕ ਅਜੀਬ ਜਹੀ ਤੜਪ ਆ ਗਈ। ਐਲਾਨ ਕਰਦਿਆਂ ਉਨ੍ਹਾਂ ਕਿਹਾ, "ਜਾ ਤੈਨੂੰ ਫ਼ਾਰਖ਼ਤੀ ਦਿੱਤੀ। ਸਾਰੇ ਸੁਣ ਲੌ। ਮੇਰੇ ਪਿੱਛੋਂ ਬਦਰੀ ਹੀ ਏਸ ਕਾਲਜ ਦਾ ਮੈਨੇਜਰ ਹੋਵੇਗਾ। ਇਹੀ ਮੇਰਾ ਆਖ਼ਰੀ ਫ਼ੈਸਲਾ ਐ। ਰੁੱਪਨ ਨੂੰ ਕੁਝ ਨਹੀਂ ਮਿਲੇਗਾ।"

ਇਹ ਕਹਿੰਦਿਆਂ ਉਹ ਰੋਣਹਾਕੇ ਹੋ ਗਏ। ਗ਼ੁੱਸੇ ਤੇ ਨਿਰਾਸਤਾ ਨਾਲ ਉਨ੍ਹਾਂ ਦੀਆਂ ਅੱਖਾਂ ਵਿਚ ਹੰਝੂ ਭਰ ਆਏ। ਰੰਗ ਨਾਥ ਨੂੰ ਲੱਗਿਆ, ਜਿਵੇਂ ਸਾਰੇ ਉਸੇ ਨੂੰ ਘੂਰ ਰਹੇ ਹੋਣ। ਉਸ ਨੇ ਨੀਵੀਂ ਪਾ ਲਈ।

ਜਦੋਂ ਰੁੱਪਨ ਬਾਬੂ ਉੱਠ ਕੇ ਫਾਟਕ ਵਲ ਤੁਰ ਪਏ ਤਾਂ ਸਾਰਿਆਂ ਨੂੰ ਹੋਸ਼ ਆਈ। ਵੈਦ ਜੀ ਆਪਣੀਆਂ ਅੱਖਾਂ ਪੂੰਝ ਰਹੇ ਸਨ। ਲੋਕਾਂ ਵਿਚ ਕੁਝ ਹਿਲਜੁਲ ਸ਼ੁਰੂ ਹੋਈ। ਉਹ ਏਧਰ ਓਧਰ ਖਿੰਡਣ ਲੱਗ ਪਏ। ਡਾਕ ਬੰਗਲੇ ਦੇ ਬਰਾਂਡੇ ਵਿਚ ਇਕ ਲਾਲਟੈਨ ਬੁਝ ਗਈ ਸੀ। ਓਥੇ ਮਾਲਵੀ ਜੀ ਜ਼ੋਰ ਜ਼ੋਰ ਦੀ ਬੋਲਣ ਲੱਗੇ। ਛੋਟੇ ਨੇ ਉੱਚੀ ਸਾਰੀ ਕਿਹਾ, "ਧੀਰਜ ਤੋਂ ਕੰਮ ਲਵੋ, ਮਾਸਟਰ ਜੀ!"

ਪ੍ਰਿੰਸੀਪਲ ਨੇ ਖੰਨਾ ਦਾ ਹੱਥ ਜ਼ੋਰ ਨਾਲ ਫੜ ਕੇ ਕਿਹਾ, "ਆਓ, ਮਾਸਟਰ ਸਾਹਬ ! ਅਸੀਂ ਲੋਕ ਓਧਰ ਈ ਚੱਲਦੇ ਆਂ। ਸਾਡਾ ਝਗੜਾ ਮੁੱਕ ਗਿਐ। ਅੱਜ ਤੋਂ ਆਪਾਂ ਫੇਰ ਮਿੱਤਰ।"

ਆਸ ਤਾਂ ਨਹੀਂ ਸੀ, ਪਰ ਇਸ ਤਰ੍ਹਾਂ ਦੀ ਰਾਤ ਦੇ ਪਿੱਛੋਂ ਵੀ ਸਵੇਰ ਆ ਹੀ ਗਈ।

ਰੰਗ ਨਾਥ ਨੂੰ ਰਾਤ ਨੂੰ ਚੰਗੀ ਤਰ੍ਹਾਂ ਨੀਂਦਰ ਨਹੀਂ ਸੀ ਆਈ, ਏਥੋਂ ਤਕ ਕਿ ਸੋਚ ਵੀ ਨਹੀਂ ਸੀ ਸਕਿਆ, ਪਰ ਜਾਗਦਿਆਂ ਹੀ ਉਸ ਨੇ ਇਕ ਗੱਲ ਸੋਚ ਲਈ। ਕੁਝ ਮਹੀਨੇ ਪਹਿਲਾਂ ਇਕ ਲੰਮੀ ਬਿਮਾਰੀ ਤੋਂ ਉੱਠਣ ਪਿੱਛੋਂ, ਉਹ ਕੇਵਲ ਆਪਣੀ ਸਿਹਤ ਬਣਾਉਣ ਆਇਆ ਸੀ। ਉਸ ਨੂੰ ਅਚਾਨਕ ਫੁਰੀ ਕਿ ਉਸ ਦੀ ਸਿਹਤ ਬਿਲਕੁਲ ਠੀਕ ਹੈ।

ਉਸ ਦੇ ਕੋਲ ਪਈ ਰੁੱਪਨ ਬਾਬੂ ਦੀ ਮੰਜੀ ਖ਼ਾਲੀ ਪਈ ਸੀ। ਪਤਾ ਨਹੀਂ ਉਨ੍ਹਾਂ ਸਾਰੀ ਰਾਤ ਕਿੱਥੇ ਕੱਟੀ ਹੋਵੇਗੀ ? ਕਈਆਂ ਗੱਲਾਂ ਵਿਚ ਉਸ ਨੂੰ ਰੁੱਪਨ ਬਾਬੂ ਉਤੇ ਪੂਰਾ ਭਰੋਸਾ ਸੀ। ਉਸ ਨੂੰ ਪਤਾ ਸੀ ਕਿ ਜਦੋਂ ਉਹ ਬੁੱਧੂ ਬਣਦੇ ਹਨ ਤਾਂ ਆਪਣੀ ਇੱਛਾ ਨਾਲ ਹੀ ਬਣਦੇ ਹਨ। ਬੁੱਧੂ ਬਣਨਾ ਉਨ੍ਹਾਂ ਦੀ ਮਜਬੂਰੀ ਨਹੀਂ, ਸ਼ੌਕ ਸੀ, ਬਲਕਿ ਅੱਯਾਸ਼ੀ ਕਹਿ ਲਈਏ। ਇਸ ਲਈ ਉਸ ਨੂੰ ਤਸੱਲੀ ਸੀ ਕਿ ਵੈਦ ਜੀ ਦਾ ਸ਼ੋਰ ਸੁਣ ਕੇ ਉਹ ਸ਼ਰਾਬ ਦੀ ਹੱਟੀ ਵਲ ਨਹੀਂ ਨੱਸੇ ਹੋਣੇ। ਸੰਕਟ ਵੇਲੇ ਸ਼ਰਾਬ ਵਲ ਭੱਜਣ ਦੀ ਗੱਲ ਉਨ੍ਹਾਂ ਦੇ ਮਨ ਵਿਚ ਨਹੀਂ ਆਈ ਹੋਣੀ, ਕਿਉਂਕਿ ਉਨ੍ਹਾਂ ਨੇ 'ਦੇਵਦਾਸ' ਨਹੀਂ ਸੀ ਪੜ੍ਹਿਆ ਹੋਇਆ ਤੇ ਨਾ ਸਿਨੇਮਾ ਹੀ ਬਹੁਤਾ ਵੇਖਿਆ ਹੋਇਆ ਸੀ। ਉਹ ਮੰਦਰ ਵਲ ਵੀ ਨਹੀਂ ਗਏ ਹੋਣੇ, ਕਿਉਂਕਿ ਮੁਸੀਬਤ ਵਿਚ ਮੰਦਰ ਦਾ ਆਸਰਾ ਤਕਾਉਣ ਵਾਲੇ ਦੀ ਜਿਹੋ ਜਿਹੀ ਸ਼ਕਲ ਹੋਣੀ ਚਾਹੀਦੀ ਹੈ, ਉਹੋ ਜਿਹੀ ਰੁੱਪਨ ਬਾਬੂ ਦੀ ਨਹੀਂ ਸੀ।

ਫੇਰ ਉਹ ਸਨ ਕਿੱਥੇ ? ਕੀ ਉਹ ਇਸ ਵੇਲੇ ਕਿਤੇ ਕਾਲਜ ਵਿਚ ਹੜਤਾਲ ਕਰਾਉਣ ਲਈ ਆਪਣੇ ਮੁਰਗ਼ੇ ਇਕੱਠੇ ਕਰ ਰਹੇ ਹਨ ? ਇਮਾਰਤ ਵਿਚ ਅੱਗ ਲਵਾਉਣ, ਪ੍ਰਿੰਸੀਪਲ ਨੂੰ ਕੁਟਾਉਣ ਜਾਂ ਬਿਨਾਂ ਕਾਰਨ ਬਜ਼ਾਰ ਲੁਟਾਉਣ ਲਈ, ਕੀ ਉਹ ਕੋਈ ਕ੍ਰਾਂਤੀਕਾਰੀ ਸੰਗਠਨ ਕਰ ਰਹੇ ਹਨ ? ਜਾਂ ਉਹ ਸਿੱਖਿਆ ਪ੍ਰਬੰਧ ਦੇ ਪ੍ਰਸਿੱਧ ਫ਼ਾਰਮੂਲੇ ਅਨੁਸਾਰ, ਕਿਸੇ ਗਵਾਂਢੀ ਪਿੰਡ ਵਿਚ, ਖੰਨਾ ਮਾਸਟਰ ਨੂੰ ਪ੍ਰਿੰਸੀਪਲ ਦੀ ਪਦਵੀ ਦਾ ਰਾਜ ਤਿਲਕ ਲਾ ਕੇ, ਉਨ੍ਹਾਂ ਲਈ ਛੰਗਾ ਮੱਲ ਵਿਦਿਆਲਾ ਇੰਟਰ ਕਾਲਜ ਦੇ ਮੁਕਾਬਲੇ ਉਤੇ ਕੋਈ ਹੋਰ ਕਾਲਜ ਖੜਾ ਕਰ ਰਹੇ ਹਨ ? ਰੰਗ ਨਾਥ ਨੇ ਸੋਚਿਆ : ਉਹ ਜ਼ਰੂਰ ਕੋਈ ਐਸੀ ਹੀ ਗੱਲ ਕਰਨ ਗਏ ਹੋਣਗੇ ਕਿਉਂਕਿ ਵੈਦ ਜੀ ਦਾ ਗ਼ੁੱਸਾ ਵੇਖ ਕੇ ਜਦੋਂ ਉਹ ਓਥੋਂ ਤੁਰੇ ਸਨ ਓਦੋਂ ਉਨ੍ਹਾਂ ਦੀ ਸ਼ਖ਼ਸੀਅਤ ਝਵੀਂ ਨਹੀਂ ਸੀ ਹੋਈ, ਉਬਾਲੇ ਖਾ ਰਹੀ ਸੀ।

ਵੈਦ ਜੀ ਸਵੇਰ ਵੇਲੇ ਤੁਰਨ ਫਿਰਨ ਲਈ ਕਾਫ਼ੀ ਦੂਰ ਜਾਂਦੇ ਸਨ ਤੇ ਹੁਣ ਤਕ ਉਹ ਮੁੜੇ ਨਹੀਂ ਸਨ। ਰੰਗ ਨਾਥ ਨੂੰ ਪਤਾ ਸੀ ਕਿ ਹੁਣ ਉਨ੍ਹਾਂ ਨਾਲ ਸੁਭਾਵਿਕ ਗੱਲ ਕਰਨੀ ਹੋਵੇਗੀ ਤੇ ਅਸੁਭਾਵਿਕ ਢੰਗ ਨਾਲ ਗੱਲ ਕਰਨ ਲਈ ਉਹ ਤਿਆਰ ਨਹੀਂ ਸੀ। ਉਹ

ਆਪਣੇ ਆਪ ਨੂੰ ਕਹਿਣ ਲੱਗਾ : ਵਿਰੋਧ ਦੇ ਪਹਿਲੇ ਜਤਨ ਵਿਚ ਹੀ ਪਿੱਠ ਲਵਾ ਲਈ ਹੈ, ਹੁਣ ਮੈਨੂੰ ਆਪਣੀ ਅਸਲੀਅਤ ਪਛਾਣਨੀ ਚਾਹੀਦੀ ਹੈ। ਇਹ ਥਾਂ ਛੱਡ ਦੇਣੀ ਠੀਕ ਹੋਵੇਗੀ, ਮਾਮੇ ਦੇ ਮੁੜਨ ਤੋਂ ਪਹਿਲਾਂ ਹੀ।

ਸਨਿੱਚਰ ਦੀ ਹੱਟੀ ਖੁਲ੍ਹ ਗਈ ਸੀ ਤੇ ਦੋ ਬੰਦੇ ਸਾਹਮਣੇ ਖੜੇ ਨਾਟਕੀ ਢੰਗ ਨਾਲ ਲੜ ਰਹੇ ਸਨ। ਅਜੇ ਤਕ ਉਹ ਇਹ ਲੜਾਈ ਲਫ਼ਜ਼ਾਂ ਦੀ, ਦਲੀਲ ਦੀ ਤੇ ਅਹਿੰਸਕ ਸੀ। ਉਨ੍ਹਾਂ ਵਿਚੋਂ ਇਕ ਨੇ ਦੂਜੇ ਦੇ ਖੇਤ ਵਿਚ ਲੱਗਾ ਹੋਇਆ ਨਹਿਰ ਦਾ ਪਾਣੀ ਕੱਟ ਕੇ ਆਪਣੇ ਖੇਤ ਵਿਚ ਲਾ ਲਿਆ ਸੀ। ਉਹ ਲੋਕ ਪਿੰਡ-ਸਭਾ ਦੇ ਪ੍ਰਧਾਨ ਕੋਲ ਝਗੜਾ ਨਿਪਟਾਉਣ ਤੇ ਨਿਪਟਾਰੇ ਤੋਂ ਪਹਿਲਾਂ ਝਗੜਾ ਕਰਨ ਲਈ ਆਏ ਸਨ। ਦੁਹਾਂ ਪਾਸਿਆਂ ਤੋਂ ਧੂੰਆਂਧਾਰ ਗਾਲ੍ਹਾਂ ਵੱਸ ਰਹੀਆਂ ਸਨ — ਉਹ ਗਾਲ੍ਹਾਂ ਜੋ ਸਾਹਿੱਤ ਤੇ ਕਲਾ ਵਿਚ, ਅਖ਼ਬਾਰ ਰੇਡੀਓ ਤੇ ਸਿਨੇਮਾ ਵਿਚ ਨਹੀਂ, ਕੇਵਲ ਅਮਲੀ ਜੀਵਨ ਵਿਚ ਹੀ ਮਿਲਦੀਆਂ ਹਨ।

ਪਿਛਲੇ ਕੁਝ ਮਹੀਨੇ ਉਹ ਜਿਸ ਜੀਵਨ ਦੇ ਦੁਆਲੇ ਦੁਆਲੇ ਫਿਰਦਾ ਰਿਹਾ ਸੀ, ਜਿਸ ਦੇ ਅੰਦਰ ਵੜ ਕੇ ਵੀ ਉਹ ਬਾਹਰਲੇ ਦਾ ਬਾਹਰਲਾ ਹੀ ਰਿਹਾ ਸੀ, ਉਹ ਇਕ ਸਰਾਪ ਵਾਂਗ ਉਸ ਦੇ ਸਾਹਮਣੇ ਆ ਕੇ ਖੜਾ ਹੋ ਗਿਆ। ਉਸ ਦੀ ਆਤਮਾ ਦੇ ਤਾਰਾਂ ਉਤੇ — ਜੇ ਆਤਮਾ ਦੀ ਸ਼ਕਲ ਸਾਰੰਗੀ ਵਰਗੀ ਹੁੰਦੀ ਹੋਵੇ ਤਾਂ — ਹਾਰ ਦਾ ਸੰਗੀਤ ਉੱਭਰਨ ਲੱਗਾ।

ਉਹ ਦਰਵਾਜ਼ੇ ਉਤੇ ਚੁਪਚਾਪ ਬੈਠਾ ਦੇਖੀ ਜਾ ਰਿਹਾ ਸੀ। ਛੋਟੇ ਪਹਿਲਵਾਨ, ਨਿਤ ਵਾਂਗ, ਧੱਦਰ ਨੂੰ ਖੁਰਕਦੇ ਸਾਹਮਣਿਓਂ ਨਿਕਲ ਗਏ ਤੇ ਉਨ੍ਹਾਂ ਨੇ ਰੰਗ ਨਾਥ ਵਲ ਅੱਖ ਪੁੱਟ ਕੇ ਵੀ ਨਾ ਵੇਖਿਆ। ਸੜਕ ਉਤੇ ਬੜੀ ਜ਼ੋਰ ਦੀ ਘਰਰ-ਘਰਰ ਹੋਈ। ਇਹ ਸ਼ਹਿਰ ਦੀ ਕੋਆਪਰੇਟਿਵ ਡੇਅਰੀ ਵਾਲਾ ਟ੍ਰਕ ਹੋਵੇਗਾ ਜੋ ਦੁੱਧ ਚੁੱਕਣ ਲਈ ਏਥੇ ਆਇਆ ਹੋਵੇਗਾ। ਇਕ ਬੰਦਾ, ਹੱਥ ਵਿਚ ਭਾਂਡਾ ਫੜੀ ਸਨਿੱਚਰ ਦੀ ਹੱਟੀ ਵਲ ਜਾਂਦਾ ਦਿੱਸਿਆ। ਰੰਗ ਨਾਥ ਸਮਝ ਗਿਆ ਕਿ ਓਹੀ ਤੇਲੀ ਹੈ ਜੋ ਸ਼ਹਿਰੋਂ ਲਿਆਂਦੇ ਮਸ਼ੀਨੀ ਤੇਲ ਨੂੰ ਕੋਹਲੂ ਦੀ ਕੱਚੀ ਘਾਣੀ ਬਣਾ ਕੇ ਪਿੰਡਾਂ ਵਿਚ ਵੇਚਦਾ ਹੈ। ਕੱਛੇ ਬੁਨੈਣ ਵਿਚ, ਇਕ ਨਿਰੋਲ ਸਿਪਾਹੀ ਜਿਹਾ ਆਦਮੀ ਭਾਰੇ ਰਿਆਇਤੀ ਰੇਟ ਉਤੇ ਮਾਸ ਖ਼ਰੀਦ ਕੇ ਕਸਾਈ ਦੇ ਘਰੋਂ ਆਉਂਦਾ ਦਿੱਸਿਆ। ਨਿੱਤ ਵਾਂਗ ਉਸ ਨੇ ਰੰਗ ਨਾਥ ਨੂੰ ਕਿਹਾ, "ਜੈ ਹਿੰਦ, ਸਾਬ !"

ਉਹ ਮਾਸ ਲਟਕਾਈ ਤੁਰ ਗਿਆ। ਰੰਗ ਨਾਥ ਦੇ ਮਨ ਵਿਚ ਆਈ ਕਿ ਉਹ ਉਸ ਨੂੰ ਜੱਫੀ ਪਾ ਕੇ ਕਹੇ, "ਚਲੋ, ਏਸੇ ਬਹਾਨੇ ਏਥੇ ਕਿਸੇ ਨੇ 'ਹਿੰਦ' ਦਾ ਨਾਂ ਤਾਂ ਲਿਆ।"

ਦੂਰ ਕਿਤੇ, ਕਿਸੇ ਮਦਾਰੀ ਦੀ ਡੁਗਡੁਗੀ ਵੱਜਣ ਲੱਗ ਪਈ। ਸਨਿੱਚਰ ਦੀ ਹੱਟੀ ਉਤੇ ਹੋਣ ਵਾਲੇ ਗਾਲੀ-ਗਲੋਚ ਨੇ ਨਵੀਆਂ ਸਿਖਰਾਂ ਛੁਹਣ ਦਾ ਜਤਨ ਕੀਤਾ। ਰੰਗ ਨਾਥ

ਨੂੰ ਇਹਸਾਸ ਹੋਇਆ ਕਿ ਉਹ ਬਹੁਤ ਉਕਤਾਇਆ ਹੋਇਆ ਹੈ। ਉਸ ਦੀ ਆਤਮਾ ਦੇ ਤਾਰਾਂ ਉਤੇ ਭਾਜੜ ਦਾ ਸੰਗੀਤ ਹੁਣ ਪੂਰੀ ਤਰ੍ਹਾਂ ਵੱਜਣ ਲੱਗ ਪਿਆ ਸੀ।

ਭਾਜੜ ਦਾ ਸੰਗੀਤ !

ਤੂੰ ਵਿਚਕਾਰਲੇ ਮੇਲ ਦਾ ਬੰਦਾ ਹੈਂ ਤੇ ਮਨੁੱਖਤਾ ਦੇ ਚਿੱਕੜ ਵਿਚ ਫਸ ਗਿਆ ਹੈਂ। ਤੇਰੇ ਚਾਰੇ ਪਾਸੇ ਚਿੱਕੜ ਹੀ ਚਿੱਕੜ ਹੈ।

ਚਿੱਕੜ ਦੀ ਝੋਲੀ ਨਾ ਚੁੱਕੋ, ਇਸ ਭੁਲੇਖੇ ਵਿਚ ਨਾ ਰਹੋ ਕਿ ਚਿੱਕੜ ਵਿਚੋਂ ਕੰਵਲ ਫੁੱਲ ਪੈਦਾ ਹੁੰਦਾ ਹੈ। ਚਿੱਕੜ ਵਿਚ ਚਿੱਕੜ ਹੀ ਫਲਦਾ ਹੈ, ਫੁੱਲਦਾ ਹੈ। ਓਹੀ ਫੈਲਦਾ ਹੈ, ਓਹੀ ਉਛਲਦਾ ਹੈ।

ਚਿੱਕੜ ਤੋਂ ਬਚੋ। ਇਹ ਥਾਂ ਛੱਡੋ। ਏਥੋਂ ਭੱਜੋ।

ਓਥੇ, ਜਿੱਥੋਂ ਦੀਆਂ ਰੰਗ-ਬਰੰਗੀਆਂ ਤਸਵੀਰਾਂ 'ਲੁਕ' ਤੇ 'ਲਾਈਫ਼' ਵਿਚੋਂ ਖੋਜ ਖੋਜ ਵੇਖੀਆਂ ਹਨ; ਜਿੱਥੋਂ ਦੇ ਫੁੱਲਾਂ ਦੇ ਮੁਕਟ, ਗਿਟਾਰ ਤੇ ਕੁੜੀਆਂ ਤੁਹਾਡੀ ਆਤਮਾ ਨੂੰ ਸਦਾ ਨਵੀਂ ਭਾਲ ਲਈ ਲਲਕਾਰਦੀਆਂ ਹਨ; ਜਿੱਥੋਂ ਦੀ, ਹਵਾ ਸੂਖਮ ਤੋਂ ਸੂਖਮਤਰ ਹੈ, ਜਿੱਥੇ ਰਵੀ ਸ਼ੰਕਰ ਦੀ ਛਾਪ ਵਾਲੇ ਸੰਗੀਤ ਤੇ ਮਹਾਂਰਿਸ਼ੀ ਯੋਗੀ ਵਾਲੀ ਛਾਪ ਦੇ ਅਧਿਆਤਮ ਦੀ ਸਦੀਵੀ ਸੁਪਨਮਇਤਾ ਹੈ...।

ਜਾ ਕੇ ਕਿਤੇ ਲੁਕ ਜਾਓ। ਏਥੋਂ ਭੱਜੋ। ਇਹ ਥਾਂ ਛੱਡੋ।

ਨੌਜਵਾਨ ਡਾਕਟਰਾਂ ਵਾਂਗ, ਇੰਜਨੀਅਰਾਂ, ਸਾਇੰਸਦਾਨਾਂ, ਕੌਮਾਂਤਰੀ ਮਸ਼ਹੂਰੀ ਲਈ ਤਰਲੇ ਲੈਣ ਵਾਲੇ ਬੁੱਧੀਜੀਵੀਆਂ ਵਾਂਗ, ਜਿਹੜੇ ਚਵ੍ਹੀ ਘੰਟੇ ਰੋਂਦੇ ਰਹਿੰਦੇ ਹਨ ਕਿ ਸਭ ਨੇ ਰਲ ਕੇ ਉਨ੍ਹਾਂ ਨੂੰ ਸੁਖੀ ਨਹੀਂ ਹੋਣ ਦਿੱਤਾ, ਭੱਜਦੇ ਦਿੱਸੋ। ਏਥੋਂ ਦੇ ਖਲਜਗਣਾਂ ਵਿਚ ਨਾ ਫਸੋ।

ਜੇ ਤੁਹਾਡੇ ਲੇਖ ਹੀ ਹਾਰ ਜਾਣ ਤੇ ਤੁਹਾਨੂੰ ਏਥੇ ਰਹਿਣਾ ਹੀ ਪਵੇ ਤਾਂ ਆਪਣੀ ਇਕ ਵੱਖਰੀ ਹਵਾਈ ਦੁਨੀਆਂ ਬਣਾ ਲਵੋ। ਓਸ ਦੁਨੀਆਂ ਵਿਚ ਵੱਸੋ ਜਿੱਥੇ ਬੁੱਧੀਜੀਵੀਆਂ ਦੀ ਬਹੁ-ਗਿਣਤੀ ਅੱਖਾਂ ਬੰਦ ਕਰ ਕੇ ਵੱਸ ਰਹੀ ਹੈ। ਹੋਟਲਾਂ ਤੇ ਕਲੱਬਾਂ ਵਿਚ, ਸ਼ਰਾਬਖ਼ਾਨਿਆਂ ਤੇ ਕਾਫ਼ੀ ਹਾਊਸਾਂ ਵਿਚ, ਚੰਡੀਗੜ੍ਹ, ਭੂਪਾਲ, ਬੰਗਲੌਰ ਦੇ ਨਵੇਂ ਉੱਸਰੇ ਮਹੱਲਾਂ ਵਿਚ, ਪਹਾੜੀ ਅਰਾਮ ਘਰਾਂ ਵਿਚ, ਜਿੱਥੇ ਅਮੁਕ ਸੈਮੀਨਾਰ ਚਲਦੇ ਰਹਿੰਦੇ ਹਨ, ਬਦੇਸੀ ਸਹਾਇਤਾ ਨਾਲ ਬਣੀਆਂ ਖੋਜ-ਸੰਸਥਾਵਾਂ ਵਿਚ, ਜਿਨ੍ਹਾਂ ਵਿਚ ਭਾਰਤ ਦੀ ਮੂਰਤੀ ਦੀ ਘਾੜਤ ਹੋ ਰਹੀ ਹੈ। ਚੁਰਟ ਦੇ ਧੂੰਏਂ, ਚਮਕੀਲੀ ਅੰਗੀ ਵਾਲੀ ਕਿਤਾਬ ਤੇ ਗ਼ਲਤ, ਪਰ ਜ਼ਰੂਰੀ ਅੰਗਰੇਜ਼ੀ ਦੀ ਧੁੰਦ ਵਾਲੀਆਂ ਯੂਨੀਵਰਸਿਟੀਆਂ ਵਿਚ। ਓਥੇ ਕਿਤੇ ਜਾ ਕੇ ਜੰਮ ਜਾਓ ਤੇ ਫੇਰ ਜੰਮੇ ਰਹੋ।

ਜੇ ਇਹ ਨਾ ਕਰ ਸਕੋ ਤਾਂ ਅਤੀਤ ਵਿਚ ਜਾ ਕੇ ਲੁਕ ਜਾਓ। ਕਣਾਦਿ, ਪਤੰਜਲਿ, ਗੌਤਮ ਵਿਚ; ਅਜੰਤਾ, ਐਲੋਰਾ, ਐਲੀਫੈਂਟਾ ਵਿਚ; ਕੋਣਾਰਕ ਤੇ ਖਜੂਰਾਹੋ ਵਿਚ;

ਸ਼ਾਲ-ਭੰਜਿਕਾ, ਸੁਰ-ਸੁੰਦਰੀ, ਅਲਸ ਕੰਨਿਆ ਦੀਆਂ ਛਾਤੀਆਂ ਵਿਚ, ਜਪ ਜਤ ਮੰਤਰ ਵਿਚ; ਸੰਤ-ਸਮਾਗਮ, ਜੋਤਿਸ਼, ਹੱਥ-ਰੇਖਾ ਦੀ ਵਿੱਦਿਆ ਵਿਚ ਜਿੱਥੇ ਵੀ ਸਿਰ ਲੁਕ ਸਕੇ, ਲੁਕਾ ਲਵੋ, ਭੱਜੋ, ਭੱਜੋ, ਭੱਜੋ ! ਅਸਲੀਅਤ ਤੁਹਾਡਾ ਪਿੱਛਾ ਕਰ ਰਹੀ ਹੈ !

ਉਹ ਉੱਠਣ ਹੀ ਵਾਲਾ ਸੀ ਕਿ ਕਾਲਜ ਵਲੋਂ ਉਸ ਨੂੰ ਪ੍ਰਿੰਸੀਪਲ ਸਾਹਿਬ ਆਉਂਦੇ ਦਿੱਸ ਪਏ। ਅੱਜ ਉਨ੍ਹਾਂ ਨੇ ਕਮੀਜ਼ ਤੇ ਨਿੱਕਰ ਦੇ ਨਾਲ ਜਰਾਬਾਂ ਤੇ ਜੁੱਤੀਆਂ ਵੀ ਪਾਈਆਂ ਹੋਈਆਂ ਸਨ। ਹੱਥ ਵਿਚ ਉਹੀ ਨਿੱਤ ਵਾਲਾ ਬੈਂਤ। ਉਨ੍ਹਾਂ ਨੇ ਦੂਰੋਂ ਹੀ ਮੁਸਕਰਾ ਕੇ ਨਮਸਕਾਰ ਕੀਤੀ। ਵੇਖਦਿਆਂ ਵੇਖਦਿਆਂ ਥੜ੍ਹੇ ਉਤੇ ਆ ਚੜ੍ਹੇ ਤੇ ਉਸ ਅੰਦਰਲੇ ਵਿਸ਼ਵਾਸ ਨਾਲ ਜਿਵੇਂ ਓਥੇ ਬਸ ਉਨ੍ਹਾਂ ਦੀ ਹੀ ਘਾਟ ਸੀ, ਨਾਲ ਪਈ ਕੁਰਸੀ ਉਤੇ ਬੈਠ ਗਏ। ਪੁੱਛਣ ਲੱਗੇ, "ਅਜੇ ਮਹਾਰਾਜ ਸੈਰ ਤੋਂ ਨਹੀਂ ਮੁੜੇ ?" ਤੇ ਨਿੱਠ ਕੇ ਬੈਠਣ ਲਈ ਜੁੱਤੀ ਤੇ ਜਰਾਬਾਂ ਲਾਹੁਣ ਲੱਗ ਪਏ।

ਕੁਝ ਚਿਰ ਪਿੱਛੋਂ ਉਹ ਡੱਡੂ ਵਾਂਗ ਕੁਰਸੀ ਉਤੇ ਪਥੱਲਾ ਮਾਰ ਕੇ ਬੈਠ ਗਏ ਤੇ ਬੋਲੇ, "ਕਲ੍ਹ ਮਹਾਰਾਜ ਨੂੰ ਬੜਾ ਦੁਖ ਹੋਇਆ, ਪਰ ਕੋਈ ਨਾ, ਉਹ ਰੇੜਕਾ ਵੀ ਮੁੱਕਿਆ।"

ਉਹ ਕੁਝ ਜੋਸ਼ ਵਿਚ ਆ ਗਏ : "ਮੈਂ ਤਾਂ ਆਪ ਨੂੰ ਅੱਗੇ ਹੀ ਕਹਿ ਦਿੱਤਾ ਸੀ ਕਿ ਰਾਮ ਭਰੋਸੇ ਬੈਠੋ ਤੇ ਸਭ ਦਾ ਤਮਾਸ਼ਾ ਵੇਖੋ। ਆਪ ਕੋਈ ਸਾਡੇ ਵਿਰੁੱਧ ਖੜ੍ਹੇ ਹੀ ਸਾਓ। ਆਪ ਤਾਂ ਓਸ ਪਾਸੇ ਦੇ ਹਾਲ ਚਾਲ ਦੀ ਖ਼ਬਰ ਲੈਣ ਜਾਂਦੇ ਸਾਓ, ਮੈਂ ਮਹਾਰਾਜ ਨੂੰ ਸਮਝਾ ਦਿੱਤਾ ਸੀ।"

ਕੁਝ ਦੇਰ ਦੋਵੇਂ ਚੁਪ ਬੈਠੇ ਰਹੇ। ਮਦਾਰੀ ਦੀ ਡੁਗਡੁਗੀ ਦੀ ਅਵਾਜ਼ ਨੇੜੇ ਆ ਰਹੀ ਸੀ। ਪ੍ਰਿੰਸੀਪਲ ਨੇ ਕਿਹਾ, "ਆਪ ਦੀ ਸਿਹਤ ਤਾਂ ਹੁਣ ਬਿਲਕੁਲ ਟਿਚਨ ਦਿੱਸਦੀ ਐ।"

"ਟਿਚਨ ?"

"ਜੀ ਹਾਂ, ਹੁਣ ਤਾਂ ਬਿਲਕੁਲ ਫ਼ਿਟ ਐ ਨਾ ?"

ਰੰਗ ਨਾਥ ਨੇ ਬੜੇ ਅਦਬ ਨਾਲ ਕਿਹਾ, "ਆਪ ਦੀ ਕਿਰਪਾ ਐ।"

"ਤਾਂ ਅੱਗੋਂ ਕੀ ਸੋਚਿਐ ?"

"ਵਾਪਸ ਜਾ ਰਿਹਾਂ। ਰੀਸਰਚ ਦਾ ਕੰਮ ਏਨੇ ਦਿਨਾਂ ਦਾ ਛੱਡਿਆ ਹੋਇਐ। ਗਰਮੀਆ ਵਿਚ ਮੁਕਾਉਣੈ।"

ਪ੍ਰਿੰਸੀਪਲ ਸਾਹਿਬ ਅਬਾ ਤਬਾ ਬੋਲਦੇ ਰਹੇ । ਤਾਤਪਰਜ ਇਹ ਸੀ ਕਿ ਰੰਗ ਨਾਥ ਤਾਂ ਇਤਿਹਾਸ ਦਾ ਭਾਰਾ ਵਿਦਵਾਨ ਹੈ, ਪਰ ਬਹੁਤ ਲੋਕ ਉੱਲੂ ਦੇ ਪੱਠੇ ਹਨ, ਯੂਨੀਵਰਸਿਟੀਆਂ ਦੀ ਹਾਲਤ ਅਸਤਬਲਾਂ ਵਰਗੀ ਹੈ, ਵੱਡੇ ਵੱਡੇ ਪ੍ਰੋਫ਼ੈਸਰ ਭਾੜੇ ਦੇ ਟੱਟੂ ਹਨ ।

ਉਸ ਨੇ ਇਨ੍ਹਾਂ ਗੱਲਾਂ ਨੂੰ ਕੰਨੀ-ਰੇੜ੍ਹ ਮਾਰ ਛੱਡਿਆ । ਪ੍ਰਿੰਸੀਪਲ ਸਾਹਿਬ ਨੇ ਪੁੱਛਿਆ, "ਆਪ ਦਾ ਚਾਨਸ ਕੈਸਾ ਐ ? ਕੀ ਇਸ ਸਾਲ ਲੈਕਚਰਾਰ ਲੱਗਣ ਦੀ ਆਸ ਐ ?"

"ਅਜੇ ਇਸ ਦਾ ਸਵਾਲ ਈ ਨਹੀਂ ਉੱਠਦਾ ।"

ਪ੍ਰਿੰਸੀਪਲ ਸਾਹਿਬ ਨੇ ਆਪਣੀ ਕੁਰਸੀ ਦੋ ਇੰਚ ਅਗਾਂਹ ਖਿਸਕਾ ਲਈ ਤੇ ਬੋਲੇ, "ਤੁਹਾਨੂੰ ਪਤਾ ਈ ਐ, ਖੰਨੇ ਨੇ ਅਸਤੀਫ਼ਾ ਦੇ ਦਿੱਤੈ, ਸਾਡੇ ਕੋਲ ਇਤਿਹਾਸ ਦੇ ਲੈਕਚਰਾਰ ਦੀ ਥਾਂ ਖ਼ਾਲੀ ਹੋ ਗਈ ਐ । ਆਪ ਓਥੇ ਕਿਉਂ ਨਹੀਂ ਲੱਗ ਜਾਂਦੇ ? ਬੜੇ ਠਾਠ ਨਾਲ ਮਾਮੇ ਦੇ ਘਰ ਰਹੋ । ਕਾਲਜ ਵਿਚ ਦੋ ਘੰਟੇ ਪੜ੍ਹਾਓ ਤੇ ਬਾਕੀ ਸਾਰਾ ਵਕਤ ਰਿਸਰਚ ਵਿਚ ਲਾਓ ।"

ਰੰਗ ਨਾਥ ਨੂੰ ਇਉਂ ਲੱਗਾ ਜਿਵੇਂ ਉਸ ਦੇ ਸਰੀਰ ਦਾ ਸਾਰਾ ਲਹੂ ਸੱਪ ਵਾਂਗ, ਕੁੱਦ ਕੇ, ਉਸ ਦੇ ਮੱਥੇ ਵਿਚ ਪਹੁੰਚ ਗਿਆ ਹੋਵੇ । ਉਸ ਨੇ ਤਿੱਖੇ ਹੋ ਕੇ ਕਿਹਾ, "ਮੈਂ ਆਪ ਦੀ ਮਾਸਟਰੀ ਕਰਾਂਗਾ ? ਤੇ ਉਹ ਵੀ ਖੰਨੇ ਦੀ ਥਾਂ ?"

ਪ੍ਰਿੰਸੀਪਲ ਸਾਹਿਬ ਦੇ ਮੂੰਹ ਉਤੇ ਕੋਈ ਵੱਟ ਨਾ ਪਿਆ । ਉਨ੍ਹਾਂ ਨੇ ਕਿਹਾ, "ਮੈਂ ਵੈਦ ਜੀ ਨਾਲ ਗੱਲ ਕਰ ਲਈ ਐ ।"

ਰੰਗ ਨਾਥ ਨੇ ਓਸੇ ਤਰ੍ਹਾਂ ਤਿੱਖੇ ਹੋ ਕੇ ਕਿਹਾ, "ਮੇਰੇ ਵੇਖਦਿਆਂ ਦੀ ਗੱਲ ਐ । ਮੈਨੂੰ ਪਤੈ, ਖੰਨਾ ਨੂੰ ਏਥੋਂ ਕਿਵੇਂ ਕੱਢਿਆ ਗਿਐ ।"

ਪ੍ਰਿੰਸੀਪਲ ਸਾਹਿਬ ਉਦਾਸ ਹੋ ਕੇ ਬੋਲੇ, "ਕੀ ਦੱਸੀਏ ? ਆਪ ਵੀ ਇਉਂ ਕਹਿੰਦੇ ਓ । ਇਹ ਤਾਂ ਪਾਰਟੀਬਾਜ਼ੀ ਦੀ ਗੱਲ ਹੋਈ ।"

ਇਕ ਆਦਮੀ ਪਾਟੀ ਹੋਈ ਧੋਤੀ ਵਲ੍ਹੇਟੀ, ਉਤੇ ਮੈਲਾ ਕੁੜਤਾ ਪਾਈ, ਡੁਗਡੁਗੀ ਵਜਾਉਂਦਾ ਸਨਿੱਚਰ ਦੀ ਹੱਟੀ ਕੋਲ ਆ ਗਿਆ । ਇਕ ਬਾਂਦਰ ਤੇ ਬਾਂਦਰੀ, ਸਟੇਜ ਉਤੇ ਨੱਚਣ ਵਾਲੇ ਕਪੜਿਆਂ ਵਿਚ, ਉਸ ਦੇ ਨਾਲ ਚੱਲ ਰਹੇ ਸਨ । ਪਿੱਛੇ ਕਈ ਨਿੱਕੇ ਨਿੱਕੇ ਬੱਚੇ ਕਿਲਕਾਰੀਆਂ ਮਾਰਦੇ ਤੁਰਦੇ ਆ ਰਹੇ ਸਨ । ਉਨ੍ਹਾਂ ਦੀ ਭੀੜ ਵਿਚ ਕੁਝ ਕੁੱਤੇ ਵੀ ਸਨ, ਜਿਨ੍ਹਾਂ ਨੂੰ ਧਮਕਾਉਣ ਲਈ ਉਹ ਬੰਦਾ, ਵਿਚ ਵਿਚ, ਡੁਗਡੁਗੀ ਨੂੰ 'ਕੜਾਕ' ਕਰ ਕੇ ਸਿਰ ਦੇ ਉੱਪਰ ਲੈ ਆਉਂਦਾ ਸੀ ।

ਡੁਗਡੁਗੀ ਦੇ ਕਾਰਨ ਪ੍ਰਿੰਸੀਪਲ ਸਾਹਿਬ ਨੂੰ ਆਪਣੀ ਅਵਾਜ਼ ਉੱਚੀ ਕਰਨੀ ਪਈ। ਉਹ ਕਹਿ ਰਹੇ ਸਨ, "ਥਾਂ ਖੰਨੇ ਦੇ ਜਾਣ ਨਾਲ ਬਣੀ ਕਿ ਮਾਲਵੀ ਦੇ ਮਰਨ ਨਾਲ,

ਆਪ ਨੂੰ ਇਸ ਨਾਲ ਕੀ ? ਆਪਣੇ ਘਰ ਦਾ ਬਾਗ਼ ਐ, ਅੰਬ ਛਕੋ। ਰੁੱਖ ਕਿਉਂ ਗਿਣੀ ਜਾਂਦੇ ਓ ?"

ਇਸ ਦਾ ਕੋਈ ਉੱਤਰ ਨਾ ਮਿਲਿਆ ਤਾਂ ਉਹ ਰੰਗ ਨਾਥ ਨੂੰ ਪੁਚਕਾਰਨ ਲੱਗ ਪਏ। 'ਆਪ' ਤੋਂ ਝਟ 'ਤੁਸੀਂ' ਉਤੇ ਉਤਰ ਕੇ ਕਹਿਣ ਲੱਗੇ, "ਮੈਂ ਤਾਂ ਤੁਹਾਨੂੰ ਘਰ ਦਾ ਆਦਮੀ ਮੰਨ ਕੇ ਗੱਲ ਕਹਿ ਰਿਹਾਂ, ਆਖ਼ਰ ਕਰੋਗੇ ਕੀ ? ਕਿਤੇ ਨਾ ਕਿਤੇ ਨੌਕਰੀ ਹੀ ਕਰੋਗੇ ਨਾ ? ਏਥੇ ਖੰਨੇ ਨੇ ਤਾਂ ਆਪਣੀ ਮਨ-ਮਰਜ਼ੀ ਨਾਲ ਹੀ ਅਸਤੀਫ਼ਾ ਦਿੱਤੈ, ਓਥੇ ਕੀ ਪਤਾ ਕਿਸੇ ਖੰਨੇ ਨੂੰ ਕੰਨੋਂ ਫੜ ਕੇ ਈ ਬਾਹਰ ਕੱਢਿਆ ਗਿਆ ਹੋਵੇ ?

"ਇਸ ਤੋਂ ਕਿੱਥੋਂ ਤਕ ਬਚੋਗੇ, ਬਾਬੂ ਰੰਗ ਨਾਥ ? ਜਿੱਥੇ ਵੀ ਜਾਓਗੇ, ਤੁਹਾਨੂੰ ਕਿਸੇ ਨਾ ਕਿਸੇ ਖੰਨੇ ਦੀ ਥਾਂ ਈ ਮਿਲੇਗੀ।"

ਇਹ ਕਹਿ ਕੇ ਥੜੇ ਤੋਂ ਕੁਝ ਦੂਰ ਖੜੋਤੇ ਮਦਾਰੀ ਵਲ ਸੰਬੋਧਿਤ ਹੋਏ ਤੇ ਹੱਥ ਦੇ ਜ਼ੋਰਦਾਰ ਝਟਕੇ ਨਾਲ ਉਸ ਨੂੰ ਨਰਕਾਂ ਵਲ ਜਾਣ ਦੀ ਸਲਾਹ ਦੇਣ ਲੱਗ ਪਏ।

ਰੰਗ ਨਾਥ ਦਾ ਚਿਹਰਾ ਭਖ ਉੱਠਿਆ। ਆਪਣੀ ਅਵਾਜ਼ ਨੂੰ ਉੱਚਿਆਂ ਕਰ ਕੇ, ਜਿਵੇਂ ਇਸ ਦੇ ਨਾਲ ਉਹ ਸੱਚਾਈ ਦਾ ਝੰਡਾ ਵੀ ਚੁਕ ਰਿਹਾ ਹੋਵੇ, ਬੋਲਿਆ, "ਪ੍ਰਿੰਸੀਪਲ ਸਾਹਬ ! ਤੁਹਾਡੀ ਗੱਲਬਾਤ ਨਾਲ ਮੇਰੇ ਅੰਦਰ ਘਿਰਣਾ ਉਪਜ ਰਹੀ ਐ। ਇਸ ਨੂੰ ਬੰਦ ਕਰੋ।"

ਪ੍ਰਿੰਸੀਪਲ ਨੇ ਇਹ ਕਥਨ ਬੜੀ ਹੈਰਾਨੀ ਨਾਲ ਸੁਣਿਆ ਤੇ ਫੇਰ ਉਦਾਸ ਹੋ ਕੇ ਬੋਲੇ, "ਬਾਬੂ ਰੰਗ ਨਾਥ ! ਤੁਹਾਡੇ ਵਿਚਾਰ ਬੜੇ ਉੱਚੇ ਨੇ, ਪਰ ਸਭ ਨੂੰ ਜੋੜ ਜਾੜ ਕੇ ਨਤੀਜਾ ਇਹੋ ਨਿਕਲਦੈ ਕਿ ਤੁਸੀਂ ਖੋਤੇ ਓ।"

ਇਸ ਤੋਂ ਪਿੱਛੋਂ ਗੱਲਬਾਤ ਬੰਦ ਹੋ ਗਈ। ਮਦਾਰੀ ਨਰਕਾਂ ਵਿਚ ਜਾਣ ਦੀ ਥਾਂ ਓਥੇ ਹੀ ਜ਼ੋਰ ਜ਼ੋਰ ਦੀ ਗਾਉਣ ਲੱਗ ਪਿਆ ਸੀ ਤੇ ਉਸ ਦੀ ਡੁਗਡੁਗੀ ਹੁਣ ਇਕ ਨਵੀਂ ਤਾਲ ਵਿਚ ਵੱਜਣ ਲੱਗ ਪਈ ਸੀ। ਥੋੜੀ ਦੂਰ ਕੁਝ ਕੁੱਤੇ ਪੂਛਾਂ ਹਿਲਾਉਂਦੇ, ਲੱਕ ਫਲਾਉਂਦੇ-ਸੁੰਗੇੜਦੇ ਭੌਂਕ ਰਹੇ ਸਨ। ਮੁੰਡੇ ਘੇਰਾ ਪਾ ਕੇ ਖੜੇ ਹੋ ਗਏ ਸਨ। ਦੋਵੇਂ ਬਾਂਦਰ ਮਦਾਰੀ ਦੇ ਸਾਹਮਣੇ ਬੜੀ ਗੰਭੀਰਤਾ ਨਾਲ ਮੂੰਹ ਫੁਲਾ ਕੇ ਬੈਠੇ ਸਨ ਤੇ ਲੱਗਦਾ ਸੀ ਕਿ ਇਹ ਜਦੋਂ ਵੀ ਉੱਠਣਗੇ ਭਾਰਤ ਨਾਟਜਮ ਤੋਂ ਥੱਲੇ ਦਾ ਨਾਚ ਨਹੀਂ ਨੱਚਣਗੇ।

ਛਾਪਕ : ਯੂਨੀਕ ਕਲਰ ਕਾਰਟਨ, ਏ-3/1, ਮਾਇਆਪੁਰੀ, ਫੇਜ਼-I, ਨਵੀਂ ਦਿੱਲੀ-64